# PUNJAB VIDHAN SABHA

## DEBATES

19th January, 1970

Vol. I—No. 1

## OFFICIAL REPORT

CONTENTS

Monday, the 19th January, 1970

| | | Page |
|---|---|---|
| Starred Questions and Answers | ... | (1)1 |
| Unstarred Questions and Answers | ... | (1)10 |
| Adjournment Motions Converted into Call Attention Notices | ... | (1)11 |
| Call Attention Notices | ... | (1)11 |
| Announcements by the Speaker re. Panel of Chairmen | ... | (1)16 |
| Governor's Address | ... | (1)17 |
| Announcement by the Secretary re. Bills Assented to by the President/Governor | ... | (1)27 |
| Call Attention Notices (Converted from Adjournment Motions) | ... | (1)28 |
| Obituary References | ... | (1)33 |
| Business Advisory Committee (Presentation of First Report) | ... | (1)39 |
| Papers Laid on the Table | ... | (1)40 |
| Resolution under Article 368 of the Constitution (re. Constitution (23rd Amendment) Bill, 1969) | ... | (1)40 |
| Suspension of Rules 30 (3) And 193 of the Rules of Procedure | ... | (1)89 |
| Resolution re. Transfer to Punjab of Chandigarh, Other Punjabi Speaking Areas and Bhakra etc. | ... | (1)89 |

Punjab Vidhan Sabha Secretariat, Chandigarh.

Price : Rs....4.00

# ERRATA

## To

## PUNJAB VIDHAN SABHA DEBATES,

Dated 19th January, 1970,

Vol. 1–No. 1

| Read | For | Page | Line |
|---|---|---|---|
| ਪੂਰੀ ਤਰ੍ਹਾਂ | ਪਰੀ ਤਰ੍ਹਾਂ | (1)4 | last |
| 19th January, 1970 | 19th December, 1907 | (1)20 | Head line |
| ਢੀਆਂ | ਰੀਆਂ | (1)26 | 19 |
| ਉਤੇ | ਅਤੇ | (1)32 | 7th from below |
| Fundamentals | Fundmentals | (1)34 | 6 |
| connection | cennection | (1)34 | 21 |
| sentiments | shentiments | (1)39 | 8 |
| ਸਰਦਾਰ ਗੁਰਨਾਮ ਸਿੰਘ | ਸਰਦਾਰ ਗੁਰਮਾਮ ਸਿੰਘ | (1)42 | 3rd from below |
| ਕਿਸਮ | ਮ | (1)46 | last |
| ਵਿਚਾਰਾ | ਵਿਚਾਰ | (1)47 | 1 |
| ਗੌਰਮਿੰਟ | ਗੌਰਮਿੰਟ | (1)51 | 2 |
| ਜਾਏ | ਜਾਟੇ | (1)51 | 16 |
| ਇੰਗਲੈਂਡ | ਇੰਗਲੈਂ | (1)59 | 2 |
| ਐਨਲਾਈਟਨਮੈਂਟ | ਐਮਲਾਈਟਨਮੈਂਟ | (1)59 | 14 |
| ਗਲ | ਜਲ | (1)73 | 10 |
| ਫਿਰਕਾ | ਫਿਰਦਾ | (1)74 | 2nd from below |
| ਏਕੜ | ਏਕ | (1)79 | 19 |
| ਉਦੋਂ | ੳਦੇ | (1)81 | 9th from below |
| ਆਰਥਿਕ | ਆਰਥਕ | (1)81 | 8th from below |
| ਦੋ | ਦੇ | (1)84 | 5 |
| ਤੁਰ | ਤਰ | (1)85 | 14 |
| ਮੇਰੇ ਕਹਿਣ ਦਾ ਭਾਵ | ਮੇਰੇ ਕਹਿਣਾ ਭਾਵ | (1)85 | 15 |

## PUNJAB VIDHAN SABHA

Monday, the 19th January, 1970.

*The Sabha met in the Hall of Punjab Vidhan Bhavan, Sector 1, Chandigarh at 3.00 p.m. of the Clock. Mr. Speaker (Sardar Darbara Singh) in the Chair.*

---

### STARRED QUESTIONS AND ANSWERS.

### OLD AGE PENSION.

*1003. **Shri Gian Chand Kharbanda** : Will the Minister for Social Welfare be pleased to state whether there is any proposal under the consideration of the Government to enhance the rate of Old Age Pension to the deserving old persons in the State in view of present dearness (Mahanghai);

**ਸਰਦਾਰ ਰਵੇਲ ਸਿੰਘ (ਉਦਯੋਗ ਅਤੇ ਸਿਹਤ ਰਾਜ ਮੰਤਰੀ) :** ਨਹੀਂ ਜੀ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਅਜ ਜਦ ਕਿ ਮਹਿੰਗਾਈ ਨੇ ਲੋਕਾਂ ਦਾ ਕਚੂਮਰ ਕਢਿਆ ਹੋਇਆ ਹੈ ਤਾਂ ਕੀ ਉਹ ਸਮਝਦੇ ਹਨ ਕਿ 25/- ਰੁ. ਕਿਸੇ ਵਿਡੋ ਲਈ ਮਹੀਨੇ ਦਾ ਗੁਜ਼ਾਰਾ ਕਰਨ ਲਈ ਕਾਫੀ ਹਨ ?

**ਰਾਜ ਮੰਤਰੀ :** ਇਹ ਤਾਂ ਰਾਏ ਦਾ ਸਵਾਲ ਹੈ ਆਪ ਮੈਥੋਂ ਤਾਂ ਸੂਚਨਾ ਲੈ ਲਉ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਇਹ ਇਸ ਗਲ ਨਾਲ ਐਗਰੀ ਕਰਨਗੇ ਕਿ ਸਰਕਾਰ ਨੂੰ ਰੀਕਮੈਂਡ ਕੀਤਾ ਜਾਵੇ ਕਿ ਇਹ 25/- ਰੁਪਏ ਦੀ ਰਕਮ ਨੂੰ ਵਧਾ ਦਿਤਾ ਜਾਵੇ ?

**ਰਾਜ ਮੰਤਰੀ :** ਇਸ ਤੇ ਵਿਚਾਰ ਕੀਤਾ ਜਾਵੇਗਾ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ) :** ਓਲਡ ਏਜ ਪੈਨਸ਼ਨ ਮਿਲਣ ਲਈ ਕੁਝ ਸ਼ਰਾਇਤ ਹਨ। ਇਕ ਹੈ ਕਿ ਅਗਰ ਕੋਈ ਖ਼ੁਦ ਬੁਢਾ ਹੈ ਅਤੇ ਉਸ ਦੇ ਔਲਾਦ ਨਰੀਨਾਂ ਨਹੀਂ। ਮਗਰ ਬਹੁਤ ਸਾਰੇ ਅਜਿਹੇ ਕੇਸਿਜ਼ ਹੁੰਦੇ ਹਨ ਕਿ ਔਲਾਦ ਨਰੀਨਾਂ ਤਾਂ ਹੁੰਦੀ ਹੈ ਪਰ ਗਰੀਬੀ ਇਤਨੀ ਹੁੰਦੀ ਹੈ ਕਿ ਰੋਟੀ ਨਹੀਂ ਚਲਦੀ ਤਾਂ ਕੀ ਸਰਕਾਰ ਅਦਰਵਾਈਜ਼ ਡੀਜ਼ਰਵਿੰਗ ਕੇਸਾਂ ਵਿਚ ਇਸ ਸ਼ਰਤ ਨੂੰ ਰੀਲੈਕਸ ਕਰਨ ਨੂੰ ਤਿਆਰ ਹੋਵੇਗੀ ?

(ਕੋਈ ਜਵਾਬ ਨਾ ਦਿਤਾ ਗਿਆ)

**ਸਰਦਾਰ ਕਿਰਪਾਲ ਸਿੰਘ :** ਅਗਰ ਕਿਸੇ ਘਰ ਵਿਚ ਬੱਚਾ ਤਾਂ ਹੈ, ਮਗਰ ਰੋਟੀ ਚਲਾਉਣ ਦੇ ਕਾਬਿਲ ਨਾ ਹੋਵੇ ਤਾਂ ਕੀ ਇਸ ਤਰ੍ਹਾਂ ਦੇ ਆਦਮੀ ਨੂੰ ਜੋ ਅਦਰਵਾਈਜ਼ ਡੀਜ਼ਰਵਿੰਗ ਹੋਵੇ, ਉਸ ਨੂੰ ਐਂਟਾਈਟਲਡ ਬਨਾਉਣ ਲਈ ਇਹ ਰੂਲਜ਼ ਨੂੰ ਅਮੈਂਡ ਕਰਨ ਲਈ ਤਿਆਰ ਹਨ ?

**ਸ਼੍ਰੀ ਸਪੀਕਰ :** ਇਹ ਮੇਨ ਸਵਾਲ ਦਵਾਰਾ ਕਵਰ ਨਹੀਂ ਹੁੰਦਾ। (The supplementary is not covered by the main question).

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਇਸ ਗਲ ਦੀ ਪੜਤਾਲ ਕਰਨ ਨੂੰ ਤਿਆਰ ਹਨ ਕਿ ਬਹੁਤ ਸਾਰੇ ਕੇਸਿਜ਼ ਵਿਚ ਖਾਸ ਕਰਕੇ ਹਰੀਜਨਾਂ ਦੇ ਕੇਸਿਜ਼ ਵਿਚ ਫਾਰਮੇਲੇਟੀਜ਼ ਨੂੰ ਪੂਰਾ ਨਾ ਕਰ ਸਕਣ ਦੇ ਕਾਰਨ ਉਨ੍ਹਾਂ ਨੂੰ ਓਲਡ ਏਜ ਪੈਨਸ਼ਨ ਨਹੀਂ ਮਿਲਦੀ ?

**ਰਾਜ ਮੰਤ੍ਰੀ :** ਇਸ ਤਰਾਂ ਦੇ ਕੇਸ ਨੋਟਿਸ ਵਿਚ ਲਿਆਉ ।

**चौधरी बलबीर सिंह :** इस के लिये जो रूल्ज़ बने हुए हैं और जिन के ज़रिए बूढ़े लोगों को पैनशन मिलना चाहिए, वह वास्तव में उन के रास्ते में रुकावट बनते हैं। तो क्या सरकार इन को बदलने के लिये तैयार होगी। जैसे अगर किसी का बच्चा तो है मगर वह उन को सपोर्ट नहीं कर सकता तो उन को गरीबी की वजह से यह पैनशन मिलनी चाहिये।

**ਰਾਜ ਮੰਤਰੀ :** ਤਜਵੀਜ ਭੇਜ ਦਿਉ ਗੌਰ ਕਰ ਲਵਾਂਗੇ। ਵੈਸੇ ਇਹ ਦੇਖਣਾ ਮੁਸ਼ਕਲ ਹੋ ਜਾਵੇਗਾ ਕਿ ਕਿਸਦਾ ਬਚਾ ਸਪੋਰਟ ਕਰਦਾ ਹੈ ਕਿਸਦਾ ਨਹੀਂ ਕਰਦਾ।

**ਸਰਦਾਰ ਰਾਜਾ ਸਿੰਘ :** ਜਿਹੜਾ ਸ਼ਡੂਲਡ ਕਾਸਟਸ ਦਾ ਆਦਮੀ ਬੁੜ੍ਹਾਪੇ ਦੀ ਪੈਨਸ਼ਨ ਲਈ ਦਰਖ਼ਾਸਤ ਦਿੰਦਾ ਹੈ ਉਸ ਨੂੰ ਐਫੀਡੇਵਿਟ ਲਿਆਉਣ ਵਿਚ ਬੜੀ ਦਿੱਕਤ ਦਾ ਸਾਹਮਣਾ ਕਰਨਾ ਪੈਂਦਾ ਹੈ। ਕੀ ਸਰਕਾਰ ਇਨ੍ਹਾਂ ਲੋਕਾਂ ਲਈ ਇਸ ਬਾਰੇ ਕੋਈ ਰਿਆਇਤੀ ਰਵੈਯਾ ਇਖਤਿਆਰ ਕਰੇਗੀ ?

[ਕੋਈ ਜਵਾਬ ਨਾ ਦਿਤਾ ਗਿਆ]

**ਡਾ. ਅਮੀਰ ਸਿੰਘ ਕਲਕਟ :** ਇਸ ਮੰਤਵ ਲਈ ਪ੍ਰਾਈਵੇਟ ਪ੍ਰੈਕਟੀਸ਼ਨਰਜ਼ ਦਾ ਸਰਟੀਫ਼ੀਕੇਟ ਸਰਕਾਰ ਪਰਵਾਨ ਨਹੀਂ ਕਰਦੀ ਅਤੇ ਸਰਕਾਰੀ ਡਾਕਟਰਾਂ ਦਾ ਸਰਟੀਫ਼ੀਕੇਟ ਲੈਣ ਵਿਚ ਗਰੀਬਾਂ ਨੂੰ ਬੜੀ ਦਿੱਕਤ ਹੁੰਦੀ ਹੈ। ਕੀ ਸਰਕਾਰ ਇਸ ਪਾਸੇ ਧਿਆਨ ਦੇਵੇਗੀ ਅਤੇ ਪ੍ਰਾਈਵੇਟ ਪ੍ਰੈਕਟੀਸ਼ਨਰਜ਼ ਦਾ ਸਰਟੀਫ਼ੀਕੇਟ ਮੰਨਣ ਨੂੰ ਤਿਆਰ ਹੋਵੇਗੀ ?

[ਕੋਈ ਜਵਾਬ ਨਾ ਦਿਤਾ ਗਿਆ]

**ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਅਜਿਹੇ ਕੇਸ ਆਏ ਹਨ ਕਿ ਕਿਸੇ ਆਦਮੀ ਨੇ ਐਪਲਾਈ ਕੀਤਾ ਹੋਵੇ ਅਤੇ ਸਾਲ ਡੇਢ ਸਾਲ ਮਗਰੋਂ ਉਹ ਮਰ ਗਿਆ ਹੋਵੇ ਪਰ ਇਸ ਦੌਰਾਨ ਉਸ ਤੋਂ ਫ਼ਾਰਮੇਲੇਟੀਜ਼ ਹੀ ਪੂਰੀਆਂ ਨਾ ਹੋ ਸਕੀਆਂ ਹੋਣ ?

**ਰਾਜ ਮੰਤ੍ਰੀ :** ਆਪ ਇਸ ਤਰ੍ਹਾਂ ਦੇ ਕੇਸ ਸਰਕਾਰ ਪਾਸ ਭੇਜ ਦਿਉ, ਸਰਕਾਰ ਉਨ੍ਹਾਂ ਤੇ ਵਿਚਾਰ ਕਰ ਲਵੇਗੀ ਅਤੇ ਕਾਰਵਾਈ ਕਰੇਗੀ।

**ਸਰਦਾਰ ਦਰਸ਼ਨ ਸਿੰਘ ਕੇ. ਪੀ.:** ਇਸ ਵੇਲੇ ਇਸ ਪੈਨਸ਼ਨ ਲਈ ਉਮਰ 65 ਅਤੇ 60 ਸਾਲ ਰਖੀ ਹੋਈ ਹੈ। ਕੀ ਇਹ ਇਸ ਨੂੰ ਘਟਾ ਕੇ 60 ਅਤੇ 55 ਸਾਲ ਕਰਨ ਨੂੰ ਤਿਆਰ ਹੋਣਗੇ ?

**ਰਾਜ ਮੰਤਰੀ:** ਹਾਲੇ ਤਾਂ ਇਸ ਤਰ੍ਹਾਂ ਦਾ ਕੋਈ ਵਿਚਾਰ ਨਹੀਂ।

**ਕਾਮਰੇਡ ਦਰਸ਼ਨ ਸਿੰਘ ਝਬਾਲ:** ਕੀ ਵਜ਼ੀਰ ਸਾਹਿਬ ਦਸਣਗੇ ਕਿ ਅਜਿਹੇ ਲੋਕ ਜੋ 60 ਅਤੇ 65 ਸਾਲ ਦੀ ਸ਼ਰਤ ਤਾਂ ਪੂਰੀ ਨਹੀਂ ਕਰਦੇ ਪਰ ਉਹ ਅੰਗਹੀਨ ਅਤੇ ਨਾਕਾਰਾ ਹਨ, ਕੀ ਉਨ੍ਹਾਂ ਲੋਕਾਂ ਨੂੰ ਇਸ ਸਕੀਮ ਵਿਚ ਸ਼ਾਮਿਲ ਕਰਨ ਨੂੰ ਤਿਆਰ ਹੋਣਗੇ ?

**ਰਾਜ ਮੰਤਰੀ:** ਇਹ ਸਕੀਮ ਤਾਂ ਓਲਡ ਏਜ ਪੈਨਸ਼ਨਜ਼ ਦੀ ਹੈ।

**चौधरी सत्य देव :** क्या यह सही है कि राज्य में कुछ बूढ़े लोगों को मिल रही पैनशन बन्द कर दी गई है ? यदि ऐसा है तो इसके कारण क्या हैं ?

**ਰਾਜ ਮੰਤਰੀ:** ਇਸ ਲਈ ਨੋਟਿਸ ਦਿਉ।

**ਸਰਦਾਰ ਦਲੀਪ ਸਿੰਘ ਪਾਂਧੀ:** ਓਲਡ ਏਜ ਪੈਨਸ਼ਨ ਲੈਣ ਲਈ ਡਾਕਟਰ ਦਾ ਸਰਟੀਫੀਕੇਟ ਜ਼ਰੂਰੀ ਹੈ ਜੋ ਪਰਾਪਤ ਕਰਨਾ ਮੁਸ਼ਕਿਲ ਹੈ। ਕੀ ਸਰਕਾਰ ਪੰਚ, ਸਰਪੰਚ ਜਾਂ ਐਮ. ਐਲ. ਏ. ਦੇ ਸਰਟੀਫੀਕੇਟ ਨੂੰ ਮਨਜ਼ੂਰ ਕਰਨ ਲਈ ਤਿਆਰ ਹੋਵੇਗੀ ?

[ਵਿਘਨ]

**ਰਾਜ ਮੰਤਰੀ:** ਆਪ ਦੀ ਤਜਵੀਜ਼ ਤੇ ਜ਼ਰੂਰ ਗੌਰ ਕੀਤਾ ਜਾਵੇਗਾ।

### HIGH COURT'S REMARKS AGAINST A DOCTOR OF V. J. HOSPITAL, AMRITSAR.

*1004. **Shri Gian Chand Kharbanda:** Will the Minister of State for Industries and Health be pleased to state the action, if any, taken by the Government against the doctor of the V. J. Hospital, Amritsar against whom the High Court has held that he was responsible for giving poison to one Charan Singh, an indoor patient of V. J. Hospital, Amritsar, on 8. 2. 68. ?

**ਸਰਦਾਰ ਰਵੇਲ ਸਿੰਘ:** ਵੀ. ਜੇ. ਹਸਪਤਾਲ, ਅੰਮ੍ਰਿਤਸਰ ਦੇ ਡਾਕਟਰ ਵਿਰੁਧ ਪੰਜਾਬ ਹਾਈ ਕੋਰਟ ਚੰਡੀਗੜ੍ਹ, ਦੁਆਰਾ ਪਾਸ ਕੀਤੇ ਗਏ ਸਟਰਿਕਚਰ ਦੇ ਫੈਸਲੇ ਦੀ ਕਾਪੀ ਸਰਕਾਰ ਨੂੰ ਪ੍ਰਾਪਤ ਹੋ ਚੁਕੀ ਹੈ।

2. ਇਸ ਸਬੰਧ ਵਿਚ ਸਬੰਧਤ ਡਾਕਟਰਾਂ ਪਾਸੋਂ ਮੁਢਲੀ ਪੁਛ ਗਿਛ ਕੀਤੀ ਗਈ ਹੈ। ਕਿਸੇ ਡਾਕਟਰ ਵਿਰੁਧ ਜ਼ਹਿਰ ਦੇਣ ਦਾ ਇਲਜ਼ਾਮ ਨਹੀਂ। ਵਧੇਰੇ ਪੜਤਾਲ ਕੀਤੀ ਜਾ ਰਹੀ ਹੈ।

**ਸ੍ਰੀ ਗਿਆਨ ਚੰਦ ਖਰਬੰਦਾ:** ਇਸ ਗਲ, ਨੂੰ ਦੇਖਦੇ ਹੋਏ ਕਿ ਮਾਮਲਾ ਬੜਾ ਸੰਗੀਨ ਹੈ ਅਤੇ ਹਾਈ ਕੋਰਟ ਨੇ ਸਟਰਿਕਚਰਜ਼ ਕੀਤੇ ਹਨ ਕੀ ਇਹ ਇਸ ਇਨਕੁਆਇਰੀ ਨੂੰ ਜਲਦੀ ਮੁਕੰਮਲ ਕਰਨਗੇ ਅਤੇ ਇਸ ਲਈ ਕੋਈ ਟਾਈਮ ਲਿਮਿਟ ਮੁਕੱਰਰ ਕਰਨਗੇ ?

**ਰਾਜ ਮੰਤਰੀ :** ਇਸ ਸਿਲਸਿਲੇ ਵਿਚ ਪੋਜ਼ੀਸ਼ਨ ਐਸੀ ਹੈ ਕਿ ਜੋ ਸਟਰਿਕਚਰ ਕੀਤੇ ਗਏ ਹਨ ਉਹ ਇਹ ਨਹੀਂ ਹਨ ਕਿ ਕਿਸੇ ਡਾਕਟਰ ਨੇ ਜ਼ਹਿਰ ਦਿਤਾ ਹੈ ਬਲਿਕ ਸਟਰਿਕਚਰ ਇਹ ਸਨ ਕਿ ਕੇਸ ਚਲਿਆ ਤਾਂ ਕੈਮੀਕਲ ਐਗਜਾਮੀਨੇਸ਼ਨ ਵਿਚ ਜੋ ਜ਼ਹਿਰ ਨਿਕਲਿਆ ਉਸ ਗਲ ਨੂੰ ਲੋਅਰ ਕੋਰਟ ਨੇ ਪੁਆਇੰਟ ਆਊਟ ਨਹੀਂ ਕੀਤਾ। ਇਸ ਕੇਸ ਦੀ ਇੰਮਪਾਰਟੈਂਸ ਨੂੰ ਦੇਖਦੇ ਹੋਏ ਮੈਂ ਆਪ ਜਾਕੇ ਇਸ ਦੀ ਪੜਤਾਲ ਕੀਤੀ ਹੈ।

**ਚੌਧਰੀ ਰਾਮ ਸਿੰਘ :** ਡਾਕਟਰ ਫ਼ਿਲਿਪਸ ਨੇ ਪੋਸਟਮਾਰਟਮ ਕੀਤਾ। ਉਸ ਨੇ ਕਿਹਾ ਕਿ ਉਸ ਆਦਮੀ ਨੂੰ ਪਾਇਜ਼ਨ ਦਿਤਾ ਗਿਆ ਹੈ। ਇਸ ਰੀਪੋਰਟ ਨੂੰ ਦੇਖਦੇ ਹੋਏ ਮੈਂ ਕਹਾਂਗਾ ਕਿ ਜਿਸ ਵਕਤ ਸੈਸ਼ਨ ਜਜ ਦੇ ਅਗੇ ਪਰੋਮੋਸ਼ਨ ਦਾ ਵਕਤ ਆਵੇ ਜਾਂ ਪੁਲਿਸ ਅਫਸਰਾਂ ਦਾ ਕੇਸ ਆਵੇ ਤਾਂ ਇਸ ਗਲ ਨੂੰ ਧਿਆਨ ਵਿਚ ਰਖਿਆ ਜਾਵੇ ਜਿਨ੍ਹਾਂ ਨੇ ਕਿ ਡਾਕਟਰ ਫਿਲਿਪਸ ਦੀ ਰਿਪੋਰਟ ਨੂੰ ਦੇਖਿਆ ਤਕ ਨਹੀਂ।

[ਕੋਈ ਜਵਾਬ ਨਾ ਦਿਤਾ ਗਿਆ]

**चौधरी बलबीर सिंह :** क्या इस केस की इन्कवायरी करने के लिये डाक्टरों का कोई बोर्ड बनाया गया है या कोई कमेटी बनाई गई है ? इस की इन्कवायरी कौन कर रहा है ?

**ਰਾਜ ਮੰਤਰੀ :** ਡੀਪਾਰਟਮੈਂਟਲ ਇਨਕੁਆਇਰੀ ਹੋਈ ਹੈ। ਅਗਰ ਕਿਸੇ ਹੋਰ ਇਨਕੁਆਇਰੀ ਦੀ ਵੀ ਲੋੜ ਪਈ ਤਾਂ ਉਹ ਵੀ ਕਰ ਲਈ ਜਾਵੇਗੀ।

**ਕਾਮਰੇਡ ਸਤਪਾਲ ਡਾਂਗ :** ਇਸ ਗਲ ਨੂੰ ਦੇਖਦੇ ਹੋਏ ਕਿ ਅੰਮ੍ਰਿਤਸਰ ਦੇ ਵੀ. ਜੇ. ਹਸਪਤਾਲ ਵਿਚ ਆਏ ਦਿਨ ਇੰਨੇ ਜ਼ਬਰਦਸਤ ਸਕੈਂਡਲ ਹੁੰਦੇ ਰਹਿੰਦੇ ਹਨ ਜਿਨ੍ਹਾਂ ਵਿਚੋਂ ਇਹ ਇਕ ਹੈ ਅਤੇ ਉਥੇ ਇਕ ਕਲਿਕ ਬਣਿਆ ਹੋਇਆ ਹੈ ਜੋ ਇਸ ਕੇਸ ਨੂੰ ਅਤੇ ਹੋਰ ਕੇਸਾਂ ਨੂੰ ਦਬਾਉਣਾ ਚਾਹੁੰਦਾ ਹੈ, ਇਨ੍ਹਾਂ ਗਲਾਂ ਨੂੰ ਦੇਖਦੇ ਹੋਏ ਇਹ ਡੀਪਾਰਟਮੈਂਟਲ ਇਨਕਵਾਇਰੀ ਤੋਂ ਹੀ ਕਿਉਂ ਸੈਟਿਸਫਾਈ ਹੋ ਗਏ, ਹੋਰ ਇਨਕਵਾਇਰੀ ਕਿਉਂ ਨਹੀਂ ਕਰਵਾਉਂਦੇ ? ਹਾਈ ਕੋਰਟ ਨੇ ਕਿਹਾ ਹੈ ਕਿ ਉਹ ਆਦਮੀ ਜ਼ਖਮਾਂ ਨਾਲ ਨਹੀਂ ਮਰਿਆ ਜ਼ਹਿਰ ਨਾਲ ਮਾਰਿਆ ਹੈ।

**ਰਾਜ ਮੰਤਰੀ :** ਹਾਈ ਕੋਰਟ ਨੇ ਕਿਹਾ ਹੈ ਕਿ ਇਹ ਡਾਕਟਰਾਂ ਦੀ ਰਿਪੋਰਟ ਹੈ ਕਿ ਜ਼ਹਿਰ ਨਾਲ ਮਰਿਆ ਹੈ ਇਹ ਨਹੀਂ ਕਿਹਾ ਗਿਆ ਕਿ ਡਾਕਟਰਾਂ ਨੇ ਉਸ ਨੂੰ ਜ਼ਹਿਰ ਦਿਤੀ ਹੈ। ਇਸ ਵਿਚ ਕਈ ਕਮਪਲੀਕੇਸ਼ਨਜ਼ ਹਨ। ਉਥੇ ਉਸ ਦੀ ਵਾਈਫ਼ ਵੀ ਸੀ। ਉਹ ਦਵਾਈ ਹਸਪਤਾਲੋਂ ਲੈਂਦਾ ਸੀ ਖੁਰਾਕ ਘਰੋਂ ਖਾਂਦਾ ਸੀ। ਉਸ ਦੀ ਉਮਰ 30 ਸਾਲ ਦੀ ਸੀ ਅਤੇ ਉਸ ਦੀ ਵਾਈਫ਼ ਦੀ ਉਮਰ 26-27 ਸਾਲ ਦੀ ਹੈ। ਪਤਾ ਨਹੀਂ ਕੀ ਗਲ ਹੋਈ ਹੈ। ਮੈਂ ਇਧਰ ਉਧਰ ਸਭ ਜਗ੍ਹਾਂ ਪੁਛਿਆ ਹੈ। ਮੇਰੀ ਰਾਏ ਹੈ ਕਿ ਉਸ ਨੂੰ ਜ਼ਹਿਰ ਦਿਤੀ ਗਈ ਹੈ ਪਰ ਇਹ ਗਲ ਕਹਿਣਾ ਕਿ ਜ਼ਹਿਰ ਡਾਕਟਰਾਂ ਨੇ ਦਿਤੀ ਹੈ, ਐਸੀ ਪੋਜ਼ੀਸ਼ਨ ਨਹੀਂ ਹੈ। ਉਸ ਨੂੰ ਖੁਰਾਕ ਵੀ ਉਸ ਦੀ ਵਾਈਫ ਹੀ ਦੇਂਦੀ ਰਹੀ ਹੈ। ਪਰ ਫ਼ੇਰ ਵੀ ਮੈਂ ਇਸ ਗਲ ਦਾ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਸਿਲਸਲੇ ਵਿਚ ਜੇ ਕਿਸੇ ਤੋਂ ਕੋਈ ਗਲਤੀ ਹੋ ਗਈ ਹੋਵੇ ਤਾਂ ਇਸ ਗੱਲ ਦੀ ਪੂਰੀ ਤਰਾਂ ਪੜਤਾਲ ਕਰਕੇ ਉਸ ਨੂੰ ਜ਼ਰੂਰ ਸਜ਼ਾ ਦੇਵਾਂਗੇ।

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਂਇੰਟ ਆਫ ਆਰਡਰ, ਸਰ । ਮੈਂ ਉਨ੍ਹਾਂ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਉਹ ਡੀਪਾਰਟਮੈਂਟਲ ਇਨਕੁਆਇਰੀ ਦੀ ਥਾਂ ਕਿਸੇ ਤੀਸਰੇ ਆਦਮੀ ਤੋਂ ਇਨਕੁਆਇਰੀ ਕਿਉਂ ਨਹੀਂ ਕਰਾਉਂਦੇ, ਜੇ ਉਨ੍ਹਾਂ ਦਾ ਕੋਈ ਖਿਆਲ ਹੈ ਕਿ ਇਸ ਤਰ੍ਹਾਂ ਦੀ ਕੋਈ ਗੱਲ ਹੋਈ ਹੈ ?

**ਰਾਜ ਮੰਤਰੀ :** ਮੈਂ ਤਾਂ ਉਥੇ ਜਾਕੇ ਇਸ ਮੁਆਮਲੇ ਬਾਰੇ ਆਪਣੀ ਤਸਲੀ ਕਰ ਆਇਆ ਹਾਂ, ਤੁਸੀਂ ਮੇਰੇ ਨਾਲ ਚਲੇ ਚਲਣਾ । ਜੇ ਫੇਰ ਵੀ ਤੁਹਾਨੂੰ ਸ਼ਕ ਹੋਵੇ ਕਿ ਇਨਕੁਆਇਰੀ ਦੀ ਲੋੜ ਹੈ ਤਾਂ ਬੇਸ਼ਕ ਇਨਕੁਆਇਰੀ ਜਿਵੇਂ ਕਹੋਗੇ ਕਰਾ ਲਵਾਂਗੇ ।

**चौधरी बलबीर सिंह :** On a point of order, Sir. मिनिस्टर साहिब ने कहा है कि डिपार्टमैंटल इनक्वायरी हो रही है, दूसरी तरफ उन्होंने कहा है कि मैं ने इनक्वायरी की है । मैं पूछना चाहता हूँ कि इन की अपनी इनक्वायरी पर आधारित राये आ जाने के बाद आखिर डिपार्टमैंटल इनक्वायरी का क्या मतलब रह जाता है ?

**श्री अध्यक्ष :** चौधरी साहिब, वज़ीर साहिब को ऐसी राये नहीं देनी चाहिये थी (हँसी) । (Yes, Chaudhri Sahib the hon. Minister ought not to have expressed his opinion like that.)

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਕਿਹੜੇ ਕਿਹੜੇ ਅਫਸਰ ਸਾਹਿਬਾਨ ਇਹਦੀ ਇਨਕੁਆਇਰੀ ਕਰਨਗੇ ?

**Mr. Speaker :** Not allowed. Please take your seat.

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਤਾਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿਹੜੇ ਕਿਹੜੇ ਅਫਸਰ ਸਾਹਿਬਾਨ ਹੈਲਥ ਡੀਪਾਰਟਮੈਂਟ ਦੇ ਇਨਕੁਆਇਰੀ ਕਰ ਰਹੇ ਹਨ ।

(ਕੋਈ ਜਵਾਬ ਨਾ ਦਿੱਤਾ ਗਿਆ)

**चौधरी बलबीर सिंह :** क्या मन्त्री महोदय बतायेंगे कि किस तारीख को हाई कोर्ट ने जजमैंट दी ? जजमैंट की कापी मौजूद है, वह तारीख देख कर बता सकते हैं ।

**ਰਾਜ ਮੰਤਰੀ :** ਮੈਂ ਜਜਮੈਂਟ ਦੀ ਕਾਪੀ ਹੀ ਵੇਖ ਰਿਹਾ ਹਾਂ, ਇਹ ਫੈਸਲਾ 11-9-69 ਦਾ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਰਾਜ ਮੰਤਰੀ ਜੀ ਹਾਊਸ ਨੂੰ ਇਹ ਦਸਣ ਦੀ ਖੇਚਲ ਕਰਨਗੇ ਕਿ ਹੁਣ ਤੱਕ ਇਸ ਸਬੰਧ ਵਿਚ ਸਰਕਾਰ ਵੱਲੋਂ ਕੀ ਐਕਸ਼ਨ ਲਿਆ ਗਿਆ ਹੈ ?

[ਕੋਈ ਜਵਾਬ ਨਹੀਂ ਦਿੱਤਾ ਗਿਆ]

**चौधरी बलबीर सिंह :** क्या सरकार ने अभी तक कोई पालिसी अपनाई है कि जहां जैसी भी हाईकोर्ट की जजमैंट हो उस के मुताबिक जो रिमार्कस हों उन के आधार पर सरकार की तरफ से ऐक्शन लिया जाए ?

**ਰਾਜ ਮੰਤਰੀ :** ਇਹ ਪਾਲਿਸੀ ਦਾ ਮਸਲਾ ਨਹੀਂ, ਇਹ ਤਾਂ ਰਿਮਾਰਕਸ ਦੇ ਮੁਤਾਬਿਕ ਹੀ ਫੈਸਲਾ ਹੋਣਾ ਹੈ ।

**ਡਾਕਟਰ ਅਮੀਰ ਸਿੰਘ ਕਲਕਟ :** ਕੀ ਵਜ਼ੀਰ ਸਾਹਿਬ ਇਸ ਗੱਲ ਦਾ ਯਕੀਨ ਦਿਵਾਉਂਦੇ ਹਨ ਕਿ ਆਉਂਦੇ ਬਜਟ ਸੈਸ਼ਨ ਤੱਕ ਕੋਈ ਇਸ ਬਾਰੇ ਫੈਸਲਾਕੁਨ ਜਵਾਬ ਦੇਣਗੇ ?

**ਰਾਜ ਮੰਤਰੀ :** ਹਾਂ ਜੀ, ਉਦੋਂ ਤੱਕ ਇਸ ਦਾ ਜਵਾਬ ਆ ਜਾਵੇਗਾ ।

**ਚੌਧਰੀ ਜਗਤ ਰਾਮ :** ਇਕ ਪਾਸੇ ਤਾਂ ਮਨਿਸਟਰ ਸਾਹਿਬ ਦੀ ਆਪਣੀ ਰਾਏ ਹੈ ਦੂਸਰੇ ਪਾਸੇ ਉਹ ਇਨਕੁਆਇਰੀ ਬਿਠਾਉਣ ਦੀ ਗੱਲ ਕਰਦੇ ਹਨ । ਜੇ ਉਹ ਪਹਿਲਾਂ ਆਪਣੀ ਰਾਏ ਦੇ ਦੇਣਗੇ ਤਾਂ ਕਿ ਉਨ੍ਹਾਂ ਦੇ ਪਾਸ ਆਇਆ ਹੋਇਆ ਇਨਕੁਆਇਰੀ ਕਮੇਟੀ ਦਾ ਫੈਸਲਾ ਟਿਕ ਨਹੀਂ ਸਕੇਗਾ; ਉਹ ਰਦ ਹੋ ਜਾਵੇਗਾ ।

(ਕੋਈ ਜਵਾਬ ਨਾ ਦਿੱਤਾ ਗਿਆ)

**ਸ਼੍ਰੀ ਸਰਦਾਰੀ ਲਾਲ ਕਪੂਰ :** ਜਦੋਂ ਇਕ ਗੱਲ ਦੇ ਮੁਤਾਲਿਕ ਹਾਈਕੋਰਟ ਦਾ ਫੈਸਲਾ ਆ ਗਿਆ ਹੈ ਤਾਂ ਕਿਉਂ ਨਾ ਇਹ ਗੱਲ ਜ਼ਾਹਰ ਕਰ ਦਿਤੀ ਜਾਵੇ ਅਤੇ ਉਹ ਇਸ ਤਰ੍ਹਾਂ ਦੀ ਐਸ਼ੋਰੈਂਸ ਦੇਣ ਕਿ ਇਸ ਦੇ ਮੁਤਾਲਿਕ ਵਜ਼ੀਰ ਸਾਹਿਬ ਇਨਕੁਆਇਰੀ ਕਰਾਉਣਗੇ ।

(ਕੋਈ ਜਵਾਬ ਨਾ ਦਿੱਤਾ ਗਿਆ)

---

## AMOUNT OF EXPENDITURE INCURRED ON V. J. HOSPITAL, AMRITSAR.

*1005. **Shri Gian Chand Kharbanda :** Will the Minister of State for Industries and Health be pleased to :

(a) lay on the Table of the House a statement showing the total amount of expenditure incurred on V. J. Hospital, Amritsar from 1. 4. 68 to 31.3.69, with special referrence to the expenditure incurred on the Gazetted Officers, Doctors, other establishment, medicines and diet for indoor patients ;

(b) state the amount sanctioned for daily diet of an indoor patient in the said hospital ?

**Sardar Ravel Singh :**

(a) A sum of Rs. 29, 93, 530 was incurred on V. J. Hospital, Amritsar from 1-4-68 to 31-3-69 as per details below :

| | |
|---|---|
| Pay of Officers (General) | Rs. 6,540 |
| Pay of Officers (Doctors) | Rs. 15,290 |
| Pay of Establishments | Rs. 13,90 680 |
| Medicines | Rs. 4,76,305 |
| Diet of indoor patients | Rs. 2,87,180 |
| Other Contingencies. | Rs. 8,17,535 |
| | Rs. 29,93,530 |

(b) Rs. 2,87,180 were incurred for the purchase of dietry articles for indoor patients during the year 1968-69. The expenditure on dieted patients comes to Rs. 787/- per day and per patient comes to Rs. 1.07 p. per day which includes break-fast Lunch, Dinner, Milk, Dalia etc.

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਮੰਤਰੀ ਜੀ ਇਹ ਮਹਿਸੂਸ ਕਰਦੇ ਹਨ ਕਿ ਇਸ ਜ਼ਮਾਨੇ ਵਿਚ 1.07 ਰੁ. ਦੀ ਖੁਰਾਕ ਜਿਸ ਵਿਚ ਕਿ ਅੰਡੇ ਵੀ ਸ਼ਾਮਲ ਹੋਣ ਕੀ ਕਿਸੇ ਮਰੀਜ਼ ਲਈ ਪੂਰੀ ਡਾਇਟ ਕਰਾਰ ਦਿੱਤੀ ਜਾ ਸਕਦੀ ਹੈ ?

**ਰਾਜ ਮੰਤਰੀ :** ਇਸ ਮੁਆਮਲੇ ਤੇ ਵਿਚਾਰ ਕਰ ਕੇ ਫੇਰ ਜਵਾਬ ਦਿੱਤਾ ਜਾਵੇਗਾ, ਅਜੇ ਇਹ ਵਿਚਾਰ ਅਧੀਨ ਹੈ ।

**चौधरी बलबीर सिंह :** अध्यक्ष महोदय, मेरा यह प्वायंट आफ आर्डर हैं कि यहाँ पर किसी मरीज़ की तरफ से कोई शिकायत नहीं आई। इनका मतलब यह है कि जब इस हाऊस का कोई मैंबर मरीज़ बन कर जायेगा तो क्या वह कोई शिकायत नहीं करेगा ?

**ਰਾਜ ਮੰਤਰੀ :** ਮੈਂ ਇਸ ਮੁਆਮਲੇ ਤੇ ਇਸ ਤਰ੍ਹਾਂ ਦਾ ਕੁਐਸਚਨ ਕਰਨ ਵਾਲੀ ਕੋਈ ਗਲ ਨਹੀਂ ਕੀਤੀ ਨਾ ਹੀ ਮੈਂ ਇਹ ਕਿਹਾ ਹੈ ਕਿ ਕੋਈ ਐਸੀ ਸ਼ਿਕਾਇਤ ਕਿਸੇ ਮਰੀਜ਼ ਨੇ ਕੀਤੀ ਹੈ ।

**ਸਰਦਾਰ ਨਰਿੰਦਰ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਗਵਰਮੈਂਟ 1.07. ਰੁ. ਦਾ ਐਮਾਉਂਟ ਹੁਣ ਰੀਵਾਈਜ਼ ਕਰਨ ਲਈ ਤਿਆਰ ਹੈ ਜਾਂ ਐਸੀ ਕੋਈ ਪ੍ਰੋਪੋਜ਼ਲ ਸਰਕਾਰ ਦੇ ਵਿਚਾਰ ਅਧੀਨ ਹੈ ? ਜੇ ਕੋਈ ਪ੍ਰੋਪੋਜ਼ਲ ਆਏਗੀ ਕੀ ਉਹ ਉਸ ਤੇ ਗੌਰ ਕਰਨਗੇ ?

**ਰਾਜ ਮੰਤਰੀ :** ਜਿਸ ਤਰ੍ਹਾਂ ਮੈਂ ਅਰਜ਼ ਕੀਤੀ ਹੈ ਅਸੀਂ ਇਸ ਮੁਆਮਲੇ ਤੇ ਜ਼ਰੂਰ ਗੌਰ ਕਰਾਂਗੇ, ਇਸ ਸਾਰੇ ਮੁਆਮਲੇ ਨੂੰ ਦੁਬਾਰਾ ਐਗਜ਼ਾਮਿਨ ਕਰਾਂਗੇ ।

**ਸਰਦਾਰ ਕਿਰਪਾਲ ਸਿੰਘ :** ਦਵਾਈਆਂ ਵਾਸਤੇ ਜਿਹੜੀ ਰਕਮ ਰੱਖੀ ਜਾਂਦੀ ਹੈ ਹਰ ਸਾਲ ਦੇ ਬਜਟ ਵਿਚ ਇਹ ਬਹੁਤ ਹੀ ਘਟ ਹੈ, ਪਰ ਕੈਪੀਟਾ ਇਹ ਦਵਾਈਆਂ ਦੀ ਰਕਮ ਨਾ ਹੋਣ ਦੇ ਬਰਾਬਰ ਹੈ । ਕੀ ਸਰਕਾਰ ਇਸ ਨੂੰ ਵਧਾਉਣ ਦਾ ਕੋਈ ਪ੍ਰਬੰਧ ਕਰੇਗੀ ?

**ਰਾਜ ਮੰਤਰੀ :** ਸਾਰੇ ਅਵੇਲੇਬਲ ਫੰਡਜ਼ ਨੂੰ ਸਾਹਮਣੇ ਰਖਕੇ ਜੋ ਕੁਝ ਵੀ ਹੋ ਸਕਿਆ ਉਹ ਜ਼ਰੂਰ ਕੀਤਾ ਜਾਵੇਗਾ। ਜੇ ਰਕਮ ਵਧ ਸਕਦੀ ਹੋਈ ਤਾਂ ਜ਼ਰੂਰ ਵਧਾਵਾਂਗੇ।

**चौधरी बलबीर सिंह :** क्या यह बात मन्त्री महोदय के नोटिस में है कि दवाईयां जो हस्पतालों को ऐलाट की जाती हैं, वह साल के पहले तीन महीनों में भी नहीं मिलतीं, बाकी नौ महीनों में तो क्या मिलनी हैं।

**ਰਾਜ ਮੰਤਰੀ :** ਜੇ ਕੋਈ ਅਜਿਹੀ ਜਗ੍ਹਾਂ ਹੋਵੇ ਤਾਂ ਮੇਰੇ ਨੋਟਿਸ ਵਿਚ ਲਿਆਂਦੀ ਜਾਵੇ, ਵੈਸੇ ਤਾਂ ਦਵਾਈਆਂ ਮਿਲਦੀਆਂ ਹਨ।

**ਕਾਮਰੇਡ ਸਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗਲ ਹੈ ਕਿ ਇਕ ਸਪੈਸੇਫ਼ਿਕ ਐਲੀਗੇਸ਼ਨ ਉਨ੍ਹਾਂ ਨੂੰ ਦਿਤਾ ਗਿਆ ? ਅੰਮ੍ਰਿਤਸਰ ਹਸਪਤਾਲ ਵਿਚ, ਇਨ੍ਹਾਂ ਨੇ ਕਿਹਾ ਹੈ ਕਿ 4 ਲਖ ਰੁਪਿਆ ਦਵਾਈਆਂ ਤੇ ਖਰਚ ਕੀਤਾ ਗਿਆ, ਪਰ ਉਥੇ ਜਨਰਲ ਵਾਰਡ ਵਿਚ ਆਮ ਮਰੀਜ਼ਾਂ ਨੂੰ ਦਵਾਈ ਨਹੀਂ ਮਿਲਦੀ ਜਦ ਕਿ ਇਕ ਗਜ਼ਟਿਡ ਅਫ਼ਸਰ, ਜੋ ਕਿ ਅੱਜ ਕਲ ਚੀਫ ਇੰਜਨੀਅਰ ਲਗਾ ਹੋਇਆ ਹੈ, ਨੇ ਜੋ ਦਵਾਈਆਂ ਚਾਹੀਦੀਆਂ ਸਨ, ਉਹ ਘਰੋਂ ਲਿਖ ਕੇ ਭੇਜ ਦਿਤੀਆਂ ਅਤੇ ਉਥੇ ਦੇ ਡਾਕਟਰ ਨੇ ਉਹੀ ਦਵਾਈਆਂ ਉਨ੍ਹਾਂ ਨੂੰ ਪਰੇਸਕਰਾਈਬ ਕਰ ਦਿਤੀਆਂ। ਇਸ ਬਾਰੇ ਇਕ ਫੋਟੋ ਸਟੈਟ ਕਾਪੀ ਵੀ ਪੇਸ਼ ਕੀਤੀ ਜਾ ਚੁਕੀ ਹੈ। ਕੀ ਇਸ ਗਲ ਦੀ ਕੋਈ ਇਨਕੁਆਇਰੀ ਹੋਈ ਹੈ ? (ਕੋਈ ਜਵਾਬ ਨਾ ਦਿਤਾ ਗਿਆ)

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਕ ਸਪੈਸੇਫ਼ਿਕ ਐਲੀਗੇਸ਼ਨ ਮਨਿਸਟਰ ਸਾਹਿਬ ਨੂੰ ਮਿਲਿਆ ਕਿ ਨਹੀਂ ਅਤੇ ਇਸ ਚੀਜ਼ ਦੀ ਇਕੁਆਇਰੀ ਹੋਈ ਕਿ ਨਹੀਂ, ਇਸ ਬਾਰੇ ਵਜ਼ੀਰ ਸਾਹਿਬ ਨੂੰ ਕਿਹਾ ਜਾਵੇ ਕਿ ਉਹ ਜਵਾਬ ਦੇਣ ਦੀ ਖੇਚਲ ਕਰਨ।

**ਸ਼੍ਰੀ ਸਪੀਕਰ :** ਵਜ਼ੀਰ ਸਾਹਿਬ ਇਸ ਬਾਰੇ ਦਸਣ ਦੀ ਖੇਚਲ ਕਰਨ। (The Minister concerned may please give a reply.)

**ਰਾਜ ਮੰਤਰੀ :** ਮੈਂ ਪਤਾ ਕਰਕੇ ਦੱਸ ਸਕਦਾ ਹਾਂ। ਇਹ ਤਾਂ ਮੈਨੂੰ ਪਤਾ ਹੈ ਕਿ ਇਨ੍ਹਾਂ ਵਲੋਂ ਜ਼ਰੂਰ ਸ਼ਕਾਇਤ ਆਈ ਸੀ ਪਰ ਉਹਦਾ ਕੀ ਬਣਿਆ ਇਸ ਚੀਜ਼ ਦੀ ਇਤਲਾਹ ਇਨ੍ਹਾਂ ਦੇ ਘਰ ਪਹੁੰਚ ਜਾਏਗੀ।

**ਸਰਦਾਰ ਕਿਰਪਾਲ ਸਿੰਘ :** ਆਇਆ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਪਤਾ ਹੈ ਕਿ ਜਨਰਲ ਵਾਰਡ ਵਿਚ ਆਮ ਮਰੀਜ਼ਾਂ ਨੂੰ ਦਵਾਈਆਂ ਬਾਹਰੋਂ ਲਿਆਉਣ ਵਾਸਤੇ ਚਿਟਾਂ ਮਿਲਦੀਆਂ ਹਨ ਅਤੇ ਦਵਾਈਆਂ ਹਸਪਤਾਲ ਵਿਚੋਂ ਨਹੀਂ ਮਿਲਦੀਆਂ ?

**ਰਾਜ ਮੰਤਰੀ :** ਜਿਹੜੀਆਂ ਦਵਾਈਆਂ ਹਸਪਤਾਲਾਂ ਵਿਚ ਹਨ ਉਹ ਦਵਾਈਆਂ ਹਸਪਤਾਲੋਂ ਮਿਲਦੀਆਂ ਹਨ ਅਤੇ ਜਿਹੜੀਆਂ ਦਵਾਈਆਂ ਹਸਪਤਾਲ ਵਿਚ ਨਹੀਂ ਮਿਲਦੀਆਂ ਹਨ ਉਹ ਬਾਹਰੋਂ ਹੀ ਲਿਆਉਣੀਆਂ ਪੈਂਦੀਆਂ ਹਨ।

**ਸ਼੍ਰੀ ਗਿਆਨ ਚੰਦ ਖਰਬੰਦਾ :** ਇਨ੍ਹਾਂ ਦੇ ਕਹਿਣ ਅਨੁਸਾਰ 4 ਲਖ 76 ਹਜ਼ਾਰ ਰੁਪਿਆ

ਦਵਾਈਆਂ ਤੇ ਖਰਚ ਹੋਇਆ ਅਤੇ 8 ਲਖ ਰੁ. ਕੰਟਨਜੈਂਸੀ ਤੇ ਖਰਚ ਹੋਇਆ ਕੀ ਇਹ ਦਸਣਗੇ ਕਿ ਇਹ ਚੀਜ਼ ਕਿਥੋਂ ਤਕ ਫੇਅਰ ਹੈ ? ਇਹ ਵੀ ਦਸਿਆ ਜਾਵੇ ਕਿ ਕੰਟਨਜੈਂਸੀ ਦੀ ਮੁਰਾਦ ਕੀ ਹੈ ?

**ਰਾਜ ਮੰਤਰੀ :** ਇਹ ਚੀਜ਼ਾਂ ਤਾਂ ਪਿਛਲੇ 20 ਸਾਲਾਂ ਤੋਂ ਇਸੇ ਤਰ੍ਹਾਂ ਹੀ ਚਲੀਆਂ ਆ ਰਹੀਆਂ ਹਨ। ਇਹ ਖਰਚ ਅਸੀਂ ਤਾਂ ਫ਼ਿਕਸ ਨਹੀਂ ਕੀਤਾ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜੀਰ ਸਾਹਿਬ ਦਵਾਈਆਂ ਦੀ ਚੋਰੀ ਨੂੰ ਸਾਰੇ ਪੰਜਾਬ ਦੇ ਹਸਪਤਾਲਾਂ ਵਿਚੋਂ ਰੋਕਣ ਲਈ ਕੋਈ ਪਰਬੰਧ ਕਰਾਉਣਗੇ, ਕੋਈ ਇਨਕੁਆਇਰੀ ਕਰਾਉਣਗੇ ? ਅਤੇ ਸਾਰੇ ਪੰਜਾਬ ਦੇ ਹਸਪਤਾਲਾਂ ਵਿਚ ਮਰੀਜ਼ਾਂ, (ਇਨਡੋਰ) ਵਾਸਤੇ ਡਾਇਟ ਦੇ ਖਰਚੇ ਨੂੰ ਵਧਾਉਣ ਦਾ ਯਤਨ ਕਰਨਗੇ।

**ਰਾਜ ਮੰਤਰੀ :** ਜਿਥੋਂ ਤਕ ਹਸਪਤਾਲਾਂ ਵਿਚ ਦਵਾਈਆਂ ਦੀ ਚੋਰੀ ਨੂੰ ਰੋਕਣ ਦਾ ਪ੍ਰਬੰਧ ਹੈ ਇਹ ਬੀਮਾਰੀ ਤਾਂ ਪੁਰਾਣੀ ਚਲੀ ਆ ਰਹੀ ਹੈ। ਮੈਂ ਤਾਂ ਹੁਣ ਐਨਾ ਹੀ ਕਹਿ ਸਕਦਾ ਹਾਂ ਕਿ ਹੁਣ ਹਸਪਤਾਲਾਂ ਦੀਆਂ ਦਵਾਈਆਂ ਤੇ ਮੋਹਰਾਂ ਲਗਦੀਆਂ ਹਨ। ਇਹ ਲਾਜ਼ਮੀ ਕਰਾਰ ਦੇ ਦਿਤਾ ਗਿਆ ਹੈ ਕਿ ਹਸਪਤਾਲਾਂ ਦੀਆਂ ਦਵਾਈਆਂ ਤੇ ਮੋਹਰਾਂ ਲਗਣ ? ਇਸ ਚੀਜ਼ ਦੀ ਡਿਪਾਰਟਮੈਂਟ ਚੈਕਿੰਗ ਵੀ ਕਰਦਾ ਹੈ। ਅਸੀਂ ਆਪ ਵੀ ਜਿਥੇ ਜਾਂਦੇ ਹਾਂ ਉਥੇ ਚੈਕਿੰਗ ਕਰਦੇ ਹਾਂ। ਮੈਂ ਇਹ ਨਹੀਂ ਕਹਿ ਸਕਦਾ ਕਿ ਇਹ ਬੀਮਾਰੀ ਇਕ ਲਖਤ ਖਤਮ ਹੋ ਗਈ ਹੈ ਪਰ ਅਗੇ ਨਾਲੋਂ ਫਰਕ ਜ਼ਰੂਰ ਪਿਆ ਹੈ।

**ਕਾਮਰੇਡ ਸਤਪਾਲ ਡਾਂਗ :** ਮਨਿਸਟਰ ਸਾਹਿਬ ਨੇ ਹੁਣੇ ਫਰਮਾਇਆ ਕਿ ਦਵਾਈਆਂ ਤੇ ਮੋਹਰਾਂ ਲਗਦੀਆਂ ਹਨ। ਕੀ ਇਹ ਹਕੀਕਤ ਹੈ ਕਿ ਹਸਪਤਾਲ ਵਿਚ ਮੋਹਰ ਲਗੀ ਹੋਈ ਦਵਾਈ ਪਰਾਈਵੇਟ ਫਰਮ ਤੋਂ ਫੜੀ ਗਈ ? ਕੀ ਇਹ ਚੀਜ਼ ਉਨ੍ਹਾਂ ਦੇ ਨੋਟਿਸ ਵਿਚ ਹੈ। ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਆਪ ਫੜੀ ਹੈ। ਕੀ ਇਸ ਸਬੰਧ ਵਿਚ ਕੋਈ ਇਨਕੁਆਇਰੀ ਹੋਈ ? ਮੈਡੀਕਲ ਸੁਪਰਡੰਟ ਸਾਹਿਬ ਕੀ ਕਰਦੇ ਹਨ ਉਥੇ ?

**ਰਾਜ ਮੰਤਰੀ :** ਇਹ ਕੇਸ ਪੁਲਿਸ ਨੂੰ ਦੇ ਦਿਤਾ ਗਿਆ ਹੈ।

**चौधरी बलबीर सिंह :** क्या सिर्फ कैमिस्ट के खिलाफ ही केस पुलिस को दिया है या किसी कर्मचारी के खिलाफ भी केस पुलिस को दिया गया है ?

**ਰਾਜ ਮੰਤਰੀ :** ਜਿਸ ਵੇਲੇ ਪੁਲਿਸ ਤੋਂ ਰਿਪੋਰਟ ਆ ਜਾਵੇਗੀ ਫੇਰ ਅਗਲਾ ਐਕਸ਼ਨ ਲਵਾਂਗੇ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਇਹ ਚੀਜ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਆਈ ਹੈ ਕਿ ਅੰਮ੍ਰਿਤਸਰ ਦੇ ਹਸਪਤਾਲ ਵਿਚ ਬਿਸਤਰਿਆਂ ਦੀ ਤਾਦਾਦ ਮਰੀਜ਼ਾਂ ਦੇ ਮੁਕਾਬਲੇ ਵਿਚ ਘਟ ਹੈ ? ਜੇ ਇਹ ਚੀਜ਼ ਉਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਉਨ੍ਹਾਂ ਨੇ ਇਸ ਬਾਰੇ ਕੀ ਐਕਸ਼ਨ ਲਿਆ ਹੈ ?

**ਰਾਜ ਮੰਤਰੀ :** ਉਥੇ ਵੀ ਘਟ ਹੈ ਅਤੇ ਹੋਰ ਥਾਵਾਂ ਤੇ ਵੀ ਘਟ ਹੈ ।

**ਸਰਦਾਰ ਕਿਰਪਾਲ ਸਿੰਘ :** ਜਿਹੜੇ ਮਰੀਜ਼ ਵੀ. ਜੇ. ਹਸਪਤਾਲ ਅੰਮ੍ਰਿਤਸਰ ਵਿਚ ਬਤੌਰ ਇਨਡੋਰ ਪੇਸ਼ੈਂਟਸ ਦੇ ਦਾਖਲ ਹੁੰਦੇ ਹਨ ਉਨ੍ਹਾਂ ਦੇ ਦਵਾਈਆਂ ਦਾ ਖਰਚ ਜੇ ਕਢਿਆ ਜਾਵੇ ਤਾਂ ਪ੍ਰਤੀ ਦਿਨ ਪ੍ਰਤੀ ਮਰੀਜ਼ 6 ਪੈਸੇ ਬੈਠਦਾ ਹੈ । ਇਸ ਬਾਰੇ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨ । ਇਹ ਖਰਚ ਵਧਣਾ ਚਾਹੀਦਾ ਹੈ ।

(ਕੋਈ ਜਵਾਬ ਨਾ ਦਿਤਾ ਗਿਆ)

**ਸ਼੍ਰੀ ਗਿਆਨ ਚੰਦ ਖਰਬੰਦਾ :** ਉਥੇ ਮਰੀਜ਼ 1100/1200 ਦੇ ਕਰੀਬ ਹੁੰਦੇ ਹਨ ਪਰ ਇਨਡੋਰ ਪੇਸ਼ੈਂਟਸ ਲਈ ਥਾਂ ਘਟ ਹੁੰਦੀ ਹੈ । ਇਸ ਬਾਰੇ ਕੀ ਪਰਬੰਧ ਕੀਤਾ ਹੈ ?

(ਕੋਈ ਜਵਾਬ ਨਾਂ ਦਿਤਾ ਗਿਆ)

**चौधरी बलबीर सिंह :** हस्पतालों का काम, खर्च आदि देखने के लिये Hospital Visiting Committee बनी हुई हैं । यह कमेटीज़ किसी जगह भी फक्शन नहीं कर रहीं । क्या इन कमेटीज़ की फंक्शनिंग को रिवाईव किया जाएगा ?

**ਰਾਜ ਮੰਤਰੀ :** ਇਸ ਤੇ ਵਿਚਾਰ ਕਰਾਂਗੇ । ਵੈਸੇ ਮੇਰੇ ਨੋਟਿਸ ਵਿਚ ਅਜਿਹੀ ਚੀਜ਼ ਨਹੀਂ ਹੈ ।

**चौधरी बलबीर सिंह :** Hospital Visiting Committees बनी हुई हैं पर इस चीज़ का वज़ीर साहिब को पता ही नहीं ।

**ਰਾਜ ਮੰਤਰੀ :** ਜੇ ਉਹ ਕਮੇਟੀਆਂ ਫੰਕਸ਼ਨ ਹੀ ਨਹੀਂ ਕਰ ਰਹੀਆਂ ਤਾਂ ਉਹ ਕਮੇਟੀਆਂ ਬਣੀਆਂ ਹੋਈਆਂ ਕਾਹਦੀਆਂ ਹਨ ।

---

## UNSTARRED QUESTIONS AND ANSWERS.

### SEATING ARRANGEMENTS IN DISTRICT/TEHSIL COURTS AT AMRITSAR.

367. **Shri Gian Chand Kharbanda** : Will the Chief Minister be pleased to state whether there is any proposal under the consideration of the Government to provide seating arrangement for public in the District Courts and Tehsil Courts at Amritsar; if so, the details thereof ?

**Sardar Atma Singh** : (Revenue and Rehabilitation Minister) : Yes, rough cost estimates are being got prepared from the Public Works Department (Buildings and Roads), for the construction of 'pucca' sheds in order to provide seating arrangements for public against rain and shine.

(ਜੀ ਹਾਂ, ਪਬਲਿਕ ਦੇ ਧੁੱਪ ਅਤੇ ਬਾਰਸ਼ ਵਿਚ ਬੈਠਣ ਲਈ ਪੱਕੀਆਂ ਸ਼ੈਡਾਂ ਬਣਾਉਣ ਲਈ ਤਖਮੀਨੇ ਲੋਕ ਨਿਰਮਾਣ ਵਿਭਾਗ (ਬੀ.ਐਂਡ.ਆਰ.) ਪਾਸੋਂ ਤਿਆਰ ਕਰਾਏ ਜਾ ਰਹੇ ਹਨ।)

**Mr. Speaker :** Question hour is over now.

---

## ADJOURNMENT MOTIONS (CONVERTED INTO CALL ATTENTION NOTICES)

**Mr. Speaker :** Sardar Kirpal Singh and Chaudhri Kewal Krishan, M.L.As. have given notices of two Adjournment Motions regarding the decision of Sant Baba Fateh Singh for self-immolation. There is an established convention that the fasts and self-immolations cannot form the basis of Adjournment Motions. However, the matter is very serious, but at the same time, it is very necessary that we should be very cautious and not complicate the matter. I have, therefore, with the concurrence of these Members, converted these Adjournment Motions into Call Attention Notices. The Government may please make a statement.

There is another Adjournment Motion given notice of by Chaudhri Balbir Singh, M.L.A. regarding the steps taken by the Union Government in sending the contingents of Border Security Force and Central Reserve Police without the consent of the State Government. The mater being very delicate, I would suggest that we should not further aggravate it. However, with the concurrence of the hon. Members, I have converted it into a Call Attention Notice.

---

## CALL ATTENTION NOTICES

**Mr. Speaker :** Now the House will take up Call Attention Notices.

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਇਕ ਐਡਜਰਨਮੈਂਟ ਮੋਸ਼ਨ ਦਿਤੀ ਹੋਈ ਹੈ, ਉਹਦਾ ਕੀ ਬਣਿਆ ਹੈ ?

**ਸ੍ਰੀ ਸਪੀਕਰ :** ਉਹ ਕਾਲ ਅਟੈਨਸ਼ਨ ਨੋਟਿਸ ਵਿਚ ਕਨਵਰਟ ਕਰ ਦਿਤੀ ਹੈ। (That has been converted into a Call Attention Notice.)

Call Attention Notice No. 2.

**ਕਾਮਰੇਡ ਦਰਸ਼ਨ ਸਿੰਘ ਝਬਾਲ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਕਿ ਅਨਾਜ ਦੀਆਂ ਕੀਮਤਾਂ ਵਿਚ ਅਸਹਿ ਵਾਧਾ ਹੁੰਦਾ ਜਾ ਰਿਹਾ ਹੈ। ਗਰੀਬ ਮਿਹਨਤੀ ਲੋਕਾਂ ਵਿਚ ਇਸ ਕਾਰਨ ਸਖਤ ਬੇਚੈਨੀ ਹੈ। ਇਸ ਵਧ ਰਹੀ ਮਹਿੰਗਾਈ ਨੂੰ ਰੋਕਣ ਲਈ ਸਰਕਾਰ ਨੇ ਅਜੇ ਤੱਕ ਕੋਈ ਠੋਸ ਕਦਮ ਨਹੀਂ ਚੁਕੇ ਤੇ ਖਾਸ ਕਰਕੇ ਪੇਂਡੂ ਇਲਾਕਿਆਂ ਲਈ ਕੁਝ ਨਹੀਂ ਕੀਤਾ ਗਿਆ। ਸੰਬੰਧਤ ਮੰਤਰੀ ਜਵਾਬ ਦੇਣ ਦੀ ਕ੍ਰਿਪਾ ਕਰਨ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

**ਖੁਰਾਕ ਅਤੇ ਸਪਲਾਈ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਪੀਕਰ ਸਾਹਿਬ, ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਗੌਰਮਿੰਟ ਵਲੋਂ ਇਸ ਚੀਜ਼ ਨੂੰ ਦੇਖਦੇ ਹੋਏ ਕਿ ਸਾਡੇ ਦੇਸ਼ ਵਿਚ ਮੀਂਹ ਨਹੀਂ ਪਿਆ, ਪੰਜਾਬ ਵਿਚ ਡਿਪੂ ਖੋਲ੍ਹਣ ਦੀ ਸਕੀਮ ਬਣਾਈ ਹੈ ਅਤੇ ਇਹ ਡਿਪੂ ਖੋਲ੍ਹੇ ਜਾ ਰਹੇ ਹਨ । ਡਿਪੂਆਂ ਤੇ ਕਣਕ 80 ਰੁਪਏ 08 ਪੈਸੇ ਕੁਇੰਟਲ ਦੇ ਹਿਸਾਬ ਦਿਤੀ ਜਾ ਰਹੀ ਹੈ । ਕੋਈ ਵੀ ਆਦਮੀ ਬਗੈਰ ਰਾਸ਼ਨ ਕਾਰਡ ਤੋਂ 10 ਕਿਲੋ ਤਕ ਆਟਾ ਲੈ ਸਕਦਾ ਹੈ । ਰੂਰਲ ਏਰੀਆਜ਼ ਵਿਚ, ਜਿਥੇ ਹਰੀਜਨਾਂ ਦੀਆਂ ਕੋਆਪ੍ਰੇਟਿਵ ਸੁਸਾਈਟੀਆਂ ਹਨ, ਉਥੇ ਉਨ੍ਹਾਂ ਨੂੰ ਡਿਪੂ ਦਿਤੇ ਗਏ ਹਨ ਅਤੇ ਜਿਥੇ ਦੂਜੀਆਂ ਕੋਆਪ੍ਰੇਟਿਵ ਸੁਸਾਇਟੀਜ਼ ਹਨ ਉਨ੍ਹਾਂ ਨੂੰ ਡਿਪੂ ਦਿੱਤੇ ਜਾ ਰਹੇ ਹਨ । ਮੈਂ ਉਮੀਦ ਕਰਦਾ ਹਾਂ ਕਿ ਪੰਜਾਬ ਦੇ ਵਿਚ ਕਿਸੇ ਕੀਮਤ ਤੇ ਵੀ ਆਟੇ ਦੇ ਭਾਅ ਚੜ੍ਹਨ ਨਹੀਂ ਦਿਤੇ ਜਾਣਗੇ ਅਤੇ ਸਸਤੇ ਭਾਅ ਤੇ ਆਟਾ ਅਤੇ ਕਣਕ ਦਿਤੀ ਜਾਵੇਗੀ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਪਿੰਡਾਂ ਵਿਚ ਡਿਪੂ ਖੋਲ੍ਹ ਰਹੇ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤਕ ਖੋਲ੍ਹ ਦਿਤੇ ਜਾਣਗੇ ਅਤੇ ਕੀ ਇਹ ਕਿਤੇ ਸ਼ਹਿਰਾਂ ਤਕ ਹੀ ਤਾਂ ਨਹੀਂ ਮਹਿਦੂਦ ਰਹਿਣਗੇ ?

**ਖੁਰਾਕ ਅਤੇ ਸਪਲਾਈ ਮੰਤਰੀ :** ਆਰਡਰ ਜਾਰੀ ਕਰ ਦਿਤੇ ਗਏ ਹਨ ਕਿ ਜਿਥੇ ਕੋਈ ਕੋਆਪ੍ਰੇਟਿਵ ਸੁਸਾਇਟੀ ਮਹਿਸੂਸ ਕਰਦੀ ਹੈ ਕਿ ਉਨ੍ਹਾਂ ਨੂੰ ਆਟਾ ਚਾਹੀਦਾ ਹੈ, ਉਨ੍ਹਾਂ ਨੂੰ ਆਟਾ ਦਿਤਾ ਜਾਵੇ ਅਤੇ ਜਿਥੇ ਪਿੰਡ ਦੀ ਪੰਚਾਇਤ ਹੈ, ਉਹ ਆਪਣੀ ਦਰਖਾਸਤ ਫੂਡ ਸਪਲਾਈ ਅਫਸਰ ਨੂੰ ਭੇਜ ਦੇਣ ਅਤੇ ਦੋ ਦਿਨਾਂ ਵਿਚ ਉਨ੍ਹਾਂ ਨੂੰ ਆਟਾ ਭੇਜ ਦਿਤਾ ਜਾਵੇਗਾ ।

**ਸ੍ਰੀ ਗਿਆਨ ਚੰਦ ਖਰਬੰਦਾ :** ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਸੀ । ਉਹ ਬਹੁਤ ਜ਼ਰੂਰੀ ਹੈ । ਉਹ ਅਕਾਲੀ ਲੀਡਰਾਂ ਦੀਆਂ ਸਪੀਚਾਂ ਖਾਸ ਕਰਕੇ ਜੋ ਵਰਲਡ ਪੰਥਕ ਕਨਵੈਨਸ਼ਨ ਅੰਮ੍ਰਿਤਸਰ ਵਿਚ ਦਿਤੀਆਂ ਗਈਆਂ ਨਾਲ ਤੁਆਲਕ ਰਖਦੀ ਹੈ । ਲੋਕਾਂ ਵਿਚ ਇਸ ਬਾਰੇ ਬੜੀ ਡਿਸਕੰਟੈਂਟਮੈਂਟ ਪਾਈ ਜਾਂਦੀ ਹੈ ।

**ਸ੍ਰੀ ਸਪੀਕਰ** : ਉਹ ਪਬਲਿਕ ਦੇ ਇੰਟਰੈਸਟ ਦੀ ਨਹੀਂ ਹੈ । (It is not in public interest to admit that Call Attention Notice.)

**ਸ੍ਰੀ ਗਿਆਨ ਚੰਦ ਖਰਬੰਦਾ :** ਸਪੀਕਰ ਸਾਹਿਬ, ਉਹ ਪਬਲਿਕ ਦੇ ਇੰਟਰੈਸਟ ਦੀ ਹੈ । ਇਸ ਲਈ ਉਹ ਮੋਸ਼ਨ ਲਈ ਜਾਣੀ ਚਾਹੀਦੀ ਹੈ ।

**ਕੈਪਟਨ ਰਤਨ ਸਿੰਘ :** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ

ਪੁਆਇੰਟ ਆਫ ਆਰਡਰ ਇਹ ਕੈ ਕਿ ਅੰਡਰ ਵੱਟ ਰੂਲਜ਼ ਤੁਸੀਂ ਉਸ ਮੋਸ਼ਨ ਨੂੰ ਇਜਾਜ਼ਤ ਨਹੀਂ ਦੇ ਰਹੇ ? (ਵਿਘਨ)

**ਸ਼੍ਰੀ ਸਪੀਕਰ** : ਮੈਂ ਇਨ੍ਹਾਂ ਦੇ ਨਾਲ ਗਲ ਕਰ ਲਈ ਸੀ ਅਤੇ ਇਨ੍ਹਾਂ ਦੀ ਕਨਕਰੈਂਸ ਦੇ ਨਾਲ ਹੀ ਉਹ ਕਾਲ ਅਟੈਂਨਸ਼ਨ ਮੋਸ਼ਨ ਨਹੀਂ ਲਈ ਗਈ । (ਵਿਘਨ) (ਸ਼ੋਰ) (I had discussed the matter with the hon. Member and had dropped that Call Attention Motion with his concurrence.)

(Serial No. 4)

**Chaudhri Kewal Krishan** : I beg to draw the attention of the Government towards an urgent matter of public importance, namely, there has been acute shortage of water in Shah Nahar during the last years which irrigates the lands of villages situated in Mukerian and Dasuya Blocks. Out of the three big distributaries of this canal, which should have flown to their full capacity, not a single one is flowing to its full capacity. The farmers and zamidars have used fertilizer and 'seeds of improved quality worth lakhs of ruppees. But due to the inefficiency of the Government and its employees the wheat crop is being ruined due to the non-availability of a Bull Dozers. Basmati crops have already suffered due to the shortage of water and great unrest and resentment is prevailing amongst the public in view of the danger to the wheat crop as a result of carelessness of the Government and the concerned employees. When the Government realises full revenue then why it does not make arrangements for providing adequate water continuously. The Government may clarify its policy in the House in connection with the Shah Nahar.

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾਂ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

(Serial No. 5)

**Comrade Satya Pal Dang** : I beg to draw the attention of the Government towards an urgent matter of public importance, namely, the recent death of as many as 15 persons in Mansa as a result of food poisoning and the reported delay in rendering Medical Aid to the persons who became victims of food poisoning.

There is serious discontentment in the public in general and in the people of Mansa in particular. An all Parties Rally in Mansa has demanded action against those responsible for delay in rendering medical aid and also compensation for the family of the deceased. In view of the obvious and urgent importance ot the matter, the Govt. may please be requested to make a statement in the House.

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The hon. Minister concerned may please make a statement.)

(Serial No. 6)

**Comrade Satya Pal Dang :** I beg to draw the attention of the Government towards an urgent matter of public importance, namely, widespread and acute discontentment amongst the textile workers of the state on the failure of the Govt. to revise the minimum wages in the textile industry and to link the same with the cost of living index. In this connection, the Govt. has completely disregarded even the unanimous recommendations made many months ago by the Advisory Committee. The Govt. has also been violating the assurance given by it from time to time including assurances given in the House during the last Budget and Autumn Sessions of the Assembly. The discontentment amongst the textile workers has been further heightened by the reports in the Press that the Govt. is considering a proposal not to revise minimum wages in what is called Art Silk Section of the textile industry.

In view of the obvious and urgent importance of the matter, the Govt. may please be requested to make a statement in the House.

**ਸ਼੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

**ਵਿਤ ਮੰਤਰੀ (ਸ਼੍ਰੀ ਕ੍ਰਿਸ਼ਨ ਲਾਲ) :** ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਜਿਹੜੀ ਮਿਨੀਮਮ ਵੇਜਿਜ਼ ਦੀ ਕਮੇਟੀ ਦੀ ਰਿਪੋਰਟ ਹੈ, ਸਰਕਾਰ ਨੇ ਆਰਟ ਸਿਲਕ ਦੇ ਵਿਚੋਂ ਨਾਈਲਨ ਨੂੰ ਕਢ ਕੇ ਬਾਕੀ ਦੇ ਆਰਟ ਸਿਲਕ ਦੇ ਸੈਕਸ਼ਨ ਦੇ ਵਰਕਰਜ਼ ਦੇ ਵੇਜਿਜ਼ ਵਧਾਉਣ ਦਾ ਫੈਸਲਾ ਕਰ ਲਿਆ ਹੈ। ਇਹ ਚੀਜ਼ ਪ੍ਰਿੰਸੀਪਲੀ ਮੰਨੀ ਗਈ ਹੈ। ਕੁਝ ਲੀਗਲ ਡਿਫੀਕਲਟੀਜ਼ ਹਨ, ਜਿਹੜੀਆਂ ਐਲ. ਆਰ. ਅਤੇ ਐਡਵੋਕੇਟ ਜਨਰਲ ਨੂੰ ਰੈਫ਼ਰ ਕੀਤੀਆਂ ਹਨ। ਇਸ ਲਈ ਨਾਈਲਨ ਨੂੰ ਕੱਢ ਕੇ ਬਾਕੀ ਦੇ ਮਜ਼ਦੂਰਾਂ ਦੀਆਂ ਵੇਜਿਜ਼ ਵਧਾਉਣ ਦਾ ਫੈਸਲਾ ਕਰ ਲਿਆ ਹੈ।

**ਕਾਮਰੇਡ ਸਤਪਾਲ ਡਾਂਗ :** ਆਰਟ ਸਿਲਕ ਦੇ ਕਾਮੇ ਨੂੰ ਮਿਨੀਮਮ ਵੇਜਿਜ਼ 72 ਰੁਪਏ ਦਿਤੇ ਜਾਂਦੇ ਹਨ ਅਤੇ ਗੌਰਮਿੰਟ ਦੀ ਸਰਵਿਸ ਵਾਲੇ ਨੂੰ ਘਟੋ ਘਟ 141 ਰੁਪਏ ਦਿਤੇ ਜਾਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦਾ ਕਾਰਨ ਇਹ ਤਾਂ ਨਹੀਂ ਕਿ ਆਰਟ ਸਿਲਕ ਵਿਚ ਜਨ ਸੰਘ ਦਾ ਇੰਟਰੈਸਟ ਹੈ ਔਰ ਉਨ੍ਹਾਂ ਦੇ ਮਾਲਕ ਜਨ ਸੰਘ ਦੇ ਸਪੋਰਟਰ ਹਨ ?

**ਵਿੱਤ ਮੰਤਰੀ :** ਆਰਟ ਸਿਲਕ ਇੰਡਸਟਰੀ ਬਰਬਾਦ ਹੋ ਰਹੀ ਹੈ। ਇਸ ਦੀ ਮਸ਼ੀਨਰੀ ਦੀ ਪ੍ਰਾਈਸ ਬਹੁਤ ਵਧ ਗਈ ਹੈ। ਜਿਹੜੀ ਮਸ਼ੀਨਰੀ 3000 ਰੁਪਏ ਨੂੰ ਖਰੀਦੀ ਗਈ ਹੈ, ਉਹ ਹੁਣ 250 ਰੁਪਏ ਵਿਚ ਨਹੀਂ ਵਿਕ ਰਹੀ। ਸੋ ਅਸੀਂ ਉਨ੍ਹਾਂ ਨੂੰ ਮਿਨੀਮਮ ਵੇਜਿਜ਼ ਤੋਂ ਟੈਂਪਰੇਰੀਲੀ ਐਗਜ਼ੈਂਪਟ ਕੀਤਾ ਹੈ। (ਆਪੋਜ਼ੀਸ਼ਨ ਵਲੋਂ ਵਿਘਨ) ਤੁਸੀਂ ਇੰਦਰਾ ਗਾਂਧੀ ਨਾਲ ਸਮਝੌਤਾ ਕਰ ਲਿਆ ਹੈ, ਜਿਸ ਕਰਕੇ ਤੁਸੀਂ ਸੈਂਟਰ ਅਗੇ ਨਹੀਂ ਬੋਲਦੇ ? (ਵਿਘਨ) (ਸ਼ੋਰ)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਆਨਰੇਬਲ ਫਾਇਨੈਂਸ ਮਨਿਸਟਰ ਸਾਹਿਬ ਨੇ ਐਸੇ ਸ਼ਬਦ ਵਰਤੇ ਹਨ ਜਿਹੜੇ ਠੀਕ ਨਹੀਂ ਹਨ।

The Finance Minister has talked of a *Samjhota* between the Prime Minister and others. A person in his position should not go beyond propriety. He must, therefore, withdraw his words.

(ਕ੍ਰਮ ਨੰ: 9)

**ਸਰਦਾਰ ਰਾਜਾ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਜ਼ਿਲ੍ਹਾ ਰੋਪੜ ਦੇ ਪੁਲਿਸ ਅਫਸਰ ਜਿਨ੍ਹਾਂ ਵਿਚ ਕਿ ਡੀ. ਐਸ. ਪੀ. ਸਾਹਿਬ ਹਨ, ਦੇ ਸਬੰਧ ਵਿਚ ਦੁਆਉਣਾ ਚਾਹੁੰਦਾ ਹਾਂ।

ਭਾਵੇਂ ਆਪ ਨੂੰ ਇਸ ਗੱਲ ਦਾ ਪਤਾ ਹੀ ਲੱਗ ਗਿਆ ਹੋਵੇਗਾ ਜਿਵੇਂ ਕਿ ਪਿਛਲੇ ਦਿਨਾਂ ਵਿਚ ਅਖਬਾਰਾਂ ਵਿਚ ਬੜਾ ਚਰਚਾ ਹੋਇਆ ਸੀ ਕਿ ਪਿੰਡ ਮਨਸਾਲੀ, ਜ਼ਿਲ੍ਹਾ ਰੋਪੜ ਵਿਚ ਡੀ.ਐਸ.ਪੀ. ਰੋਪੜ ਦੇ ਸਪੁਤਰ ਨੇ ਕੁਝ ਰਕਬਾ ਜ਼ਮੀਨ ਪਿਛਲੇ 2—3 ਸਾਲਾਂ ਤੋਂ ਖਰੀਦੀ ਸੀ। ਉਸ ਜ਼ਮੀਨ ਦੇ ਨਾਲ ਸਰਕਾਰੀ ਪਈ ਜ਼ਮੀਨ ਦੇ ਵਿਚ ਹਜਾਰਾਂ ਰੁਪਏ ਦੀ ਸ਼ੀਸ਼ਮ ਅਤੇ ਕਿੱਕਰ ਦੀ ਲੱਕੜ ਪਈ ਸੀ। ਇਸਦੇ ਬਾਰੇ ਵਿਚ ਦਸਿਆ ਜਾਂਦਾ ਹੈ ਕਿ ਉਹ ਸਾਰੀ ਲੱਕੜ ਡੀ. ਐਸ. ਪੀ. ਸਾਹਿਬ ਦੀ ਸ਼ੈਹ ਨਾਲ ਉਨ੍ਹਾਂ ਦੇ ਸਪੁਤਰ ਨੇ ਕੱਟ ਲਈ ਹੈ। ਜਦ ਕਿ ਇਸ ਗੱਲ ਦਾ ਚਰਚਾ ਕਿਸ਼ਨ ਸਿੰਘ, ਪਿੰਡ ਮਨਸਾਲੀ ਨੇ ਕੀਤਾ ਅਤੇ ਇਸ ਗੱਲ ਲਈ ਇਕ ਸ਼ਕਾਇਤ ਸ੍ਰ: ਜੀਵਨ ਸਿੰਘ ਉਮਰਾਨੰਗਲ ਰਾਜ ਮੰਤਰੀ, ਪੰਜਾਬ ਨੂੰ ਵੀ ਕੀਤੀ। ਇਸਦੇ ਬਿਨਾਂ ਜ਼ਿਲ੍ਹਾ ਰੋਪੜ ਦੀਆਂ ਸਾਰੀਆਂ ਪੋਲੀਟੀਕਲ ਪਾਰਟੀਆਂ ਨੇ ਵੀ ਇਸ ਗੱਲ ਦਾ ਨੋਟਿਸ ਲਿਆ ਅਤੇ ਇਸ ਧਾਂਦਲੀ ਦੇ ਵਿਰੁਧ, ਜਿਹੜੀ ਕਿ ਡੀ. ਐਸ. ਪੀ. ਸਾਹਿਬ ਦੇ ਸਪੁਤਰ ਨੇ ਕੀਤੀ, ਅਵਾਜ਼ ਉਠਾਈ।

ਨਤੀਜੇ ਦੇ ਤੌਰ ਪਰ 1 ਦਸੰਬਰ, 1969 ਨੂੰ ਜਦੋਂ ਪੰਜਾਬ ਦੇ ਮੁਖ ਮੰਤਰੀ ਸਾਹਿਬ ਰੋਪੜ ਵਿਚ ਤਸ਼ਰੀਫ ਲਿਆਏ ਤਾਂ ਕਿਸ਼ਨ ਸਿੰਘ ਵੀ ਆਪਣੀ ਦੁਖ ਭਰੀ ਕਹਾਣੀ ਅਪਣੇ ਮੁੱਖ ਮੰਤਰੀ ਸਾਹਿਬ ਨੂੰ ਦਸਣ ਆਇਆ। ਉਸ ਸਮੇਂ ਸਬੰਧਤ ਪੁਲਿਸ ਉਚਿਤ ਅਧਿਕਾਰੀਆਂ ਨੇ ਮੇਰੇ ਸਾਹਮਣੇ ਜ਼ਬਰਦਸਤੀ ਚੁਕ ਕੇ ਕਿਸੇ ਗੁਮਨਾਮ ਜਗ੍ਹਾ ਤੇ ਪੁਚਾ ਦਿਤਾ।

ਮੈਂ ਇਸ ਗੱਲ ਦਾ ਵੇਰਵੇ ਨਾਲ ਮੁਖ ਮੰਤਰੀ ਸਾਹਿਬ ਨੂੰ ਵੀ ਜਿਕਰ ਕੀਤਾ ਸੀ ਕਿ ਇਸ ਕਿਸਮ ਦੀ ਕਰੱਪਸ਼ਨ ਦੀ ਪੜਤਾਲ ਡੀ. ਐਸ. ਪੀ. ਸਾਹਿਬ ਨੂੰ ਬਦਲ ਕੇ ਕਾਰਵਾਈ ਜਾਣੀ ਚਾਹੀਦੀ ਹੈ। ਮੈਨੂੰ ਮੁਖ ਮੰਤਰੀ ਸਾਹਿਬ ਨੇ ਭਰੋਸਾ ਦਿਵਾਇਆ ਸੀ ਕਿ ਇਸ ਮਾਮਲੇ ਦੀ ਪੜਤਾਲ ਕਰਵਾਈ ਜਾਵੇਗੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਡੀ. ਐਸ. ਪੀ. ਸਾਹਿਬ, ਰੋਪੜ ਨੂੰ ਫੌਰਨ ਬਦਲਕੇ ਇਸਦੀ ਪੜਤਾਲ ਕਰਵਾਈ ਜਾਵੇ ਤਾਂ ਲੋਕ ਹਿਤਾਂ ਦੀ ਸਹੀ ਰਾਖੀ ਹੋਵੇ। ਜੇਕਰ ਡੀ. ਐਸ. ਪੀ. ਸਾਹਿਬ ਦੇ ਬਦਲਣ ਤੋਂ ਬਿਨਾਂ ਹੀ ਪੜਤਾਲ ਕੀਤੀ ਗਈ ਤਾਂ ਇਹ ਸਪਸ਼ਟ ਹੈ ਕਿ ਉਹ ਪੜਤਾਲ ਦਬਾਵ ਭਾਵਨਾ ਹੇਠ ਸੁਤੰਤਰ ਨਹੀਂ ਹੋ ਸਕੇਗੀ।

ਕਿਉਂਕਿ ਇਹ ਇਕ ਲੋਕ ਹਿਤ ਦਾ ਮਾਮਲਾ ਹੈ ਇਸਤੇ ਤੁਰੰਤ ਹੀ ਕਾਰਵਾਈ ਹੋਣੀ ਚਾਹੀਦੀ ਹੈ।

**ਸ੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The hon. Minister concerned may please make a statement.)

**(Serial No. 7)**

**Comrade Satya Pal Dang** : I beg to draw the attention of the Government towards an urgent matter of public importance, namely, wide spread resentment amongst the Government School teachers and other State Government employees on account of the brutal repressive measures adopted by the police authorities against the peaceful teachers sitting Dharna (in January, 1970) before the Ludhiana residence of the Chief Minister. The discontentment and resentment has been further heightened by a speeeh of the Chief Minister threatening severe reprisals if the State Government employees dared to launch any agitation for their just and reasonable demand.

In view of the obvions and urgent importance of the matter, the Government may please be requested to make a statement in the House.

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The hon. Minister may please make a statement)

**Call Attention Notice No. 1**

**Mr. Speaker** : The Call Attention Notice given by Shri Kharbanda relates to a very complicated matter. I am of the considered opinion that it will be in the interest of the public as also of the State not to discuss it here. Instead of promoting public interest it will create unnecessary and unavoidable bitterness. I am sure the hon. Member will agree with me. I do not give my consent.

**ਸ਼੍ਰੀ ਗਿਆਨ ਚੰਦ ਖਰਬੰਦਾ** : ਸਪੀਕਰ ਸਾਹਿਬ, ਮੈਂ ਬਿਲਕੁਲ ਐਗਰੀ ਨਹੀਂ ਕਰਦਾ ਮੇਰੀ ਕਾਲ ਅਟੈਨਸ਼ਨ ਮੋਸ਼ਨ ਜਸਟਿਸ ਵਾਸਤੇ ਹੈ। (ਵਿਘਨ)

---

ANNOUNCEMENTS BY THE SPEAKER

**Re. Panel of Chairmen**

**Mr. Speaker** : Under rule 13(1) of the Rules of Prodcedure and Conduct of Business in the.........(Interruptions)

**चौधरी बलबीर सिंह** : स्पीकर साहिब, जो मेरी ऐडजर्नमैंट मोशन आप ने काल अटेनशन में बदल दी इस को पढ़ने के लिये मैं ने इजाज़त माँगी थी। लेकिन आप ने इजाज़त नहीं दी। अगर इजाज़त दें तो मैं उसे पढ़ देता हूं।

**ਸ਼੍ਰੀ ਸਪੀਕਰ** : ਆਪ ਇਸ ਤੋਂ ਬਾਅਦ ਪੜ੍ਹ ਲੈਣਾ। (The hon. Member may read out his Call Attention Motion after this announcement.)

**Mr. Speaker :** Under Rule 13(1) of the Rules of Procedure and Conduct of Business in the Punjab Legislative Assembly, I nominate the following Members to serve on the Panel of Chairmen :

1. Sardar Shashpal Singh.
2. Sardar Jasdev Singh Sandhu.
3. Sardar Basant Singh.
4. Shri Gian Chand Kharbanda.

---

### RE-GOVERNOR'S ADDRESS.

Further, in pursuance of rule 18 of the Rules of Procedure and Conduct of Business in the Punjab Legislative Assembly, I have to report that the Governor is pleased to address the Punjab Vidhan Sabha to-day, the 19th January, 1970 under Article 176(1) of the Constitution. A copy of the Address is laid on the Table of the House.

---

### GOVERNOR'S ADDRESS

ਦੋਸਤੋ,

ਰਾਜ ਵਿਧਾਨ-ਮੰਡਲ ਦੇ ਇਸ ਸਾਲ ਦੇ ਪਹਿਲੇ ਸਮਾਗਮ ਵਿੱਚ ਸ਼ਾਮਲ ਹੋਣ ਤੇ ਮੈਂ ਆਪ ਜੀ ਨੂੰ ਜੀ-ਆਇਆਂ ਆਖਦਾ ਹਾਂ । ਮੇਰੇ ਪਿਛਲੇ ਭਾਸ਼ਣ ਤੋਂ ਬਾਅਦ, ਰਾਸ਼ਟਰਪਤੀ ਡਾ. ਜ਼ਾਕਰ ਹੁਸੈਨ ਜੀ ਸਵਰਗਵਾਸ ਹੋਏ ਹਨ, ਜਿਸ ਨਾਲ ਸਾਰੀ ਕੌਮ ਨੂੰ ਇਕ ਬਹੁਤ ਹੀ ਗੰਭੀਰ ਨੁਕਸਾਨ ਹਇਆ ਹੈ । ਉਹ ਇੱਕ ਸੱਚੇ ਦੇਸ਼-ਭਗਤ, ਉਘੇ ਵਿਦਿਆ-ਮਾਹਿਰ ਅਤੇ ਮਹਾਨ ਸਕਾਲਰ ਸਨ । ਉਹ ਫ਼ਿਰਕਾਪ੍ਰਸਤੀ ਤੇ ਧੜੇਬੰਦੀ ਦੇ ਕੱਟੜ ਵਿਰੋਧੀ ਸਨ । ਉਨ੍ਹਾਂ ਨੇ ਦੇਸ਼ ਦੇ ਸੁਤੰਤਰਤਾ-ਸੰਗਰਾਮ ਵਿਚ ਨਿੱਗਰ ਹਿੱਸਾ ਪਾਇਆ । ਉਹ ਉੱਚ ਕੋਟੀ ਦੇ ਨੀਤੀਵਾਨ, ਪ੍ਰਸ਼ਾਸ਼ਕ ਅਤੇ ਸਾਡੇ ਸਾਰਿਆਂ ਲਈ ਸ਼ਕਤੀ ਦੇ ਇਕ ਮਹਾਨ ਸੋਮੇ ਸਨ । ਅਜ ਸਾਡੇ ਵਿਚਕਾਰ ਸ੍ਰੀ ਲਛਮਣ ਸਿੰਘ ਗਿੱਲ ਵੀ ਨਹੀਂ ਹਨ । ਉਹ ਵੀ ਪਿਛਲੇ ਅਪ੍ਰੈਲ ਸਾਡਾ ਸਾਥ ਛੱਡ ਗਏ ਹਨ ।

2. 1969-70 ਦਾ ਸਾਲ ਬੜੀ ਇਤਿਹਾਸਕ ਮਹੱਤਤਾ ਰਖਦਾ ਹੈ ਕਿਉਂਕਿ ਇਸੇ ਸਾਲ ਅਸਾਂ ਸ਼ਹਿਨਸ਼ੀਲਤਾ ਸੁਹਿਰਦਤਾਂ ਤੇ ਸ਼ਾਂਤੀ ਦੇ ਅਵਤਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼-ਉਤਸਵ ਮਨਾਇਆ ਹੈ । ਇਨ੍ਹਾਂ ਹੀ ਗੁਣਾਂ ਦੇ ਪੁੰਜ ਮਹਾਤਮਾ ਗਾਂਧੀ ਜੀ ਦੀ ਜਨਮ ਸ਼ਤਾਬਦੀ ਮਨਾਈ ਹੈ ।

3. ਇਹ ਬੜੀ ਖੇਦ ਵਾਲੀ ਗਲ ਹੈ ਕਿ ਕੇਂਦਰੀ ਸਰਕਾਰ ਨੇ ਅਜੇ ਤਕ ਵੀ ਪੰਜਾਬੀਆਂ ਦੀ ਜਾਇਜ਼ ਮੰਗ, ਕਿ ਚੰਡੀਗੜ੍ਹ ਭਾਖੜਾ ਨੰਗਲ ਕਮਪਲੈਕਸ ਅਤੇ ਹੋਰ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਵਾਪਸ ਦਿਤੇ ਜਾਣ, ਦਾ ਫੈਸਲਾ ਨਹੀਂ ਦਿਤਾ । ਇਸ ਮਸਲੇ ਲਈ ਜਿਸ ਨਾਲ ਪੰਜਾਬੀਆਂ ਦੀਆਂ ਦਿਲੀ ਭਾਵਨਾਵਾ ਜੁੜੀਆਂ ਹੋਇਆਂ ਹਨ, ਪੰਜਾਬ ਦੇ ਇਕ ਮਹਾਨ ਦੇਸ਼ ਭਗਤ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਆਪਣੀ ਅਦੁਤੀ ਕੁਰਬਾਨੀ ਦੇਣੀ ਪਈ । ਆਸ ਹੈ ਕਿ ਭਾਰਤ ਸਰਕਾਰ ਰਾਜਸੀ ਅਤੇ ਬਾਹਰੀ ਪ੍ਰਭਾਵਾਂ ਤੋਂ ਉਪਰ ਉਠ ਕੇ, ਪੰਜਾਬ ਦੇ ਭਲੀਭਾਂਤ ਤਰੀਕੇ ਨਾਲ ਸਾਬਤ ਕੀਤੇ ਹੋਏ ਕੇਸ ਤੇ, ਹਕ ਦੀ ਬਿਨਾ ਤੇ ਫ਼ੈਸਲਾ ਦੇਵੇਗੀ ਅਤੇ ਇਸ ਤਰ੍ਹਾਂ ਸੰਤ ਫ਼ਤਿਹ

ਸਿੰਘ ਜੀ ਦਾ ਅਗਨ ਭੇਂਟ ਹੋਣ ਦਾ ਫੈਸਲਾ ਟਲ ਜਾਵੇਗਾ, ਜੋ ਕਿ ਨਾ ਕੇਵਲ ਪੰਜਾਬ ਲਈ ਸਗੋਂ ਸਮੁਚੇ ਦੇਸ਼ ਦੀ ਪਿਆਰ ਭਰੱਪਨ ਦੀ ਭਾਵਨਾ ਅਤੇ ਕੌਮੀ ਏਕਤਾ ਲਈ ਇਕ ਗੰਭੀਰ ਦੁਖਾਂਤ ਹੋ ਸਕਦਾ ਹੈ'।

4. ਮੈਨੂੰ ਖੁਸ਼ੀ ਹੈ ਕਿ ਇਕ ਸਾਲ ਦੇ ਥੋੜੇ ਜਿਹੇ ਸਮੇਂ ਵਿਚ ਹੀ, ਮੌਜੂਦਾ ਸਰਕਾਰ ਆਪਣੇ ਦਸ ਨੁਕਤੀਆਂ ਪ੍ਰੋਗਰਾਮ ਨੂੰ, ਜਿਹੜਾ ਉਸਨੇ 1967 ਵਿਚ ਸਾਂਝਾ ਮੋਰਚਾ ਸਰਕਾਰ ਵੇਲੇ ਅਪਨਾ-ਇਆ ਸੀ, ਕਾਫੀ ਹਦ ਤਕ ਅਮਲੀ ਰੂਪ ਦੇਣ ਵਿਚ ਸਫਲ ਹੋਈ ਹੈ। ਉਸ ਨੇ ਵਿਸ਼ੇਸ਼ ਤੌਰ ਤੇ ਵੱਖ ਵੱਖ ਫਿਰਕਿਆਂ ਵਿੱਚ ਪਿਆਰ ਭਰੱਪਣ ਦੀ ਭਾਵਨਾ ਪੈਦਾ ਕੀਤੀ ਹੈ ਅਤੇ ਸਥਾਨਕ ਝੁਕਾਵਾਂ ਤੇ ਨਿੱਜੀ ਸੁਅਰਥਾਂ ਨੂੰ ਛੱਡ ਕੇ, ਰਾਜ ਦੇ ਵਖ ਵਖ ਇਲਾਕਿਆਂ ਦੇ ਵਿਕਾਸ ਵਿਚਲੇ ਫਰਕ ਨੂੰ ਘਟਾਇਆ ਹੈ ਅਤੇ ਸਵੱਛ ਤੇ ਸੁਯੋਗ ਪ੍ਰਸ਼ਾਸਨ ਦਿਤਾ ਹੈ।

5. ਭ੍ਰਿਸ਼ਟਾਚਾਰ ਵਿਰੁੱਧ ਮੁਹਿੰਮ ਹੋਰ ਤੇਜ਼ ਕਰ ਦਿਤੀ ਗਈ। ਇਸ ਸਾਲ ਦੇ ਦੌਰਾਨ 97 ਸਰਕਾਰੀ ਕਰਮਚਾਰੀ ਰਿਸ਼ਵਤ ਲੈਂਦੇ ਫੜੇ ਗਏ। 32 ਕਰਮਚਾਰੀਆਂ ਨੂੰ ਸਜ਼ਾਵਾਂ ਹੋਈਆਂ 2 ਗਜ਼ਟਿਡ ਅਫਸਰਾਂ ਨੂੰ ਨੌਕਰੀ ਤੋਂ ਹਟਾ ਦਿਤਾ ਗਿਆ। ਇਕ ਅਜਿਹੇ ਅਫਸਰ ਨੇ ਅਸਤੀਫ਼ਾ ਦੇਣ ਨੂੰ ਤਰਜ਼ੀਹ ਦਿਤੀ। 26 ਗਜ਼ਟਿਡ ਅਫਸਰਾਂ ਅਤੇ 20 ਨਾਨ—ਗਜ਼ਟਿਡ ਕਰਮ-ਚਾਰੀਆਂ ਵਿਰੁੱਧ ਵਿਭਾਗੀ ਕਾਰਵਾਈ ਅਰੰਭ ਕੀਤੀ ਗਈ।

ਵੱਖ ਵੱਖ ਵਿਭਾਗਾਂ ਵਿਸ਼ੇਸ਼ ਕਰਕੇ ਭ੍ਰਿਸ਼ਟਾਚਾਰ ਲਈ ਬਦਨਾਮ ਅਫਸਰਾਂ ਅਤੇ ਵੱਡੇ ਵੱਡੇ ਲੋਕ ਨਿਰਮਾਣ ਕਾਰਜਾਂ ਦੇ ਕੰਮ ਦੀ ਮੌਕੇ ਤੇ ਪੜਤਾਲ ਕਰਨ ਲਈ ਇਕ ਫਲਾਈਇੰਗ ਸਕਵਾਡ ਕਾਇਮ ਕਰਨ ਦੀ ਵੀ ਤਜਵੀਜ਼ ਹੈ।

6. ਪਿਛਲੇ ਸਾਲ ਕੀਤੇ ਵਾਇਦੇ ਅਨੁਸਾਰ, ਮੇਰੀ ਸਰਕਾਰ, ਪੰਜਾਬ ਵਿਧਾਨ ਪ੍ਰੀਸ਼ਦ, ਜੋ ਕਿ ਰਾਜ ਦੇ ਖਜ਼ਾਨੇ ਤੇ ਇਕ ਵਾਧੂ ਭਾਰ ਸੀ, ਨੂੰ ਖਤਮ ਕਰਵਾਉਣ ਵਿਚ ਸਫ਼ਲ ਹੋ ਗਈ ਹੈ।

7. ਪ੍ਰਬੰਧਕੀ ਸਹੂਲਤਾਂ ਨੂੰ ਲੋਕਾਂ ਦੇ ਹੋਰ ਨੇੜੇ ਲਿਜਾਣ ਲਈ ਮੇਰੀ ਸਰਕਾਰ, ਰਾਜ ਦੀਆਂ ਵੱਖ ਵੱਖ ਤਸੀਲਾਂ ਸਬ-ਤਸੀਲਾਂ ਦੇ ਪੁਨਰਗਠਨ ਦੇ ਸਵਾਲ ਤੇ ਵਿਚਾਰ ਕਰ ਰਹੀ ਹੈ। ਜ਼ਿਲ੍ਹਾ ਕਪੂਰਥਲਾ ਵਿਚਲੀ ਸੁਲਤਾਨਪੁਰ ਲੋਧੀ ਦੀ ਸਬ-ਤਸੀਲ ਨੂੰ ਪਹਿਲਾਂ ਹੀ ਸਬ ਡਵੀਜਨ ਵਿਚ ਬਦਲਿਆ ਜਾ ਚੁੱਕਾ ਹੈ।

8. ਇਕ—ਮੈਂਬਰੀ ਤਨਖਾਹ ਕਮਿਸ਼ਨ ਦੀ ਰਿਪੋਟ ਨੂੰ ਲਾਗੂ ਕਰਨ ਤੇ ਪੈਦਾ ਹੋਈਆਂ ਅਨਾਮਲੀਆਂ ਨੂੰ ਵਿਚਾਰਨ ਲਈ ਮੇਰੀ ਸਰਕਾਰ ਨੇ ਸੀਨੀਅਰ ਅਫ਼ਸਰਾਂ ਦੀ ਇਕ ਕਮੇਟੀ ਵੀ ਬਣਾਈ। ਜਾਂਝੇ ਵਰਗਾਂ ਦੇ ਕਰਮਚਾਰੀਆਂ ਦੀਆਂ ਪ੍ਰਤਿਬੇਨਤੀਆ ਤੇ ਵਿਚਾਰ ਕੀਤੀ ਜਾ ਚੁਕੀ ਹੈ ਅਤੇ ਉਨ੍ਹਾਂ ਨੂੰ ਲੋੜ ਅਨੁਸਾਰ ਰੀਲੀਫ ਦਿਤਾ ਜਾ ਚੁਕਾ ਹੈ। ਬਾਕੀ ਦੇ ਕਰਮਚਾਰਿਆਂ ਦੀਆਂ ਪ੍ਰਤਿਬੇਨਤੀਆਂ ਤੇ ਛੇਤੀ ਫੈਸਲਾ ਕਰਨ ਲਈ ਕਾਰਵਾਈ ਸ਼ੁਰੂ ਹੋ ਚੁਕੀ ਹੈ।

ਪੰਜਾਬ ਦੇ ਚੌਥੇ ਦਰਜੇ ਦੇ ਕਰਮਚਾਰੀ ਦੀ ਤਨਖਾਹ ਹੁਣ ਦੇਸ਼ ਭਰ ਵਿਚ ਸਭ ਤੋਂ ਵਧ ਹੈ ਅਤੇ ਹੋਰਨਾਂ ਸੇਵਾਵਾਂ ਦੇ ਤਨਖਾਹ-ਸਕੇਲ, ਕੇਂਦਰ ਦੇ ਗਰੇਡਾਂ ਦੇ ਮੁਕਾਬਲੇ ਵਿਚ ਵੀ ਕਾਫ਼ੀ

ਹਦ ਤਕ ਚੰਗੇਰੇ ਹਨ । ਪਹਿਲਾਂ ਦਿਤੀਆਂ ਰਿਆਇਤਾਂ ਅਨੁਸਾਰ 5,6 ਕਰੋੜ ਰੁਪਏ ਦਾ ਵਾਧੂ ਸਾਲਾਨਾ ਖਰਚ ਪਵੇਗਾ ।

ਸਰਕਾਰੀ ਕਰਮਚਾਰੀਆਂ ਨੂੰ ਹੋਰ ਸਹੂਲਤਾ ਦੇਣ ਦੇ ਵਿਚਾਰ ਨਾਲ, ਕੁਝ ਖਾਸ ਮੰਤਵਾਂ ਲਈ, 9-9 ਰੁਪਏ ਮਾਹਵਾਰ ਤਕ ਦੀ ਤਨਖਾਹ ਵਿਚ ਮਹਿੰਗਾਈ-ਭੱਤੇ ਦੇ ਕੁਝ ਹਿੱਸੇ ਨੂੰ ਮਹਿੰਗਾਈ ਤਨਖਾਹ ਵਜੋਂ ਮੰਨਣ ਦਾ ਫੈਸਲਾ ਵੀ ਕੀਤਾ ਗਿਆ ਹੈ । ਇਸ ਲਈ ਲਗ ਭਗ 25 ਲੱਖ ਰੁਪਏ ਸਾਲਾਨਾ ਖਰਚ ਕਰਨ ਦੀ ਵਿਵਸਥਾ ਕਰਨੀ ਪਵੇਗੀ । ਆਸ ਹੈ ਕਿ ਹੁਣ ਕਰਮਚਾਰੀ ਆਪਣੀਆਂ ਮੰਗਾਂ ਮੰਨਵਾਉਣ ਲਈ ਐਜੀਟੇਸ਼ਨਾਂ ਦਾ ਰਾਹ ਨਹੀਂ ਅਪਨਾਉਣਗੇ ।

9. ਰਾਜ ਦੀ ਚੌਥੀ ਪੰਜ ਸਾਲਾ ਯੋਜਨਾ ਦੀ ਮਾਲੀ ਵਿਵਸਥਾ ਨੂੰ 271.4 ਕਰੋੜ ਰੁਪਏ ਤੋਂ ਵਧਾ ਕੇ 293.5 ਕਰੋੜ ਰੁਪਏ ਕਰ ਦਿਤਾ ਗਿਆ ਹੈ, ਇਸ ਵਿਚੋਂ 192.5 ਕਰੋੜ ਰੁਪਏ ਰਾਜ ਦਾ ਹਿੱਸਾ ਹੋਵੇਗਾ ਅਤੇ 101 ਕਰੋੜ ਰੁਪਏ ਕੇਂਦਰੀ ਸਹਾਇਤਾ ਹੋਵੇਗੀ । ਇਸ ਵਿਚ ਉਹ 20 ਕਰੋੜ ਰੁਪਏ ਸ਼ਾਮਲ ਨਹੀਂ, ਜਿਨ੍ਹਾਂ ਬਾਰੇ ਕੇਂਦਰੀ ਸਰਕਾਰ ਵਲੋਂ 'ਵਿਸ਼ੇਸ਼ ਸਮਸਿਆਵਾਂ' ਵਾਸਤੇ ਰਖੀ ਗਈ ਰਕਮ ਵਿਚੋਂ ਰਾਜ ਸਰਕਾਰ ਮੰਗ ਕਰਦੀ ਆ ਰਹੀ ਹੈ । ਵਧੀਕ ਸਾਧਨਾਂ ਨੂੰ ਪਹਿਲੀ ਅਹਿਮੀਅਤ ਰਖਦੇ, ਬਿਜਲੀ ਪੈਦਾ ਕਰਨ, ਪਿੰਡਾਂ ਵਿਚ ਸੜਕਾਂ ਬਨਾਉਣ ਅਤੇ ਮਕਾਨ ਉਸਾਰੀ ਦੇ ਪ੍ਰੋਗਰਾਮਾਂ ਲਈ ਰਾਖਵਾਂ ਰਖਿਆ ਗਿਆ ਹੈ ।

1969-70 ਦੇ ਦੌਰਾਨ ਯੋਜਨਾ ਲਈ ਬਜਟ ਵਿਚ ਰਖੇ 48.35 ਕਰੋੜ ਰੁਪਏ ਦੇ ਮੁਕਾਬਲੇ ਹੁਣ 53.72 ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ ਕਿਉਂਕਿ ਹੜ੍ਹਾਂ ਨੂੰ ਰੋਕਣ ਅਤੇ ਬਿਜਲੀ ਪੈਦਾ ਕਰਨ ਦੇ ਪ੍ਰਾਜੈਕਟਾਂ ਲਈ ਵਾਧੂ ਰਕਮ ਦਾ ਉਪਬੰਧ ਕਰਨਾ ਲਾਜਮੀ ਸੀ । ਸਾਲ 1970-71 ਦੀ ਯੋਜਨਾ ਤੇ 50 ਕਰੋੜ ਰੁਪਏ ਖਰਚ ਕਰਨ ਦੀ ਤਜਵੀਜ਼ ਹੈ ਜਿਸ ਵਿਚ 18.35 ਕਰੋੜ ਰੁਪਏ ਕੇਂਦਰੀ ਸਹਾਇਤਾ ਵਜੋਂ ਸ਼ਾਮਲ ਹਨ ।

ਵਿਕਾਸ ਦੇ ਸਮੁੱਚੇ ਯਤਨਾਂ ਦੇ ਫਲਰੂਪ ਅਨੁਮਾਨ ਹੈ ਕਿ ਮੌਜੂਦਾ ਕੀਮਤਾਂ ਅਨੁਸਾਰ ਰਾਜ ਦੀ ਆਮਦਨ 1967-68 ਦੇ 1,1146.5 ਕਰੋੜ ਰੁਪਏ ਦੇ ਮੁਕਾਬਲੇ ਵਧ ਕੇ 1968-69 ਵਿਚ 1,302.6 ਕਰੋੜ ਰੁਪਏ ਹੋ ਗਈ ਹੈ, ਜਿਸ ਨਾਲ 13.6% ਵਾਧਾ ਹੋਇਆ ਹੈ ।

10. ਇਕ ਟੈਕਸ-ਜਾਂਚ ਅਤੇ ਸਾਧਨ ਕਮੇਟੀ ਵੀ ਕਾਇਮ ਕੀਤੀ ਗਈ ਹੈ ਜੋ ਵੱਖ ਵੱਖ ਆਮਦਨ ਗਰੁੱਪਾਂ ਦੀ ਪੂੰਜੀ ਲਾਉਣ ਦੀ ਸਮਰੱਥਾ ਨੂੰ ਮੁਖ ਕਰਦੇ ਹੋਏ ਚੌਥੀ ਪੰਜ ਸਾਲਾ ਯੋਜਨਾ ਲਈ ਹੋਰ ਵਧੇਰੇ ਸਾਧਨ ਜੁਟਾਉਣ ਦੇ ਉਪਾਵਾਂ ਬਾਰੇ ਸੁਝਾ ਦੇਵੇਗੀ । ਇਹ ਕਮੇਟੀ ਵਿਕਰੀ ਕਰ ਨਾਲ ਸਬੰਧਤ ਕਾਨੂੰਨ ਅਤੇ ਕਾਰਜ ਵਿਧੀ ਨੂੰ ਸੁਖਾਲਾ ਬਨਾਉਣ ਲਈ ਵੀ ਸ਼ਿਫਾਰਸ਼ਾਂ ਕਰੇਗੀ । ਉਨ੍ਹਾਂ ਦੀ ਅੰਤਮ ਰਪੋਟ ਦੀ ਅਜੇ ਉਡੀਕ ਕੀਤੀ ਜਾ ਰਹੀ ਹੈ ।

ਸਰਕਾਰ ਨੇ ਜਾਇਦਾਦ ਟੈਕਸ ਨੂੰ ਖਤਮ ਕਰਨ ਸਬੰਧੀ ਕੀਤਾ ਵਾਇਦਾ ਵੀ ਪੂਰਾ ਕਰ ਦਿਤਾ ਹੈ, ਜੋ ਕਿ ਪਹਿਲੀ ਅਪ੍ਰੈਲ, 1969 ਤੋਂ ਦਰਜੇਵਾਰ ਪ੍ਰੋਗਰਾਮ ਅਨੁਸਾਰ ਚਾਰ ਸਾਲਾਂ ਵਿੱਚ ਲਾਗੂ ਕੀਤਾ ਜਾਵੇਗਾ ।

11. ਮੇਰੀ ਸਰਕਾਰ, ਇਸ ਸਾਲ ਦੇ ਦੌਰਾਨ, ਖੇਤੀ ਬਾੜੀ ਦੇ ਵਿਕਾਸ ਨਾਲ ਸਬੰਧਤ ਨੂੰ ਵੱਧ ਤੋਂ ਵਧ ਅਹਿਮੀਅਤ ਦੇਂਦੀ ਰਹੀ ਹੈ । ਸਾਉਣੀ ਤੇ ਹਾੜੀ, ਦੋਹਾਂ ਫ਼ਸਲਾਂ ਸਮੇਂ ਬਾਰਸ਼ ਨਾ ਹੋਣ ਦੇ ਬਾਵਜੂਦ 1968-69 ਦੇ 60.7 ਲਖ ਮੀਟ੍ਰਿਕਟਨ ਉਪਜ ਦੇ ਟੀਚੇ ਤੋਂ 3.20 ਲੱਖ ਮੀਟ੍ਰਿਕਟਨ ਵੱਧ ਪੈਦਾਵਾਰ ਹੋਣ ਦੀ ਆਸ ਹੈ । ਵੱਧ ਝਾੜ ਦੇਣ ਵਾਲੀਆਂ ਫ਼ਸਲਾਂ ਦੀਆਂ ਕਿਸਮਾਂ ਦੇ ਪ੍ਰੋਗਰਾਮ ਅਧੀਨ ਪਿਛਲੇ ਸਾਲ ਦੇ 30 ਲੱਖ ਏਕੜ ਰਕਬੇ ਦੇ ਮੁਕਾਬਲੇ ਇਸ ਸਾਲ 35 ਲੱਖ ਏਕੜ ਭੋਂ ਵਿਚ ਕਣਕ ਬੀਜੀ ਗਈ ਹੈ । ਖਾਦ ਦੀ ਖਪਤ 1968-69 ਦੇ 8.5 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਇਸ ਸਾਲ 10 ਲੱਖ ਮੀਟ੍ਰਿਕ ਟਨ ਹੋ ਜਾਵੇਗੀ। ਧਰਤੀ ਦੀ ਉਪਜਾਊ ਸ਼ਕਤੀ ਨੂੰ ਮੁੱਖ ਰਖਦੇ ਹੋਏ ਫ਼ਸਲਾਂ ਅਨੁਸਾਰ ਖਾਦ ਦੀਆਂ ਲੋੜਾਂ ਨੂੰ ਪੂਰਾ ਕਰਨ ਹਿਤ ਸਰਕਾਰ ਵਲੋਂ 2 ਅਤੇ ਮਾਰਕਿਟਿੰਗ ਫੇਡਰੇਸ਼ਨ ਵਲੋਂ 8 ਭੋਂ-ਪਰਖ ਲਿਬਾਰਟੀਆਂ ਖੋਲ੍ਹੀਆਂ ਗਈਆਂ ਹਨ । ਟਿਊਬਵੈੱਲ, ਪੰਪਿੰਗ ਸੈਟ ਲਾਉਣ ਲਈ ਇਸ ਸਾਲ ਦੇ ਅੰਤ ਤਕ ਕਾਸ਼ਤਕਾਰਾਂ ਨੂੰ 14 ਕਰੋੜ ਰੁਪਏ ਦੇ ਕਰਜ਼ੇ ਦਿਤੇ ਜਾਣਗੇ ਜਿਸ ਨਾਲ 3 ਲੱਖ ਏਕੜ ਧਰਤੀ ਹੋਰ ਸਿੰਜੀ ਜਾ ਸਕੇਗੀ।

ਜ਼ਰਾਇਤੀ ਉਦਯੋਗ ਕਾਰਪੋਰੇਸ਼ਨ ਨੇ ਟਰੈਕਟਾਂ ਦੀ ਅਸੈਂਬਲਿੰਗ ਅਤੇ ਮੁਰੰਮਤ ਆਦਿ ਲਈ ਜਲੰਧਰ ਵਿਚ ਇਕ ਪੂਰਵ ਵਿਕਰੀ ਸਰਵਿਸ ਸੈਂਟਰ ਖੋਲ੍ਹਿਆ ਹੈ । ਜਲੰਧਰ, ਲੁਧਿਆਣਾ, ਸੰਗਰੂਰ, ਬਠਿੰਡਾ ਅਤੇ ਮੁਕਤਸਰ ਵਿਖੇ 5 ਵਿਕਰੀ ਤੇ ਸਰਵਿਸ ਸਟੇਸ਼ਨ ਕਾਇਮ ਕੀਤੇ ਹਨ । ਕਾਰਪੋਰੇਸ਼ਨ ਨੇ ਟਰੈਕਟਰਾਂ ਦੀ ਠੇਕੇ ਤੇ ਕੀਤੀ ਜਾਣ ਵਾਲੀ ਮੁਰੰਮਤ ਦੇ ਕੰਮ ਲਈ 9 ਮੋਬਾਈਲ ਵੈਨ ਵੀ ਚਲਾ ਦਿਤੇ ਹਨ। ਜਲੰਧਰ, ਲੁਧਿਆਣਾ, ਸੰਗਰੂਰ, ਬਠਿੰਡਾ ਅਤੇ ਮੁਕਤਸਰ ਦੇ ਆਲੇ ਦੁਆਲੇ ਦੇ ਇਲਾਕਿਆਂ ਵਿਚ ਕਸਟਮ ਯੂਨਿਟ ਕਾਇਮ ਕਰ ਦਿਤੇ ਗਏ ਹਨ । ਇਨ੍ਹਾਂ ਯੂਨਿਟਾਂ ਵਿਚ ਫ਼ਸਲ ਦੀ ਕਟਾਈ ਦਾ ਪ੍ਰਬੰਧ ਕਰਨ ਦੀ ਵੀ ਆਸ ਹੈ ।

ਵਖ ਵਖ ਕਿਸਮਾਂ ਦੇ ਸੀਰਮ ਅਤੇ ਵੈਕਸੀਨ ਤਿਆਰ ਕਰਨ ਲਈ ਪੰਜਾਬ ਜ਼ਰਾਇਤੀ ਯੂਨੀਵਰਸਿਟੀ ਵਿਚ ਪਸ਼ੂ ਧਨ ਸੈਨੇਟਰੀ ਲਿਬਾਰਟਰੀ ਸਹਿਤ ਇਕ ਬਾਏਲਾਜੀਕਲ ਪ੍ਰਾਡਕਟਸ ਸੈਕਸ਼ਨ ਵੀ ਖੋਲ੍ਹਿਆ ਜਾ ਰਿਹਾ ਹੈ ।

ਹਰ ਪੰਚਾਇਤ ਸਮਤੀ ਦੇ ਅਧਿਕਾਰ ਖੇਤਰ ਵਿਚ ਇਕ ਇਕ ਮਾਡਲ ਪਿੰਡ, ਲਗਭਗ ਇਕ ਲੱਖ ਰੁਪਏ ਦੇ ਖ਼ਰਚ ਨਾਲ ਬਣਾਇਆ ਜਾਵੇਗਾ ।

ਸਰਕਾਰ ਦਿਹਾਤੀ ਇਲਾਕਿਆਂ ਵਿੱਚ ਲਿੰਕ ਸੜਕਾਂ ਦੀ ਬਾਕਾਇਦਾ ਉਸਾਰੀ ਦੇ ਕੰਮ ਨੂੰ ਵਧ ਤੋਂ ਵਧ ਅਹਿਮੀਅਤ ਦੇ ਰਹੀ ਹੈ । ਇਸ ਮਨੋਰਥ ਲਈ ਸਾਲ 1970-71 ਦੀ ਯੋਜਨਾ ਵਿਚ 4 ਕਰੋੜ ਰੁਪਏ ਦੀ ਰਕਮ ਰਖਣ ਦੀ ਤਜਵੀਜ਼ ਹੈ ।

ਮੇਰੀ ਸਰਕਾਰ ਦਾ ਵਿਚਾਰ ਹੈ ਕਿ ਪੰਚਾਇਤੀ ਰਾਜ ਪ੍ਰਣਾਲੀ ਦਾ ਪੁਨਰਗਠਨ ਕੀਤਾ ਜਾਵੇ ਅਤੇ ਇਸ ਨੂੰ ਮਜ਼ਬੂਤ ਬਣਾਇਆ ਜਾਵੇ । ਇਸ ਲਈ ਜ਼ਿਲ੍ਹਾ ਪੱਧਰ ਦੇ ਵਖ ਵਖ ਵਿਕਾਸ ਵਿਭਾਗਾਂ ਦੇ ਕੰਮ ਅਤੇ ਬਜਟ ਨੂੰ ਜ਼ਿਲ੍ਹਾ ਪੀਸ਼ਦਾਂ ਨੂੰ ਸੌਂਪੇ ਜਾਣ ਦੀ ਤਜਵੀਜ਼ ਹੈ ।

12 ਫ਼ਸਲ ਕਰਜ਼ਾ ਸਿਸਟਮ ਲਾਗੂ ਹੋਣ ਤੇ ਜ਼ਰਾਇਤੀ ਪੈਦਾਵਾਰ ਵਧੇਰੇ ਕਰਕੇ ਸਹਿਕਾਰੀ ਰਿਣ ਤੇ ਨਿਰਭਰ ਕਰੇਗੀ। ਸਹਿਕਾਰੀ ਮਾਰਕਿਟਿੰਗ ਦੇ ਕੰਮ ਵਿਚ ਵੀ ਵਿਸ਼ੇਸ਼ ਉਨਤੀ ਹੋਈ ਹੈ। ਸਹਿਕਾਰੀ ਸੈਕਟਰ ਦੇ ਕਾਰੋਬਾਰ ਦੇ ਬਹੁਤ ਵਧ ਜਾਣ ਕਾਰਨ ਇਸ ਵਿਚ ਕਈ ਭ੍ਰਿਸ਼ਟਾਚਾਰਕ ਅਤੇ ਇਜਾਰਾਦਾਰੀ ਰੁਚੀਆਂ ਨੇ ਵੀ ਜਨਮ ਲਿਆ ਹੈ। ਪੰਜਾਬ ਸਹਿਕਾਰੀ ਸਭਾਵਾਂ ਐਕਟ ਵਿਚ ਤਰਮੀਮ ਕੀਤੀ ਗਈ ਹੈ ਤਾਂ ਜੋ ਕੁਝ ਕੁ ਲੋਕਾਂ ਦੇ ਨਿਜੀ ਹਿਤਾਂ ਤੇ ਰੋਕ ਹੋ ਸਕੇ ਅਤੇ ਸਹਿਕਾਰੀ ਸਭਾਵਾਂ ਦੇ ਕੰਮ ਉਤੇ ਕੰਟਰੋਲ ਨੂੰ ਹੋਰ ਪਕਿਆਂ ਕੀਤਾ ਜਾ ਸਕੇ। ਇਸ ਗਲ ਦਾ ਵੀ ਉਪਬੰਧ ਕੀਤਾ ਗਿਆ ਹੈ ਕਿ ਉਨ੍ਹਾਂ ਸਹਿਕਾਰੀ ਸਭਾਵਾਂ ਦੇ ਪ੍ਰਬੰਧ ਵਿਚ ਸਰਕਾਰ ਦਾ ਵਧੇਰੇ ਹੱਥ ਹੋਵੇ ਜਿਨ੍ਹਾਂ ਤੇ ਕਿ ਸਰਕਾਰ ਨੇ 20 ਲੱਖ ਰੁਪਏ ਜਾਂ ਉਸ ਤੋਂ ਵਧ ਰਕਮ ਹਿੱਸਾ ਪੂੰਜੀ ਵਜੋਂ ਲਾਈ ਹੋਏ। ਇਸ ਫੈਸਲੇ ਦੀ ਬਹੁਤ ਜ਼ਿਆਦਾ ਸ਼ਲਾਘਾ ਕੀਤੀ ਗਈ ਹੈ।

13. ਪਿਛਲੇ ਸਾਲ ਦੇ ਦੌਰਾਨ ਮੰਡੀਆਂ ਵਿਚ ਆਈ 15 70 ਲੱਖ ਮੀਟ੍ਰਿਕ ਟਨ ਕਣਕ ਦੇ ਮੁਕਾਬਲੇ ਦਸੰਬਰ, 1969 ਦੇ ਅੰਤ ਤਕ 20.60 ਲਖ ਮੀਟ੍ਰਿਕ ਟਨ ਕਣਕ ਆਈ ਹੈ। ਇਸ ਸਾਲ ਦੇ ਦੌਰਾਨ ਸਰਕਾਰ ਭਾਰਤ ਖੁਰਾਕ ਕਾਰਪੋਰੇਸ਼ਨ ਅਤੇ ਮਾਰਕਿਟਿੰਗ ਫ਼ੈਡਰੇਸ਼ਨ ਦੀਆਂ ਏਜੰਸੀਆਂ ਨੇ ਲਗਭਗ 18.70 ਲਖ ਮੀਟ੍ਰਿਕ ਟਨ ਕਣਕ ਖਰੀਦੀ। ਇਸ ਸਬੰਧ ਵਿਚ ਸਰਬ ਭਾਰਤੀ ਟੀਚਾ 36 ਲਖ ਮੀਟ੍ਰਿਕ ਟਨ ਦਾ ਸੀ। ਅਗਲੇ ਸਾਲ ਲਈ 24 ਲਖ ਮੀਟ੍ਰਿਕ ਟਨ ਕਣਕ ਖਰੀਦਣ ਦਾ ਟੀਚਾ ਮਿਥਿਆ ਗਿਆ ਹੈ।

ਬਰਾਮਦ ਕਰਨ ਲਈ ਨਿਸਚਿਤ ਕੀਤੇ 2, 5 ਲੱਖ ਮੀਟ੍ਰਿਕ ਟਨ ਚਾਵਲਾਂ ਦੇ ਟੀਚੇ ਦੀ ਪੂਰਤੀ ਲਈ ਸਿਰਫ ਦਸੰਬਰ, 1969 ਦੇ ਅਖੀਰ ਤਕ ਹੀ ਰਾਜ ਸਰਕਾਰ 2.18 ਲੱਖ ਮੀਟ੍ਰਿਕ ਟਨ ਚਾਵਲ ਖਰੀਦ ਚੁਕੀ ਹੈ।

14. ਰਾਜ ਵਿਚ ਤੇਜ਼ੀ ਨਾਲ ਹੋ ਰਹੇ ਜ਼ਰਾਇਤੀ ਅਤੇ ਉਦਯੋਗਕ ਵਿਕਾਸ ਦੇ ਕਾਰਨ ਬਿਜਲੀ ਦੀ ਹੋਰ ਵਧੇਰੇ ਲੋੜ ਪੈਦਾ ਹੋ ਗਈ ਹੈ। ਬਠਿੰਡਾ ਥਰਮਲ ਪਲਾਂਟ ਤੇ ਕੰਮ ਚਲ ਰਿਹਾ ਹੈ ਜਿਸ ਦੇ ਨਾਲ ਬਿਜਲੀ ਦੀ ਮੌਜੂਦਾ ਮਿਕਦਾਰ ਵਿਚ 206 ਮੈਗਾ ਵਾਟ ਥਰਮਲ ਪਾਵਰ ਦਾ ਵਾਧਾ ਹੋਣ ਤੋਂ ਇਲਾਵਾ ਹੋਰ ਮੰਤਵਾਂ ਲਈ ਵਰਤੀ ਜਾਣ ਵਾਲੀ ਪਾਵਰ ਵੀ ਕਾਫ਼ੀ ਮਾਤਰਾ ਵਿਚ ਪ੍ਰਾਪਤ ਹੋ ਜਾਏਗੀ। ਇੰਡਸ ਵਾਟਰ ਟਰੀਟੀ ਅਧੀਨ ਪਾਕਿਸਤਾਨ ਨੂੰ ਮਿਲਦੇ ਪਾਣੀ ਦੇ ਬੰਦ ਕਰਨ ਨਾਲ ਜੋ ਵਾਧੂ ਪਾਣੀ ਪ੍ਰਾਪਤ ਹੋਵੇਗਾ, ਉਸ ਦੀ ਵਰਤੋਂ ਕਰਨ ਅਤੇ ਬਿਜਲੀ ਦੀ ਉਸ ਘਾਟ ਨੂੰ ਜੋ ਮੌਜੂਦਾ ਪ੍ਰਾਜੈਕਟਾਂ ਦੇ ਮੁਕੰਮਲ ਹੋ ਜਾਣ ਤੇ ਵੀ ਰਹਿ ਜਾਣ ਦੀ ਸੰਭਾਵਨਾ ਹੈ, ਪੂਰਿਆਂ ਕਰਣ ਲਈ ਸਰਕਾਰ ਨੇ ਥੀਨ ਡੈਮ ਪ੍ਰਾਜੈਕਟ ਨੂੰ ਸਿਰੇ ਚਾੜ੍ਹਨ ਦਾ ਦ੍ਰਿੜ ਨਿਸਚਾ ਕੀਤਾ ਹੋਇਆ ਹੈ। ਭਾਰਤ ਸਰਕਾਰ ਨੂੰ ਵਾਟਰ ਪਾਵਰ ਕਮਿਸ਼ਨ ਦੀ ਪਰਵਾਨਗੀ ਤੁਰੰਤ ਭੇਜਣ ਲਈ ਬੇਨਤੀ ਕੀਤੀ ਗਈ ਹੈ। ਮੇਰੀ ਸਰਕਾਰ ਕੇਂਦਰੀ ਸਰਕਾਰ ਤੇ ਪੰਜਾਬ ਵਿਚ ਨਿਊਕਲੀਅਰ ਪਾਵਰ ਸਟੇਸ਼ਨ ਕਾਇਮ ਕਰਨ ਲਈ ਵੀ ਜ਼ੋਰ ਦੇ ਰਹੀ ਹੈ ਤਾਂ ਜੋ ਪੰਜਵੀ ਅਤੇ ਬਾਅਦ ਦੀਆਂ ਪੰਜ ਸਾਲਾਂ ਯੋਜਨਾਵਾਂ ਵਿਚ ਉਤਰੀ ਖੇਤਰ ਵਿਚ ਬਿਜਲੀ ਦੀ ਕਮੀ ਨੂੰ ਪੂਰਿਆਂ ਕੀਤਾ ਜਾ ਸਕੇ।

ਇਸ ਸਾਲ ਦੇ ਦੌਰਾਨ 12,017 ਟਿਊਬਵੈਲਾਂ ਨੂੰ ਅਤੇ 977 ਪਿੰਡਾਂ ਨੂੰ ਬਿਜਲੀ ਦਿੱਤੀ ਗਈ ਹੈ।

ਵੱਡੇ ਅਤੇ ਦਰਮਿਆਨੇ ਸਿੰਜਾਈ ਪ੍ਰੋਗਰਾਮਾਂ ਅਧੀਨ 92 ਟਿਊਬਵੈੱਲ ਲਾਉਣ ਦੇ ਕੰਮ ਤੋਂ ਇਲਾਵਾ, ਫੀਰੋਜ਼ਪੁਰ-ਜਾਖਲ ਰਿਜ ਲਾਈਨ ਦੇ ਦੱਖਣ—ਪੱਛਮ ਵਿੱਚ 19 ਨਾਲਿਆਂ ਆਦਿ ਨੂੰ ਠੀਕ ਕਰਨ ਅਤੇ ਅਪਰ ਬਾਰੀ ਦੁਆਬ ਨਹਿਰ ਤੇ ਗੈਰ-ਮੌਸਮੀ ਸਿੰਜਾਈ ਦਾ ਪ੍ਰਬੰਧ ਕਰਨ ਦਾ ਕੰਮ ਚਲ ਰਿਹਾ ਹੈ। ਹੜ੍ਹ-ਕੰਟਰੋਲ ਪ੍ਰੋਗਰਾਮ ਅਧੀਨ 410 ਮੀਲ ਲੰਬਾ ਬੰਨ੍ਹ ਅਤੇ 2,680 ਮੀਲ ਲੰਬੀਆਂ ਨਾਲੀਆਂ ਬਣਾਉਣ ਲਈ 3.96 ਕਰੋੜ ਰੁਪਏ ਖਰਚ ਕੀਤੇ ਜਾਣਗੇ।

15. ਇਸ ਸਾਲ ਦੇ ਦੌਰਾਨ ਛੋਟੇ ਪੈਮਾਨੇ ਦੇ ਉਦਯੋਗਾਂ ਲਈ 1.01 ਕਰੋੜ ਰੁਪਏ ਦੀ ਰਕਮ ਕਰਜ਼ੇ ਵਜੋਂ ਦਿੱਤੀ ਗਈ। ਉਦਯੋਗਕ ਵਿਕਾਸ ਦੇ ਫ਼ੋਕਲ ਸਥਾਨਾਂ ਦਾ ਵੀ ਪੂਰਾ ਪੂਰਾ ਧਿਆਨ ਰਖਿਆ ਗਿਆ। ਪਰ ਇਹ ਇਕ ਬੜੀ ਚਿੰਤਾ ਜਨਕ ਗੱਲ ਹੈ ਕਿ ਭਾਰਤ ਸਰਕਾਰ ਨੇ ਨਾ ਤਾਂ ਕੇਂਦਰੀ ਪ੍ਰਾਜੈਕਟਾਂ ਵਿੱਚੋਂ ਹਿੱਸਾ ਦਿੱਤਾ ਹੈ ਅਤੇ ਨਾ ਹੀ ਪ੍ਰਾਈਵੇਟ ਸੈਕਟਰ ਵਿੱਚ ਲਾਈ ਜਾਣ ਵਾਲੀ ਪੂੰਜੀ ਦੀ ਇਸ ਤਰੀਕੇ ਨਾਲ ਵਿਵਸਥਾ ਕੀਤੀ ਹੈ, ਜਿਸ ਨਾਲ ਰਾਜ ਵਿਚ ਵੱਡੇ ਅਤੇ ਦਰਮਿਆਨੇ ਪੈਮਾਨੇ ਦੇ ਉਦਯੋਗਾਂ ਦਾ ਲਗਾਇਆ ਜਾਣਾ ਸੰਭਵ ਹੁੰਦਾ, ਸਗੋਂ ਅਜਿਹੀ ਵਿਵਸਥਾ ਦੀ ਅਣਹੋਂਦ ਕਾਰਨ ਛੋਟੇ ਪੈਮਾਨੇ ਦੇ ਉਦਯੋਗਾਂ ਨੂੰ ਜਾਰੀ ਰਖਣਾ ਵੀ ਔਖਾ ਹੋ ਗਿਆ ਹੈ। ਪੰਜਾਬ ਪਾਸ ਸਿਖਿਆ-ਪ੍ਰਾਪਤ ਅਤੇ ਤਕਨੀਕੀ ਮਾਹਿਰ ਬਹੁਤ ਜ਼ਿਆਦਾ ਗਿਣਤੀ ਵਿੱਚ ਹਨ ਅਤੇ ਇਸ ਤੋਂ ਇਲਾਵਾ ਇਸ ਸਰਹੱਦੀ ਰਾਜ ਵਿਚ ਅਦਾਰੇਦਾਰਾਂ ਵਿੱਚ ਵਧੇਰੇ ਵਿਸ਼ਵਾਸ਼ ਪੈਦਾ ਕਰਨ ਦੀ ਲੋੜ ਨੂੰ ਸਾਹਮਣੇ ਰਖਦੇ ਹੋਏ ਕੇਂਦਰੀ ਸਰਕਾਰ ਨੂੰ ਇਸ ਸਬੰਧ ਵਿੱਚ ਪੰਜਾਬ ਵੱਲ ਵਿਸ਼ੇਸ਼ ਤੌਰ ਤੇ ਧਿਆਨ ਦੇਣਾ ਚਾਹੀਦਾ ਸੀ। ਕਰਜ਼ੇ ਦੇਣ ਵਿੱਚ ਹੋਣ ਵਾਲੀ ਦੇਰੀ ਨੂੰ ਰੋਕਣ ਲਈ ਉਦਯੋਗਕ ਕਰਜ਼ਿਆਂ ਦੀ ਅਦਾਇਗੀ ਦੀ ਕਾਰਜ-ਵਿਧੀ ਨੂੰ ਵਧਰੇ ਸੁਖਾਲਾ ਬਣਾਇਆ ਜਾ ਰਿਹਾ ਹੈ।

ਰਾਜਪੁਰੇ ਵਿਖੇ ਰੋਜ਼ਾਨਾ 100 ਟਨ ਅਤੇ ਲੁਧਿਆਣੇ ਵਿਖੇ 40 ਟਨ ਰੋਜ਼ਾਨਾ ਬਨਾਸਪਤੀ ਘੀ ਤਿਆਰ ਕਰਨ ਵਾਲੇ ਪਲਾਂਟ ਲਾਏ ਗਏ ਹਨ। ਹੁਸ਼ਿਆਰਪੁਰ ਅਤੇ ਸੰਗਰੂਰ ਵਿੱਚ ਵੀ ਇਕ ਇਕ ਅਜਿਹਾ ਪਲਾਂਟ ਲਾਇਆ ਜਾਵੇਗਾ। ਪੰਜਾਬ ਉਦਯੋਗਕ ਵਿਕਾਸ ਕਾਰਪੋਰੇਸ਼ਨ ਨੇ ਇਸ ਸਾਲ ਦੇ ਦੌਰਾਨ ਜੁਤੀਆਂ ਤਿਆਰ ਕਰਨ ਵਾਲਾ ਯੂਨਿਟ ਸਾਲਟਪੀਟਰ ਰੀਫ਼ਾਈਨਰੀ ਅਤੇ ਪ੍ਰੀ—ਸਟਰੈਸਡ ਕੰਕਰੀਟ ਪੋਲ ਤਿਆਰ ਕਰਨ ਲਈ ਇਕ ਯੂਨਿਟ ਕਾਇਮ ਕੀਤਾ ਹੈ। ਕਾਰਪੋਰੇਸ਼ਨ ਰਾਜ ਵਿੱਚ ਇਕ ਬਰੂਰੀ, ਸਿਨਥੈਟਿਕ ਡੀਟਰਜੈਂਟ ਪਲਾਂਟ, ਗਲੂਕੋਜ਼ ਪਲਾਂਟ ਅਤੇ ਟਰੈਕਟਰ ਪਲਾਂਟ ਲਾਉਣ ਸਬੰਧੀ ਵੀ ਵਿਚਾਰ ਕਰ ਰਹੀ ਹੈ। ਪੋਲੀਐਸਟਰ ਫ਼ਾਈਬਰ ਤਿਆਰ ਕਰਨ ਲਈ ਪਲਾਂਟ ਲਾਉਣ ਵਾਸਤੇ ਕਾਰਪੋਰੇਸ਼ਨ ਲਈ ਲਸੰਸ ਪ੍ਰਾਪਤ ਕਰਨ ਦੇ ਯਤਨ ਵੀ ਕੀਤੇ ਜਾ ਰਹੇ ਹਨ।

16. ਮੇਰੀ ਸਰਕਾਰ ਨੂੰ ਇੰਜੀਨੀਅਰਾਂ ਅਤੇ ਤਕਨੀਕੀ ਮਾਹਿਰਾਂ ਦੀ ਬੇਰੋਜ਼ਗਾਰੀ ਦੀ ਕਾਫ਼ੀ ਚਿੰਤਾ ਹੈ। ਇਹ ਫ਼ੈਸਲਾ ਕੀਤਾ ਗਿਆ ਹੈ ਕਿ ਇੰਜੀਨੀਅਰੀ ਦੀਆਂ ਪ੍ਰਚਲਤ ਬ੍ਰਾਂਚਾਂ ਵਿੱਚ ਹੋਰ ਵਾਧਾ ਨਾ ਕੀਤਾ ਜਾਵੇ ਅਤੇ ਡਿਪਲੋਮਾ ਪੱਧਰ ਤਕ ਮੌਜੂਦਾ ਕੋਰਸਾਂ ਦਾ ਨਿਖੇੜ ਕਰ ਕੇ ਇਕ ਇੰਜੀਨੀਅਰਿੰਗ ਕਾਲਜ ਵਿੱਚ ਨਵੀਆਂ ਬ੍ਰਾਂਚਾਂ ਖੋਲ੍ਹੀਆਂ ਜਾਣ। ਬੇਰੋਜ਼ਗਾਰ ਇੰਜੀਨੀਅਰਾਂ ਨੂੰ ਆਪਣਾ ਰੋਜ਼ਗਾਰ ਆਪ ਸਥਾਪਤ ਕਰਨ ਲਈ ਪੂਰੀ ਸਹੂਲਤ ਅਤੇ ਸਹਾਇਤਾ ਦਿੱਤੀ ਜਾ ਰਹੀ ਹੈ।

17. ਇਕ ਸਕੂਲ ਸਿਖਿਆ ਬੋਰਡ ਕਾਇਮ ਕੀਤਾ ਗਿਆ ਹੈ, ਜਿਹੜਾ ਕਿ ਮਾਰਚ, 1970 ਤੋਂ ਹਾਈ ਸਕੂਲ ਪਰੀਖਿਆਵਾਂ ਲੈਣ ਦਾ ਕੰਮ ਸ਼ੁਰੂ ਕਰ ਦੇਵੇਗਾ। ਪ੍ਰਾਈਵੇਟ ਪ੍ਰਬੰਧ ਅਧੀਨ ਚਲ ਰਹੇ ਸਕੂਲਾਂ ਵਿੱਚ ਕੰਮ ਕਰ ਰਹੇ ਅਧਿਆਪਕਾਂ ਦੀ ਸੇਵਾ ਨੂੰ ਸੁਰੱਖਿਅਤ ਕਰਨ ਲਈ ਵੀ ਕਾਨੂੰਨ ਬਣਾ ਦਿਤਾ ਗਿਆ ਹੈ। ਸਰਕਾਰ ਦੇ ਕੰਟਰੋਲ ਅਧੀਨ ਲਏ ਸਕੂਲਾਂ ਦੇ ਕਰਮਚਾਰੀਆਂ ਨੂੰ ਦਿੱਤੇ ਜਾਣ ਵਾਲੇ ਪੈਨਸ਼ਨ ਦੇ ਲਾਭ ਉਨ੍ਹਾਂ ਕਰਮਚਾਰੀਆਂ ਨੂੰ ਵੀ ਦਿੱਤੇ ਗਏ ਹਨ, ਜਿਨ੍ਹਾਂ ਦੀ ਉਮਰ ਸਰਕਾਰੀ ਕੰਟਰੋਲ ਅਧੀਨ ਲੈਣ ਦੀ ਮਿਤੀ ਨੂੰ 30 ਸਾਲਾਂ ਤੋਂ ਵੱਧ ਸੀ ਜਾਂ ਜਿਹੜੇ ਪਹਿਲੀ ਨਵੰਬਰ, 1966 ਨੂੰ ਜਾਂ ਉਸ ਤੋਂ ਬਾਅਦ ਰੀਟਾਇਰ ਹੋਏ।

114 ਪ੍ਰਾਇਮਰੀ ਅਤੇ 44 ਮਿਡਲ ਸਕੂਲਾਂ ਨੂੰ ਕ੍ਰਮਵਾਰ ਮਿਡਲ ਅਤੇ ਹਾਈ ਸਟੈਂਡਰਡ ਦੇ ਸਕੂਲ ਬਣਾ ਦਿੱਤਾ ਗਿਆ ਹੈ। ਇਸ ਸਾਲ ਦੇ ਦੌਰਾਨ 80 ਨਵੇਂ ਪ੍ਰਾਈਮਰੀ ਸਕੂਲ ਅਤੇ 2 ਨਵੇਂ ਹਾਈ ਸਕੂਲ ਵੀ ਖੋਲ੍ਹੇ ਗਏ ਹਨ। ਅੰਮ੍ਰਿਤਸਰ ਜ਼ਿਲ੍ਹੇ ਵਿੱਚ ਪੱਟੀ ਵਿਖੇ ਇਕ ਗੌਰਮਿੰਟ ਕਾਲਜ ਖੋਲ੍ਹਿਆ ਗਿਆ ਹੈ ਅਤੇ ਖਾਲਸਾ ਕਾਲਜ, ਕਰਮਸਰ, ਜ਼ਿਲ੍ਹਾ ਲੁਧਿਆਣਾ ਨੂੰ ਰਾਜ-ਸਰਕਾਰ ਨੇ ਆਪਣੇ ਪ੍ਰਬੰਧ ਅਧੀਨ ਲੈ ਲਿਆ ਹੈ। ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਸਮੇਂ ਯਾਦਗਾਰ ਵਜੋਂ ਇਕ ਨਵੀਂ ਯੂਨੀਵਰਸਟੀ, ਜਿਸ ਦਾ ਨਾਂ ਗੁਰੂ ਨਾਨਕ ਯੂਨੀਵਰਸਟੀ ਰਖਿਆ ਗਿਆ ਹੈ, ਅੰਮ੍ਰਿਤਸਰ ਵਿਖੇ ਕਾਇਮ ਕੀਤੀ ਗਈ ਹੈ, ਜਿਸ ਦਾ ਨੀਂਹ-ਪੱਥਰ ਭਾਰਤ ਦੇ ਰਾਸ਼ਟਰਪਤੀ ਦੁਆਰਾ ਰਖਿਆ ਗਿਆ ਸੀ। ਇਹ ਯੂਨੀਵਰਸਟੀ ਪੁਰਾਣੀ ਪ੍ਰਚਲਤ ਵਿਦਿਆ ਪ੍ਰਣਾਲੀ ਤੋਂ ਇਲਾਵਾ ਗੁਰੂ ਸਾਹਿਬ ਜੀ ਦੀ ਫ਼ਿਲਾਸਫ਼ੀ ਸਬੰਧੀ ਖੋਜ ਨੂੰ ਉਤਸਾਹ ਦੇਵੇਗੀ।

18. ਪੰਜਾਬ ਇਕ-ਭਾਸ਼ੀ ਰਾਜ ਹੈ, ਜਿਸ ਦੀ ਰਾਜ ਭਾਸ਼ਾ ਪੰਜਾਬੀ ਹੈ। ਇਸ ਲਈ ਸਰਕਾਰੀ ਸਕੂਲਾਂ ਵਿੱਚ ਸੱਚਰ ਫ਼ਾਰਮੂਲੇ ਦੀ ਥਾਂ ਤੇ ਤ੍ਰਿੰਨ ਭਾਸ਼ੀ ਫਾਰਮੂਲਾ ਲਾਗੂ ਕਰ ਦਿੱਤਾ ਗਿਆ ਹੈ, ਜਿਸ ਦੇ ਨਾਲ ਪੰਜਾਬੀ ਨੂੰ ਪਹਿਲੀ ਲਾਜ਼ਮੀ ਭਾਸ਼ਾ ਅਤੇ ਪ੍ਰਾਇਮਰੀ ਅਤੇ ਸੈਕੰਡਰੀ ਵਿਦਿਆ, ਦੋਹਾਂ ਲਈ ਸਿਖਿਆ ਦਾ ਮਾਧਿਅਮ ਬਣਾ ਦਿੱਤਾ ਗਿਆ ਹੈ। ਹਿੰਦੀ ਨੂੰ ਪ੍ਰਾਇਮਰੀ ਦੀ ਚੌਥੀ ਕਲਾਸ ਤੋਂ ਦੂਜੀ ਲਾਜ਼ਮੀ ਭਾਸ਼ਾ ਅਤੇ ਅੰਗ੍ਰੇਜ਼ੀ ਨੂੰ ਛੇਵੀਂ ਕਲਾਸ ਤੋਂ ਤੀਜੀ ਲਾਜ਼ਮੀ ਭਾਸ਼ਾ ਬਣਾ ਦਿੱਤਾ ਗਿਆ ਹੈ। ਪ੍ਰਾਈਵੇਟ ਸਕੂਲਾਂ ਵਿੱਚ ਪਹਿਲੀ ਪ੍ਰੀਖਿਆ ਨੂੰ ਕਾਇਮ ਰਖਣ ਦੀ ਆਗਿਆ ਦਿੱਤੀ ਗਈ ਹੈ।

19. ਪੰਜਾਬੀ ਭਾਸ਼ਾ ਦੇ ਵਿਕਾਸ ਅਤੇ ਇਸ ਨੂੰ ਰਾਜ-ਭਾਸ਼ਾ ਦੇ ਤੌਰ ਤੇ ਵਰਤੋਂ ਦੇ ਯੋਗ ਬਣਾਉਣ ਲਈ, ਅਨੁਵਾਦ ਕਰਨ, ਡਿਕਸ਼ਨਰੀਆਂ ਬਣਾਉਣ ਅਤੇ ਸ਼ਬਦਾਵਲੀ ਤਿਆਰ ਕਰਨ ਦਾ ਕੰਮ ਚਾਲੂ ਰਖਿਆ ਗਿਆ ਹੈ। ਪਾਠ-ਪੁਸਤਕਾਂ ਤਿਆਰ ਕਰਨ ਲਈ ਇਕ ਬੋਰਡ ਬਣਾ ਦਿੱਤਾ ਗਿਆ ਹੈ ਅਤੇ ਯੂਨੀਵਰਸਟੀ ਪੱਧਰ ਤੇ ਲੋੜੀਦੀਆਂ ਤਕਨੀਕੀ ਪੁਸਤਕਾਂ ਦੇ ਚੌਥੀ ਪੰਜ-ਸਾਲਾ ਯੋਜਨਾ ਦੇ ਦੌਰਾਨ, ਪੰਜਾਬੀ ਵਿੱਚ ਅਨੁਵਾਦ ਤੇ ਇਕ ਕਰੋੜ ਰੁਪਿਆ ਖ਼ਰਚ ਕਰਨ ਦੀ ਤਜਵੀਜ਼ ਹੈ।

ਕੇਂਦਰੀ ਸਰਕਾਰ ਅਤੇ ਹੋਰ ਹਿੰਦੀ ਬੋਲਦੇ ਰਾਜਾਂ ਨਾਲ ਚਿੱਠੀ - ਪੱਤਰ ਕਰਨ ਲਈ ਪੰਜਾਬ ਸਿਵਲ ਸਕੱਤਰੇਤ ਵਿੱਚ ਇਕ ਹਿੰਦੀ ਸੈੱਲ ਕਾਇਮ ਕੀਤਾ ਗਿਆ ਹੈ। ਇਸ ਤਰ੍ਹਾਂ

ਹਿੰਦੀ ਅੰਗ੍ਰੇਜ਼ੀ ਦੀ ਥਾਂ ਲੈਂਦੀ ਹੋਈ ਰਾਸ਼ਟਰੀ ਲਿੰਕ ਭਾਸ਼ਾ ਦਾ ਕੰਮ ਕਰੇਗੀ। ਇਸ ਤੋਂ ਇਲਾਵਾ ਹਿੰਦੀ ਭਾਸ਼ਾ ਦੇ ਵਿਕਾਸ ਅਤੇ ਵਾਧੇ ਲਈ ਭਾਸ਼ਾ ਵਿਭਾਗ, ਪਟਿਆਲਾ ਵਿਖੇ ਇਕ ਵਿਕਾਸ ਭਾਗ ਬਣਾਇਆ ਗਿਆ ਹੈ।

20. ਰਾਜ–ਸਰਕਾਰ ਨੇ ਰਾਸ਼ਟਰੀਕ੍ਰਿਤ ਪਾਠ–ਪੁਸਤਕਾਂ ਦੀ ਛਪਾਈ ਦਾ ਕੰਮ ਯੂਨੀਅਨ ਟੈਰੀਟਰੀ, ਚੰਡੀਗੜ੍ਹ ਤੋਂ ਲੈ ਲਿਆ ਹੈ। ਪਟਿਆਲੇ ਵਿਖੇ ਬਣੀ ਨਵੀਂ ਸਰਕਾਰੀ ਪ੍ਰੈਸ ਚਾਲੂ ਕਰ ਦਿੱਤੀ ਗਈ ਹੈ, ਜਿਸ ਵਿੱਚ 32 ਲੱਖ ਰੁਪਏ ਦੀ ਮਸ਼ੀਨਰੀ ਲਾਈ ਗਈ ਹੈ।

21. ਪੰਜਾਬ ਵਿੱਚ ਪੈਦਾਇਸ਼ਾਂ ਅਤੇ ਮੌਤਾਂ ਦਾ ਦਰ ਦੇਸ਼ ਭਰ ਵਿੱਚ ਸਭ ਤੋਂ ਘੱਟ ਹੈ। ਆਮ ਲੋਕਾਂ ਨੂੰ ਡਾਕਟਰੀ ਸਹੂਲਤਾਂ ਪਹੁੰਚਾਉਣ ਅਤੇ ਸਿਹਤ ਬਾਰੇ ਅਗਵਾਈ ਦੇਣ ਸਬੰਧੀ ਰਾਜ ਦੁਆਰਾ ਕੀਤੇ ਗਏ ਯਤਨਾਂ ਦੀ ਇਸ ਤੋਂ ਵੱਧ ਕੀ ਸ਼ਲਾਘਾ ਹੋ ਸਕਦੀ ਹੈ।

22. ਉਸ ਰੋਡ ਟ੍ਰਾਂਸਪੋਰਟ ਦੇ ਜਿਸ ਦਾ ਰਾਸ਼ਟਰੀਕਰਣ ਹੋ ਚੁਕਿਆ ਹੈ, ਕੰਮ ਨੂੰ ਬਿਹਤਰ ਬਣਾਉਣ ਦੇ ਖਿਆਲ ਨਾਲ ਟ੍ਰਾਂਸਪੋਰਟ ਵਿਭਾਗ ਦੇ ਦੋ ਵਿੰਗ ਬਣਾ ਦਿੱਤੇ ਗਏ ਹਨ-ਇਕ ਵਪਾਰਕ ਵਿੰਗ ਅਤੇ ਦੂਜਾ ਗ਼ੈਰ–ਵਪਾਰਕ ਵਿੰਗ। ਇਸ ਲਈ ਸਟੇਟ ਟ੍ਰਾਂਸਪੋਰਟ ਦੇ ਮੁਕਾਬਲੇ ਪ੍ਰਾਈਵੇਟ ਟ੍ਰਾਂਸਪੋਰਟ–ਮਾਲਕਾਂ ਨਾਲ ਪੂਰਾ ਪੂਰਾ ਇਨਸਾਫ ਹੋਣ ਦਾ ਵਿਸ਼ਵਾਸ ਪੈਦਾ ਹੋ ਜਾਵੇਗਾ ਸਰਕਾਰ ਇਸ ਪਾਲਸੀ ਤੇ ਅਮਲ ਕਰ ਰਹੀ ਹੈ ਕਿ ਸਮੁੱਚੀ ਰੋਡ ਟ੍ਰਾਂਸਪੋਰਟ ਦਾ ਦਰਜਾ ਬਦਰਜਾ ਰਾਸ਼ਟਰੀਕਰਣ ਕੀਤਾ ਜਾਵੇ। ਇਸੇ ਅਨੁਸਾਰ ਪੰਜਾਬ ਰੋਡਵੇਜ਼ 16,000 ਮੀਲ ਲੰਬੀਆਂ ਸੜਕਾਂ ਤੇ ਤੁਰਤ ਹੀ ਆਪਣੀ ਟ੍ਰਾਂਸਪੋਰਟ ਚਾਲੂ ਕਰ ਦੇਵੇਗੀ। ਇਸ ਸਾਲ ਸਟੇਟ ਟ੍ਰਾਂਸਪੋਰਟ ਦੀ ਮੀਲਾਂ ਅਨੁਸਾਰ ਮੌਜੂਦਾ ਹਿੱਸਾ 50 ਫ਼ੀ ਸਦੀ ਤੋਂ ਵਧ ਕੇ 60 ਫ਼ੀ ਸਦੀ ਹੋ ਜਾਵੇਗਾ। ਇਸ ਤਰ੍ਹਾਂ ਅਗਲੇ ਛੇ ਸਾਲਾਂ ਦੇ ਦੌਰਾਨ ਵਧੇ ਟ੍ਰੈਫਿਕ ਵਿੱਚ ਵੀ ਸਟੇਟ–ਟ੍ਰਾਂਸਪੋਰਟ ਦਾ ਹਿੱਸਾ 60 ਫ਼ੀ ਸਦੀ ਹੀ ਰਹੇਗਾ। ਸਤ ਸਾਲਾਂ ਬਾਅਦ ਸਟੇਟ ਟ੍ਰਾਂਸਪੋਰਟ ਹਰ ਸਾਲ ਪ੍ਰਾਈਵੇਟ ਸੈਕਟਰ ਦਾ 1/3 ਹਿੱਸਾ ਆਪਣੇ ਅਧੀਨ ਲੈ ਲਵੇਗੀ, ਜਿਸ ਨਾਲ ਦਸ ਸਾਲਾਂ ਤਕ ਰਾਸ਼ਟਰੀਕਰਣ ਮੁਕੰਮਲ ਕਰਨ ਦਾ ਟੀਚਾ ਪੂਰਾ ਹੋ ਜਾਵੇਗਾ।

ਵਧੀ ਰੋਡ ਟ੍ਰੈਫਿਕ ਨੂੰ ਲੋੜੀਂਦੀਆਂ ਸਹੂਲਤਾਂ ਮੁਹੱਈਆ ਕਰਨ ਲਈ ਹੁਸ਼ਿਆਰਪੁਰ ਅਤੇ ਲੁਧਿਆਣਾ ਵਿਖੇ ਦੋ ਡੀਪੂ ਖੋਲ੍ਹੇ ਗਏ ਹਨ ਅਤੇ ਆਸ ਹੈ ਕਿ ਇਕ ਸਬ-ਡੀਪੂ ਛੇਤੀ ਹੀ ਬਟਾਲਾ ਵਿਖੇ ਵੀ ਕੰਮ ਕਰਨਾ ਸ਼ੁਰੂ ਕਰ ਦੇਵੇਗਾ। ਸਰਕਾਰ ਨੇ ਇਹ ਵੀ ਫ਼ੈਸਲਾ ਕੀਤਾ ਹੈ ਕਿ ਪਟਿਆਲਾ ਅਤੇ ਜਲੰਧਰ ਦੀਆਂ ਰਿਜਨਲ ਟ੍ਰਾਂਸਪੋਰਟ ਅਥਾਰਟੀਆਂ ਦੀ ਥਾਂ ਜ਼ਿਲ੍ਹਾ ਪੱਧਰ ਦੀਆਂ ਏਜੰਸੀਆਂ ਬਣਾ ਦਿੱਤੀਆਂ ਜਾਣ, ਜਿਨ੍ਹਾਂ ਦੇ ਚੇਅਰਮੈਨ ਡਿਪਟੀ ਕਮਿਸ਼ਨਰ ਹੋਣ।

23. ਮਕਾਨ-ਉਸਾਰੀ ਦੀ ਗੰਭੀਰ ਸਮਸਿਆ ਵੱਲ ਮੇਰੀ ਸਰਕਾਰ ਪੂਰਾ ਧਿਆਨ ਦੇਂਦੀ ਰਹੀ ਹੈ। ਹਰ ਜ਼ਿਲ੍ਹੇ ਵਿਚ ਕ੍ਰੈਸ਼ ਹਾਊਸਿੰਗ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ ਜਿਸ ਲਈ ਚਾਲੂ ਸਾਲ ਦੇ ਦੌਰਾਨ 50 ਲੱਖ ਰੁਪਏ ਦੀ ਰਕਮ ਰਖੀ ਗਈ ਹੈ ਅਤੇ ਅਗਲੇ ਤਿੰਨਾਂ ਸਾਲਾਂ ਦੇ ਦੌਰਾਨ ਵੀ ਹਰ ਸਾਲ ਇੰਨੀ ਰਕਮ ਹੀ ਰਖੀ ਜਾਵੇਗੀ। ਦਿਹਾਤੀ ਇਲਾਕਿਆਂ ਵਿੱਚ ਸਰਕਾਰੀ ਕਰਮਚਾਰੀਆਂ ਲਈ ਰਿਹਾਇਸ਼ੀ ਮਕਾਨ ਬਣਾਉਣ ਦੀ ਵੀ ਤਜ਼ਵੀਜ਼ ਹੈ, ਜਿਸ ਲਈ ਸਾਲ 1970—71 ਦੀ

ਯੋਜਨਾ ਵਿੱਚ 75 ਲੱਖ ਰੁਪਏ ਰਖੇ ਜਾ ਰਹੇ ਹਨ। ਇਸ ਤਰ੍ਹਾਂ ਚਾਰ ਸਾਲਾਂ ਦੇ ਦੌਰਾਨ ਇਸ ਪ੍ਰੋਗਰਾਮ ਤੇ 3 ਕਰੋੜ ਰੁਪਏ ਖਰਚ ਕੀਤੇ ਜਾਣਗੇ। ਇਹ ਉਸਾਰੀ ਦਿਹਾਤੀ ਇਲਾਕਿਆਂ ਵਿੱਚ ਆਧੁਨਿਕ ਅਤੇ ਸਿਹਤ ਦੇ ਪੱਖੋਂ ਵਧੀਆ ਮਕਾਨ ਉਸਾਰੀ ਲਈ ਕੇਂਦਰੀ ਧੁਰੇ ਦਾ ਕੰਮ ਦੇਵੇਗੀ। ਮੋਹਾਲੀ, ਰਾਜਪੁਰਾ, ਝੰਡਾਰੀ ਕਲਾਂ ਅਤੇ ਪਟਿਆਲਾ ਵਿਖੇ ਅਰਬਨ ਐਸਟੇਟਸ ਬਣਾਉਣ ਲਈ ਵੀ ਕਾਰਵਾਈ ਕੀਤੀ ਜਾ ਰਹੀ ਹੈ।

ਅਨੰਦਪੁਰ ਸਾਹਿਬ ਦੇ ਵਿਕਾਸ ਲਈ ਇਕ ਸੰਗਠਿਤ ਯੋਜਨਾ ਤਿਆਰ ਕੀਤੀ ਗਈ ਹੈ। ਹੋਰਨਾਂ ਧਾਰਮਕ ਸਥਾਨਾਂ, ਜਿਹਾ ਕਿ, ਰਾਮ ਤੀਰਥ, ਸੁਲਤਾਨਪੁਰ ਲੋਧੀ ਅਤੇ ਡੇਰਾ ਬਾਬਾ ਨਾਨਕ ਦੇ ਵਿਕਾਸ ਲਈ ਵੀ ਇਸੇ ਤਰ੍ਹਾਂ ਦੀਆਂ ਯੋਜਨਾਵਾਂ ਤਿਆਰ ਕੀਤੀਆਂ ਜਾ ਰਹੀਆਂ ਹਨ।

ਸਰਕਾਰ, ਰਾਜ ਵਿਚ ਮਕਾਨ-ਉਸਾਰੀ ਦੇ ਕੰਮ ਵਿੱਚ ਤਾਲ-ਮੇਲ ਪੈਦਾ ਕਰਨ ਅਤੇ ਵਿਕਾਸ ਨੂੰ ਉਤਸਾਹ ਦੇਣ ਲਈ ਇਕ ਮਕਾਨ-ਉਸਾਰੀ ਬੋਰਡ ਬਣਾਉਣ ਸਬੰਧੀ ਵੀ ਵਿਚਾਰ ਕਰ ਰਹੀ ਹੈ।

24. ਸਰਕਾਰ ਹਰੀਜਨ ਭਲਾਈ ਦੀਆਂ ਸਕੀਮਾਂ ਨੂੰ ਵੀ ਵੱਧ ਤੋਂ ਵੱਧ ਅਹਿਮੀਅਤ ਦੇਂਦੀ ਰਹੀ ਹੈ। ਦਿਹਾਤੀ ਇਲਾਕਿਆਂ ਵਿੱਚ ਧਰਮਸ਼ਾਲਾਵਾਂ ਅਤੇ ਚੌਪਾਲਾਂ ਬਣਾਉਣ ਲਈ ਇਕ ਵਿਸ਼ੇਸ਼ ਪ੍ਰੋਗਰਾਮ ਚਲਾਇਆ ਗਿਆ ਹੈ ਅਤੇ ਚਾਲੂ ਸਾਲ ਦੇ ਦੌਰਾਨ ਉਸ ਤੇ 25 ਲੱਖ ਰੁਪਏ ਖਰਚ ਕੀਤੇ ਜਾਣਗੇ। ਹਰੀਜਨ ਭਲਾਈ ਸਕੀਮਾਂ ਨੂੰ ਅਮਲੀ ਰੂਪ ਦੇਣ ਅਤੇ ਨਿਸਚਿਤ ਕੋਟੇ ਅਨੁਸਾਰ ਵੱਖ ਵੱਖ ਸੇਵਾਵਾਂ ਲਈ ਰਾਖਵੀਆਂ ਰਖੀਆਂ ਆਸਾਮੀਆਂ ਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਉਮੀਦਵਾਰਾਂ ਦੀ ਭਰਤੀ ਸਬੰਧੀ ਪੜਤਾਲ ਕਰਨ ਲਈ ਇਕ ਉਚ-ਅਧਿਕਾਰ-ਪ੍ਰਾਪਤ-ਸਲਾਹਕਾਰ ਕਮੇਟੀ ਬਣਾਈ ਗਈ ਹੈ, ਜਿਸ ਦੇ ਚੇਅਰਮੈਨ ਮੁਖ ਮੰਤਰੀ ਹੋਣਗੇ ਅਤੇ ਜਿਸ ਵਿੱਚ ਵਿਧਾਨ ਸਭਾ ਦੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਪੰਜ ਪ੍ਰਤਿਨਿਧ ਐਮ. ਐਲ. ਏ. ਸ਼ਾਮਲ ਹੋਣਗੇ।

ਵਧੇਰੇ ਵਿਦਿਅਕ ਸਹੂਲਤਾਂ ਦੇਣ ਦੇ ਮੰਤਵ ਨੂੰ ਮੁਖ ਰਖਦਿਆਂ, ਇਨ੍ਹਾਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਹੱਕਦਾਰ ਬਣਾਉਣ ਲਈ, ਉਨ੍ਹਾਂ ਦੇ ਮਾਪਿਆਂ ਦੀ ਆਮਦਨ ਦੀ ਹੱਦ ਨੂੰ 1,800 ਰੁਪਏ ਸਲਾਨਾ ਤੋਂ ਵਧਾ ਕੇ 3,600 ਰੁਪਏ ਸਾਲਾਨਾ ਕਰ ਦਿੱਤਾ ਗਿਆ ਹੈ। ਸਰਕਾਰ ਇਕ ਭਲਾਈ ਵਿਕਾਸ ਵਿੱਤ ਕਾਰਪੋਰੇਸ਼ਨ ਬਣਾਉਣ ਸਬੰਧੀ ਵੀ ਵਿਚਾਰ ਕਰ ਰਹੀ ਹੈ, ਜਿਹੜੀ ਕਿ ਪ੍ਰਾਪਤ ਫੰਡਾਂ ਵਿਚੋਂ ਹਰੀਜਨਾਂ ਨੂੰ ਉਦਯੋਗਕ ਕਰਜ਼ੇ ਦੇਵੇਗੀ ਅਤੇ ਇਨ੍ਹਾਂ ਸ਼੍ਰੇਣੀਆਂ ਨੂੰ ਅਲਾਟ ਕੀਤੀ ਗਈ ਜ਼ਮੀਨ ਦਾ ਵੀ ਵਿਕਾਸ ਕਰੇਗੀ।

25. ਭਾਰਤ ਸਰਕਾਰ ਤੋਂ ਪੈਕੇਜ ਡੀਲ ਅਧੀਨ ਖੀਰੀਦੀ ਫ਼ਾਲਤੂ ਦਿਹਾਤੀ ਨਿਕਾਸੀ ਜ਼ਮੀਨ ਦੇ ਨਿਪਟਾਰੇ ਸਬੰਧੀ ਮੌਜੂਦਾ ਪਾਲਸੀ ਦੀ ਹਰ ਪੱਖੋਂ ਨਜ਼ਰਸਾਨੀ ਕਰਨ ਲਈ ਅਤੇ ਲੋੜੀਂਦੀ ਅਦਲਾ-ਬਦਲੀ ਸਬੰਧੀ ਸੁਝਾ ਦੇਣ ਲਈ ਕੈਬਨਿਟ ਦੀ ਇਕ ਕਮੇਟੀ ਬਣਾਈ ਗਈ ਹੈ। ਇਹ ਵੀ ਫ਼ੈਸਲਾ ਕੀਤਾ ਗਿਆ ਹੈ ਕਿ ਕੇਂਦਰੀ ਬੀਜ ਫ਼ਾਰਮ ਦੀ ਜ਼ਮੀਨ ਦੇ ਨਜਾਇਜ਼ ਕਾਬਜ਼ਾਂ ਨੂੰ,

ਜਿਹੜੇ ਕਿ ਹਾੜ੍ਹੀ, 1969 ਤਕ ਉਸ ਜ਼ਮੀਨ ਤੇ ਕਾਬਜ਼ ਸਨ, ਇਕ ਵੱਖਰੇ ਬਲਾਕ ਵਿੱਚ ਪ੍ਰਤੀ ਪਰਵਾਰ ਪੰਜ ਏਕੜ ਜ਼ਮੀਨ ਅਲਾਟ ਕੀਤੀ ਜਾਵੇਗੀ, ਜਿਸ ਵਿੱਚ ਉਨ੍ਹਾਂ ਦੀ ਆਪਣੀ ਮਲਕੀਅਤ ਵੀ ਸ਼ਾਮਲ ਹੋਵੇਗੀ।

26. ਭਾਰਤੀ ਸੈਨਾ ਦੇ ਰੀਲੀਜ਼ ਕੀਤੇ ਕਰਮਚਾਰੀਆਂ ਲਈ ਹੋਰਨਾਂ ਸੇਵਾਵਾਂ ਵਿੱਚ ਪਹਿਲਾਂ ਰੀਜ਼ਰਵ ਕੀਤੀਆਂ ਸੇਵਾਵਾਂ ਤੋਂ ਇਲਾਵਾ ਪੰਜਾਬ ਸਿਵਲ ਸੇਵਾ ਦੀਆਂ ਕਾਰਜਕਾਰੀ ਅਤੇ ਜੁਡੀਸ਼ਲ ਬ੍ਰਾਂਚਾਂ ਵਿੱਚ 20 ਫ਼ੀ ਸਦੀ ਆਸਾਮੀਆਂ ਰਾਖਵੀਆਂ ਕਰਨ ਦਾ ਫੈਸਲਾ ਕੀਤਾ ਗਿਆ ਹੈ। ਇਹ ਵੀ ਫੈਸਲਾ ਕੀਤਾ ਗਿਆ ਹੈ ਕਿ ਜੇਕਰ ਸੰਕਟਕਾਲੀ ਸਮੇਂ ਦੇ ਦੌਰਾਨ ਸੈਨਾ ਵਿੱਚ ਭਰਤੀ ਹੋਏ ਰੀਲੀਜ਼ ਕੀਤੇ ਸਾਬਕਾ ਸੈਨਿਕ ਕਰਮਚਾਰੀਆਂ ਨੂੰ ਉਨ੍ਹਾਂ ਦੇ ਸੈਨਾ ਵਿੱਚ ਭਰਤੀ ਹੋਣ ਦੀ ਮਿਤੀ ਨੂੰ ਨਜ਼ਰ-ਅੰਦਾਜ਼ ਕਰਦੇ ਹੋਏ, ਰਖ ਲਿਆ ਜਾਵੇ।

ਨਾਕਾਰਾ ਹੋਏ ਸੈਨਿਕਾਂ ਅਤੇ ਸੰਕਟਕਾਲ ਦੇ ਦੌਰਾਨ ਸ਼ਹੀਦ ਹੋਏ ਜਵਾਨਾਂ ਦੀਆਂ ਵਿਧਵਾ ਇਸਤਰੀਆਂ ਨੂੰ 10 ਏਕੜ ਜ਼ਮੀਨ ਅਲਾਟ ਕਰਨ ਦੀ ਪਹਿਲੀ ਰਿਆਇਤ, ਜਿਸ ਵਿੱਚ ਉਨ੍ਹਾਂ ਦੀ ਆਪਣੀ ਮਲਕੀਅਤ, ਜੇ ਕੋਈ ਹੋਵੇ, ਵੀ ਸ਼ਾਮਲ ਹੈ, ਅਣਵਿਆਹੇ ਜਵਾਨਾਂ ਦੇ ਮਾਪਿਆਂ ਅਤੇ ਲੜਾਈ ਵਿਚ ਸ਼ਹੀਦ ਹੋਏ ਸਿਪਾਹੀਆਂ ਦੇ ਆਸ਼ਰਿਤ ਬੱਚਿਆਂ ਨੂੰ ਵੀ ਦੇ ਦਿੱਤੀ ਗਈ ਹੈ।

27. 1965 ਦੀ ਭਾਰਤ-ਪਾਕ ਲੜਾਈ ਦੇ ਦੌਰਾਨ ਖੇਮਕਰਣ, ਫਾਜ਼ਿਲਕਾ ਅਤੇ ਦੂਜੇ ਸਰਹੱਦੀ ਇਲਾਕਿਆਂ ਵਿਚੋਂ ਉਜੜੇ ਵਿਅਕਤੀਆਂ ਨੂੰ ਮੁੜ ਵਸਾਉਣ ਦਾ ਪ੍ਰਾਜੈਕਟ 510 ਲੱਖ ਰੁਪਏ ਦੇ ਖਰਚ ਨਾਲ ਲਗਭਗ ਮੁਕੰਮਲ ਹੋ ਗਿਆ ਹੈ। ਖੇਮਕਰਣ ਵਿਖੇ ਸਰਕਾਰੀ ਇਮਾਰਤਾਂ ਦੀ ਉਸਾਰੀ ਮੁਕੰਮਲ ਕਰ ਲਈ ਗਈ ਹੈ ਜਿਸ ਤੇ ਕਿ 19.18 ਲੱਖ ਰੁਪਏ ਖਰਚ ਆਏ ਹਨ। 24 ਸਕੂਲਾਂ ਦੀਆਂ ਇਮਾਰਤਾਂ ਦੀ ਮੁੜ ਉਸਾਰੀ ਲਈ 4.89 ਲੱਖ ਰੁਪਏ ਅਤੇ 15 ਪਿੰਡਾਂ ਅਤੇ ਖੇਮਕਰਣ ਵਿੱਚ ਧਾਰਮਕ ਅਸਥਾਨਾਂ ਲਈ 1.69 ਲੱਖ ਰੁਪਏ ਰੀਆਂ ਗ੍ਰਾਂਟਾਂ ਅਤੇ ਫ਼ਸਲਾਂ ਅਤੇ ਬਗੀਚਿਆਂ ਨੂੰ ਹੋਏ ਨੁਕਸਾਨ ਦੇ ਮੁਆਵਜ਼ੇ ਦੇ ਤੌਰ ਤੇ 4.10 ਲੱਖ ਰੁਪਏ ਦੀਆਂ ਐਕਸ ਗ੍ਰੇਸ਼ੀਆ ਗ੍ਰਾਂਟਾਂ ਵੰਡੀਆਂ ਗਈਆਂ ਹਨ।

ਕੈਬਨਿਟ ਦੀ ਐਡ-ਹਾਕ ਸਬ-ਕਮੇਟੀ ਦੀਆਂ ਸਰਹੱਦੀ ਇਲਾਕਿਆਂ ਦੇ ਲੋਕਾਂ ਦੀ ਭਲਾਈ ਸਬੰਧੀ ਸਿਫ਼ਾਰਸ਼ਾਂ ਨੂੰ ਅਮਲੀ ਰੂਪ ਦਿੱਤਾ ਜਾ ਰਿਹਾ ਹੈ। ਇਕ ਡਿਗਰੀ ਕਾਲਜ ਪੱਟੀ ਵਿਖੇ ਖੋਲ੍ਹਿਆ ਗਿਆ ਹੈ। ਸਰਕਾਰੀ ਖਰਚ ਤੇ 4 ਹਾਈ ਸਕੂਲਾਂ ਦੀਆਂ ਇਮਾਰਤਾਂ ਬਣਾਈਆਂ ਜਾਣਗੀਆਂ ਅਤੇ 8 ਦਿਹਾਤੀ ਡਿਸਪੈਂਸਰੀਆਂ ਨੂੰ ਮੋਬਾਈਲ ਡਿਸਪੈਂਸਰੀਆਂ ਵਿੱਚ ਬਦਲ ਦਿੱਤਾ ਜਾਵੇਗਾ। ਮੈਡੀਕਲ ਅਤੇ ਤਕਨੀਕੀ ਸੰਸਥਾਵਾਂ ਵਿੱਚ 5 ਫ਼ੀਸਦੀ ਸੀਟਾਂ ਸਰਹੱਦੀ ਇਲਾਕਿਆਂ ਦੇ ਵਿਦਿਆਰਥੀਆਂ ਲਈ ਰਾਖਵੀਆਂ ਕੀਤੀਆਂ ਗਈਆਂ ਹਨ। ਨਾਮ-ਮਾਤਰ ਵਿਆਜ ਤੇ ਕਰਜ਼ੇ ਦੇ ਕੇ ਉਦਯੋਗਾਂ ਨੂੰ ਉਤਸ਼ਾਹ ਦਿੱਤਾ ਜਾ ਰਿਹਾ ਹੈ ਅਤੇ ਨਵੇਂ ਅਤੇ ਵਿਕਸਤ ਹੋ ਰਹੇ ਯੂਨਿਟਾਂ ਨੂੰ ਬਿਜਲੀ-ਡਿਊਟੀ ਦੀ ਰਕਮ ਸਹਾਇਤਾ- ਗ੍ਰਾਂਟਾਂ ਵਜੋਂ ਵਾਪਸ ਕੀਤੀ ਜਾ ਰਹੀ ਹੈ ਮਕਾਨ-ਉਸਾਰੀ ਲਈ ਵੀ ਕਰਜ਼ੇ ਦਿੱਤੇ ਜਾ ਰਹੇ ਹਨ ਅਤੇ ਇਕ ਦਰਜੇਵਾਰ ਪ੍ਰੋਗਰਾਮ ਅਨੁਸਾਰ ਭੋਂ-ਮਾਮਲੇ ਦੀ ਮੁਆਫੀ ਦੇ ਸਵਾਲ ਤੇ ਵੀ ਵਿਚਾਰ ਕੀਤਾ ਜਾ ਰਿਹਾ ਹੈ।

28. ਮੇਰੀ ਸਰਕਾਰ, ਮਜ਼ਦੂਰ ਤਬਕੇ ਦੀਆਂ ਕੰਮ ਦੀਆਂ ਵਿਵਸਥਾਵਾਂ ਨੂੰ ਬਿਹਤਰ ਕਰਨ ਅਤੇ ਉਨ੍ਹਾਂ ਦੀ ਸਮਾਜਕ ਪੱਧਰ ਤੇ ਹਾਲਤ ਨੂੰ ਚੰਗੇਰਾ ਬਣਾਉਣ ਦੇ ਪ੍ਰੋਗਰਾਮ ਵੱਲ ਪੂਰਾ ਧਿਆਨ ਦੇਂਦੀ ਰਹੀ ਹੈ। ਉਜਰਤ-ਢਾਂਚੇ ਵਿੱਚ ਸੋਧ ਕਰ ਦਿੱਤੀ ਗਈ ਹੈ ਅਤੇ ਨਿਰਬਾਹ-ਖਰਚ ਨੂੰ ਮੁਖ ਰਖਦਿਆਂ ਲਗ ਭਗ ਸਾਰੇ ਕੰਮਾਂ ਲਈ ਮਿਨੀਮਮ ਵੇਜਿਜ਼ ਐਕਟ ਅਧੀਨ ਘੱਟੋ ਘੱਟ ਉਜਰਤ ਨਿਸਚਿਤ ਕਰ ਦਿੱਤੀ ਗਈ ਹੈ। ਕਿਰਤੀਆਂ ਅਤੇ ਮਾਲਕਾਂ ਦੇ ਸਬੰਧਾਂ ਨੂੰ ਬਿਹਤਰ ਬਣਾਉਣ ਵਾਸਤੇ ਕਿਰਤ ਨਾਲ ਸਬੰਧਤ ਕਾਨੂੰਨਾਂ ਦੀ ਨਜ਼ਰਸਾਨੀ ਲਈ ਇਕ ਕਮੇਟੀ ਬਣਾ ਦਿੱਤੀ ਗਈ ਹੈ। ਰੋਪੜ, ਮੋਗਾ ਅਤੇ ਪਠਾਨਕੋਟ ਵਿਖੇ ਵੋਕੇਸ਼ਨਲ ਗਾਈਡੈਂਸ ਯੂਨਿਟ ਕਾਇਮ ਕਰ ਦਿੱਤੇ ਗਏ ਹਨ। ਸਮਾਣਾ ਵਿਖੇ ਇਕ ਉਪ—ਰੋਜ਼ਗਾਰ ਦਫ਼ਤਰ ਵੀ ਖੋਲ੍ਹ ਦਿੱਤਾ ਗਿਆ ਹੈ।

29. ਸਾਲ 1969 ਦੇ ਦੌਰਾਨ ਕੇਂਦਰ ਵੱਲੋਂ ਉਨ੍ਹਾਂ ਸਮੱਸਿਆਵਾਂ ਬਾਰੇ, ਜਿਨ੍ਹਾਂ ਨਾਲ ਪੰਜਾਬ ਦੀਆਂ ਡੂੰਘੀਆਂ ਭਾਵਨਾਵਾਂ ਜੁੜੀਆਂ ਹਨ, ਫ਼ੈਸਲਾ ਨਾ ਦੇਣ ਕਾਰਣ ਰਾਜ ਨੂੰ ਬਹੁਤ ਤਨਾਉ ਅਤੇ ਕਠਨਾਈਆਂ ਭਰੇ ਹਾਲਾਤ ਦਾ ਸਾਹਮਣਾ ਕਰਨਾ ਪਿਆ ਹੈ। ਮੈਨੂੰ ਖੁਸ਼ੀ ਹੈ ਕਿ ਮੇਰੀ ਸਰਕਾਰ ਨੇ ਹਰ ਸਥਿਤੀ ਨੂੰ ਬੜੇ ਠਰ੍ਹਮੇ, ਸੂਝ ਤੇ ਸਿਆਣਪ ਨਾਲ ਨਜਿਠਿਆ ਹੈ ਅਤੇ ਲੋਕਾਂ ਦੇ ਜਜ਼ਬਿਆਂ ਨੂੰ ਭੜਕਣ ਨਹੀਂ ਦਿੱਤਾ।

ਪੰਜਾਬੀਆਂ ਦੀ ਰਵਾਇਤ ਹੈ ਕਿ ਉਹ ਧਾਰਮਕ ਅਸਥਾਨਾਂ ਲਈ ਬੜੀ ਸ਼ਰਧਾ ਰਖਦੇ ਹਨ ਅਤੇ ਵਿਧਾਨ ਮੰਡਲ ਤੋਂ ਵੱਧ ਪਵਿੱਤਰ ਹੋਰ ਕਿਹੜਾ ਸਥਾਨ ਹੋ ਸਕਦਾ ਹੈ ਜਿੱਥੇ ਕਿ ਲੋਕਾਂ ਦੇ ਭਵਿਖ ਨੂੰ ਢਾਲਿਆ ਜਾਂਦਾ ਹੈ। ਮੈਨੂੰ ਪੂਰਨ ਆਸ ਹੈ ਕਿ ਆਪ ਜੀ ਆਪਣੇ ਵਿਚਾਰ-ਵਟਾਂਦਰੇ ਦੇ ਦੌਰਾਨ ਉਸ ਵਿਸ਼ਵਾਸ ਅਤੇ ਜ਼ਿੰਮੇਵਾਰੀ ਨੂੰ ਹਰ ਸਮੇਂ ਆਪਣੇ ਧਿਆਨ ਵਿਚ ਰਖੋਗੇ, ਜਿਹੜੀ ਆਪ ਜੀ ਨੂੰ ਚੁਣਨ ਵਾਲਿਆਂ ਨੇ ਸੌਂਪੀ ਹੈ ਅਤੇ ਆਪ ਜੀ ਦੇ ਸੂਝ ਭਰੇ ਫ਼ੈਸਲੇ ਰਾਜ ਅਤੇ ਇਸ ਦੇ ਬਲਵਾਨ ਲੋਕਾਂ ਦੇ ਅੱਗੇ ਨਾਲੋਂ ਵਧੇਰੇ ਤੇਜ਼ੀ ਅਤੇ ਮੇਲ ਮਿਲਾਪ ਨਾਲ ਅਗਾਂਹ ਵਧਣ ਵਿੱਚ ਸਹਾਇਕ ਹੋਣਗੇ।

ਮੈਂ ਨਵੇਂ ਸਾਲ ਵਿੱਚ ਆਪ ਸਾਰਿਆਂ ਦੀ, ਰਾਜ ਅਤੇ ਇਸ ਦੇ ਲੋਕਾਂ ਦੀ ਖੁਸ਼ਹਾਲੀ ਅਤੇ ਉਨੱਤੀ ਲਈ ਸ਼ੁਭ ਕਾਮਨਾ ਕਰਦਾ ਹਾਂ।

ਜੈ ਹਿੰਦ।

**Mr. Speaker :** Now the Secretary will make an announcement.

---

## ANNOUNCEMENT BY THE SECRETARY

**ਸ੍ਰੀ ਸਕੱਤਰ :** ਮੈਂ ਉਨ੍ਹਾਂ ਬਿਲਾਂ ਦਾ ਵੇਰਵਾ—ਪੱਤਰ, ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਪਤਝੜ ਸਮਾਗਮ 1969 ਦੇ ਦੌਰਾਨ ਪਾਸ ਕੀਤੇ ਗਏ ਸਨ, ਅਤੇ ਜਿਨ੍ਹਾਂ ਬਾਰੇ ਰਾਸ਼ਟਰਪਤੀ/ਰਾਜਪਾਲ ਦੁਆਰਾ ਸੰਮਤੀ ਦਿਤੀ ਗਈ ਹੈ ਸਦਨ ਦੀ ਮੇਜ਼ ਤੇ ਰਖਦਾ ਹਾਂ।

**Statement**

1. The Punjab Co-operative Societies (Amendment) Bill 1969.

[Secretary]

2. The Punjab Aided Schools (Security of Service) Bill, 1969.
3. The Punjabi University (Amendment) Bill, 1969.
4. The Punjab Agriculture Produce Markets (Amendment) Bill, 1969.
5. The Punjab School Education Board, Bill, 1969.
6. The Punjab Passenger and Goods Taxation (Amendment) Bill, 1969.
7. The Punjab Motor Spirit (Taxation on Sales) Amendment Bill, 1969.
8. The Guru Nanak University, Amritsar, Bill, 1969.
9. The Punjab Tenancy (Amendment) Bill, 1969.
10. The Punjab Cinemas (Regulation) Amendment Bill, 1969.
11. The Punjab Instruments (Control of Noises) Amendment Bill, 1969.
12. The Punjab Dramatic Performances (Amendment) Bill, 1969.
13. The Good Conduct Prisoners, Probational Release (Amendment) Bill, 1969.
14. The Punjab Security of Land Tenures (Amendment) Bill, 1969.
15. The Pepsu Tenancy and Agricultural Land (Amendment) Bill, 1969.

---

## CALL ATTENTION NOTICES (CONVERTED FROM ADJOURNMENT MOTION)

**चौधरी बलबीर सिंह** : सार्वजनिक हित के महत्वपूर्ण विषय के बारे में सरकार का ध्यान आकर्षित करता हूं कि इस विषय पर विचार किया जाए।

सेंटर की सरकार ने पंजाब सरकार की राय पूछे बिना सारे प्रदेश में बी. ऐस. एफ. और सी. आर. पी. भेज कर शांत वातावरण को अशांत करने का प्रयत्न किया है। यह एक सोची समझी चाल के अनुसार पंजाब में तनाव पैदा करना है और पंजाब सरकार की सत्ता पर भी हस्तक्षेप है।

सेंटर की सरकार ने बी. एस. एफ. और सी. आर. पी. भेज कर लोगों में खौफोहरास पैदा कर दिया है। संविधान के अनुसार राज्य सरकार से पूछे बिना वह यह कारवाई नहीं कर सकते। इस ने सारे राज्य में बेचैनी पैदा कर दी है। सरकार इस के बारे में बयान दे।

**ਸ਼੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਉਹ ਲੋਕ ਸਾਨੂੰ ਮਾਰਨ ਆਏ ਹਨ। (ਵਿਘਨ) ਚੀਫ ਮਨਿਸਟਰ ਸਾਹਿਬ, ਹੁਣੇ ਦੱਸ ਦੇਣ ਕਿ ਉਨ੍ਹਾਂ ਨੇ ਕੀ ਕਦਮ ਚੁਕੇ ਹਨ। ਇਸ ਦੇ ਵਿਚ ਡੀਲੇ ਦੀ ਕੀ ਲੋੜ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਗਰ ਮੈਂਬਰ ਸਾਹਿਬ ਨੇ ਪੜ੍ਹਿਆ ਹੋਵੇ ਮੈਂ ਕਲ੍ਹ ਹੀ ਇਕ ਸਟੇਟਮੈਂਟ ਇਸ਼ੂ ਕੀਤੀ ਹੈ। ਪੁਲੀਸ ਦੇ ਆਉਣ ਬਾਰੇ ਸਟੇਟ ਨੇ ਕੋਈ ਦਰਖਾਸਤ ਨਹੀਂ ਕੀਤੀ ਕਿ ਇਥੇ ਸਾਨੂੰ ਪੁਲਿਸ ਚਾਹੀਦੀ ਹੈ। ਸਾਡੀ ਪੰਜਾਬ ਗੌਰਮਿੰਟ ਲਾ ਐਂਡ ਆਰਡਰ ਰਖਣ ਵਾਸਤੇ ਅਲਾਈਵ ਹੈ ਔਰ ਲਾ ਐਂਡ ਆਰਡਰ ਨੂੰ ਕਾਇਮ ਰਖਿਆ ਜਾਵੇਗਾ। ਇਸ ਵੇਲੇ ਪੰਜਾਬ ਸਟੇਟ ਨੂੰ ਕਿਸੇ ਪੁਲਿਸ ਦੀ ਬਾਹਰੋਂ ਲੋੜ ਨਹੀਂ ਸਟੇਟ ਦੀ ਆਪਣੀ ਪੁਲੀਸ ਪ੍ਰਬੰਧ ਕਰੇਗੀ। ਮੈਂ ਕਲ ਹੀ ਇਸ ਬਾਰੇ ਵਿਚ ਸਟੇਟਮੈਂਟ ਇਸ਼ੂ ਕੀਤੀ ਹੈ, ਸ਼ਾਇਦ ਤੁਸੀਂ ਅਖਬਾਰਾਂ ਵਿਚ ਪੜ੍ਹੀ ਹੋਣੀ ਹੈ।

(ਇਸ ਸਮੇਂ ਹਾਊਸ ਵਿਚ ਬੜਾ ਰੌਲਾ ਪੈ ਗਿਆ ਅਤੇ ਕਈ ਮੈਂਬਰ ਸਾਹਿਬਾਨ ਇਸ ਵਕਤ ਖੜ੍ਹੇ ਹੋ ਗਏ ਅਤੇ ਕੁਝ ਸੁਣਾਈ ਨਹੀਂ ਸੀ ਦਿੰਦਾ)

**ਸ਼੍ਰੀ ਜੋਗਿੰਦਰ ਪਾਲ ਪਾਂਡੇ :** (ਸ਼ੋਰ) (ਵਿਘਨ) ਸਪੀਕਰ ਸਾਹਿਬ, ਮੰਤਰੀ ਸਾਹਿਬ ਕਈ ਗ਼ਲਤ ਬਿਆਨ ਦੇ ਦਿੰਦੇ ਹਨ, ਜਿਸ ਕਰਕੇ ਜਨਤਾ ਵਿਚ ਬੜੀ ਬੇਚੈਨੀ ਫੈਲੀ ਹੋਈ ਹੈ (ਵਿਘਨ) (ਸ਼ੋਰ) ਇਹ ਪੰਜਾਬ ਵਿਚ ਗੁੰਡਾ ਗਰਦੀ ਕਰਨਾ ਚਾਹੁੰਦੇ ਹਨ, ਜਿਹੜੀ ਅਸੀਂ ਨਹੀਂ ਹੋਣ ਦੇਣੀ।

(ਇਸ ਵਕਤ ਵੈਦ ਕਰਤਾਰ ਸਿੰਘ ਜੀ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋਏ ਅਤੇ ਸਪੀਕਰ ਸਾਹਿਬ ਨੇ ਉਨ੍ਹਾਂ ਨੂੰ ਬੋਲਣ ਦੀ ਆਗਿਆ ਦਿਤੀ, ਪਰ ਕਾਂਗਰਸੀ ਬੈਂਚਾਂ ਵਲੋਂ ਕਈ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਉਚੀ ਉਚੀ ਬੋਲਣ ਲਗ ਪਏ, ਅਤੇ ਹਾਊਸ ਵਿਚ ਬੜਾ ਰੌਲਾ ਪੈ ਗਿਆ ਅਤੇ ਕੁਝ ਵੀ ਸੁਣਾਈ ਨਹੀਂ ਦਿਤਾ।)

**ਵੈਦ ਕਰਤਾਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂਬਰ ਸਾਹਿਬਾਨ ਇਸ ਗਲ ਦਾ ਬੜਾ ਗਿਲਾ ਕਰਦੇ ਹਨ ਕਿ—(ਸ਼ੋਰ) (ਵਿਘਨ) ... ਮੈਂ, ਸਪੀਕਰ ਸਾਹਿਬ, ਆਪ ਜੀ ਦੇ ਥਰੂ ਮੈਂਬਰ ਸਾਹਿਬ ਨੂੰ (ਚੌਧਰੀ ਬਲਬੀਰ ਸਿੰਘ ਵੱਲ ਇਸ਼ਾਰਾ ਕਰਦੇ ਹੋਏ) ਕਹਿਣਾ ਚਾਹੁੰਦਾ ਹਾਂ ਕਿ ਉਹ

[ਵੈਦ ਕਰਤਾਰ ਸਿੰਘ]

ਹਰ ਇਕ ਗਲ ਵਿਚ ਹਰ ਇਕ ਮੈਂਬਰ ਤੇ ਟੋਕਾ ਟਾਕੀ ਕਰਦਾ ਰਹਿੰਦਾ ਹੈ ਉਸਦੇ x x x x ਉਸ ਨੇ ਸਾਰਿਆਂ ਦਾ ਠੇਕਾ ਤਾਂ ਨਹੀਂ ਲਿਆ ਹੋਇਆ (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** [x x x x x x] ਇਹ ਸ਼ਬਦ ਅਨਪਾਰਲੀਮੈਂਟਰੀ ਹਨ, ਅਤੇ ਇਹ ਪ੍ਰੋਸੀਡਿੰਗ ਦਾ ਪਾਰਟ ਨਹੀਂ ਬਣਨਾ ਚਾਹੀਦਾ (ਸ਼ੋਰ) (Words x x x x x x x x are unparliamentary. These should not form part of the proceedings.) (Noise.)

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ ਮੈਂਬਰ ਸਾਹਿਬਾਨ ਕਹਿੰਦੇ ਹਨ ਕਿ ਪੰਜਾਬ ਵਿਚ ਲਾ ਐਂਡ ਆਰਡਰ ਦੀ ਹਾਲਤ ਬੜੀ ਖਰਾਬ ਹੋਈ ਹੋਈ ਹੈ । ਮੈਂ ਉਨ੍ਹਾਂ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕਿਹੜੇ ਲਾ ਐਂਡ ਆਰਡਰ ਦੀ ਹਾਲਤ ਖ਼ਰਾਬ ਹੈ ਅਤੇ ਕਿਹੜੇ ਵਜ਼ੀਰ ਸਾਹਿਬ ਨੇ ਤੂਫ਼ਾਨ ਲਿਆਂਦਾ ਹੋਇਆ ਹੈ ਜਿਸ ਕਰਕੇ ਲਾ ਐਂਡ ਆਰਡਰ ਦੀ ਹਾਲਤ ਖ਼ਰਾਬ ਹੋ ਗਈ ਹੈ ? (ਸ਼ੋਰ) (ਵਿਘਨ)

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (This is no point of order)

**ਸਰਦਾਰ ਸੰਤੋਖ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸੀ. ਆਰ ਪੀ. ਅਤੇ ਬੀ. ਐਸ. ਐਫ਼. ਜਦ ਤਕ ਕਿਸੇ ਸੂਬੇ ਵਿਚ ਕੋਈ ਦਖ਼ਲ ਅੰਦਾਜ਼ੀ ਨਾ ਕਰੇ, ਤਾਂ ਕੀ ਉਥੇ ਉਸਦੇ ਆਉਣ ਵਿਚ ਕੋਈ ਰੁਕਾਵਟ ਹੈ ?

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (ਵਿਘਨ) (This is no point of order (Interruption)

**चौधरी बलबीर सिंह :** अध्यक्ष महोदय, जो वैद करतार सिंह जी ने अमृत वर्षा की है, वह सारी की सारी डिलीट कर दी है, या उस का कुछ हिस्सा रख लिया है ?

**ਸ਼੍ਰੀ ਸਪੀਕਰ :** ਜੋ ਕੜਵੀ ਅੰਮ੍ਰਿਤ ਵਰਸ਼ਾ ਕੀਤੀ ਹੈ, ਉਹ ਡਿਲੀਟ ਕਰ ਦਿਤੀ ਗਈ ਹੈ । (The unparliamentary words used by the hon. Member, Vaid Kartar Singh, have been ordered to be expunged.)

**चौधरी बलबीर सिंह :** स्पीकर साहिब, फिर कहीं मेरे दोस्त को कड़ाह की बूकी न चढ़ जाये और वह गुस्से में आ जायें । (विघ्न)

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਵਰਜਿਆ ਜਾਏ ਕਿ ਉਹ ਇਸ ਕਿਸਮ ਦੀ ਦਖ਼ਲ ਅੰਦਾਜ਼ੀ ਨਾ ਕਰਿਆ ਕਰਨ ਅਤੇ ਨਾ ਹੀ ਕੜਾਹ ਪ੍ਰਸ਼ਾਦ ਦੀ ਗਲ ਕਰਿਆ ਕਰਨ ਕਿਉਂਕਿ ਕੜਾਹ ਪ੍ਰਸ਼ਾਦ ਦਾ ਸਬੰਧ ਧਰਮ ਨਾਲ ਹੈ । (ਵਿਘਨ) (ਸ਼ੋਰ)

---

*Expunged as ordered by the Chair.

**ਚੌਧਰੀ ਬਲਬੀਰ ਸਿੰਘ :** ਕੜਾਹ ਵੀ ਹੁਣ ਧਰਮ ਵਿਚ ਆ ਗਿਆ ? ਕਲ੍ਹ ਨੂੰ ਖੀਰ ਦੀ ਗਲ ਹੋਏਗੀ ਤਾਂ ਉਹ ਵੀ ਧਰਮ ਵਿਚ ਆ ਜਾਵੇਗੀ। (ਵਿਘਨ)( ਸ਼ੋਰ)

अध्यक्ष महोदय, मेरा सवाल यह है कि सी आर. पी. तथा बी.ऐस.ऐफ. के सिलसिले में सैंट्रल गवर्नमैंट को, पंजाब सरकार ने कोई प्रोटैस्ट भेजा है या नहीं, अगर भेजा है तो, क्या उसका कोई जवाब आया है या नहीं ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਮੈਂ ਅਰਜ਼ ਕਰਾਂ ਕਿ ਪ੍ਰੋਟੈਸਟ, ਦਾ ਮਾਮਲਾ ਵਿਚਾਰ ਅਧੀਨ ਹੈ ਅਤੇ ਜੇ ਜ਼ਰੂਰਤ ਪਈ ਤਾਂ ਲਿਖ ਕੇ ਭੇਜ ਦਿਤਾ ਜਾਏਗਾ। (ਵਿਘਨ)

---

## ADJOURNMENT MOTION NO. 1 CONVERTED INTO CALL ATTENTION NOTICE

**ਸਰਦਾਰ ਕਿਰਪਾਲ ਸਿੰਘ :** ਮੈਂ, ਸਰਕਾਰ ਦਾ ਧਿਆਨ ਪੰਜਾਬ ਦੀ ਨਿਹਾਇਤ ਤਸ਼ਵੀ— ਸ਼ਨਾਕ ਹਾਲਤ ਜਿਹੜੀ ਬਾਬਾ ਸੰਤ ਫ਼ਤਿਹ ਸਿੰਘ ਜੀ ਦੇ ਆਤਮ ਦਾਹ ਦੇ ਫ਼ੈਸਲੇ ਅਤੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਬਿਆਨ ਤੋਂ ਪੈਦਾ ਹੋਈ ਹੈ, ਵੱਲ ਦਿਵਾਉਂਦਾ ਹਾਂ।

ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਤਾਜ਼ਾ ਬਿਆਨ ਜਿਸ ਵਿਚ ਉਨ੍ਹਾਂ ਨੇ ਦਬਾਉ ਥਲੇ ਫ਼ੈਸਲਾ ਨਾ ਕਰਨ ਦਾ ਅਤੇ ਫ਼ੈਸਲਾ ਯਕਮ ਫ਼ਰਵਰੀ ਤਕ ਕਰਨ ਦਾ ਜ਼ਿਕਰ ਕੀਤਾ ਹੈ। ਇਸਦਾ ਸਿਧਾ ਮਤਲਬ ਸੰਤ ਬਾਬਾ ਫ਼ਤਿਹ ਸਿੰਘ ਜੀ ਦੀ ਸ਼ਹਾਦਤ ਹੈ। ਸੰਤ ਜੀ ਹਿੰਦੂ ਸਿਖ ਏਕਤਾ ਦੇ ਮਾਨ ਅਤੇ ਦੇਸ਼ ਭਗਤੀ ਦੇ ਬੜੇ ਵਡੇ ਮੁਦਈ ਹਨ। ਉਨ੍ਹਾਂ ਦੀ ਸ਼ਹਾਦਤ ਤੋਂ ਬਾਅਦ ਅਵਾਮੀ ਜਜ਼ਬਾ ਉਨ੍ਹਾਂ ਵਡੇ ਅਸੂਲਾਂ ਦਾ ਪਾਬੰਦ ਰਹਿ ਸਕੇਗਾ ਕਿ ਨਹੀਂ, ਇਸ ਸਵਾਲ ਦਾ ਕੰਡਾ ਹਰ ਦੇਸ਼ ਭਗਤ ਪੰਜਾਬੀ ਦੇ ਦਿਲ ਵਿਚ ਚੁਭ ਰਿਹਾ ਹੈ। ਭਾਰਤ ਸਰਕਾਰ ਦਾ ਮਰਕਜ਼ੀ ਰਿਜ਼ਰਵ ਪੁਲੀਸ ਅਤੇ ਬਾਰਡਰ ਸੀਕਿਉਰਿਟੀ ਫ਼ੋਰਸ ਪੰਜਾਬ ਵਿਚ ਭੇਜਣਾ ਵੀ ਪੰਜਾਬ ਤੇ ਬੇ–ਇਤਬਾਰੀ ਦਾ ਸੂਚਕ ਹੈ। ਪੰਜਾਬ ਦਾ ਉਦਯੋਗ ਅਤੇ ਵਪਾਰ ਇਨ੍ਹਾਂ ਹਾਲਾਤ ਦੇ ਕਾਰਣ ਸਖ਼ਤ ਮੰਦੇ ਵਿਚ ਹਨ। ਕਾਲਜਾਂ ਦੇ ਵਿਦਿਆਰਥੀ ਜਿਨ੍ਹਾਂ ਦੀ ਪੜਾਈ ਦਾ ਪਹਿਲਾਂ ਹੀ ਕਾਫੀ ਨੁਕਸਾਨ ਹੋ ਚੁਕਾ ਹੈ ਅਤੇ ਉਨ੍ਹਾਂ ਦੇ ਮਾਪੇ ਬੜੇ ਫ਼ਿਕਰਮੰਦ ਹਨ। ਸਰਕਾਰ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕਿਆਂ ਮੁਤਅੱਲਕ ਹਾਲਾਤ ਤੇ ਵਿਚਾਰ ਕਰਕੇ ਪੰਜਾਬ ਨੂੰ ਠੀਕ ਅਗਵਾਈ ਦੇਵੇ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ ਮਨਿਸਟਰ ਮੁਤੱਲਕਾ ਬਿਆਨ ਦੇਣ ਦੀ ਕਿਰਪਾਲਤਾ ਕਰਨਾ। (Admitted. The Minister concerned may please make a statement.)

**ਸਿਰਦਾਰ ਕਪੂਰ ਸਿੰਘ :** ਸਪੀਕਰ ਸਾਹਿਬ ਇਹ ਜਿਹੜੀ ਤੁਸੀਂ ਧਿਆਨ ਦਵਾਊ ਲਿਖਤ ਪੜ੍ਹਨ ਦੀ ਆਗਿਆ ਦਿਤੀ ਹੈ, ਇਹ ਧਿਆਨ ਦਿਵਾਊ ਨੋਟਿਸ ਹੈ ਕਿ ਸੰਤਾਂ ਦੀ ਸਿਫਤ ਵਿਚ ਕਸੀਦਾ ਪੜ੍ਹਿਆ ਗਿਆ ਹੈ ? (ਹਾਸਾ)

CALL ATTENTION NOTICE NO. 13
(Converted from Adjournment Motion No. 3)

**चौधरी केवल कृष्ण** : मैं सरकार का ध्यान एक सार्वजनिक महत्व के विषय की ओर आकर्षित करना चाहता हूं अर्थात :

"पंजाब के लिए चन्डीगढ़ प्राप्त करने के लिए सत फतेह सिंह जो ने आत्मदाह करने के निश्चय का 1-2-70 का ऐलान किया हुआ है। इस धमकी के परिणाम स्वरुप तथा आत्मदाह कर देने के पश्चात उसके प्रभाव से राज्य की शांति भंग हो जाने का निश्चित भय है। राज्य के मंत्रियों ने भी ऐसे बयान दिए है जिन का गम्भीर परिणाम हो सकता है। पंजाब सरकार ने सन्त फतेह सिंह जी को आत्मदाह करने से रोकने के लिए जान बूझ कर कोई पग अभी तक नहीं उठाया। ऐसी स्थिति में जब कि राज्य की व्यवस्था, शांति और लोगों की जान व माल की हानि का भय हो, विधान सभा के कार्य को रोक कर उस पर विचार करना अत्यन्त जरुरी है। अतः सरकार इस बारे में तुरन्त बयान दे।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ. ਵਜ਼ੀਰ ਸਾਹਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (It is admitted. The Minister concered may please make a statement.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਮੇਰੀ ਇਕ ਸਬਮਿਸ਼ਨ ਹੈ......

**ਸ਼੍ਰੀ ਸਪੀਕਰ** : ਕੀ ਕਿਸੇ ਗਲ ਤੇ ਡਿਸਕਸ਼ਨ ਕਰਨੀ ਚਾਹੁੰਦੇ ਹੋ ? (Adressing Capt. Rattan Singh; does the hon. Member want to raise discussion on some point.)

**ਕੈਪਟਨ ਰਤਨ ਸਿੰਘ** : ਨਹੀਂ ਜੀ, ਡਿਸਕਸ਼ਨ ਨਹੀਂ ਕਰਨਾ ਚਾਹੁੰਦਾ। ਆਪ ਨੇ ਜੋ ਫੈਸਲਾ ਦਿਤਾ ਹੈ ਮੈਂ ਉਸ ਨੂੰ ਡਿਸਕਸ ਨਹੀਂ ਕਰਨਾ ਚਾਹੁੰਦਾ। ਚੂੰਕਿ ਆਪ ਨੇ ਫੈਸਲਾ ਦਿਤਾ ਹੈ ਅਤੇ ਜਿਸ ਕੁਰਸੀ ਅਤੇ ਆਪ ਬੈਠੇ ਹੋ.........

**ਸ਼੍ਰੀ ਸਪੀਕਰ** : ਮੇਰੇ ਫੈਸਲੇ ਬਾਰੇ ਡਿਸਕਸ਼ਨ ਨਹੀਂ ਹੋਣੀ ਚਾਹੀਦੀ। (My ruling should not be brought under discussion)

**ਕੈਪਟਨ ਰਤਨ ਸਿੰਘ** : ਨਹੀਂ ਫੈਸਲੇ ਬਾਰੇ ਨਹੀਂ ਕਰਦਾ। ਇਕ ਆਨਰੇਬਲ ਮੈਂਬਰ ਦੀ ਕਾਲ ਅਟੈਨਸ਼ਲ ਮੋਸ਼ਨ ਨੂੰ ਰੀਜੈਕਟ ਕਰ ਦੇਣਾ ਅਤੇ ਦੂਜੇ ਦੀ ਉਸ ਤੋਂ ਵੀ ਵਧ ਗੰਭੀਰ ਅਤੇ ਤੇਜ਼ੀ ਪੈਦਾ ਕਰਨ ਵਾਲੀ ਕਾਲ ਅਟੈਨਸ਼ਨ ਮੋਸ਼ਨ ਨੂੰ ਐਲਾਉ ਕਰ ਦੇਣਾ, ਕੁਝ ਦਿਲਾਂ ਵਿਚ ਫਰਕ ਪੈਦਾ ਕਰਦਾ ਹੈ।......

**ਸ਼੍ਰੀ ਸਪੀਕਰ :** ਮੈਂ ਆਪ ਨੂੰ ਰੂਲਿੰਗ ਬਾਰੇ ਡਿਸਕਸ਼ਨ ਕਰਨ ਦੀ ਇਜਾਜ਼ਤ ਨਹੀਂ ਦਿਤੀ। (I have not allowed you to discuss my ruling.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ ਹਾਊਸ ਨੂੰ ਸਹੀ ਤੌਰ ਤੇ ਚਲਾਉਣ ਦੀ ਜ਼ਿੰਮੇਦਾਰੀ ਅਗਰ ਆਪ ਤੇ ਹੈ ਤਾਂ ਕੁਝ ਸਾਡੇ ਤੇ ਵੀ ਹੈ।

**Mr. Speaker** : I am trying to conduct the proceedings according to the Rules of Procedure.

**ਕੈਪਟਨ ਰਤਨ ਸਿੰਘ :** ਅਸੀਂ ਵੀ ਆਪ ਦੀ ਮਦਦ ਕਰਨਾ ਚਾਹੁੰਦੇ ਹਾਂ। ਆਪ ਨਾਲ ਸਹਿਯੋਗ ਕਰਨਾ ਚਾਹੁੰਦੇ ਹਾਂ ਮਗਰ......

**ਸ਼੍ਰੀ ਸਪੀਕਰ :** ਅਗਰ ਆਪ ਰੂਲਿੰਗ ਨੂੰ ਡਿਸਕਸ ਨਾ ਕਰੋ ਤਾਂ ਆਪ ਦਾ ਹੋਰ ਵੀ ਜ਼ਿਆਦਾ ਸਹਿਯੋਗ ਹੋਵੇਗਾ। (If the hon. Member avoids discussing the ruling, it will be a step towards greater co-operation.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਬ, ਮੈਂ ਸਮਝਦਾ ਹਾਂ ਕਿ ਕਿਸੇ ਨਾਲ ਇਨਜਸਟਿਸ ਨਹੀਂ ਹੋਣਾ ਚਾਹੀਦਾ।

**ਸ਼੍ਰੀ ਸਪੀਕਰ :** ਕਤਈ ਨਹੀਂ ਹੋਵੇਗਾ। (No injstice will be done.)

**ਕੈਪਟਨ ਰਤਨ ਸਿੰਘ :** ਮੈਂ ਸਮਝਦਾ ਹਾਂ ਕਿ ਹੁੰਦਾ ਹੈ।

---

## OBITUARY REFERENCES.

**Chief Minister** (Sardar Gurnam Singh) : Mr. Speaker, Sardar Gurmukh Nihal Singh passed away on 22nd December 1969 at the age of 74. He was an eminent educationist, an able administrator and a great nationalist.

Born on March 14, 1895, Sardar Gurmukh Nihal Singh received his education at Rawalpindi and then at London University from where he took his M.Sc. degree in economics. He was called to the Bar in June, 1919.

Sardar Gurmukh Nihal Singh enjoyed much respect in educational circles. He was Principal of H. L. College of Commerce, Ahmedabad from 1939-43. Ramjas College, Delhi from 1943 to 50 and S. R. College of Commerce, Delhi from 1950 to 1952. He also served Banaras Hindu University first as Professor and then as Dean of the Faculty of Arts. He was elected Speaker of the Delhi State Legislative Assembly in May, 1952 and as Leader of the Congress Legislature Party in February, 1955 in which capacity he took over as Chief Minister of Delhi. In November, 1956 he was appointed Governor of Rajasthan and he continued to hold this office till 1962.

Sardar Gurmukh Nihal Singh was, for several years, also a member of academic bodies of Delhi, Allahabad, Lucknow, and Bombay Universities. In 1938 he organised the first Indian Political Science Conference

[Chief Minister]

at Banaras and was Secretary and Treasurer from 1939-1942 and later its President.

He was the author of several publications including Indian State and British India, Landmarks in Indian Constitutional and National Development, The Changing Concept of Citizenship, Fundmentals of Political Science and Organisation etc.

Sir, We deeply mourn the death of this distinguished person.

Sir, Shri Dewan Chand Sharma, Member of the Lok Sabha from Gurdaspur, passed away on December, 23, 1969 at the age of 73 He was distinguished educationist, Scholar and great patriot who served Punjab with distinction as a teacher and politician.

Shri Sharma was born in Daulat Nagar in Gujrat district now in West Pakistan. He had a brilliant academic record. After cbtaining his B. A. (Hons.) degree from D. A. V. College, Lahore and M A. degree in English from Presidency College, Calcutta, he took to teaching and soonrose to become an eminent teacher. After Partition, he headed the Department of English of the Panjab University at Chandigarh and was dean of its Language Faculty since 1949. He took part in many national and international conferences on education and had widely travelled in this cennection.

He was elected to the Lok Sabha for the first time in 1961 from Gurdaspur Constituency on Congress ticket and had been its member since then. He took active interest in all matters coming up before Parliament and his fatherly role will always be remembered. In 1967 he was elected Chairman of the Petitions Committee of the Lok Sabha.

Shri Sharma had been associated with many social and cultural organisations. He was also on the Editorial Board of the Tribune for some time. Among his Publications, mention could be made of men and Manners, Our Indian Heritage, Life of Mahatma Gandhi, Life of Kasturba, The prophets of the East, Tales of Friendship, The Makers of today, Life, More life.

Sir, we also deeply mourn this loss to the country.

Sir, I would request you that the Resolutions of condolences be sent to the members of the respective bereaved families.

Thank you.

**ਕੈਪਟਨ ਰਤਨ ਸਿੰਘ (ਗੜ੍ਹਸ਼ੰਕਰ)** : ਸਪੀਕਰ ਸਾਹਬ, ਸਰਦਾਰ ਗੁਰਨਾਮ ਸਿੰਘ ਜੀ, ਲੀਡਰ ਆਫ ਦੀ ਹਾਊਸ, ਨੇ ਜੋ ਸ਼ਰਧਾਂਜਲੀ ਪਰੋਫੈਸਰ ਡੀ. ਸੀ. ਸ਼ਰਮਾ ਅਤੇ ਸਰਦਾਰ ਗੁਰਮੁਖ ਨਿਹਾਲ ਸਿੰਘ ਹੋਰਾਂ ਨੂੰ ਅਰਪਿਤ ਕੀਤੀ ਹੈ ਮੈਂ ਉਸ ਵਿਚ ਆਪਣੀ ਪਾਰਟੀ ਵਲੋਂ ਅਤੇ ਆਪਣੇ ਵਲੋਂ ਸ਼ਾਮਿਲ ਹੁੰਦਾ ਹਾਂ। ਸਪੀਕਰ ਸਾਹਬ, ਸਾਲ 1969 ਹਿੰਦੋਸਤਾਨ ਲਈ ਬਹੁਤ ਬੁਰਾ ਸਾਲ ਬੀਤਿਆ ਹੈ। ਸਾਡੇ ਵਿਚੋਂ ਚੋਟੀ ਦੇ ਐਕੈਡਮੀਸ਼ਨਜ਼ ਚਲੇ ਗਏ ਹਨ। ਪਹਿਲਾਂ ਡਾ. ਜ਼ਾਕਿਰ ਹੁਸੈਨ, ਫਿਰ ਡਾਕਟਰ ਚੈਰੀਅਨ ਅਤੇ ਹੁਣ ਪੰਜਾਬ ਯੂਨੀਵਰਸਟੀ ਦੀ ਰੂਹ ਕਹੇ ਜਾਣ ਵਾਲੇ ਪਰੋਫੈਸਰ ਸ਼ਰਮਾ। ਪਰੋਫੈਸਰ ਸ਼ਰਮਾ ਫਿਜ਼ੀਕਲੀ ਭਾਵੇਂ ਬਹੁਤ ਛੋਟੇ ਜਿਹੇ ਸਨ ਪਰ ਉਨ੍ਹਾਂ

ਦੀ ਇੰਟਲੈਕਚੁਅਲ ਕਪੈਸਿਟੀ ਬਹੁਤ ਵਡੀ ਸੀ ਜਿਸ ਨੂੰ ਕਿ ਉਨ੍ਹਾਂ ਨੇ ਮੁਲਕ ਦੀ ਸੇਵਾ ਲਈ ਇਸਤੇਮਾਲ ਕੀਤਾ ।

ਉਹ 1952 ਤੋਂ ਲੈ ਕੇ ਇਸ ਦੁਨੀਆਂ ਤੋਂ ਚਲੇ ਜਾਣ ਤਕ ਅਸਾਡੀ ਲੋਕ ਸਭਾ ਦੇ ਲਗਾਤਾਰ ਇਲੈਕਟਿਡ ਮੈਂਬਰ ਰਹੇ । ਲੋਕ ਸਭਾ ਵਿਚ ਉਨ੍ਹਾਂ ਨੇ ਜਿੰਨੀ ਕਾਨਟ੍ਰੀਬਿਊਸ਼ਨ ਕੀਤੀ, ਅਤੇ ਹਰ ਮਾਮਲੇ ਵਿਚ ਤਕੜੇ ਹੋ ਕੇ ਕਾਨਟ੍ਰੀਬਿਊਸ਼ਨ ਕੀਤੀ । ਉਸ ਵਕਤ ਨਹੀਂ ਸੀ ਸਮਝਿਆ ਜਾ ਸਕਦਾ ਕਿ ਇਕ ਇੰਨਾ ਛੋਟਾ ਇਨਸਾਨ ਇਸ ਉਮਰ ਵਿਚ ਇੰਨੀ ਜ਼ਬਰਦਸਤ ਕੌਨਟ੍ਰੀਬਿਊਸ਼ਨ ਕਰ ਸਕਦਾ ਹੈ । ਉਨ੍ਹਾਂ ਨੇ ਆਪਣੇ ਜੀਵਨ ਵਿਚ ਐਜੂਕੇਸ਼ਨ ਲਈ ਜੋ ਕੰਮ ਕੀਤੇ ਅਤੇ ਆਰਗੇਨਾਇਜ਼ੇਸ਼ਨ ਆਫ ਟੀਚਰਜ਼ ਲਈ ਜੋ ਕੁਝ ਕੀਤਾ, ਉਸ ਦੀ ਮਿਸਾਲ ਘਟ ਮਿਲਦੀ ਹੈ । ਇਨ੍ਹਾਂ ਨੇ ਇਸ ਕੰਮ ਲਈ ਆਪਣਾ ਜੀਵਨ ਲਗਾ ਦਿਤਾ । ਮੈਂ ਸਮਝਦਾ ਹਾਂ ਕਿ ਜਿਵੇਂ ਜਿਵੇਂ ਇਸ ਤਰ੍ਹਾਂ ਦੀਆਂ ਹਸਤੀਆ ਉਠ ਰਹੀਆਂ ਹਨ ਅਸਾਡੇ ਜੀਵਨ ਵਿਚ ਇਕ ਖਲੀਜ ਪੈਂਦੀ ਜਾ ਰਹੀ ਹੈ ਅਤੇ ਇਸ ਗੈਪ ਨੂੰ ਪੂਰਨਾ ਅਸਾਡੇ ਲਈ ਔਖਾ ਬਣਦਾ ਜਾ ਰਿਹਾ ਹੈ । ਅਜ ਦੇ ਸਮੇਂ ਵਿਚ ਬੜੇ ਛੋਟੇ ਅਤੇ ਤੰਗ ਦਾਇਰੇ ਵਿਚੋਂ ਅਸੀਂ ਲੰਘ ਰਹੇ ਹਾਂ ਅਤੇ ਆਲ ਇੰਡੀਆ ਫੇਮ ਦੇ ਲੀਡਰਾਂ ਦੀ ਕਮੀ ਜ਼ਿਆਦਾ ਮਹਿਸੂਸ ਕਰ ਰਹੇ ਹਾਂ ।

ਜਿਥੇ ਤਕ ਸਰਦਾਰ ਗੁਰਮੁਖ ਨਿਹਾਲ ਸਿੰਘ ਹੋਰਾਂ ਦੇ ਅਕਾਲ ਚਲਾਣੇ ਦਾ ਸਬੰਧ ਹੈ, ਉਸ ਬਾਰੇ ਚੀਫ ਮਨਿਸਟਰ ਸਾਹਿਬ ਨੇ ਮਤਾ ਪੇਸ਼ ਕੀਤਾ ਹੈ ਅਤੇ ਆਪਣੇ ਜਜ਼ਬਾਤ ਪਰਗਟ ਕੀਤੇ ਹਨ । ਅਸੀਂ ਉਨ੍ਹਾਂ ਨਾਲ ਸਹਿਮਤ ਹਾਂ । ਸਰਦਾਰ ਗੁਰਮੁਖ ਨਿਹਾਲ ਸਿੰਘ ਹੋਰਾਂ ਨੇ ਬਤੌਰ ਰਾਜਸਥਾਨ ਦੇ ਗਵਰਨਰ ਜਾਂ ਚੀਫ ਮਨਿਸਟਰ ਦੇ ਤੌਰ ਤੇ ਜਾਂ ਬਨਾਰਸ ਹਿੰਦੂ ਯੂਨੀਵਰਸਟੀ ਵਿਚ ਪ੍ਰੋਫੈਸਰ ਦੇ ਤੌਰ ਤੇ ਜੋ ਕੰਮ ਕੀਤਾ ਉਨ੍ਹਾਂ ਦਾ ਸ਼ਾਨਦਾਰ ਰੀਕਾਰਡ ਹੈ । ਉਨ੍ਹਾਂ ਦਾ ਬ੍ਰੀਲੀਐਂਟ ਕੈਰੀਅਰ ਰਿਹਾ ਅਤੇ ਉਨ੍ਹਾਂ ਦੀ ਪਰਸਨੇਲਿਟੀ ਮਹਾਨ ਸੀ । ਉਨ੍ਹਾਂ ਵਿਚ ਅਥਾਹ ਪਿਆਰ ਭਰਿਆ ਜਜ਼ਬਾ ਸੀ ਅਤੇ ਉਹ ਹਰ ਪਖ ਵਿਚ ਪਾਪੂਲਰ ਰਹੇ । ਹਰ ਕੁਰਸੀ ਜਿਸ ਤੇ ਉਹ ਬਿਰਾਜਮਾਨ ਹੋਏ ਨੂੰ ਉਨ੍ਹਾਂ ਨੇ ਉਚਾ ਕੀਤਾ ।

ਇਹ ਦੋਵੇਂ ਵਿਅਕਤੀ ਆਲ ਇੰਡੀਆ ਰਿਪਿਊਟ ਦੇ ਸਨ ਜਿਨ੍ਹਾਂ ਦੇ ਚਲੇ ਜਾਣ ਨਾਲ ਹਿੰਦੁਸਤਾਨ ਨੂੰ ਅਤੇ ਖਾਸ ਕਰ ਪੰਜਾਬ ਨੂੰ ਬਹੁਤ ਘਾਟਾ ਪਿਆ ਹੈ । ਮੈਂ ਉਮੀਦ ਕਰਦਾ ਹਾਂ ਕਿ ਜਿਸ ਤਰ੍ਹਾਂ ਸੀ. ਐਮ. ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਸਾਡੇ ਸਾਰਿਆਂ ਦੇ ਜਜ਼ਬਾਤ ਉਨ੍ਹਾਂ ਦੇ ਪਰਵਾਰਾਂ ਤਕ ਤੁਸੀਂ ਪਹੁੰਚਾਣ ਦੀ ਖੇਚਲ ਕਰੋਗੇ । ਮੈਂ ਇਨ੍ਹਾਂ ਅਖਰਾਂ ਨਾਲ ਪਰਮਾਤਮਾ ਪਾਸੋਂ ਦੁਆ ਮੰਗਦਾ ਹਾਂ ਕਿ ਇਨ੍ਹਾਂ ਵਿਛੜੇ ਸਜਣਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ, ਦਖਣ) : ਸਪੀਕਰ ਸਾਹਿਬ, ਮੈਂ ਇਕ ਬੇਨਤੀ ਆਪ ਦੀ ਰਾਹੀਂ ਚੀਫ ਮਨਿਸਟਰ ਸਾਹਿਬ ਪਾਸ ਕਰਨੀ ਚਾਹੁੰਦਾ ਹਾਂ ਕਿ ਸ੍ਰੀ ਕਰਤਾਰ ਸਿੰਘ ਬਲੱਗਣ ਇਕ ਉਚ ਕੋਟੀ ਦੇ ਪੰਜਾਬੀ ਦੇ ਸ਼ਾਇਰ ਸਨ ਅਤੇ 40 ਸਾਲ ਤਕ ਪੰਜਾਬੀ ਕਵਿਤਾ ਲਿਖਦੇ ਰਹੇ, ਉਨ੍ਹਾ ਦਾ ਅਕਾਲ ਚਲਾਣਾ ਹੋਇਆ ਹੈ, ਉਨ੍ਹਾਂ ਦੇ ਨਾਮ ਨੂੰ ਵੀ ਇਥੇ ਸ਼ਾਮਿਲ ਕਰ ਲਿਆ ਜਾਵੇ ।

ਮੁਖ ਮੰਤਰੀ : ਠੀਕ ਹੈ ਜੀ।

**चौधरी बलबीर सिंह** [होश्यारपुर] : अध्यक्ष महोदय, जिन दो शिक्षा शास्त्रियों का ज़िक्र मुख्य मन्त्री ने अपने प्रस्ताव में किया है मैं भी अपनी तरफ से और अपनी पार्टी की तरफ से उन्हें श्रद्धांजली पेश करता हूं। प्रोफैसर दिवान चन्द शर्मा देश के स्वतन्त्र होने के बाद होश्यारपुर में आए और होश्यारपुर को इस बात का फखर है कि वहां पर उन्होंने ऐजुकेशन और सोशल लाईफ में बहुत हिस्सा डाला और इस पर हावी रहे। वह सन 1952 में पहली बार जब जैनरल इलैक्शन हुए तो लोक सभा के लिए चुने गए और तब से लगातार लोक सभा के मैम्बर चले आ रहे थे और जहां तक पंजाब यूनिवर्सिटी का सम्बन्ध है वह उसकी सिन्डीकेट के मैम्बर रहे और जितनी भी फैक्लटीज़ थी उन में काम किया और सच तो यह है कि पंजाब यूनिवर्सिटी की जो शक्ल आज नज़र आ रही है यह उन्हीं की मेहनत और सेवा का फल है, इस में उन का हाथ है। मैं अपनी तरफ से और अपनी पार्टी की तरफ उन के निधन पर अफसोस करता हूं और प्रार्थना करता हूँ कि प्रमात्मा उन की आत्मा को शांति बख्शे और उन के वारिसों को यह सदमा बरदाश्त करने की शक्ति दे।

इन के अलावा सरदार गुरमुख निहाल सिंह जो राजस्थान के गवर्नर रहे और जिन की सेवा के बारे में सी. एम. साहिब ने कहा है और रैज़ोल्यूशन पेश किया है मैं भी अपने आप को उन के साथ शामिल करता हूं।

इन के अलावा सरदार कृपाल सिंह जी ने कहा है सरदार करतार सिंह बलगन के बारे में भी अर्ज़ करना चाहता हूं। बलगन साहिब पंजाबी के मशहूर कवियों में से एक थे जिन के नाम पर पंजाब को फखर था। पंजाबी शायरी में उन को आने वाले समय में एक मशहूर कवि के नाते याद किया जाएगा। उनके निधन पर भी मैं अपने आप को इन्हीं जज़बात के साथ शामिल करता हूं।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ, ਦਖਣ) : ਸਪੀਕਰ ਸਾਹਿਬ, ਜਿਹੜਾ ਪ੍ਰਸਤਾਵ ਸੀ. ਐਮ. ਸਾਹਿਬ ਨੇ ਪੇਸ਼ ਕੀਤਾ ਹੈ ਮੈਂ ਉਸ ਨਾਲ ਆਪਣੇ ਆਪ ਨੂੰ ਅਤੇ ਆਪਣੀ ਪਾਰਟੀ ਨੂੰ ਸ਼ਾਮਿਲ ਕਰਦਾ ਹਾਂ। ਇਹ ਤਿੰਨ ਵਿਅਕਤੀ ਜ਼ਿੰਦਗੀ ਦੇ ਕਾਫਲੇ ਵਿਚੋਂ ਅਸਾਥੋਂ ਵਿਛੜ ਗਏ ਹਨ। ਉਨ੍ਹਾਂ ਨੇ ਜਿੰਨੀ ਸੇਵਾ ਆਪਣੇ ਜੀਵਨ ਵਿਚ ਕੀਤੀ ਹੈ ਉਸ ਨੂੰ ਸਾਹਮਣੇ ਰਖ ਕੇ ਇਹ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦਾ ਵਿਛੋੜਾ ਸਮਾਜ ਲਈ ਹਾਨੀਕਾਰਕ ਹੈ। ਪ੍ਰੋਫੈਸਰ ਡੀ. ਸੀ. ਸ਼ਰਮਾ ਸਰਦਾਰ ਗੁਰਮੁਖ ਨਿਹਾਲ ਸਿੰਘ ਅਤੇ ਸਰਦਾਰ ਕਰਤਾਰ ਸਿੰਘ ਬਲਗਨ ਪੰਜਾਬ ਦੀਆਂ ਅਜੇਹੀਆਂ ਸ਼ਖਸੀਅਤਾਂ ਸਨ ਜਿਨ੍ਹਾਂ ਦੇ ਬਾਰੇ ਵਿਚ ਜਿੰਨਾ ਵੀ ਕਿਹਾ ਜਾਵੇ ਥੋੜਾ ਹੈ। ਪਹਿਲੇ ਦੋਹਾਂ ਨੇ

ਐਜੂਕੇਸ਼ਨ ਦੇ ਮੈਦਾਨ ਵਿਚ ਅਤੇ ਮੁਖਤਲਿਫ ਕੈਪੈਸਿਟੀਜ਼ ਵਿਚ ਦੇਸ਼ ਦੇ ਨਜ਼ਮੋਨਸਕ ਦੇ ਬਿਹਤਰ ਬਣਾਉਣ ਵਿਚ ਹਿੱਸਾ ਪਾਇਆ ਅਤੇ ਇਨ੍ਹਾਂ ਦੀ ਇਹ ਸੇਵਾ ਇਕ ਅਦੁਤੀ ਮਿਸਾਲ ਸੀ। ਬਲਗਣ ਸਾਹਿਬ ਪਿਛਲੇ 40 ਸਾਲ ਤੋਂ ਪੰਜਾਬੀ ਕਵੀਆਂ ਦੀ ਪਹਿਲੀ ਕਤਾਰ ਵਿਚ ਚਲੇ ਆ ਰਹੇ ਸਨ ਅਤੇ ਕੋਈ ਵੀ ਅਜਿਹਾ ਅਵਸਰ ਨਹੀਂ ਆਇਆ ਕਿ ਇਨ੍ਹਾਂ ਨੇ ਕਵਿਤਾ ਤ੍ਰਿਤੇ ਬੋਲੀ ਹੋਵੇ ਅਤੇ ਇਹ ਨੰਬਰ 2 ਤੇ ਆਏ ਹੋਣ। ਇਹ ਪਾਕਿਸਤਾਨ ਦੇ ਮੁਸ਼ਾਇਰਿਆਂ ਵਿਚ ਵੀ ਜਾਂਦੇ ਰਹੇ ਹਨ ਅਤੇ ਇਕ ਵੇਰ ਜਦ ਉਰਦੂ ਦਾ ਮੁਸ਼ਾਇਰਾ ਹੋ ਰਿਹਾ ਸੀ ਤਾਂ ਬਲੱਗਣ ਸਾਹਿਬ ਨੇ ਆਪਣਾ ਕਲਾਮ ਪੇਸ਼ ਕੀਤਾ। ਉਥੇ ਉਰਦੂ ਦੇ ਬੇਨਜ਼ੀਰ ਸ਼ਾਇਰ ਆਏ ਹੋਏ ਸਨ। ਇਸ ਮੁਸ਼ਾਇਰੇ ਤੇ ਬਲੱਗਣ ਸਾਹਿਬ ਨੇ ਆਪਣੀ ਕਵਿਤਾ ਪੜ੍ਹੀ ਅਤੇ ਹਰ ਕਦਮ ਤੇ ਇਨ੍ਹਾਂ ਨੂੰ ਉਚ ਕੋਟੀ ਦੇ ਉਰਦੂ ਸ਼ਾਇਰਾਂ ਨੇ ਦਾਦ ਦਿਤੀ। ਇਨ੍ਹਾਂ ਦੀ ਕਵਿਤਾ ਵਿਚ ਸਲਾਸਤ ਅਤੇ ਰਵਾਨੀ ਸੀ ਅਤੇ ਢੁਕਵੇਂ ਸ਼ਬਦ ਪੰਜਾਬੀ ਬੋਲੀ ਦੇ ਇਨ੍ਹਾਂ ਨੇ ਚੁਣ ਕੇ ਕਹੇ ਅਤੇ ਕਮਾਲ ਇਹ ਸੀ ਕਿ ਇਨ੍ਹਾਂ ਦੀ ਕਹੀ ਗਲ ਨੂੰ ਇਕ ਅਨਪੜ੍ਹ ਵੀ ਸਮਝ ਜਾਂਦਾ ਸੀ। ਪੰਜਾਬੀ ਸ਼ਾਇਰੀ ਲਈ ਕਵਿਤਾ ਦੀ ਸਟੇਜ ਤੋਂ ਇਨ੍ਹਾਂ ਦੀ ਕਾਫੀ ਦੇਣ ਹੈ।

ਜਿਥੇ ਤਕ ਵਿਦਿਆ ਸ਼ਾਸਤਰੀ ਦਿਵਾਨ ਚੰਦ ਜੀ ਸ਼ਰਮਾ ਦਾ ਸਬੰਧ ਹੈ ਇਨ੍ਹਾਂ ਨੇ ਸਿਖਿਆ ਦੇ ਮੈਦਾਨ ਵਿਚ ਬਹੁਤ ਹਿੱਸਾ ਪਾਇਆ ਅਤੇ ਪਾਰਲੀਮੈਂਟ ਵਿਚ ਬਹਿਕੇ ਦੇਸ਼ ਲਈ ਕਾਫੀ ਕੰਮ ਕੀਤਾ। ਸਰਦਾਰ ਗੁਰਮੁਖ ਨਿਹਾਲ ਸਿੰਘ ਜੀ ਨੇ ਗਵਰਨਰ ਰਹਿ ਕੇ ਅਤੇ ਪਾਰਲੀਮੈਂਟ ਵਿਚ ਰਹਿ ਕੇ ਕਾਫੀ ਠਿਗਰ ਕੰਮ ਕੀਤਾ ਹੈ। ਇਹ ਅਜ ਅਸਾਡੇ ਤੋਂ ਵਿਛੜ ਗਏ ਹਨ ਪਰ ਆਪਣੀਆਂ ਨੇਕੀਆਂ ਛਡ ਗਏ ਹਨ। ਪ੍ਰਮਾਤਮਾ ਇਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਦੇਵੇ ਅਤੇ ਅਸਾਨੂੰ ਸ਼ਕਤੀ ਬਖਸ਼ੇ ਕਿ ਇਨ੍ਹਾਂ ਵਲੋਂ ਕੀਤੇ ਚੰਗੇ ਕੰਮਾਂ ਦੇ ਅਸੂਲ ਨੂੰ ਅਪਣਾਈਏ। ਇਨ੍ਹਾਂ ਅਖਰਾਂ ਨਾਲ ਮੈਂ ਇਨ੍ਹਾਂ ਵਿਛੜੀਆਂ ਆਤਮਾਵਾਂ ਨੂੰ ਸਰਧਾਂਜਲੀ ਪੇਸ਼ ਕਰਦਾ ਹਾਂ।

**ਸਰਦਾਰ ਬਸੰਤ ਸਿੰਘ** (ਡਕਾਲਾ) : ਸਪੀਕਰ ਸਾਹਿਬ, ਜਿਨ੍ਹਾਂ ਦੋ ਹਸਤੀਆਂ ਦਾ ਜ਼ਿਕਰ ਚੀਫ ਮਨਿਸਟਰ ਸਾਹਿਬ ਨੇ ਆਪਣੇ ਪ੍ਰਸਤਾਵ ਵਿਚ ਕੀਤਾ ਹੈ, ਇਨ੍ਹਾਂ ਦੀ ਮੈਨੀ ਸਾਇਡਿਡ ਪਰਸਨੇਲਿਟੀ ਸੀ। ਇਹ ਐਜੂਕੇਸ਼ਨਿਸਟ, ਚੰਗੇ ਪਾਰਲੀਮੈਂਟੇਰੀਅਨ ਅਤੇ ਚੰਗੇ ਤਜਰਬੇਕਾਰ ਸਜਨ ਸਨ ਅਤੇ ਗੁਡ ਓਲਡ ਪਾਸਟ ਨੂੰ ਬੀਲਾਂਗ ਕਰਦੇ ਸਨ। ਦੇਸ਼ ਦੀ ਤਰਕੀ ਵਿਚ ਇਨ੍ਹਾਂ ਨੇ ਕਾਫੀ ਹਿਸਾ ਪਾਇਆ ਹੈ। ਅਸੀਂ ਇਨ੍ਹਾਂ ਦੀ ਦੇਣ ਨੂੰ ਸਾਹਮਣੇ ਰਖ ਕੇ ਬਿਨਾ ਸ਼ਕ ਫਖਰ ਕਰ ਸਕਦੇ ਹਾਂ। ਜ਼ਿੰਦਗੀ ਤਾਂ ਇਕ ਕਾਨਟੀਨਿਊਟੀ ਹੈ ਅਤੇ ਸਦਾ ਚਲਦੇ ਰਹਿੰਦੀ ਹੈ ਪਰ ਕਈ ਚੰਗੇ ਬੰਦੇ ਇਸ ਜੀਵਨ ਦੀ ਤੋਰ ਨੂੰ ਜਦ ਛਡਦੇ ਹਨ ਤਾਂ ਇਸ ਜ਼ਿੰਦਗੀ ਦੇ ਮਿਆਰ ਨੂੰ ਬੁਲੰਦ ਕਰਕੇ ਅਤੇ ਬਿਹਤਰ ਬਣਾ ਕੇ ਛਡਦੇ ਹਨ। ਇਨ੍ਹਾਂ ਸ਼ਖਸੀਅਤਾਂ ਦਾ ਦੇਸ਼ ਦੀ ਅਤੇ ਪੰਜਾਬ ਦੀ ਤਰੱਕੀ ਵਿਚ ਨੁਮਾਇਆਂ ਹਿਸਾ ਰਿਹਾ ਹੈ।

ਪ੍ਰੋਫੈਸਰ ਦਿਵਾਨ ਚੰਦ ਸ਼ਰਮਾ ਸਨ 1952 ਤੋਂ ਪਾਰਲੀਮੈਂਟ ਦੇ ਮੈਂਬਰ ਚੁਣੇ ਹੋਏ ਚਲੇ ਆ ਰਹੇ ਸਨ ਅਤੇ ਹੁਣ ਤਕ ਇਕੋ ਹੀ ਕਾਨਸਟੀਚੁਐਂਸੀ ਤੋਂ ਲਗਭਗ ਇਲੈਕਸ਼ਨ ਜਿਤਦੇ ਚਲੇ ਆ ਰਹੇ ਸਨ ਅਤੇ ਉਸੇ ਇਲਾਕੇ ਹੀ ਨੂੰ ਰਿਪਰੀਜ਼ੈਂਟ ਕਰਦੇ ਆ ਰਹੇ ਸਨ। ਇਸ ਤੋਂ ਸਾਫ ਪਤਾ ਲਗਦਾ ਹੈ ਕਿ ਇਲਾਕੇ ਦੀ ਇਨ੍ਹਾਂ ਨੂੰ ਕਿੰਨੀ ਸਪੋਰਟ ਸੀ ਅਤੇ ਇਹ ਕਿੰਨੇ ਹਰਮਨ ਪਿਆਰੇ ਸਨ।

[ਸਰਦਾਰ ਬਸੰਤ ਸਿੰਘ]

ਇਸੇ ਤਰ੍ਹਾਂ ਸਰਦਾਰ ਗੁਰਮੁਖ ਨਿਹਾਲ ਸਿੰਘ ਜੀ ਜਿਸ ਸਫੀਅਰ ਵਿਚ ਵੀ ਰਹੇ ਭਾਵੇਂ ਉਹ ਰਾਜਸਥਾਨ ਦੇ ਗਵਰਨਰ ਸਨ ਜਾਂ ਦਿਲੀ ਰਾਜ ਦੇ ਚੀਫ ਮਨਿਸਟਰ ਸਨ ਉਨ੍ਹਾਂ ਨੇ ਮੁਲਕ ਦੀ ਤੱਰਕੀ ਵਿਚ ਨੁਮਾਇਆਂ ਹਿਸਾ ਪਾਇਆ।

ਇਨ੍ਹਾਂ ਦੇ ਚਲੇ ਜਾਣ ਤੇ ਜੋ ਮਤਾ ਚੀਫ ਮਨਿਸਟਰ ਸਾਹਿਬ ਵਲੋਂ ਸ਼ੋਕ ਦਾ ਆਇਆ ਹੈ ਮੈਂ ਆਪਣੀ ਪਾਰਟੀ ਵਲੋਂ ਉਸ ਦੀ ਤਾਈਦ ਕਰਦਾ ਹਾਂ ।

**ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ) :** ਸਪੀਕਰ ਸਾਹਿਬ ਮੈਂ ਆਪਣੀ ਪਾਰਟੀ ਵਲੋਂ ਅਤੇ ਆਪਣੇ ਵੱਲੋਂ, ਉਨ੍ਹਾਂ ਫ਼ੀਲਿੰਗਜ਼ ਨਾਲ ਸਹਿਮਤੀ ਪਰਗਟ ਕਰਦਾ ਹਾਂ ਜਿਹੜੀਆਂ ਕਿ ਸੀ. ਐਮ. ਸਾਹਿਬ ਨੇ ਹਾਊਸ ਸਾਹਮਣੇ ਜ਼ਾਹਿਰ ਕੀਤੀਆਂ ਹਨ । ਇਹ ਹਸਤੀਆਂ ਪੰਜਾਬ ਦੀਆਂ ਐਮੀਨੈਂਟ ਐਜੂਕੇਸ਼ਨਿਸਟਸ, ਐਮੀਨੈਂਟ ਪਾਲੇਟੀਸ਼ੀਅਨਜ਼ ਅਤੇ ਮੰਨੇ ਪਰਮੰਨੇ ਸਕਾਲਰਜ਼ ਸਨ ਜਿਨ੍ਹਾਂ ਦੇ ਚਲੇ ਜਾਣ ਤੇ ਇਸ ਮੁਲਕ ਨੂੰ ਖਾਸ ਕਰਕੇ ਇਸ ਸੂਬੇ ਨੂੰ ਬਹੁਤ ਹੀ ਘਾਟਾ ਪਿਆ ਹੈ । ਉਨ੍ਹਾਂ ਨੇ ਜੋ ਕੰਮ ਕੀਤੇ ਅਜ ਵੀ ਉਨ੍ਹਾਂ ਰਾਹੀਂ ਖਿਚੀਆਂ ਲੀਹਾਂ ਸਾਨੂੰ ਰਾਹ ਵਿਖਾਉਣ ਵਾਸਤੇ ਮੌਜੂਦ ਹਨ ਪਰ ਅਜ ਉਨ੍ਹਾਂ ਦਾ ਨਾ ਹੋਣਾ ਸਾਡੇ ਲਈ ਇਕ ਬਹੁਤ ਹੀ ਘਾਟ ਮਹਿਸੂਸ ਹੋਣ ਵਾਲੀ ਗੱਲ ਹੈ । ਅਸੀਂ ਸਾਰੇ ਹੀ ਇਸ ਦੁਖ ਦੇ ਸਮੇਂ ਵਿਚ ਮੁਖ ਮੰਤਰੀ ਸਾਹਬ ਦੇ ਮਤੇ ਨਾਲ ਸਹਿਮਤ ਹਾਂ ।

ਸਰਦਾਰ ਕਰਤਾਰ ਸਿੰਘ ਬਲੱਗਨ ਨੇ ਆਪਣੀਆਂ ਕਵਿਤਾਵਾਂ ਰਾਹੀਂ ਇਸ ਪੰਜਾਬ ਵਿਚ ਇਕ ਨਵਾਂ ਯੁਗ ਲਿਆਂਦਾ । ਉਹ ਆਜ਼ਾਦ ਪੰਜਾਬ ਦੀ ਇਕ ਮੂੰਹ ਬੋਲਦੀ ਤਸਵੀਰ ਸਨ । ਉਨ੍ਹਾਂ ਦੇ ਪਰਵਾਰ ਨਾਲ ਸਾਰੇ ਹਾਊਸ ਨੂੰ ਹਮਦਰਦੀ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਇਨ੍ਹਾਂ ਤਿੰਨੇ ਹਸਤੀਆਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

**ਜਥੇਦਾਰ ਹਰਦਿਤ ਸਿੰਘ ਭਠਲ (ਧਨੌਲਾ) :** ਇਹ ਜਿਹੜਾ ਸ਼ੋਕ ਦਾ ਮਤਾ ਮੁਖ ਮੰਤਰੀ ਜੀ ਨੇ ਰੱਖਿਆ ਹੈ ਮੈਂ ਇਸ ਬਾਰੇ ਆਪਣੀ ਪਾਰਟੀ ਦੇ ਵਿਚਾਰ ਦਸਣ ਲਈ ਖੜ੍ਹਾ ਹੋਇਆ ਹਾਂ । ਇਨ੍ਹਾਂ ਤਿੰਨੇ ਹਸਤੀਆਂ ਨੇ ਇਸ ਮੁਲਕ ਦੀ ਬੜੀ ਹੀ ਸੇਵਾ ਕੀਤੀ ਹੈ ਇਸ ਮੁਲਕ ਦੀ ਤਰਕੀ ਲਈ ਬੜਾ ਭਾਰੀ ਕੰਮ ਕੀਤਾ ਹੈ, ਖਾਸ ਕਰਕੇ ਪੰਜਾਬ ਦੇ ਲੋਕਾਂ ਦੀ ਉਨ੍ਹਾਂ ਨੇ ਬੜੀ ਭਾਰੀ ਸੇਵਾ ਕੀਤੀ ਹੈ । ਮੈਂ ਉਨ੍ਹਾਂ ਦੇ ਪਰਵਾਰਾਂ ਨਾਲ ਇਸ ਦੁਖ ਵਿਚ ਆਪਣੇ ਆਪ ਸ਼ਾਮਿਲ ਹੁੰਦਾ ਹੋਇਆ ਆਪਣੀ ਪਾਰਟੀ ਮਾਰਕਸਿਸਟ ਕਮਿਊਨਿਸਟ ਨੂੰ ਸ਼ਾਮਲ ਕਰਦਾ ਹਾਂ ਅਤੇ ਉਨ੍ਹਾਂ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

**ਸ਼੍ਰੀ ਸਪੀਕਰ :** ਇਹ ਸ਼ੋਕਮਈ ਵਿਚਾਰ ਅਤੇ ਪ੍ਰਸਤਾਵ ਜਿਹੜੇ ਕਿ ਚੀਫ਼ ਮਨਿਸਟਰ ਸਾਹਿਬ ਨੇ ਰਖੇ ਹਨ ਇਨ੍ਹਾਂ ਦੇ ਨਾਲ ਹੀ ਅਪੋਜ਼ੀਸ਼ਨ ਦੇ ਲੀਡਰ ਸਾਹਿਬ, ਅਤੇ ਦੂਸਰੇ ਮੈਂਬਰ ਸਾਹਿਬਾਨ ਨੇ ਜੋ ਵਿਚਾਰ ਪਰਗਟ ਕੀਤੇ ਹਨ ਮੈਂ ਵੀ ਉਨ੍ਹਾਂ ਸਾਰਿਆਂ ਦੇ ਨਾਲ ਸਹਿਮਤ ਹਾਂ ਅਤੇ ਆਪਣੇ ਆਪ ਨੂੰ ਨਾਲ ਸ਼ਾਮਲ ਕਰਦਾ ਹਾਂ । ਸਰਦਾਰ ਗੁਰਮੁਖਨਿਹਾਲ ਸਿੰਘ, ਪ੍ਰੋਫੈਸਰ ਦੀਵਾਨ ਚੰਦ ਸ਼ਰਮਾ ਅਤੇ ਸਰਦਾਰ ਕਰਤਾਰ ਸਿੰਘ ਬੱਲਗਨ ਆਪੋ ਆਪਣੇ ਸਫੀਅਰ ਦੇ ਵਿਚ ਬੜੀਆਂ ਹੀ ਮਹਾਨ ਹਸਤੀਆਂ ਸਨ । ਉਨ੍ਹਾਂ ਦਾ ਵਿਛੋੜਾ ਪੰਜਾਬ ਨੂੰ ਇਕ ਬਹੁਤ ਬੜਾ ਘਾਟਾ ਹੈ । ਮੈਂ ਸਮਝਦਾ

ਹਾਂ ਕਿ ਸਾਰਾ ਹੀ ਹਾਊਸ ਇਸ ਸ਼ੋਕ ਪ੍ਰਸਤਾਵ ਨਾਲ ਸਹਿਮਤ ਹੈ ਅਤੇ ਇਹ ਸ਼ੋਕ ਪ੍ਰਸਤਾਵ ਉਨ੍ਹਾਂ ਦੇ ਲਵਾਹਕੀਨ ਨੂੰ ਭੇਜ ਦਿਤਾ ਜਾਵੇਗਾ ।

ਮੈਂ ਇਕ ਬੇਨਤੀ ਇਸ ਹਾਊਸ ਅਗੇ ਹੋਰ ਕਰਾਂਗਾ ਕਿ ਇਨ੍ਹਾਂ ਵਿਛੜੀਆਂ ਹੋਈਆਂ ਰੂਹਾਂ ਨੂੰ ਰਿਸਪੈਕਟ ਪੇਸ਼ ਕਰਨ ਲਈ ਸਾਰੇ ਮੈਂਬਰ ਸਹਿਬਾਨ ਆਪੋ ਆਪਣੀਆਂ ਸੀਟਾਂ ਤੇ ਦੋ ਮਿੰਟ ਲਈ ਖੜੇ ਹੋ ਜਾਣ ।

(ਇਸ ਵੇਲੇ ਸਾਰੇ ਮੈਂਬਰ ਸੀਟਾਂ ਤੇ ਦੋ ਮਿੰਟ ਦੇ ਲਈ ਖਲੋ ਗਏ ।)

(I whole-heartedly associate myself with the motion moved and shentiments expressed by the leader of the House, the leader of the Opposition and other Members of the House at the sad demise of these distinguished personalities. S. Gurmukh Nihal Singh, Professor Dewan Chand Sharma and S. Kartar Singh Balagan were dynamic personalities in their respective spheres. Their passing away at this stage is a great loss to Punjab. I think the entire House agrees with the condolence resolution. The copies of this resolution will be sent to the Members of the berieved families.

I would further request the hon. Members to stand in their places to pay homage to the departed souls by observing silence for two minutes.

*(At this stage all the Members of the House stood up and observed silence for two minutes.)*

---

## FIRST REPORT OF BUSINESS ADVISORY COMMITTEE (PRESENTATION.)

**Mr. Speaker** : I have to report the time-table of the Punjab Vidhan Sabha as contained in the First Report of the Business Advisory Committee. The Report reads-

> "The Committee, after some discussion, recommended that the Assembly be adjourned to-day to meet again on the 23rd February, 1970, at 2. 0 P. M.'.

**Sardar Gurmit Singh (Chief Parliamentary Secretary)** : Sir, I beg to move-

> That this House agrees with the recommendations contained in the First Report of the Business Advisory Ccmmittee.

**Mr. Speaker** : Motion moved-

> That this House agrees with the recommendations contained in the First Report of the Business Advisory Committee.

**Mr. Speaker** : Question is-

> That this House agrees with the recommendations contained in the First Report of the Business Advisory Committee.

*The motion was carried.*

PAPERS LAID ON THE TABLE

**Chief Minister** (Sardar Gurnam Singh) : Sir I beg to lay on the table the Constitution (Twenty Third Amendment) Bill 1969, as passed by the House of Parliament.

**Resolution under Article 368 of the Constitution**

**Chief Minister** (Sardar Gurnam Singh) : Sir I beg to move-

> That this House ratifies the amendments to the Constitution of India falling within the purview of the proviso to Article 368 thereof, proposed to be made by the Constitution (Twenty Third Amendment) Bill, 1969, as passed by both Houses of Parliament.

ਸਪੀਕਰ ਸਾਹਿਬ, ਇਹ ਇਕ ਬੜੀ ਹੀ ਅਹਿਮ ਅਮੈਂਡਮੈਂਟ ਹੈ, ਜਿਹੜੀ ਕਿ ਰੇਟੀਫੀਕੇਸ਼ਨ ਕਰਨ ਲਈ ਅਜ ਇਸ ਹਾਊਸ ਦੇ ਸਾਹਮਣੇ ਹੈ। ਜਿਹੜੀਆਂ ਰਿਆਇਤਾਂ ਸ਼ੈਡੂਲਡ ਕਾਸਟਸ, ਸ਼ੈਡੂਲਡ ਟਰਾਈਬਜ਼ ਅਤੇ ਐਂਗਲੋ ਇੰਡੀਅਨਜ਼ ਨੂੰ ਹੁਣ ਦਿੱਤੀਆਂ ਜਾ ਰਹੀਆਂ ਹਨ ਇਨ੍ਹਾਂ ਦੀ ਮਿਆਦ 20 ਜਨਵਰੀ 1970 ਨੂੰ ਖਤਮ ਹੋ ਜਾਣੀ ਹੈ, ਇਸ ਤਾਰੀਖ ਦੇ ਐਕਸਪਾਇਰ ਹੋ ਜਾਣ ਤੋਂ ਪਹਿਲਾਂ ਇਸ ਅਮੈਂਡਮੈਂਟ ਦਾ ਪਾਸ ਹੋਣਾ ਬਹੁਤ ਜ਼ਰੂਰੀ ਹੈ। ਅਸੀਂ ਇਸ ਵਿਚ ਇਹ ਰਿਆਇਤ 20 ਸਾਲ ਦੀ ਬਜਾਏ 30 ਸਾਲ ਤੱਕ ਜਾਂ ਜਿਥੇ 1970 ਤਕ ਹੈ ਉਥੇ 1980 ਤਕ ਯਾਨੀ 10 ਸਾਲ ਦੇ ਲਈ ਉਨ੍ਹਾਂ ਦੀ ਰਿਆਇਤ ਦੀ ਹੋਰ ਮਿਆਦ ਵਧਾਉਣੀ ਹੈ। ਮੌਜੂਦਾ ਹਾਲਤ ਦੇ ਮੁਤਾਬਿਕ ਇਹਦੇ ਵਿਚ ਕੋਈ ਸ਼ਕ ਨਹੀਂ ਕਿ ਇਸ ਰਿਆਇਤ ਦੀ ਨਿਹਾਇਤ ਹੀ ਜ਼ਰੂਰਤ ਹੈ। ਜਿਨ੍ਹਾਂ ਵਾਸਤੇ ਇਹ ਕਾਨੂੰਨ ਬਣਾਇਆ ਗਿਆ ਸੀ ਉਹ ਅਜ ਵੀ ਉਤਨੇ ਹੀ ਪਛੜੇ ਹੋਏ ਹਨ ਜਿੰਨੇ ਕਿ ਅਜ ਤੋਂ ਕਈ ਸਾਲ ਪਹਿਲਾਂ ਸਨ। ਉਨ੍ਹਾਂ ਨੂੰ ਹੁਣ ਤੱਕ ਜਿਤਨਾ ਅਗੇ ਆਉਣਾ ਚਾਹੀਦਾ ਸੀ ਉਹ ਅਜੇ ਤਕ ਨਹੀਂ ਆਏ। ਇਸ ਕਰਕੇ ਇਹ ਨਿਹਾਇਤ ਹੀ ਜ਼ਰੂਰੀ ਹੈ ਕਿ ਰਿਆਇਤਾਂ ਦੀ ਮਿਆਦ ਹੋਰ ਵਧਾ ਦਿੱਤੀ ਜਾਵੇ। ਇਨ੍ਹਾਂ ਰਿਆਇਤਾਂ ਦੀ ਨਾਗਾਲੈਂਡ ਵਿਚ ਤਾਂ ਇਸ ਕਰਕੇ ਜ਼ਰੂਰਤ ਨਹੀਂ ਕਿਉਂਕਿ ਸ਼ੈਡੂਲਡ ਟਰਾਈਬਜ਼ ਆਬਾਦੀ ਉਥੇ 90% ਹੈ। ਇਸ ਕਰਕੇ ਸ਼ੈਡੂਲਡ ਟਰਾਈਬਜ਼ ਦੀ ਆਬਾਦੀ ਉਥੇ ਵਧ ਹੋਣ ਕਰਕੇ ਉਨ੍ਹਾਂ ਨੂੰ ਤਾਂ ਰਿਪਰੇਜ਼ੈਂਟੇਸ਼ਨ ਆਪਣੇ ਆਪ ਹੀ ਮਿਲ ਜਾਣੀ ਹੈ। ਇਸੇ ਤਰ੍ਹਾਂ ਇਕ ਜਾਤੀ ਐਂਗਲੋਇੰਡੀਅਨਜ਼ ਦੀ ਵੀ ਇਸ ਦੇ ਵਿਚ ਹੀ ਇਨਕਲੂਡ ਕੀਤੀ ਗਈ ਹੈ। ਮੈਂ ਹਾਊਸ ਨੂੰ ਅਪੀਲ ਕਰਾਂਗਾ ਕਿ ਇਸ ਅਮੈਂਡਮੈਂਟ ਨੂੰ ਪਾਸ ਕਰ ਦੇਣਾ ਚਾਹੀਦਾ ਹੈ ਅਤੇ ਛੇਤੀ ਪਾਸ ਕਰਨਾ ਚਾਹੀਦਾ ਹੈ ਤਾਂ ਜੋ ਸਾਡੀ ਵਿਧਾਨ ਸਭਾ ਭਾਰਤ ਦੀਆਂ ਸਾਰੀਆਂ ਵਿਧਾਨ ਸਭਾਵਾਂ ਤੋਂ ਪਹਿਲਾਂ ਪਾਸ ਕਰਨ ਵਿਚ ਨੰਬਰ ਲਵੇ। ਇਨ੍ਹਾਂ ਸ਼ਬਦਾਂ ਨਾਲ ਇਸ ਨੂੰ ਪਾਸ ਕਰਨ ਲਈ ਮੈਂ ਸਾਰੇ ਹਾਊਸ ਨੂੰ ਅਪੀਲ ਕਰਦਾ ਹਾਂ।

**Mr. Speaker** : Motion moved.

> That this House ratifies the amedments to the Constitution of India falling within the purview of the proviso to Article 368 thereof, proposed to be made by the Constitution (Twenty-Third Amendment) Bill, 1969, as passed by both Houses of Parliament.

**ਕੈਪਟਨ ਰਤਨ ਸਿੰਘ** (ਗੜ੍ਹਸ਼ੰਕਰ) : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ

ਇਹ ਜਿਹੜੀ ਰੈਟੀਫੀਕੇਸ਼ਨ ਲਈ ਰੈਜ਼ੋਲਿਊਸ਼ਨ ਦੀ ਸ਼ਕਲ ਵਿਚ ਮੋਸ਼ਨ ਮੂਵ ਕੀਤੀ ਹੈ ਇਹ ਪਾਰਲੀਮੈਂਟ ਵਿਚੋਂ ਸੰਵਿਧਾਨ ਦੀ 23ਵੀਂ ਅਮੈਂਡਮੈਂਟ ਇਕ ਬਿਲ ਰਾਹੀਂ ਪਾਸ ਹੋ ਕੇ ਆਈ ਹੈ। ਇਸ ਦੁਆਰਾ ਸ਼ੈਡੂਲਡਕਾਸਟਸ ਅਤੇ ਟਰਾਈਬਜ਼ ਲਈ ਰਿਜ਼ਰਵੇਸ਼ਨ ਆਫ ਸੀਟਸ ਦੀ ਮਿਆਦ 10 ਸਾਲ ਹੋਰ ਵਧਾਉਣ ਬਾਰੇ ਸਾਡੇ ਹਾਊਸਿਜ਼ ਦੀ ਰਾਏ ਹਾਸਲ ਕਰਨ ਲਈ ਆਈ ਹੈ। ਇਹ ਇਕ ਵਾਜਬ ਜਿਹੀ ਡੀਮਾਂਡ ਹੈ ਅਤੇ ਮੈਂ ਇਸ ਦੇ ਲਈ ਚੀਫ ਮਨਿਸਟਰ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ। ਉਨ੍ਹਾਂ ਨੇ ਆਪਣਾ ਵਿਊ ਪੁਆਇੰਟ ਦੇ ਕੇ ਅਤੇ ਇਸ ਨੂੰ ਜਲਦੀ ਤੋਂ ਜਲਦੀ ਹਾਊਸ ਵਿਚ ਲਿਆ ਕੇ ਇਕ ਚੰਗੇ ਕਾਜ਼ ਵਿਚ ਪਹਿਲ ਕੀਤੀ ਹੈ ਤਾਂ ਜੋ ਬੈਕਵਰਡ ਲੋਕਾਂ ਦੀ ਹੋਰ ਸਹਾਇਤਾ ਕੀਤੀ ਜਾਵੇ।

ਜਿਥੇ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਉਥੇ ਮੈਨੂੰ ਇਹ ਕਹਿਣ ਦੇ ਵਿਚ ਵੀ ਕੋਈ ਝਿਜਕ ਨਹੀਂ ਕਿ ਪੰਜਾਬ ਸਰਕਾਰ ਨੇ ਪਿਛਲੇ 6–7 ਮਹੀਨੇ ਜਾਂ ਸਾਲ ਭਰ ਦੇ ਵਿਚ ਹਰੀਜਨਾਂ ਦੇ ਨਾਲ ਬਹੁਤ ਹੀ ਧੱਕਾ ਕੀਤਾ ਹੈ ਜਿਹੜਾ ਕਿ ਹੁਣ ਕੀਤੇ ਜਾ ਰਹੇ ਕੰਮ ਦੇ ਬਿਲਕੁਲ ਕੰਟਰਾਡਿਕਟਰੀ ਹੈ। ਜਿਥੇ ਉਨ੍ਹਾਂ ਨੂੰ ਜ਼ਮੀਨਾਂ ਦੇ ਹਕ ਦੇਣੇ ਚਾਹੀਦੇ ਸਨ, ਉਲਟੇ ਉਨ੍ਹਾਂ ਦੇ ਖੇਤਾਂ ਤੇ ਜ਼ਬਰਦਸਤੀ ਕਬਜ਼ੇ ਕੀਤੇ ਜਾ ਰਹੇ ਹਨ। ਮੈਂ ਆਪਦੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ......

**Mr. Speaker :** Does it fall within the scope of the resolution before the House ?

**Voices from the Opposition Benches :** Yes, Yes.

**ਕੈਪਟਨ ਰਤਨ ਸਿੰਘ :** ਮੈਂ ਆਪ ਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਜਦੋਂ ਇਹ ਸ਼ੈਡੂਲਡ ਕਾਸਟਸ ਦੇ ਮੁਫਾਦ ਲਈ ਇਕ ਕਾਨੂੰਨ ਬਣਾਇਆ ਜਾ ਰਿਹਾ ਹੈ ਤਾਂ ਇਸ ਵਿਚ ਕੋਈ ਸ਼ਕ ਨਹੀਂ ਕਿ ਜਦੋਂ ਸਾਰੇ ਹਾਲਾਤ ਤੇ ਰੋਸ਼ਨੀ ਪਾਉਣ ਲਈ ਬਹਿਸ ਵਿਚ ਗੱਲਾਂ ਆਉਣਗੀਆਂ ਤਾਂ ਇਸ ਵਿਚ ਜੋ ਜੋ ਸ਼ੈਡੂਲਡ ਕਾਸਟਸ ਬਾਰੇ ਪਾਲਸੀ ਦੀਆਂ ਕਮਜ਼ੋਰੀਆਂ ਹਨ ਉਹ ਵੀ ਆਉਣਗੀਆਂ। ਮੈਨੂੰ ਸਪੀਕਰ ਸਾਹਿਬ, ਭਾਵੇਂ ਇਹ ਕਹਿਣਾ ਨਹੀਂ ਸੀ ਚਾਹੀਦਾ ਪਰ ਫੇਰ ਵੀ ਅਰਜ਼ ਕਰਨਾ ਪੈਂਦਾ ਹੈ ਕਿ ਜੇਕਰ ਤੁਸੀਂ ਇਸ ਮੁਆਮਲੇ ਤੇ ਹੋਈ ਲੋਕ-ਸਭਾ ਅਤੇ ਰਾਜ-ਸਭਾ ਦੀ ਬਹਿਸ ਨੂੰ ਪੜ੍ਹੋ ਤਾਂ ਪਤਾ ਲੱਗੇਗਾ ਕਿ ਕਿਸ ਤਰਾਂ ਹਰ ਪਹਿਲੂ ਤੇ ਸ਼ੈਡੂਲਡ ਕਾਸਟਸ ਨੂੰ ਦਿੱਤੀਆਂ ਜਾਣ ਵਾਲੀਆਂ ਰਿਆਇਤਾਂ ਬਾਰੇ ਟੀਕਾ ਟਿਪਣੀ ਹੋਈ ਹੈ। ਇਹ ਠੀਕ ਹੈ ਕਿ ਤੁਹਾਡਾ ਹਕ ਹੈ ਕਿ ਜਿਸ ਵੇਲੇ ਵੀ ਚਾਹੋ ਕਿਸੇ ਆਨਰੇਬਲ ਮੈਂਬਰ ਤੇ ਟੀਕਾ ਟਿਪਣੀ ਕਰੋ। ਮੈਂ ਅਰਜ਼ ਕਰਾਂ ਕਿ ਸ਼ੈਡੂਲਡ ਕਾਸਟਸ ਅਤੇ ਸ਼ੈਡੂਲਡ ਟਰਾਈਬਜ਼ ਨੂੰ ਆਖਿਰ ਇਹ ਰਿਜ਼ਰਵੇਸ਼ਨ ਕਿਉਂ ਦਿੱਤੀ ਗਈ, ਆਖਿਰ ਕੁਝ ਹੈਂਡੀਕੈਪਸ ਸਨ ਤਾਂ ਹੀ ਐਸਾ ਕੀਤਾ ਗਿਆ। ਜੇ ਹੁਣ ਵੀ ਉਹੀ ਹੈਂਡਕੈਪਸ ਰਹਿ ਜਾਣਗੀਆਂ ਤਾਂ ਫੇਰ ਇਨ੍ਹਾਂ ਰਿਆਇਤਾਂ ਦੀ ਮਿਆਦ ਵਧਾਉਣ ਦਾ ਕੀ ਫਾਇਦਾ। ਇਸ ਲਈ ਮੇਰਾ ਇਨ੍ਹਾਂ ਲੋਕਾਂ ਦੀ ਤੱਰਕੀ ਦੇ ਰਾਹ ਵਿਚ ਆ ਰਹੀਆਂ ਔਕੜਾਂ ਨੂੰ ਹੁਣ ਦਰਸਾਉਣਾ ਬਹੁਤ ਜ਼ਰੂਰੀ ਹੈ।

ਹਰੀਜਨਾਂ ਦੀ ਹਾਲਤ ਨੂੰ ਦੇਖਦੇ ਹੋਏ ਪਹਿਲਾਂ ਦਸ ਸਾਲਾਂ ਲਈ ਕਨਸੈਸ਼ਨਜ਼ ਦਿਤੀਆਂ ਗਈਆਂ। ਫੇਰ ਅਠਵੀਂ ਅਮੈਂਡਮੈਂਟ ਆਈ ਅਤੇ 1959 ਵਿਚ ਉਹਦੇ ਵਿਚ ਦਸ ਸਾਲਾਂ ਲਈ

[ਕੈਪਟਨ ਰਤਨ ਸਿੰਘ]

ਹੋਰ ਪਰਬੰਧ ਕਰ ਦਿਤਾ। ਫਿਰ ਵੀ ਇਹ ਮਹਿਸੂਸ ਕੀਤਾ ਗਿਆ ਹੈ ਕਿ ਜਿਸ ਦਰਜੇ ਤਕ ਸ਼ਿਡਿਊਲ ਕਾਸਟਾਂ ਨੂੰ ਪਹੁੰਚਣਾ ਚਾਹੀਦਾ ਸੀ ਉਸ ਦਰਜੇ ਤਕ ਇਹ ਨਹੀਂ ਪਹੁੰਚੇ। ਇਸ ਲਈ ਮੁਲਕ ਨੇ ਇਹ ਜ਼ਰੂਰੀ ਸਮਝਿਆ ਕਿ ਦਸ ਸਾਲਾਂ ਲਈ ਹੋਰ ਇਨ੍ਹਾਂ ਜਾਤੀਆਂ ਨੂੰ ਰਿਜ਼ਰਵੇਸ਼ਨ ਦੇ ਦਿਤੀ ਜਾਵੇ। ਜਿਥੇ ਅਜਿਹੀ ਗਲ ਹੋਵੇ ਉਥੇ ਇਨ੍ਹਾਂ ਲੋਕਾਂ ਨੂੰ ਜਿਹੜੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਅਗਰ ਉਹ ਨਾ ਮਿਲਣ, ਲੋਕਲ ਅਫਸਰ ਉਨ੍ਹਾਂ ਨੂੰ ਤੰਗ ਕਰਨ ਅਤੇ ਜਿਥੇ ਸਰਕਾਰ ਕੋਤਾਹੀ ਕਰੇ ਤਾਂ ਉਸ ਵੇਲੇ ਮੇਰਾ ਇਸ ਬਾਰੇ ਮੇਨਸ਼ਨ ਕਰਨਾ ਜ਼ਰੂਰੀ ਹੋ ਜਾਂਦਾ ਹੈ। ਮੈਂ ਇਸ ਨੂੰ ਲੰਬਾ ਨਹੀਂ ਸੀ ਕਰਨਾ ਚਾਹੁੰਦਾ ਪਰ ਸਪੀਕਰ ਸਾਹਿਬ ਦੇ ਕਹਿਣ ਤੇ ਹੁਣ ਮੈਨੂੰ ਸਭ ਕੁਝ ਦਸਣਾ ਪਿਆ ਹੈ। ਚੀਫ ਮਨਿਸਟਰ ਸਾਹਿਬ ਨੂੰ ਸ਼ਾਇਦ ਇਹ ਨਹੀਂ ਪਤਾ ਹੈ ਕਿ ਕਈ ਆਦਮੀ ਇਨ੍ਹਾਂ ਦਾ ਨਾਂ ਲੈ ਲੈ ਕੇ ਹਰੀਜਨਾਂ ਦੀਆਂ ਜ਼ਮੀਨਾਂ ਤੇ ਕਬਜ਼ਾ ਕਰ ਰਹੇ ਹਨ। ਜੇ ਚੀਫ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਪਤਾ ਨਹੀਂ ਅਤੇ ਇਸ ਲਈ ਇਹ ਮੇਰਾ ਫਰਜ਼ ਬਣਦਾ ਹੈ ਕਿ ਮੈਂ ਚੀਫ ਮਨਿਸਟਰ ਸਾਹਿਬ ਨੂੰ ਦਸਾਂ ਕਿ ਕਈ ਥਾਂ ਤੇ ਕੁਝ ਲੋਕ ਉਨ੍ਹਾਂ ਦਾ ਨਾਂ ਲੈ ਲੈਕੇ ਜ਼ਮੀਨਾਂ ਤੇ ਕਬਜ਼ਾ ਕਰ ਰਹੇ ਹਨ ਅਤੇ ਇਸ ਤਰ੍ਹਾਂ ਨਾਲ ਉਨ੍ਹਾਂ ਦਾ ਨਾਂ ਬਦਨਾਮ ਕਰ ਰਹੇ ਹਨ। ਜਿਹੜੀ ਚੀਫ ਮਨਿਸਟਰ ਸਾਹਿਬ ਨੇ ਗਵਰਨਰ ਦੇ ਐਡਰਸ ਨੂੰ ਪੇਸ਼ ਕਰਾਉਣ ਵਿਚ ਛੇਤੀ ਛੇਤੀ ਕੀਤੀ, ਹਾਊਸ ਨੂੰ ਛੇਤੀ ਛੇਤੀ ਬੁਲਾਇਆ ਫੇਰ ਬੁਲਾਇਆ ਚਾਰ ਦਿਨ ਲਈ ਪਰ ਇਕ ਦਿਨ ਵਿਚ ਹੀ ਖਤਮ ਕਰਨ ਦੀ ਕੋਸ਼ਿਸ਼ ਕੀਤੀ, ਇਹ ਸਾਰੇ ਕੰਮ ਸਾਬਤ ਕਰਦੇ ਹਨ ਕਿ ਹਰੀਜਨਾਂ ਦੀ ਭਲਾਈ ਲਈ ਕੀਤੇ ਜਾ ਰਹੇ ਮੌਜੂਦਾ ਕੰਮ ਵਿਚ ਪੰਜਾਬ ਸਰਕਾਰ ਹੋਰ ਸਟੇਟਾਂ ਨਾਲੋਂ ਸਭ ਤੋਂ ਅਗੇ ਹੈ। ਪਰ ਇਹ ਵੀ ਮੈਂ ਆਪਣਾ ਫਰਜ਼ ਸਮਝਦਾ ਹਾਂ ਕਿ ਜਿਥੇ ਸਰਕਾਰ ਇਸ ਕੰਮ ਵਿਚ ਕੋਤਾਹੀ ਕਰੇ ਉਸ ਬਾਰੇ ਉਹਦੇ ਨੋਟਿਸ ਵਿਚ ਲਿਆਂਦਾ ਜਾਵੇ ਅਤੇ ਉਸ ਨੂੰ ਕਿਹਾ ਜਾਵੇ ਕਿ ਉਹ ਇਸ ਨੂੰ ਦਰੁਸਤ ਕਰੇ। ਜੇ ਇਹ ਦਰੁਸਤੀਆਂ ਨਹੀਂ ਹੋਣਗੀਆਂ ਤਾ ਕਰੇਡਿਟ ਨਹੀਂ ਮਿਲੇਗਾ। ਜੇ ਕਰੈਡਿਟ ਲੈਣਾ ਹੈ ਤਾਂ ਜੋ ਕੁਝ ਦਿਲ ਦੀ ਅਵਾਜ਼ ਹੈ ਉਸ ਦੇ ਮੁਤਾਬਿਕ ਕਰਨਾ ਚਾਹੀਦਾ ਹੈ। ਇਸ ਨੇਸ਼ਨ ਨੂੰ ਜਿੰਨਾ ਵੀ ਉਪਰ ਨੂੰ ਖਿਚਿਆ ਜਾਵੇ ਉਨਾਂ ਹੀ ਥੋੜਾ ਹੈ। ਮੈਂ ਸਮਝਦਾ ਹਾਂ ਕਿ ਹਰੀਜਨ ਅਤੇ ਸ਼ਿਡਿਊਲ ਕਾਸਟ ਕਮਜ਼ੋਰ ਲਿੰਕ ਹੈ। ਇਸ ਨੂੰ ਤਕੜਾ ਕਰਨਾ ਸਾਡਾ ਫਰਜ਼ ਹੈ। ਜੇ ਅਸੀਂ ਆਪਣੇ ਮੁਲਕ ਨੂੰ ਤਰਕੀ ਦੇ ਰਾਹ ਤੇ ਲਿਜਾਣਾ ਹੈ ਤਾਂ ਇਸ ਤਬਕੇ ਨੂੰ ਜਿਹੜਾ ਕਿ ਸਾਡਾ 20% ਗਰੀਬ ਹਿੱਸਾ ਹੈ ਇਨ੍ਹਾਂ ਨੂੰ ਜਿੰਨਾ ਵੀ ਅਸੀਂ ਮਜ਼ਬੂਤ ਕਰਾਂਗੇ ਉਨਾਂ ਹੀ ਚੰਗਾ ਹੈ। ਜੇ ਕੋਈ ਐਡਮਨਿਸਟਰੇਸ਼ਨ ਇਸ ਨੀਤੀ ਦੇ ਖਲਾਫ ਹੈ ਤਾਂ ਉਸ ਐਡਮਨਿਸਟਰੇਸ਼ਨ ਨੂੰ ਜ਼ਰੂਰ ਬਦਲਣਾ ਚਾਹੀਦਾ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜਿਥੇ ਹਰੀਜਨਾਂ ਨੂੰ ਦਬਾਇਆ ਜਾਂਦਾ ਹੈ ਉਥੇ ਪੁਲੀਸ ਔਰ ਐਡਮਨਿਸਟਰੇਸ਼ਨ ਨੇ ਪਿਛਲੇ ਸਤ ਅਠ ਮਹੀਨਿਆਂ ਵਿਚ ਕੋਈ ਐਕਸ਼ਨ ਨਹੀਂ ਲਿਆ। ਇਸ ਬਾਰੇ ਹੋਰ ਕਈ ਸ਼ਿਕਾਇਤਾਂ ਚੀਫ ਮਨਿਸਟਰ ਸਾਹਿਬ ਨੂੰ ਭੇਜ ਰਿਹਾ ਹਾਂ। ਮੈਂ ਇਹ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਹੋਵੇ, ਕੋਈ ਵੀ ਸਰਕਾਰ ਹੋਵੇ ਜਾਂ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਹੋਵੇ ਅਜ ਕਲ ਡੈਮੋਕਰੈਸੀ ਦੇ ਜ਼ਮਾਨੇ ਵਿਚ ਉਸ ਸਰਕਾਰ ਦਾ ਫਰਜ਼ ਬਣ ਜਾਂਦਾ ਹੈ ਕਿ ਡਿਊ ਹੱਕ ਉਨ੍ਹਾਂ ਗਰੀਬਾਂ ਨੂੰ ਜ਼ਰੂਰ ਦੇਵੇ ਲੇਕਿਨ ਇਥੇ ਇਸ ਦੇ ਉਲਟ ਹੋ ਰਿਹਾ ਹੈ। ਇਸ ਰੈਟੀਫਿਕੇਸ਼ਨ ਨਾਲ ਸਾਰੇ ਪੰਜਾਬ ਨੂੰ ਇਜ਼ੱਤ ਮਿਲਦੀ ਹੈ। ਸਰਕਾਰ

ਨੂੰ ਵੀ ਇਜ਼ੱਤ ਮਿਲਦੀ ਹੈ। ਇਸ ਬਾਰੇ ਮੈਂ ਸਰਕਾਰ ਨਾਲ ਸਹਿਮਤ ਹਾਂ। ਪਰ ਜਦੋਂ ਬਾਵਜੂਦ ਸਾਡੇ ਚੰਗੇ ਉਚੇ ਵਾਦਿਆਂ ਦੇ ਐਕਸ਼ਨ ਉਲਟ ਹੁੰਦਾ ਹੈ ਤਾਂ ਫੇਰ ਉਥੇ ਸਾਨੂੰ ਬਦਨਾਮੀ ਵੀ ਮਿਲਦੀ ਹੈ। ਮੈਂ ਕਹਿੰਦਾ ਹਾਂ ਕਿ ਅਜਿਹਾ ਕੰਮ ਨਹੀਂ ਹੋਣਾ ਚਾਹੀਦਾ ਕਿ ਗਰੀਬ ਹਰੀਜਨ ਨਾਲ ਕਿਸੇ ਤਰ੍ਹਾਂ ਵਧੀਕੀ ਹੋਵੇ। ਅਜਿਹੇ ਕੇਸਿਜ਼ ਵਿਚ ਇਨਕੁਆਇਰੀ ਜ਼ਰੂਰ ਹੋਣੀ ਚਾਹੀਦੀ ਹੈ। (ਵਿਘਨ)

**ਚੌਧਰੀ ਬਲਬੀਰ ਸਿੰਘ :** ਤੁਹਾਡੀ ਨਕਲ ਕੀਤੀ ਹੈ।

**ਕੈਪਟਨ ਰਤਨ ਸਿੰਘ :** ਅਸੀਂ ਕੁਝ ਨਾ ਕੁਝ ਤਾਂ ਕਰ ਦਿਤਾ ਹੈ। ਅਸੀਂ ਜੋ ਕੁਝ ਵੀ ਕੀਤਾ ਸੀ ਉਹ ਵੀ ਇਨ੍ਹਾਂ ਨੇ ਖੋਹ ਲਿਆ ਹੈ। ਚੌਧਰੀ ਸਾਹਿਬ, ਤੁਹਾਨੂੰ ਪਤਾ ਹੈ ਕਿ ਬੜੀਆਂ ਸਦੀਆਂ ਤੋਂ ਗੁਰੂ ਨਾਨਕ ਦੇਵ ਜੀ ਨੇ ਅਤੇ ਜਿੰਨੇ ਹੋਰ ਵੀ ਸਾਡੇ ਗੁਰੂ ਹੋਏ ਹਨ ਉਨ੍ਹਾਂ ਸਭ ਨੇ ਕੋਸ਼ਿਸ਼ ਕੀਤੀ ਕਿ ਭਾਰਤੀ ਸਮਾਜ ਨੂੰ ਛੂਤ, ਛਾਤ ਤੋਂ ਦੂਰ ਲਿਜਾਇਆ ਜਾਵੇ। ਪਰ ਕਾਂਗਰਸ ਗੌਰਮੈਂਟ ਨੂੰ ਇਸ ਗਲ ਤੇ ਫਖਰ ਹੈ ਕਿ ਉਨ੍ਹਾਂ ਨੇ ਬਾਈ ਲਾਅ ਇਹ ਚੀਜ਼ ਪਰਾਹਿਬਿਟ ਕਰ ਦਿਤੀ। (ਤਾੜੀਆਂ) ਇਸ ਗਲ ਨੂੰ ਹੋਰ ਅਛਾ ਕਰਨਾ ਅਤੇ ਅਗੇ ਵਧਾਉਣਾ ਚਾਹੀਦਾ ਹੈ ਔਰ ਉਹ ਤਾਂ ਸਿਖ ਹੋ ਹੀ ਨਹੀਂ ਸਕਦਾ ਜਿਹੜਾ ਇਹ ਫਰਕ ਪੈਦਾ ਕਰੇ ਲੇਕਿਨ ਅਜ ਹੋਰ ਫਰਕ ਪਾਇਆ ਜਾ ਰਿਹਾ ਹੈ। ਜੇ ਹਰੀਜਨਾਂ ਤੋਂ ਸ਼ਕਾਇਤ ਆਉਂਦੀ ਹੈ ਤਾਂ ਉਨ੍ਹਾਂ ਨੂੰ ਪਰੋਟੈਕਸ਼ਨ ਦੇਣੀ ਚਾਹੀਦੀ ਹੈ। ਤੁਹਾਡੀ ਸਰਕਾਰ ਦਾ ਨਾਂ ਚੰਗਾ ਤਾਂ ਹੀ ਹੋ ਸਕਦਾ ਹੈ ਜੇ ਤੁਸੀਂ ਗਰੀਬਾਂ ਦੀ ਰਕਸ਼ਾ ਕਰੋ।

ਇਹ ਰੈਟੀਫਿਕੇਸ਼ਨ ਮੋਸ਼ਨ ਜਿਹੜੀ ਕਿ ਸਰਕਾਰ ਨੇ ਲਿਆਂਦੀ ਹੈ ਇਸ ਬਾਰੇ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ। ਉਨ੍ਹਾਂ ਨੇ ਪੰਜਾਬ ਦਾ ਨਾਂ ਉਚਾ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਮੈਂ ਫੇਰ ਇਨ੍ਹਾਂ ਨੂੰ ਅਪੀਲ ਕਰਾਂਗਾ ਕਿ ਜਦੋਂ ਵੀ ਕੋਈ ਇਨ੍ਹਾਂ ਨਾਲ ਧਕੇ ਵਾਲੀ ਖਬਰ ਚੀਫ ਮਨਿਸਟਰ ਨੂੰ ਮਿਲੇ ਤਾਂ ਉਹ ਉਥੇ ਥੋੜਾ ਜਿਹਾ ਈਜ਼ੀ ਲਿਵਿੰਗ ਦਾ ਪਾਸਾ ਛਡ ਕੇ ਐਕਟਿਵਲੀ ਉਸ ਤੇ ਐਕਸ਼ਨ ਲਿਆ ਕਰਨ। ਮੈਂ ਹੋਰ ਸਮਾਂ ਨਾ ਲੈਂਦਾ ਹੋਇਆ, ਸਪੀਕਰ ਸਾਹਿਬ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਅਮੈਂਡਮੈਂਟ ਦੀ ਰੈਟੀਫਿਕੇਸ਼ਨ ਕਰਨ ਲਈ ਸਪੈਸ਼ਲ ਸੈਸ਼ਨ ਬੁਲਾਇਆ ਹੈ। ਮੈਂ ਉਮੀਦ ਕਰਦਾ ਹਾਂ ਕਿ ਜੋ ਕੁਝ ਉਹ ਕਹਿੰਦੇ ਹਨ ਉਸ ਨੂੰ ਐਕਟਿਵਲੀ ਕਰਨਗੇ ਵੀ। ਜਿਥੇ ਨਹੀਂ ਕਰਨਗੇ ਤਾਂ ਉਥੇ ਸਾਡਾ ਫ਼ਰਜ਼ ਬਣ ਜਾਂਦਾ ਹੈ ਕਿ ਉਸ ਬਾਰੇ ਅਸੀਂ ਉਨ੍ਹਾਂ ਦੇ ਨੋਟਿਸ ਵਿਚ ਲਿਆਈਏ।

ਇਹ ਜਿਹੜੀ ਅਮੈਂਡਮੈਂਟ ਆਈ ਹੈ, ਇਸ ਬਾਰੇ ਸੈਂਟਰਲ ਗੌਰਮੈਂਟ ਨੂੰ ਜਿਨ੍ਹਾਂ ਨੇ ਇਹ ਅਮੈਂਡਮੈਂਟ ਲਿਆਂਦੀ, ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਨਾਲ ਹੀ ਜਿਹੜੀ ਪੰਜਾਬ ਸਰਕਾਰ ਛੇਤੀ ਛੇਤੀ ਇਸ ਦੀ ਰੈਟੀਫਿਕੇਸ਼ਨ ਕਰਦੀ ਹੈ, ਉਹ ਵੀ ਵਧਾਈ ਦੀ ਪਾਤਰ ਹੈ।

**ਸਰਦਾਰ ਰਾਜਾ ਸਿੰਘ** (ਮੋਰਿੰਡਾ ਐਸ. ਸੀ.): ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਅਤੇ ਖਾਸ ਤੌਰ ਤੇ ਸੰਤ ਬਾਬਾ ਫਤਿਹ ਸਿੰਘ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਦੀ ਪਰੇਰਨਾਂ ਨਾਲ ਪੰਜਾਬ ਸਰਕਾਰ ਦੇ ਮੁੱਖ ਮੰਤਰੀ ਸਰਦਾਰ ਗੁਰਨਾਮ ਸਿੰਘ ਅਜ ਸਾਰੇ

[ਸਰਦਾਰ ਰਾਜਾ ਸਿੰਘ]

ਹਿੰਦੁਸਤਾਨ ਦੇ ਹੋਰ ਸਾਰੇ ਰਾਜ਼ਾਂ ਨਾਲੋਂ ਪਹਿਲਾਂ ਇਸ ਅਮੈਂਡਮੈਂਟ ਦੀ ਰੈਟੀਫਿਕੇਸ਼ਨ ਵਾਸਤੇ ਸਾਰੇ ਹਾਊਸ ਤੋਂ ਮਨਜ਼ੂਰੀ ਲੈਣ ਦਾ ਉਦਮ ਕੀਤਾ ਹੈ। ਇਹ ਬੜਾ ਸ਼ਲਾਘਾ ਯੋਗ ਕੰਮ ਹੈ। ਮੈਂ ਸਰਦਾਰ ਗੁਰਨਾਮ ਸਿੰਘ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਮੈਂ ਖੁਦ ਇਸ ਕਮਿਊਨਿਟੀ ਨੂੰ ਬਿਲੌਂਗ ਕਰਦਾ ਹਾਂ। ਮੈਂ ਸਪੀਕਰ ਸਾਹਿਬ, ਇਹ ਗਲ ਕਦੇ ਸੰਕੋਚ ਨਾਲ ਕਹਿਣ ਨੂੰ ਤਿਆਰ ਨਹੀਂ ਕਿ ਜਿਹੜੇ ਮੇਰੇ ਭਰਾ ਇਸ ਗਲ ਦੀ ਦਲੀਲ ਦਿੰਦੇ ਹਨ ਅਤੇ ਗੁਰਨਾਮ ਸਿੰਘ ਸਰਕਾਰ ਨੂੰ ਨਿੰਦਦੇ ਹਨ, ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਹਰਿਆਣਾ ਵਿਚ ਕਾਂਗਰਸੀ ਜਿਹੜੇ ਕਿ ਹਰੀਜਨਾਂ ਦੇ ਠੇਕੇਦਾਰ ਬਣੀ ਫਿਰਦੇ ਹਨ, ਉਨ੍ਹਾਂ ਦੀ ਸਰਕਾਰ ਹੁੰਦੇ ਹੋਏ ਵੀ ਉਨ੍ਹਾਂ ਦੀ ਇਜਲਾਸ ਬੁਲਾਉਣ ਦੀ ਹਿੰਮਤ ਨਹੀਂ ਪਈ। (ਟ੍ਰੇਜ਼ਰੀ ਬੈਂਚਾਂ ਵਲੋਂ ਤਾੜੀਆਂ)

ਅੱਜ ਸੈਂਟਰ ਵਿਚ ਇਨ੍ਹਾਂ ਕਾਂਗਰਸੀਆਂ ਦੀ ਆਪਸ ਵਿਚ ਜੁਤੀ ਚਲ ਰਹੀ ਹੈ ਅਤੇ ਉਥੇ ਇਨ੍ਹਾਂ ਦੀ ਹਾਲਤ ਬੜੀ ਤਰਸਯੋਗ ਹੈ। ਸੈਂਟਰ ਵਿਚ ਦੋ ਕਾਂਗਰਸਾਂ ਬਣੀਆਂ ਹੋਈਆ ਹਨ ਅਤੇ ਉਥੇ ਲੜਾਈ ਹੋਣੀ ਜ਼ਰੂਰੀ ਹੈ। (ਸ਼ੋਰ) (ਵਿਘਨ) ਮੈਂ ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦਸ ਸਾਲਾਂ ਦੀ ਜਿਹੜੀ ਇਹ ਰੇਜ਼ਰਵੇਸ਼ਨ ਹੈ ਇਹ ਇਸ ਹਾਊਸ ਵਿਚ ਮਨਜ਼ੂਰੀ ਵਾਸਤੇ ਰੈਟੀਫਿਕੇਸ਼ਨ ਲਈ ਰਖੀ ਗਈ ਹੈ, ਇਸ ਬਾਰੇ ਇੰਤਹਾਂ ਖੁਸ਼ੀ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜੇ ਕਾਂਗਰਸੀ ਵੀਰ ਹਨ ਅੱਜ ਇਹ ਸਰਕਾਰ ਦੀਆਂ ਕਮਜ਼ੋਰੀਆਂ ਵਰਨਣ ਕਰਦੇ ਹਨ। ਇਹ ਖੁਦ ਆਪ ਵੀਹ ਸਾਲਾਂ ਵਿਚ ਹਰੀਜਨਾਂ ਨੂੰ ਗੁਮਰਾਹ ਕਰਦੇ ਰਹੇ ਹਨ। (ਵਿਘਨ)

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਰਜੀਮ ਵਿਚ ਹਰੀਜਨਾਂ ਦੇ ਕਤਲ ਕਰਵਾਏ ਔਰ ਕਈ ਕਿਸਮ ਦੇ ਝਗੜੇ ਪੁਆਏ। (ਵਿਘਨ) ਇਹੋ ਜਿਹੇ ਝਗੜਿਆਂ ਵਾਲੇ ਕਾਨੂੰਨ ਬਣਾਏ, ਜਿਸ ਤੋਂ ਤੁਸੀਂ ਸਾਰੇ ਭਲੀ ਭਾਂਤ ਜਾਣੂੰ ਹੋ। ਜਿਸ ਤਰ੍ਹਾਂ 1958-59 ਵਿਚ (ਵਿਘਨ) ਸਾਡੇ ਜਿਲਾ ਰੋਪੜ ਵਿਚ ਪਿੰਡ ਮਕੋਵਾਲ ਵਿਚ ਇਨ੍ਹਾਂ ਕਾਂਗਰਸੀ ਭਾਈਆਂ ਨੇ ਚਾਰ ਕਤਲ ਕਰਵਾਏ। ਇਸ ਪਾਸੇ ਮੁਜ਼ਾਰਿਆਂ ਨੂੰ ਚੁੱਕ ਦਿਤਾ ਅਤੇ ਦੂਜੇ ਪਾਸੇ ਜਾਗੀਰਦਾਰਾਂ ਨੂੰ ਚੁਕਿਆ। ਇਸ ਤਰ੍ਹਾਂ ਸਾਰੇ ਪੰਜਾਬ ਵਿਚ ਇਨ੍ਹਾਂ ਦੇ ਰਾਜ ਵਿਚ ਹਾਹਾਕਾਰ ਹੁੰਦੀ ਰਹੀ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਲਈ ਸਪੀਕਰ ਸਾਹਿਬ, ਮੈਂ ਇਨ੍ਹਾਂ ਭਾਈਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ (ਵਿਘਨ)......

**Mr. Speaker :** Order please.

**ਸਰਦਾਰ ਰਾਜਾ ਸਿੰਘ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਮਹਾਤਮਾ ਗਾਂਧੀ ਦਾ ਨਾਮ ਲੈ ਕੇ ਲੋਕਾਂ ਨੂੰ ਐਕਸਪਲਾਇਟ ਕਰਦੇ ਹਨ। ਇਸ ਹਿੰਦੁਸਤਾਨ ਦੀ ਧਰਤੀ ਉਤੇ ਮਹਾਤਮਾ ਗਾਂਧੀ ਜੀ ਨੇ ਗਰੀਬ ਹਰੀਜਨਾਂ ਲਈ ਇਸ ਵਾਸਤੇ ਨਾਹਰਾ ਨਹੀਂ ਸੀ ਦਿਤਾ ਕਿ ਇਹ ਉਨ੍ਹਾਂ ਗਰੀਬਾਂ ਨੂੰ ਐਕਸਪਲਾਇਟ ਕਰਨ ਅਤੇ ਗੁਮਰਾਹ ਕਰਨ। ਇਨ੍ਹਾਂ ਨੇ ਮਹਾਤਮਾ ਗਾਂਧੀ ਦਾ ਨਾਮ ਲੈ ਕੇ ਦੇਸ਼ ਨੂੰ ਲੁਟਿਆਂ ਹੈ (ਵਿਘਨ) ਅਜ ਪੰਜਾਬ ਵਿਚ ਤਾਂ ਨਹੀਂ, ਬਾਕੀਆਂ ਸੂਬਿਆਂ ਵਿਚ ਗਰੀਬਾਂ ਨੂੰ ਲੁਟਿਆ ਜਾ ਰਿਹਾ ਹੈ। ਇਥੇ ਕੈਪਟਨ ਸਾਹਿਬ ਨੇ ਛੂਤ ਛਾਤ ਦਾ ਜ਼ਿਕਰ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਹਿਮਾਚਲ ਪ੍ਰਦੇਸ਼ ਵਿਚ ਅੱਜ ਵੀ ਹਰੀਜਨਾਂ ਨੂੰ ਘੋੜੀ ਤੇ ਚੜ੍ਹ ਕੇ ਵਿਆਹ

ਕਰਨ ਦੀ ਇਜਾਜ਼ਤ ਨਹੀਂ । ਗਰੀਬ ਹਰੀਜਨਾਂ ਨੂੰ ਰੈਸਟੋਰੈਂਟਾਂ ਵਿਚ ਬੈਠ ਕੇ ਖਾਣਾ ਖਾਣ ਦੀ ਵੀ ਇਜਾਜ਼ਤ ਨਹੀਂ। (ਵਿਘਨ) ਅੱਜ ਵੀ ਹਰੀਜਨਾਂ ਨੂੰ ਖੂਹ ਤੇ ਨਹੀਂ ਚੜ੍ਹਨ ਦਿਤਾ ਜਾਂਦਾ ਪੰਜਾਬ ਵਿਚ ਸੰਤ ਬਾਬਾ ਫਤਹਿ ਸਿੰਘ ਦੀ ਕ੍ਰਿਪਾ ਨਾਲ ਛੂਤ ਛਾਤ ਨਹੀਂ ਹੈ। (ਵਿਘਨ) (ਸ਼ੋਰ) ਹੋਰਨਾ ਸਟੇਟਾਂ ਵਿਚ ਹਰਿਆਣਾ ਅਤੇ ਹਿਮਾਚਲ ਵਿਚ ਛੂਤ ਛਾਤ ਬਹੁਤ ਹੈ। ਪਿੰਡਾਂ ਵਿਚ ਜੋ ਲੋਕ ਰਹਿੰਦੇ ਹਨ ਉਹ ਆਪਸ ਵਿਚ ਬੜੇ ਪਿਆਰ ਨਾਲ ਰਹਿੰਦੇ ਹਨ। (ਵਿਘਨ) ਮੈਂ ਅੱਜ ਚੀਫ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਕਿਸ ਤਰ੍ਹਾਂ ਉਨ੍ਹਾਂ ਨੇ ਆਪਣੀ ਸਿਆਣਪ ਨਾਲ ਅਤੇ ਹਿੰਮਤ ਦੇ ਨਾਲ ਪੰਜਾਬ ਦੇ ਰਾਜ ਭਾਗ ਨੂੰ ਕੰਟਰੋਲ ਕਰਨ ਦਾ ਭਰੋਸਾ ਦਿਵਾਇਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਦੇ ਵੇਲੇ ਪਿੰਡਾਂ ਦੇ ਵਿਚ ਜੋ ਲੋਕਾਂ ਵਿਚ ਬੇਚੈਨੀ ਪਾਈ ਜਾਂਦੀ ਸੀ, ਉਹ ਬੇਚੈਨੀ ਅੱਜ ਨਹੀਂ ਰਹੀ। ਅੱਜ ਹਰੀਜਨ ਸੰਤੁਸ਼ਟ ਹਨ ਅਤੇ ਉਨ੍ਹਾਂ ਦਾ ਕੋਈ ਅਜਿਹਾ ਮਸਲਾ ਨਹੀਂ ਹੈ। (ਵਿਘਨ) (ਸ਼ੋਰ) ਇਹ ਕਾਂਗਰਸੀ ਵੀਰ ਅੱਜ ਵੀ ਪਿੰਡਾਂ ਦੇ ਅਮਨ ਨੂੰ ਭੰਗ ਕਰਨਾ ਚਾਹੁੰਦੇ ਹਨ। (ਵਿਘਨ) ਇਸੇ ਕਰਕੇ ਹੀ ਅੱਜ ਇਨ੍ਹਾਂ ਦੀ ਇਥੇ ਗਿਣਤੀ ਘੱਟ ਹੈ ਅਗਰ ਇਹ ਚੰਗੇ ਕੰਮ ਕਰਦੇ ਅਤੇ ਲੋਕ ਭਲਾਈ ਦੇ ਕੰਮ ਕਰਦੇ ਤਾਂ ਅੱਜ ਇਹ ਇਤਨੀ ਥੋੜੀ ਗਿਣਤੀ ਵਿਚ ਇਥੇ ਨਾ ਆਉਂਦੇ, ਇਨ੍ਹਾਂ ਦੀ ਗਿਣਤੀ ਇਥੇ ਹਾਊਸ ਵਿਚ ਜ਼ਿਆਦਾ ਹੁੰਦੀ। (ਵਿਘਨ) ਇਹ ਹਰੀਜਨਾਂ ਨੂੰ ਐਕਸਪਲਾਇਟ ਕਰਨ ਦੀਆਂ ਗੱਲਾਂ ਕਰਦੇ ਹਨ।

**ਸਰਦਾਰ ਸੰਤੋਖ ਸਿੰਘ ਰਣਧਾਵਾ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਰਾਜਾ ਸਿੰਘ ਨੇ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੈ ਕਿ ਮੇਰੀ ਮੌਜੂਦਗੀ ਵਿਚ ਅਤੇ ਚੀਫ ਮਨਿਸਟਰ ਸਾਹਿਬ ਦੇ ਹੁੰਦਿਆਂ ਹੋਇਆਂ ਇਥੋਂ ਇਕ ਹਰੀਜਨ ਚੁਕਿਆ ਗਿਆ, ਪਰ ਹੁਣ ਕੀ ਇਹ ਸਾਨੂੰ ਇਥੋਂ ਚੁਕ ਰਹੇ ਹਨ। (ਹਾਸਾ) (ਵਿਘਨ)

**Mr. Speaker :** This is no point of order.

**ਸਰਦਾਰ ਰਾਜਾ ਸਿੰਘ :** ਜਿਸ ਦੇ ਬਾਰੇ ਮੈਂ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੈ ਉਹ ਹਰੀਜਨ ਭਾਈ ਨਹੀਂ ਹੈ, ਇਨ੍ਹਾਂ ਦਾ ਇਕ ਭਾਈ ਹੈ।

ਸਪੀਕਰ ਸਾਹਿਬ, ਮੈਂ 17 ਜਨਵਰੀ ਦੇ ਮਿਲਾਪ ਅਖਬਾਰ ਦਾ ਤੁਹਾਡੇ ਸਾਹਮਣੇ ਜ਼ਿਕਰ ਕਰਨਾ ਚਾਹੁੰਦਾ ਹਾਂ। ਸੋਸ਼ਲ ਵੈਲਫੇਅਰ ਡੀਪਾਰਟਮੈਂਟ ਨੇ ਇਕ ਸਰਵੇ ਕਮੇਟੀ 1949 ਵਿਚ ਬਣਾਈ ਸੀ। ਉਸ ਦਾ ਭਾਵ ਇਹ ਸੀ ਕਿ ਆਇਆ ਹਰੀਜਨਾਂ ਦੀ ਰੀਜ਼ਰਵੇਸ਼ਨ 22% ਪੂਰੀ ਹੈ ਜਾਂ ਨਹੀਂ। ਉਸ ਦੀ ਰੀਪੋਰਟ ਅੱਜ ਆਉਂਦੀ ਹੈ। ਰਿਪੋਰਟ ਵਿਚ ਦਸਿਆ ਗਿਆ ਕਿ ਕਲਾਸ ਇਕ ਆਫੀਸਰਜ਼ ਦੇ ਵਿਚ ਹਰੀਜਨ ਅਫਸਰਾਂ ਦੀ ਗਿਣਤੀ 1% ਹੈ। ਸੈਕੰਡ ਕਲਾਸ ਵਿਚ ਇਨ੍ਹਾਂ ਦੀ ਗਿਣਤੀ 3·9% ਅਤੇ ਇਸੇ ਤਰ੍ਹਾਂ ਥਰਡ ਵਿਚ 7% ਹੈ। ਫੋਰਥ ਕਲਾਸ ਦੀਆਂ ਸਰਵਿਸਿਜ਼ ਵਿਚ ਇਨ੍ਹਾਂ ਦੀ ਗਿਣਤੀ 18% ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ 21 ਸਾਲਾਂ ਵਿਚ ਕਾਂਗਰਸ ਨਹੀਂ ਕਰ ਸਕੀ ਉਸ ਨੂੰ ਇਸ ਸਰਕਾਰ ਨੇ 11 ਮਹੀਨਿਆਂ ਵਿਚ ਕਰ ਵਿਖਾਇਆ ਹੈ ਅਤੇ ਕਰ ਰਹੀ ਹੈ। ਇਨ੍ਹਾਂ ਕਾਂਗਰਸੀ ਭਾਈਆਂ ਨੇ ਹਰੀਜਨਾਂ ਦੇ ਨਾਲ ਬੜੇ ਬੜੇ ਧੱਕੇ ਕੀਤੇ ਹਨ ਅਤੇ ਅਸੀਂ ਉਨ੍ਹਾਂ ਨੂੰ ਦੂਰ ਕਰਨ ਲਈ ਉਦਮ ਕਰ ਰਹੇ ਹਾਂ। (ਵਿਘਨ) ਜਿਨ੍ਹਾਂ ਲੋਕਾਂ ਨੇ ਸਾਨੂੰ ਚੁਣਕੇ ਇਥੇ ਭੇਜਿਆ ਹੈ, ਅਸੀ ਉਨ੍ਹਾਂ ਦੀ ਸੇਵਾ ਕਰ ਰਹੇ ਹਾਂ। ਉਨ੍ਹਾਂ ਦੀ ਆਰਥਕ ਹਾਲਤ ਸੁਧਾਰਨ

[ਸਰਦਾਰ ਰਾਜਾ ਸਿੰਘ ]

ਲਈ ਸਾਨੂੰ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ। ਹਰੀਜਨਾਂ ਲਈ, ਜਿਹੜੀ ਬੰਜਰ ਜ਼ਮੀਨ ਹੈ, ਜੋ ਇਵੈਕਿਊ ਲੈਂਡ ਹੈ ਅਤੇ ਜੋ ਸਰਪਲਸ ਲੈਂਡ ਹੈ ਉਸ ਦਾ ਮਸਲਾ ਦਰਪੇਸ਼ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ 87-88 ਹਜ਼ਾਰ ਏਕੜ ਜ਼ਮੀਨ ਬਗੈਰ ਕਿਸੇ ਢਿੱਲ ਦੇ ਹਰੀਜਨਾਂ ਵਿਚ ਵੰਡਣੀ ਚਾਹੀਦੀ ਹੈ। ਜਿਸ ਤਰ੍ਹਾਂ ਅਸੀਂ ਗਵਰਨਰ ਸਾਹਿਬ ਦੇ ਭਾਸ਼ਣ ਉਤੇ ਜਿਸ ਤਰ੍ਹਾਂ ਕਿ ਇਕ ਭਲਾਈ ਵਿਕਾਸ (ਵਿੱਤ ਕਾਰਪੋਰੇਸ਼ਨ) ਬਨਾਉਣ ਬਾਰੇ ਸੋਚ ਰਹੇ ਹਾਂ, ਇਸੇ ਤਰ੍ਹਾਂ ਇੰਡਸਰੀਅਲ ਕਾਰਪੋਰੇਸ਼ਨ ਜਿਹੜੀ ਕਿ ਬੜੀ ਜ਼ਰੂਰੀ ਹੈ, ਅਤੇ ਜੋ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਆਉਣੀ ਚਾਹੀਦੀ ਸੀ। ਪੰਜਾਬ ਸਰਕਾਰ ਨੂੰ ਬਣਾਉਣੀ ਚਾਹੀਦੀ ਹੈ। ਮੈਂ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਦਾ ਮਸਲਾ ਇਕ ਬੜਾ ਅਹਿਮ ਮਸਲਾ ਹੈ। ਸਾਡੇ ਸਿਆਸੀ ਵਿਰੋਧੀ ਉਨ੍ਹਾਂ ਨੂੰ ਐਕਸਪਲਾਇਟ ਕਰਦੇ ਹਨ। ਸਰਕਾਰ ਨੇ ਇਕ ਕਮੇਟੀ ਬਣਾਈ ਹੈ ਜਿਹੜੀ ਸਰਪਲਸ ਅਤੇ ਇਵੈਕਿਊ ਲੈਂਡ ਹੈ, ਉਸ ਨੂੰ ਹਰੀਜਨਾਂ ਵਿਚ ਵੰਡਣ ਵਾਸਤੇ ਸੁਝਾਉ ਮੰਗੇ ਹਨ। (ਵਿਘਨ) ਇਹ ਇਕ ਇਹੋ ਜਿਹਾ ਮਸਲਾ ਹੈ ਜਿਸ ਦੇ ਨਾਲ ਗਰੀਬ ਲੋਕ ਉਨ੍ਹਾਂ ਦੁਸ਼ਮਣਾਂ ਦਾ ਹਥਿਆਰ ਬਣੀ ਬੈਠੇ ਹਨ। (ਵਿਘਨ) ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਵਿਚ ਜ਼ਮੀਨ ਵੰਡੀ ਜਾਣੀ ਚਾਹੀਦੀ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਅੱਜ ਤੁਸੀਂ ਵੇਖ ਰਹੇ ਹੋ ਕਿ ਕਿਸ ਤਰ੍ਹਾਂ ਚੀਜ਼ਾਂ ਦੇ ਭਾਅ ਚੜ੍ਹ ਰਹੇ ਹਨ। ਹਰੀਜਨਾਂ ਦੇ ਬੱਚਿਆਂ ਦਾ ਸਟਾਈਪਿੰਡ ਬਹੁਤ ਘੱਟ ਹੈ। ਪਹਿਲੀ ਜਮਾਤ ਤੋਂ ਲੈ ਕੇ ਅਠਵੀਂ ਤੱਕ ਕੋਈ ਵਜੀਫ਼ਾ ਨਹੀਂ ਦਿਤਾ ਜਾਂਦਾ ਅਤੇ ਨਾਵੀਂ ਤੋਂ ਉਹੀ 6 ਰੁਪਏ ਦਾ ਵਜ਼ੀਫ਼ਾ ਦਿਤਾ ਜਾਂਦਾ ਹੈ। ਜਦ ਕਿ ਬਜ਼ਾਰੋਂ ਨਾਵੀਂ ਅਤੇ ਦਸਵੀਂ ਦਾ ਸੋਸ਼ਲ ਸਟੱਡੀ ਦਾ ਕਿਤਾਬਾਂ ਦਾ ਸੈਟ ਲੈਣ ਜਾਈਏ ਤਾਂ ਇਹ ਇਕੱਲਾ ਸੈਟ ਹੀ ਨੌ ਜਾਂ ਦਸ ਰੁਪਏ ਦਾ ਆਉਂਦਾ ਹੈ। ਹੁਣ ਤਾਂ ਕੀਮਤਾਂ ਬਹੁਤ ਵਧ ਗਈਆਂ ਹਨ, ਇਸ ਲਈ ਸਟਾਈਪਿੰਡ ਵੀ ਵਧਾਉਣਾ ਚਾਹੀਦਾ ਹੈ। ਇਹ ਜੋ ਵਿਦਿਆ ਦਾ ਮਸਲਾ ਹੈ ਮੈਂ ਕਹਿੰਦਾ ਹਾਂ ਕਿ ਪਛੜਿਆਂ ਹੋਇਆਂ ਲੋਕਾਂ ਨੂੰ ਵਿਦਿਆ ਸਸਤੇ ਭਾਅ ਤੇ ਮਿਲਣੀ ਚਾਹੀਦੀ ਹੈ। ਹਰੀਜਨਾਂ ਨੂੰ ਅੱਗੇ ਲਿਆਉਣ ਲਈ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਵਿਦਿਆ ਦੇਣ ਵਿਚ ਕੁਝ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ। ਇਸ ਲਈ ਸਟਾਈਪਿੰਡ ਦੀ ਦਰ ਵਧਾਇਆ ਜਾਵੇ। ਮੈਂ ਕਹਿੰਦਾ ਹਾਂ ਕਿ ਪਹਿਲੀ ਜਮਾਤ ਤੋਂ ਲੈ ਕੇ ਸੋਲਵੀਂ ਜਮਾਤ ਤਕ ਵਜ਼ੀਫਿਆਂ ਦੀ ਇਹ ਰਿਆਇਤ ਮਿਲਣੀ ਅਤੇ ਵਜ਼ੀਫਾ ਵਧਾਇਆ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਨੌਕਰੀਆਂ ਵਿਚ ਵੀ 22% ਦੀ ਰੀਜ਼ਰਵੇਸ਼ਨ ਪੂਰੀ ਕਰਨੀ ਚਾਹੀਦੀ ਹੈ। ਜੇ ਇਹ ਨਾ ਕੀਤਾ ਗਿਆ ਤਾਂ ਹਰੀਜਨਾਂ ਦਾ ਮਸਲਾ ਹੱਲ ਨਹੀਂ ਹੋਣ ਲੱਗਾ। ਕਈ ਅਫਸਰ ਜਿਹੜੇ ਹਰੀਜਨ ਵਿਰੋਧੀ ਹਨ, ਉਨ੍ਹਾਂ ਨੂੰ ਅੱਜ ਵੀ ਹਰੀਜਨਾਂ ਤੋਂ ਮੁਸ਼ਕ ਆਉਂਦਾ ਹੈ। ਇਹ ਠੀਕ ਹੈ ਕਿ ਮਾਸਟਰ ਗੁਰਬੰਤਾਂ ਸਿੰਘ ਜੀ ਉਨ੍ਹਾਂ ਦੇ ਨਾਲ ਬੈਠ ਕੇ ਚਾਹ ਦਾ ਕੱਪ ਪੀ ਲੈਂਦੇ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਅਫਸਰਾਂ ਨੇ ਕਈਆਂ ਗਰੀਬਾਂ ਦੀਆਂ ਕਰੈਕਟਰ ਬੁੱਕਾਂ, ਜਿੰਦਗੀਆਂ ਅਤੇ ਕਨਫੀਡੈਂਸ਼ਲ ਰਿਪੋਰਟਸ ਖਰਾਬ ਕੀਤੀਆਂ ਹਨ। (ਵਿਘਨ) ਵਿਦਿਆ ਵਿਭਾਗ ਵਿਚ ਇਥੇ ਇਕ ਸਰਦਾਰ ਬਲਦੇਵ ਸਿੰਘ ਸੀਨੀਅਰ ਮੋਸਟ ਆਦਮੀ ਹਨ। ਉਨ੍ਹਾਂ ਦੇ ਨਾਲ ਵੀ ਇਸ ਦਾ ਧੱਕਾ ਕੀਤਾ ਗਿਆ ਹੈ। (ਵਿਘਨ) ਉਹ ਬੜੇ ਪ੍ਰੋਗਰੈਸਿਵ ਖਿਆਲਾਂ ਦੇ ਆਦਮੀ ਹਨ

ਹਨ । ਪਰ ਉਨ੍ਹਾਂ ਨੂੰ ਕੇਵਲ ਹਰੀਜਨ ਹੋਣ ਦੀ ਸਜ਼ਾ ਦਿੱਤੀ ਜਾਂਦੀ ਹੈ। ਉਹ ਵਿਚਾਰ ਧੱਕੇ ਖਾਂਦਾ ਫਿਰਦਾ ਹੈ।

**Sirdar Kapur Singh**: I rise on a Point of Order. Mr. Speaker I and many other Members would like to know whether we are discussing the Motion moved by the Chief Minister or we are discussing Harijan Kalyan Motion. There should be some restriction on speeches in accordance with the Rule 100 of the Rules of Procedure and Conduct of Business for the Punjab Legislative Assembly.

**ਮੁੱਖ ਮੰਤਰੀ**: ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਅਜਿਹੀਆਂ ਗੱਲਾਂ ਨਾ ਕਰਨ। ਅੱਗੇ ਬਜਟ ਸੈਸ਼ਨ ਆਉਣਾ ਹੈ, ਉਸ ਵਕਤ ਜਿੰਨੀਆਂ ਵੀ ਸ਼ਿਕਾਇਤਾਂ ਹੋਣ, ਕਰ ਲੈਣ ਲੇਕਿਨ ਹੁਣ ਸਾਨੂੰ ਅਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਹੁਣ ਤਾਂ ਸਿਰਫ ਰੇਟੀਫੀਕੇਸ਼ਨ ਦੀ ਗੱਲ ਹੈ। ਅਜਿਹੀਆਂ ਚੀਜ਼ਾਂ ਤਾਂ ਜਨਰਲ ਬਜਟ ਦੇ ਵਿਚ ਡਿਸਕਸ ਹੋ ਸਕਦੀਆਂ ਹਨ। ਮੈਂ ਸਮਝਦਾ ਹਾਂ ਕਿ ਜੇ ਅਸੀਂ ਚਾਹੀਏ ਤਾਂ ਅਸੀਂ ਇਸ ਰੈਟੀਫੀਕੇਸ਼ਨ ਨੂੰ ਇਕਦਮ ਹੀ ਪਾਸ ਕਰ ਸਕਦੇ ਹਾਂ।

**ਸ਼੍ਰੀ ਸਪੀਕਰ**: ਮੈਂ ਆਨਰੇਬਲ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਉਹ ਜਿੰਨਾ ਵੀ ਸੀਮਿਤ ਰਹਿ ਸਕਣ, ਰਹਿਣ ਦਾ ਯਤਨ ਕਰਨ। (ਵਿਘਨ) (I would request thehon. Member to be as brief as possible).

**ਸਰਦਾਰ ਰਾਜਾ ਸਿੰਘ**: ਸਪੀਕਰ ਸਾਹਿਬ, ਮੇਰੀ ਪਾਰਟੀ ਦੇ ਲੀਡਰ ਸਾਹਿਬ ਨੇ ਮੈਨੂੰ ਹੁਕਮ ਕੀਤਾ ਹੈ, ਉਨਾਂ ਦੇ ਹੁਕਮ ਨੂੰ ਸਿਰ ਮੱਥੇ ਮੰਨਦਾ ਹਾਂ ਔਰ ਉਨ੍ਹਾਂ ਦੇ ਹੁਕਮ ਤੇ ਫੁਲ ਚੜ੍ਹਾਉਂਦਾ ਹਾਂ! (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਂ ਇਨ੍ਹਾਂ ਲਫਜ਼ਾਂ ਨਾਲ ਆਪਣਾ ਭਾਸ਼ਨ ਖ਼ਤਮ ਕਰਦਾ ਹਾਂ ਔਰ ਆਪਣੀ ਸੀਟ ਲੈਂਦਾ ਹਾਂ। ਆਪ ਦਾ ਧੰਨਵਾਦ।

**चौधरी बलबीर सिंह**: आन ए प्वायंट आफ आर्डर सर। जनाब, स्पीकर साहिब, मैं यह पूछना चाहता हूं कि इस हाऊस में जो मैंबर साहिब बोल रहे हैं वह आप का हुक्म मानेंगे या अपनी पार्टी के लीडर का हुक्म मानेंगे? (विघ्न)

**ਆਪੋਜ਼ੀਸ਼ਨ ਵਲੋਂ ਆਵਾਜ਼ਾਂ**: ਸੰਤ ਫਤਿਹ ਸਿੰਘ ਦਾ।

**Mr. Speaker**: They will obey the the Chair when they are in the House.

**Chief Minister**: I have appealed to the House to save time.

**ਕਾਮਰੇਡ ਸੱਤ ਪਾਲ ਡਾਂਗ**: (ਅੰਮ੍ਰਿਤਸਰ ਪਛੱਮ) ਸਪੀਕਰ ਸਾਹਿਬ, ਮੈਂ ਬੜੇ ਥੋੜੇ ਜਿਹੇ ਸਮੇਂ ਵਿਚ ਹੀ ਆਪਣੇ ਵਿਚਾਰ ਦਸਾਂਗਾ। ਮੈਂ ਆਪਣੇ ਵਿਚਾਰ ਦਸਣ ਤੋਂ ਪਹਿਲਾਂ ਤੁਹਾਡੇ ਕੋਲ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਤੁਸੀਂ ਵਿਚਾਰ ਪਰਗਟ ਕੀਤਾ ਹੈ, ਉਹ

[ਕਾਮਰੇਡ ਸਤਪਾਲ ਡਾਂਗ]

ਵਿਚਾਰ ਠੀਕ ਹੈ । ਲੇਕਿਨ ਉਹ ਇਕ ਰਾਏ ਦੇ ਤੌਰ ਤੇ ਠੀਕ ਹੈ ਰੂਲਿੰਗ ਦੇ ਤੌਰ ਤੇ ਠੀਕ ਨਹੀਂ ਹੋ ਸਕਦਾ । ਮੇਰੇ ਕੋਲ ਰਾਜ ਸਭਾ ਔਰ ਲੋਕ ਸਭਾ ਦੀਆਂ ਡੀਬੇਟਾਂ ਹਨ । ਉਸ ਵਿਚ ਕੀ ਕੀ ਗਲਾਂ ਹੋਈਆਂ ਹਨ ਔਰ ਕੀ ਕੀ ਰੂਲਿੰਗਜ਼ ਹਨ, ਇਹ ਸਾਰਾ ਕੁਝ ਹੈ । ਸਪੀਕਰ ਸਾਹਿਬ, ਇਹ ਇਕ ਬੜਾ ਅਹਿਮ ਮਸਲਾ ਹੈ । ਅੱਜ ਦਾ ਸੈਸ਼ਨ ਸਿਰਫ ਇਸ ਗਲ ਦੇ ਲਈ ਹੀ ਸਦਿਆ ਗਿਆ ਹੈ ਔਰ ਇਸ ਦੇ ਵਿਚ ਸਿਰਫ਼ ਰੇਲੇਵੇਂਟ ਗਲਾਂ ਹੀ ਦਸਣ ਦੀ ਆਗਿਆ ਦਿਉ ।

ਸਪੀਕਰ ਸਾਹਿਬ, ਹਿੰਦੁਸਤਾਨ ਦਾ ਜਦੋਂ ਵਿਧਾਨ ਬਣਾਇਆ ਗਿਆ ਉਸ ਵਿਚ ਸ਼ਡੂਲਡ ਕਾਸਟ ਔਰ ਸ਼ਡੂਲਡ ਟਰਾਈਬਜ਼ ਲਈ ਰਿਜ਼ਰਵੇਸ਼ਨਜ਼ ਰਖੀਆਂ ਗਈਆਂ । ਉਹ ਰਿਜ਼ਵੇਸ਼ਨਜ਼ ਅਨਿਸਚਤ ਸਮੇਂ ਲਈ ਨਹੀਂ ਸੀ ਰਖੀਆਂ ਗਈਆਂ ਬਲਕਿ ਸਿਰਫ ਇਹ 10 ਸਾਲ ਲਈ ਹੀ ਰਖੀਆਂ ਗਈਆਂ ਸਨ । ਇਹ ਕਿਉਂ ਅਨਿਸਚਤ ਸਮੇਂ ਲਈ ਨਹੀਂ ਸੀ ਰਖੀਆਂ ਗਈਆਂ । ਕਿਉਂਕਿ ਉਸ ਵੇਲੇ ਇਹ ਆਸ ਕੀਤੀ ਜਾਂਦੀ ਸੀ ਕਿ ਹਿੰਦੁਸਤਾਨ ਆਜ਼ਾਦ ਹੋ ਗਿਆ ਹੈ ਔਰ ਆਜ਼ਾਦ ਹਿੰਦੁਸਤਾਨ ਦੀ ਸਰਕਾਰ ਇਸ ਕਿਸਮ ਦੇ ਕਦਮ ਚੁਕੇਗੀ ਜਿਨ੍ਹਾਂ ਦੇ ਨਾਲ ਹਿੰਦੁਸਤਾਨ ਦੀ ਆਰਥਕਤਾ ਦੇ ਵਿਚ ਬੁਨਿਆਦੀ ਤਬਦੀਲੀਆਂ ਹੋਣਗੀਆਂ । ਔਰ 10 ਸਾਲ ਦੇ ਅਰਸੇ ਤੋਂ ਬਾਅਦ ਜੋ ਪੋਜੀਸ਼ਨ ਹਿਦੁਸਤਾਨ ਦੇ ਆਜ਼ਾਦ ਹੋਣ ਸਮੇਂ ਸ਼ਡੂਲਡ ਕਾਸਟ ਔਰ ਸ਼ਡੂਲਡ ਟਰਾਈਬਜ਼ ਦੀ ਸੀ, ਉਹ ਨਹੀਂ ਰਹੇਗੀ । 10 ਸਾਲ ਦੇ ਬਾਦ ਉਹ ਸਹੀ ਮਾਇਨਿਆਂ ਵਿਚ ਸਿਰਫ ਡੀ ਜ਼ੀਰੋ ਨਹੀਂ ਡੀ ਫੈਕਟੋ ਹੋਵੇਗੀ । ਅਮਲੀ ਰੂਪ ਵਿਚ ਬਰਾਬਰ ਦਾ ਉਨ੍ਹਾਂ ਨੂੰ ਹਿੱਸਾ ਹੋਏਗਾ ਔਰ ਉਨ੍ਹਾਂ ਨੂੰ ਰਿਜ਼ਰਵੇਸ਼ਨ ਦੀ ਲੋੜ ਨਹੀਂ ਰਹੇਗੀ । ਸਪੀਕਰ ਸਾਹਿਬ ਉਹ 10 ਸਾਲ ਗੁਜ਼ਰ ਗਏ, 1960 ਆ ਗਿਆ । 1960 ਵਿਚ ਇਹ ਅਨੁਭਵ ਕੀਤਾ ਗਿਆ ਔਰ ਦੇਸ਼ ਦੀਆਂ ਸਾਰੀਆਂ ਪਾਰਟੀਆਂ ਇਸ ਗਲ ਨਾਲ ਸਹਿਮਤ ਸਨ ਕਿ ਉਹ ਆਸ ਪੂਰੀ ਨਹੀਂ ਹੋਈ, ਇਸ ਕਰਕੇ 10 ਸਾਲ ਦਾ ਸਮਾਂ ਹੋਰ ਵਧਾ ਕੇ 20 ਸਾਲ ਤਕ ਕਰ ਦਿਤਾ ਜਾਵੇ । ਹੁਣ ਸਪੀਕਰ ਸਾਹਿਬ, ਉਹ 10 ਸਾਲ ਵੀ ਲੰਘ ਗਏ ਔਰ ਸੰਨ 1970 ਆ ਗਿਆ । ਅੱਜ ਵੀ ਹਿੰਦੁਸਤਾਨ ਦੀਆਂ ਸਾਰੀਆਂ ਪਾਰਟੀਆਂ ਇਸ ਗਲ ਨਾਲ ਸਹਿਮਤ ਹਨ ਕਿ ਹਾਲੀ ਵੀ ਸਾਡੀ ਇਹ ਆਸ ਪੂਰੀ ਨਹੀਂ ਹੋਈ । ਇਸ ਕਰਕੇ 2) ਸਾਲ ਦੀ ਬਜਾਏ ਹਿੰਦੁਸਤਾਨ ਦੇ ਵਿਧਾਨ ਵਿਚ 30 ਸਾਲ ਲਿਖ ਦਿਤਾ ਜਾਵੇ । ਸਪੀਕਰ ਸਾਹਿਬ, ਅਸੀਂ ਇਸ ਦੇ ਨਾਲ ਸਹਿਮਤ ਹਾਂ ਔਰ ਇਸ ਦੀ ਪੂਰੀ ਹਿਮਾਇਤ ਕਰਦੇ ਹਾਂ । ਪਰ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਇਸ ਗਲ ਦੇ ਉਤੇ ਸੋਚਣ ਦੀ ਲੋੜ ਹੈ ਕਿ 2) ਸਾਲ ਦੇ ਵਿਚ ਸਾਡੀ ਇਹੋ ਆਸ ਕਿਉਂ ਨਹੀਂ ਪੂਰੀ ਹੋਈ ? ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 10 ਸਾਲ ਦੀ ਬਜਾਏ ਬੇਸ਼ਕ 20 ਸਾਲ ਜਾਂ 30 ਸਾਲ ਹੋਰ ਵਧਾ ਦਿਉ ਲੇਕਿਨ ਜਿਨ੍ਹਾਂ ਕਾਰਣਾਂ ਕਰਕੇ ਸਾਡੀ ਇਹ ਆਸ ਪੂਰੀ ਨਹੀਂ ਹੋਈ ਅਗਰ ਅਸੀਂ ਉਨ੍ਹਾਂ ਕਾਰਣਾ ਨੂੰ ਬਦਲਣ ਲਈ ਕਦਮ ਨਹੀਂ ਚੁਕਦੇ ਉਤਨਾ ਚਿਰ ਕੁਝ ਵੀ ਨਹੀਂ ਹੋ ਸਕਦਾ । ਅੱਜ ਤੋਂ 10 ਸਾਲ ਬਾਅਦ ਫਿਰ ਅਸੀਂ ਇਹ ਕਹਾਂਗੇ ਕਿ ਇਹ ਅਰਸਾ ਹੋਰ ਵਧਾ ਦਿਤਾ ਜਾਵੇ ।

ਸਪੀਕਰ ਸਾਹਿਬ ਸਰਦਾਰ ਰਾਜਾ ਸਿੰਘ ਜੀ ਨੇ ਕਿਹਾ ਹੈ ਕਿ ਪੰਜਾਬ ਵਿਚ ਸ਼ਡੂਲਡ ਕਾਸਟ ਸ਼ਡੂਲਡ ਟਰਾਈਬਜ਼ ਦਾ ਕੋਈ ਮਸਲਾ ਨਹੀਂ ਹੈ । ਸਪੀਕਰ ਸਾਹਿਬ, ਜੇ ਮਸਲੇ ਦੀ ਡੂੰਘਾਈ ਵਿਚ ਜਾਈਏ ਤਾਂ ਪਤਾ ਲਗਦਾ ਹੈ ਕਿ ਮਸਲਾ ਕਿਧਰੇ ਘੱਟ ਸੀਰੀਅਸ ਹੈ ਔਰ ਕਿਧਰੇ ਜ਼ਿਆਦਾ ਸੀਰੀਅਸ

ਹੈ। ਪਰ ਇਹ ਕਹਿਣਾ ਕਿ ਪੰਜਾਬ ਵਿਚ ਤਾਂ ਪਛੜੀਆਂ ਸ਼੍ਰੇਣੀਆਂ ਦਾ ਕੋਈ ਮਸਲਾਹੀ ਨਹੀਂ ਇਹ ਗਲ ਠੀਕ ਨਹੀਂ ਹੈ। (ਵਿਘਨ) ਸਪੀਕਰ ਸਾਹਿਬ ਅੱਜ ਪੰਜਾਬ ਦੇ ਕਈ ਪਿੰਡਾਂ ਵਿਚ ਹਰੀਜਨ ਲੜਕੀਆਂ ਦੀ ਬੇਇਜ਼ਤੀ ਕਰਨਾ ਉਪਰਲੀਆਂ ਜਾਤੀਆਂ ਵਾਲੇ ਕੁਝ ਲੋਕ ਆਪਣਾ ਹੱਕ ਸਮਝਦੇ ਹਨ। (ਅਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਇਹ ਹਕੀਕਤ ਹੈ ਕਿ ਪਿੰਡਾਂ ਵਿਚ ਛੂਤਛਾਤ ਅਜੇ ਜੀਉਂਦੀ ਹੈ। ਜੇ ਕਿਸੇ ਹਰੀਜਨ ਜਾਤੀ ਦੀ ਲੜਕੀ ਲੜਕੇ ਦੀ ਸ਼ਾਦੀ ਕਿਸੇ ਹੋਰ ਜਾਤੀ ਵਿਚ ਹੋ ਜਾਂਦੀ ਹੈ ਤਾਂ ਪਿੰਡਾਂ ਵਿਚ ਤੂਫਾਨ ਆ ਜਾਂਦਾ ਹੈ। ਕੀ ਇਹ ਛੂਤਛਾਤ ਨਹੀਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਰਾਜਾ ਸਿੰਘ ਨੂੰ ਬੇਨਤੀ ਕਰਦਾ ਹਾਂ ਕਿ ਪੰਜਾਬ ਵਿਚ ਇਹ ਮਸਲਾ ਹੈ। ਇਹ ਮਸਲਾ ਬਦਲਿਆ ਕਿਵੇਂ ਜਾ ਸਕਦਾ ਹੈ। ਮੈਂ ਇਸ ਵਲ ਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ 20 ਸਾਲਾਂ ਵਿਚ ਇਹ ਮਸਲਾ ਹੱਲ ਨਹੀਂ ਹੋਇਆ। ਸਰਦਾਰ ਰਾਜਾ ਸਿੰਘ ਨੇ ਇਹ ਗਲ ਦਰੁਸਤ ਕਹੀ ਹੈ ਕਿ ਕਾਂਗਰਸ ਪਾਰਟੀ ਇਸ ਗਲ ਲਈ ਜ਼ਿੰਮੇਵਾਰ ਹੈ। ਸਪੀਕਰ ਸਾਹਿਬ, ਹਰੀਜਨ ਉਚਾ ਨਹੀਂ ਉਠ ਸਕਦਾ ਜਿੰਨ੍ਹਾਂ ਚਿਰ ਦੇਸ਼ ਦੇ ਵਿਚ ਮੁਨਾਪਲੀ ਕੰਟਰੋਲ ਹੈ ਅਤੇ ਪਿੰਡਾਂ ਵਿਚ ਧਨੀ ਕਿਸਾਨ ਹਾਵੀ ਹਨ। 20 ਸਾਲਾਂ ਦੇ ਵਿਚ ਖੇਤੀ ਬਾੜੀ ਦੀ ਡੀਵੈਲਪਮੈਂਟ ਦੇ ਨਾਮ ਉਤੇ ਸਿਰਫ ਧਨੀ ਕਿਸਾਨਾਂ ਨੂੰ ਹੀ ਉਚਾ ਚੁਕਿਆ ਗਿਆ ਹੈ। ਪਿੰਡਾਂ ਵਿਚ ਜੋ ਧਨੀ ਕਿਸਾਨ, ਨਵੀਂ ਕਿਸਮ ਦਾ ਸਰਮਾਏਦਾਰ ਔਰ ਲੈਂਡ ਲਾਰਡ ਜੋ ਕਿ ਟਰੈਕਟਰਾਂ ਨਾਲ ਵਾਹੀ ਕਰਦਾ ਹੈ, ਉਹ ਉਚਾ ਹੋਇਆ ਹੈ ਜੋ ਹਰੀਜਨ ਅਤੇ ਛੋਟਾ ਕਿਸਾਨ ਹੈ ਉਹ ਉਪਰ ਨਹੀਂ ਉਠਿਆ। ਇਸ ਗਲ ਦੀ ਆਸ ਸੀ ਕਿ ਜੋ ਐਗਰੇਰੀਅੱਨ ਰੀਫਾਰਮ ਅਸੀਂ ਕਰ ਰਹੇ ਹਾਂ ਉਸ ਨਾਲ ਹਰੀਜਨਾਂ ਨੂੰ ਜ਼ਮੀਨ ਮਿਲੇਗੀ ਔਰ ਜਦੋਂ ਹਰੀਜਨਾਂ ਨੂੰ ਜ਼ਮੀਨ ਮਿਲੇਗੀ ਤਾਂ ਉਹ ਸਹੀ ਮਾਇਨਿਆਂ ਦੇ ਵਿਚ ਬਰਾਬਰ ਹੋਵੇਗਾ ਔਰ ਇਹ ਛੂਤਛਾਤ ਦੀ ਬਿਮਾਰੀ ਖਤਮ ਹੋ ਸਕੇਗੀ।

ਸਪੀਕਰ ਸਾਹਿਬ, ਜਿਹੜਾ ਐਗਰੇਰੀਅੱਨ ਰਿਫਾਰਮਜ਼ ਦਾ ਢੰਡੋਰਾ ਪਿਟਿਆ ਗਿਆ ਹੈ ਅਤੇ ਪਿਟਿਆ ਜਾ ਰਿਹਾ ਹੈ ਅਤੇ 20 ਸਾਲ ਕਾਂਗਰਸ ਸਰਕਾਰ ਵੀ ਇਹੋ ਢੰਡੋਰਾ ਪਿਟਦੀ ਰਹੀ ਹੈ, ਅਜ ਜਾ ਕੇ ਸ਼੍ਰੀਮਤੀ ਇੰਦਰਾ ਗਾਂਧੀ ਨੇ ਮੰਨਿਆ ਹੈ ਕਿ ਗਰੀਬਾਂ ਨੂੰ, ਜਿਨ੍ਹਾਂ ਦੇ ਵਿਚ ਜ਼ਿਆਦਾ ਗਿਣਤੀ ਹਰੀਜਨਾਂ ਦੀ ਹੈ, ਜ਼ਮੀਨ ਨਹੀਂ ਮਿਲੀ। ਮੈਂ ਸਾਰੇ ਹਿੰਦੁਸਤਾਨ ਦੀ ਗਲ ਨਹੀਂ ਕਰਦਾ ਪੰਜਾਬ ਦਾ ਮਸਲਾ ਹੀ ਲੈਂਦਾ ਹਾਂ। ਜੇਕਰ ਸਾਡੀ ਸਰਕਾਰ ਵਾਕਈ ਇਸ ਪਖੋਂ ਸੀਰੀਅੱਸ ਹੈ ਤਾਂ ਮੈਂ ਕੁਝ ਗਲਾਂ ਕਰਣੀਆਂ ਚਾਹਵਾਂਗਾ। ਪਿਛਲੀ ਅਸੈਂਬਲੀ ਵਿਚ ਇਸ ਚੀਜ਼ ਬਾਰੇ ਮੈਂ ਕੁਝ ਸਵਾਲ ਘਲੇ ਸੀ ਮੈਨੂੰ ਉਨ੍ਹਾਂ ਦਾ ਲਿਖਤੀ ਜਵਾਬ ਮਿਲਿਆ ਹੈ ਕਾਂਗਰਸ ਸਰਕਾਰ ਵੇਲੇ ਜ਼ਮੀਨ ਤੇ ਸੀਲਿੰਗ ਮੁਕੱਰਰ ਕੀਤੀ ਸੀ ਕਿ ਆਮ ਆਦਮੀ ਲਈ 30 ਸਟੈਂਡਰਡ ਏਕੜ ਅਤੇ ਰਿਫਿਊਜੀਆਂ ਲਈ 50 ਸਟੈਂਡਰਡ ਏਕੜ। ਮੈਂ ਸਮਝਦਾ ਹਾਂ ਕਿ ਇਹ ਬੜੀ ਤਕੜੀ ਸੀਲਿੰਗ ਹੈ। ਠੀਕ ਹੈ ਕਿ ਸੀਲਿੰਗ ਮੁਕਰੱਰ ਹੋ ਗਈ, ਪਰ ਨਾਲ ਹੀ ਮਘੋਰੇ ਰਖ ਦਿਤੇ। ਸ਼ੂਗਰ ਫਾਰਮਾਂ ਤੇ ਕੋਈ ਸੀਲਿੰਗ ਨਹੀਂ ਫਿਰ ਕਹਿ ਦਿਤਾ ਕਿ ਇਹੋ ਪ੍ਰੋਗਰੇਸਿਵ ਫਾਰਮ ਹੈ, ਇਹੋ ਟਰੈਕਟਰਾਂ ਲਈ ਹੈ ਇਹ ਬਾਗਾਂ ਲਈ ਅਤੇ ਇਨ੍ਹਾਂ ਤੇ ਕੋਈ ਸੀਲਿੰਗ ਨਹੀਂ।

ਇਸਦੇ ਬਾਦ ਮੈਂ ਇਕ ਹੋਰ ਅਰਜ਼ ਕਰਨੀ ਚਾਹਵਾਂਗਾ ਕਿ 1,78,342 ਏਕੜ ਜ਼ਮੀਨ ਸਰਪਲਸ ਡਿਕਲੇਅਰ ਕੀਤੀ ਗਈ ਸੀ, ਇਹ ਉਹ ਜ਼ਮੀਨ ਹੈ ਜਿਹੜੀ ਡਿਕਲੇਅਰ ਕੀਤੀ ਗਈ,

[ਕਾਮਰੇਡ ਸਤਪਾਲ ਡਾਂਗ]

ਅਤੇ ਜਿਹੜੀ ਡਿਕਲੇਅਰ ਨਹੀਂ ਹੋਈ ਅਤੇ ਜਿਹੜੀ ਰਿਸ਼ਤੇਦਾਰਾਂ ਅਤੇ ਜੰਮਣ ਵਾਲੇ ਪੁਤਾਂ ਪੋਤਿਆਂ ਦੇ ਨਾਂ ਲਗਾ ਕੇ ਰਖ ਲਈ ਗਈ ਸੀ ਉਹ ਵਖਰੀ ਸੀ। ਉਸਦੇ ਵਿਚੋਂ ਜਿਹੜੀ ਵੰਡੀ ਗਈ ਉਹ ਹੈ 63,712 ਏਕੜ ਬਾਕੀ ਇਕ ਲੱਖ ਏਕੜ ਤੋਂ ਵਧ ਜ਼ਮੀਨ ਜਿਹੜੀ ਡਿਕਲੇਅਰ ਹੋਈ ਅਤੇ ਜਿਹੜੀ ਗਰੀਬ ਬੇਜ਼ਮੀਨੇ ਅਤੇ ਹਰੀਜਨਾਂ ਨੂੰ ਮਿਲਣੀ ਸੀ ਉਹ ਕਿਥੇ ਗਈ ? ਉਹ ਸਾਰੀ ਦੀ ਸਾਰੀ ਲੈਂਡ ਲਾਰਡਾਂ ਨੇ ਦਬੀ ਹੋਈ ਹੈ। ਇਹ ਕਿਹਾ ਜਾਂਦਾ ਹੈ ਕਿ ਰਾਈਟਫੁਲ ਟੇਨੈਂਟ ਤਾਂ ਲਭਦੇ ਹੀ ਨਹੀਂ। ਮੈਂ ਅਰਜ਼ ਕਰਾਂ ਕਿ ਉਹ ਤਾਂ ਭੁਖੇ ਮਰਦੇ ਹੋਏ ਰੋਟੀ ਦੀ ਭਾਲ ਵਿਚ ਯੂ.ਪੀ. ਭਜ ਗਏ। ਮੈਂ ਅਰਜ਼ ਕਰਦਾ ਹਾਂ ਕਿ ਉਹ ਜਿਹੜੀ ਜ਼ਮੀਨ ਹੈ ਉਹ ਗਰੀਬ ਹਰੀਜਨਾਂ ਵਿਚ ਵੰਡ ਦਿਤੀ ਜਾਏ ਅਤੇ ਉਨ੍ਹਾਂ ਦੀ ਹਾਲਤ ਸੁਧਾਰੀ ਜਾਏ। ਪਰ ਹਾਲ ਤਕ ਉਹ ਜ਼ਮੀਨ ਨਹੀਂ ਵੰਡੀ ਜਾ ਸਕੀ। ਨਾ ਤਾਂ ਉਹ ਜ਼ਮੀਨ ਕਾਂਗਰਸ ਪਾਰਟੀ ਦੀ ਸਰਕਾਰ ਨੇ ਵੰਡੀ ਅਤੇ ਨਾ ਹੀ ਹੁਣ ਅਕਾਲੀ ਜਨਸੰਘ ਪਾਰਟੀ ਦੀ ਸਰਕਾਰ ਨੇ ਉਹ ਜ਼ਮੀਨ ਵੰਡਣ ਲਈ ਹੁਣ ਤਕ ਕੋਈ ਕਦਮ ਚੁਕੇ ਹਨ।

ਇਕ ਮੈਂ ਹੋਰ ਅਰਜ਼ ਕਰਨੀ ਚਾਹਵਾਂਗਾ ਕਿ ਅੱਜ ਗਵਰਨਰ ਸਾਹਿਬ ਦੇ ਐਡਰੈਸ ਵਿਚ ਪਿਛਲੀ ਯੂਨਾਈਟਿਡ ਗੌਰਮੈਂਟ ਦਾ ਜ਼ਿਕਰ ਆਇਆ ਸੀ ਕਿ ਉਸ ਗੌਰਮੈਂਟ ਨੇ ਜੋ 11 ਨੁਕਤਾ ਪ੍ਰੋਗਰਾਮ ਉਸ ਵੇਲੇ ਬਣਾਇਆ ਸੀ, ਉਸ ਪ੍ਰੋਗਰਾਮ ਤੇ ਲਗ ਭਗ ਪੂਰੀ ਤਰ੍ਹਾਂ ਅਮਲ ਕੀਤਾ ਜਾ ਚੁਕਾ ਹੈ। ਮੈਂ ਕਹਿੰਦਾ ਹਾਂ ਕਿ ਉਸ ਪ੍ਰੋਗਰਾਮ ਦਾ ਇਕ ਬਹੁਤ ਵਡਾ ਹਿਸਾ, ਜਿਸਦਾ ਸਬੰਧ ਹਰੀਜਨਾਂ ਨਾਲ ਸੀ ਅਤੇ ਛੂਤ ਛਾਤ ਅਤੇ ਜ਼ਮੀਨ ਨਾਲ ਸੀ ਉਸਤੇ ਅਜੇ ਤਕ ਕੋਈ ਅਮਲ ਨਹੀਂ ਕੀਤਾ ਗਿਆ ਅਤੇ ਨਾ ਹੀ ਹੋ ਰਿਹਾ ਹੈ। ਮੈਂ ਅਰਜ਼ ਕਰਾਂਗਾ ਕਿ ਜਿਹੜੀ ਇਵੈਕਵੀ ਲੈਂਡ ਸਰਕਾਰ ਕੋਲ ਹੁਣ ਪਈ ਹੋਈ ਹੈ, ਉਹ ਤਾਂ ਕਮ ਅਜ਼ ਕਮ ਹਰੀਜਨਾਂ ਅਤੇ ਦੂਸਰੇ ਗਰੀਬ ਬੇ-ਜ਼ਮੀਨਿਆਂ ਵਿਚ ਵੰਡ ਦਿਤੀ ਜਾਏ।

ਇਸਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹਵਾਂਗਾ ਕਿ ਹਰੀਜਨਾਂ ਅਤੇ ਦੂਸਰੇ ਬੇ ਜ਼ਮੀਨੇ ਲੋਕਾਂ ਨੂੰ ਜ਼ਮੀਨ ਦੇਣ ਦੀ ਖਾਤਰ ਦਰਖਾਸਤਾਂ ਮੰਗੀਆਂ ਗਈਆਂ ਸਨ ਅਤੇ ਇਕ ਦਰਖਾਸਤ ਤੇ ਤਕਰੀਬਨ 10/-ਰੁਪਏ ਖ਼ਰਚ ਆਏ ਸਨ। ਕੁਲ 80 ਹਜ਼ਾਰ ਦਰਖਾਸਤਾਂ ਆਈਆਂ ਸਨ ਜਿਨ੍ਹਾਂ ਤੇ ਤਕਰੀਬਨ 8 ਲਖ ਰੁਪਏ ਖਰਚ ਹੋਏ, ਅਤੇ ਉਹ ਦਰਖਾਸਤਾਂ ਗਵਰਨਰ ਰਾਜ ਵਿਚ ਸਾਰੀਆਂ ਦੀਆਂ ਸਾਰੀਆਂ ਖੂਡੇ ਲਗ ਗਈਆਂ।

ਸਪੀਕਰ ਸਾਹਿਬ, ਹੁਣ ਮੈਂ ਤੁਹਾਡੀ ਮਾਰਫ਼ਤ ਸਰਦਾਰ ਰਾਜਾ ਸਿੰਘ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕੁਲ ਕਿੰਨੀ ਜ਼ਮੀਨ ਸੀ ਜਿਹੜੀ ਹਰੀਜਨਾਂ ਵਿਚ ਵੰਡੀ ਜਾਣੀ ਸੀ ਅਤੇ ਕਿੰਨੀ ਵੰਡੀ ਜਾ ਚੁਕੀ ਹੈ।

1. ਕਲਟੀਵੇਟਿਡ ਲੈਂਡ 57,259 ਏਕੜ
2. ਬੰਜਰ 40129 ਏਕੜ ਅਤੇ
3. ਗੈਰ ਮੁਮਕਿਨ 90351 ਏਕੜ

ਅਤੇ ਇਸ ਵਿਚੋਂ ਜਿਹੜੀ ਕੁਲ ਹਰੀਜਨਾਂ ਵਿਚ ਵੰਡੀ ਗਈ ਹੈ ਉਹ ਹੈ ਸਿਰਫ਼ 129 ਸਟੈਂਡਰਡ ਏਕੜ। ਇਹ ਸਰਕਾਰ ਦਾ ਜ਼ਵਾਬ ਹੈ ਸਾਡੇ ਕੋਲ। ਇਸਦੇ ਇਲਾਵਾ ਇਹ ਕਿਹਾ ਜਾਂਦਾ ਹੈ

ਕਿ ਇਸ ਲਈ ਇਕ ਕਮੇਟੀ ਮੁਕੱਰਰ ਕਰ ਦਿਤੀ ਗਈ ਹੈ। ਮੈਂ ਕਹਿੰਦਾ ਹਾਂ ਕਿ ਜੇ ਕਰ ਸਾਡੀ ਗੌਰਮਿੰਟ ਵਾਕਈ ਛੂਤ ਛਾਤ ਕਢਣਾ ਚਾਹੁੰਦੀ ਹੈ ਅਤੇ ਜੇ ਜ਼ਮੀਨ ਦਾ ਮਸਲਾ ਹਲ ਕਰਨਾ ਹੈ ਤਾਂ, ਜਿਹੜਾ ਫੈਸਲਾ ਯੂਨਾਈਟਿਡ ਫਰੰਟ ਦੀ ਸਰਕਾਰ ਵੇਲੇ ਕੀਤਾ ਸੀ, ਜਦੋਂ ਸਰਦਾਰ ਗੁਰਨਾਮ ਸਿੰਘ ਜੀ ਮੁੱਖ ਮੰਤਰੀ ਸਨ, ਉਸਨੂੰ ਲਾਗੂ ਕੀਤਾ ਜਾਏ। ਉਸਨੂੰ ਕਿਉਂ ਖੂੰਡੇ ਲਾਇਆ ਹੋਇਆ ਹੈ ? ਜੇ ਇਨ੍ਹਾਂ ਦਾ ਇਹ ਖਿਆਲ ਹੋਵੇ ਕਿ ਇਸ ਨਵੀਂ ਰੈਟੀਫਕੇਸ਼ਨ ਨਾਲ ਕੋਈ ਮਸਲਾ ਹਲ ਹੋ ਜਾਵੇਗਾ, ਇਹ ਨਾਮੁਮਕਿਨ ਹੈ।

ਮੈਂ ਅਰਜ਼ ਕਰਾਂਗਾ ਕਿ ਤੁਸੀਂ ਜਿੰਨੀ ਸੀਲਿੰਗ ਮੁਕਰਰ ਕਰਨੀ ਹੈ ਕਰੋ। ਜੇਕਰ 30 ਏਕੜ ਤੋਂ ਘਟ ਨਹੀਂ ਕਰਨੀ ਨਾ ਕਰੋ, ਪਰ ਜਿਹੜੀ 30 ਏਕੜ ਸੀਲਿੰਗ ਲਾਈ ਹੈ, ਉਸ ਤੇ ਪੂਰਾ ਪੂਰਾ ਅਮਲ ਕੀਤਾ ਜਾਏ। ਜੇ ਕਰ ਤੁਸੀਂ ਇਹ ਮਘੋਰੇ ਖੋਲ ਦਿਓਗੇ ਕਿ ਇਹ ਪ੍ਰੋਗਰੈਸਿਵ ਫਾਰਮਿੰਗ ਹੈ ਇਹ ਸ਼ੂਗਰ ਫਾਰਮ ਹੈ, ਇਹ ਮੈਕਾਨਾਈਜ਼ਡ ਫਾਰਮਿੰਗ ਹੈ ਅਤੇ ਇਹ ਬਾਗਾਂ ਆਦਿ ਲਈ ਹੈ, ਤਾਂ ਇਸ ਤਰ੍ਹਾਂ ਤੁਹਾਨੂੰ ਕੋਈ ਜ਼ਮੀਨ ਨਹੀਂ ਲਭਣ ਲਗੀ। ਮੈਂ ਅਰਜ਼ ਕਰਾਂਗਾ ਕਿ ਇਸ ਮਘੋਰੇ ਵਾਲੀ ਕਲਾਜ਼ ਨੂੰ ਖਤਮ ਕਰ ਦਿਤਾ ਜਾਏ ਅਤੇ ਜ਼ਮੀਨ ਹਰੀਜਨਾਂ ਅਤੇ ਬੇਜ਼ਮੀਨੇ ਟੇਨੈਂਟਸ ਵਿਚ ਵੰਡ ਦਿਤੀ ਜਾਵੇ।

ਇਸ ਦੇ ਨਾਲ ਹੀ ਮੈਂ ਇਕ ਹੋਰ ਅਰਜ਼ ਕਰਾਂ ਕਿ ਇਹ ਜਿਹੜੀ ਇਵੈਕੁਈ ਲੈਂਡ ਹੈ ਇਹ ਤਾਂ ਫੌਰੀ ਤੌਰ ਤੇ ਬੇਜ਼ਮੀਨੇ ਲੋਕਾਂ ਵਿਚ ਔਰ ਖਾਸ ਤੌਰ ਤੇ ਹਰੀਜਨਾ ਵਿਚ ਵੰਡ ਦਿਤੀ ਜਾਏ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹਵਾਂਗਾ ਕਿ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਾਉਣ ਦੀ ਜਿਹੜੀ ਗਲ ਸਾਡੀ ਸਰਕਾਰ ਪਹਿਲੋਂ ਕਰਦੀ ਸੀ ਉਹ ਹੁਣ ਕਿਉਂ ਬੰਦ ਕਰ ਦਿਤੀ ਹੈ ? ਸਰਦਾਰ ਗੁਰਨਾਮ ਸਿੰਘ ਨੇ ਬਤੌਰ ਚੀਫ਼ ਮਨਿਸਟਰ, ਜਾਂ ਲੀਡਰ ਆਫ ਦੀ ਆਪੋਜ਼ੀਸ਼ਨ ਜਾਂ ਲੀਡਰ, ਆਫ਼ ਦੀ ਅਕਾਲੀ ਪਾਰਟੀ ਇਹ ਮੰਨਿਆ ਸੀ ਕਿ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਗਣੀ ਚਾਹੀਦੀ ਹੈ ਹੁਣ ਉਹ ਕਿਉਂ ਨਹੀਂ ਸੀਲਿੰਗ ਮੁਕੱਰਰ ਕੀਤੀ ਜਾਂਦੀ। ਸਪੀਕਰ ਸਾਹਿਬ, ਉਹ ਸ਼ਹਿਰੀ ਜਾਇਦਾਦ ਦਾ ਜਿਹੜਾ ਫੈਸਲਾ ਕੀਤਾ ਸੀ ਉਹ ਬਿਲਕੁਲ ਠੀਕ ਕੀਤਾ ਸੀ, ਕਿਉਂਕਿ ਕੁਝ ਸ਼ਹਿਰਾਂ ਵਿਚ ਕਰੋੜਾਂਪਤੀ ਅਤੇ ਲਖਾਂਪਤੀ ਲੋਕ ਹਨ ਜਿਨ੍ਹਾਂ ਨੇ ਬੜੀਆਂ ਵਡੀਆਂ ਪਰਾਪਰਟੀਆਂ ਬਣਾਈਆਂ ਹੋਈਆਂ ਹਨ ਅਤੇ ਜਿਹੜਾ ਛੋਟਾ ਆਦਮੀ ਹੈ, ਉਸ ਦੇ ਕੋਲ ਆਪਣਾ ਸਿਰ ਲੁਕਾਉਣ ਵਾਸਤੇ ਇਕ ਗਜ਼ ਜਗ੍ਹਾ ਵੀ ਨਹੀਂ ਹੈ। ਹੁਣ ਸ਼੍ਰੀਮਤੀ ਇੰਦਰਾਂ ਗਾਂਧੀ ਦੀ ਸਰਕਾਰ ਵੀ ਕਹਿਣ ਲਗ ਪਈ ਕਿ ਸ਼ਹਿਰਾਂ ਦੀ ਜਾਇਦਾਦ ਦੀ ਹੱਦ ਮੁਕੱਰਰ ਹੋਣੀ ਚਾਹੀਦੀ ਹੈ। ਅਗਰ ਸ਼ਹਿਰੀ ਜਾਇਦਾਦ ਦੀ ਹਦ ਮੁਕਰੱਰ ਕਰ ਦਿਤੀ ਜਾਏ ਤਾਂ ਹੋ ਸਕਦਾ ਹੈ ਕਿ ਉਥੇ ਜ਼ਮੀਨਾਂ ਦੀ ਕੀਮਤ ਠੀਕ ਹੋ ਜਾਏ ਅਤੇ ਗਰੀਬ ਵੀ ਕੋਈ ਛੋਟਾ ਮੋਟਾ ਪਲਾਟ ਲੈ ਕੇ ਆਪਣਾ ਮਕਾਨ ਪਾਉਣ ਦੇ ਕਾਬਲ ਹੋ ਜਾਏ। ਅਤੇ ਅਜਿਹੇ ਹਾਲਾਤ ਵਿਚ ਹਰੀਜਨ ਵੀ ਆਪਣਾ ਮਕਾਨ ਬਣਾ ਸਕਣਗੇ। ਮੈਨੂੰ ਇਹ ਸੁਣ ਕੇ ਬੜਾ ਅਫਸੋਸ ਹੋਇਆ ਜਦੋਂ ਚੀਫ ਮਨਿਸਟਰ ਸਾਹਿਬ ਨੇ ਇਹ ਕਿਹਾ ਕਿ ਉਹ ਤਾਂ ਇਸ ਚੀਜ਼ ਦੇ ਖ਼ਿਲਾਫ਼ ਹਨ। ਸਪੀਕਰ ਸਾਹਿਬ, ਹੁਣੇ ਹੁਣੇ ਸਰਦਾਰ ਰਾਜਾ ਸਿੰਘ ਨੇ ਕਿਹਾ ਹੈ ਕਿ ਅਕਾਲੀ

[ਕਾਮਰੇਡ ਸਤਪਾਲ ਡਾਂਗ]

ਪਾਰਟੀ ਨੇ ਤਾਂ ਹਰੀਜਨਾਂ ਦਾ ਬਹੁਤ ਕੁਝ ਸੰਵਾਰਿਆ ਹੈ। ਮੈਂ ਤਾਂ ਕਹਾਂਗਾ ਕਿ ਇਹ ਗਲ ਠੀਕ ਨਹੀਂ। ਕਿਉਂਕਿ ਜਦੋਂ ਸੈਂਟਰਲ ਗੌਰਮੈਂਟ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਾਉਣ ਲਈ ਤਿਆਰ ਹੈ ਤਾਂ ਪੰਜਾਬ ਸਰਕਾਰ ਨੂੰ ਵੀ ਸ਼ਹਿਰੀ ਜਾਇਦਾਦ ਤੇ ਸੀਲਿੰਗ ਮੁਕੱਰਰ ਕਰਨੀ ਚਾਹੀਦੀ ਹੈ ਕਿਉਂਕਿ ਇਸ ਨਾਲ ਹਰੀਜਨਾਂ ਦਾ ਬਹੁਤ ਫਾਇਦਾ ਹੋ ਜਾਏਗਾ। ਇਸ ਤਰ੍ਹਾਂ ਪੰਜਾਬ ਸਰਕਾਰ ਨੂੰ ਹਰੀਜਨਾਂ ਦੀ ਮਦਦ ਕਰਨੀ ਚਾਹੀਦੀ ਹੈ।

ਮੈਂ, ਸਪੀਕਰ ਸਾਹਿਬ, ਇਕ ਗਲ ਹੋਰ ਕਰਨੀ ਚਾਹਵਾਂਗਾ ਕਿ ਕੈਪਟਨ ਸਾਹਿਬ ਨੇ ਹੀ ਕਿਹਾ ਹੈ ਕਿ ਕਾਂਗਰਸ ਸਰਕਾਰ ਨੇ ਤਾਂ ਹਰੀਜਨਾਂ ਵਾਸਤੇ ਬਹੁਤ ਕੁਝ ਕੀਤਾ ਹੈ। ਮੈਂ ਅਰਜ਼ ਕਰਾਂ ਕਿ ਸ਼੍ਰੀ ਜਗਜੀਵਨ ਰਾਮ ਨੇ ਇਕ ਬਿਆਨ ਦਿੱਤਾ ਕਿ ਹਰੀਜਨਾਂ ਦੀ ਹਾਲਤ ਤਾਂ ਹੀ ਸੁਧਰ ਸਕਦੀ ਹੈ ਜੇ ਉਹ ਉਠ ਕੇ ਜਿੰਨੀ ਵੀ ਸਰਕਾਰੀ ਜ਼ਮੀਨ ਪਈ ਹੋਈ ਹੈ ਉਸਤੇ ਕਬਜ਼ਾ ਕਰ ਲੈਣ। ਪਤਾ ਨਹੀਂ ਬਾਦ ਵਿਚ ਕਿਉਂ ਉਹ ਪਿਛੇ ਹਟ ਗਏ ਅਤੇ ਕਾਂਗਰਸ ਪਾਰਟੀ ਵਿਚ ਇਹ ਆਵਾਜ਼ ਉਠੀ ਕਿ ਇਸ ਦੇ ਨਾਲ ਲਾ ਐਂਡ ਆਰਡਰ ਦੀ ਹਾਲਤ ਠੀਕ ਨਹੀਂ ਰਹੇਗੀ। ਇਨ੍ਹਾਂ ਨੇ ਤਾਂ ਇਸ ਤਰ੍ਹਾਂ ਦੇ ਬਿਆਨ ਦੇ ਦੇ ਕੇ ਭਾਵੇਂ ਕੋਈ ਮਦਦ ਕੀਤੀ ਹੋਵੇ ਹਰੀਜਨਾਂ ਦੀ, ਪਰ ਪ੍ਰੈਕਟੀਕਲ ਰੂਪ ਵਿਚ ਤਾਂ ਕੁਝ ਨਹੀਂ ਦਿਖਾਈ ਦਿੰਦਾ।

ਮੈਂ, ਸਪੀਕਰ ਸਾਹਿਬ, ਹਾਉਸ ਦਾ ਧਿਆਨ ਬੰਗਾਲ ਦੀ ਮਨਿਸਟਰੀ ਵਲ ਦਿਵਾਉਣਾ ਚਾਹਵਾਂਗਾ। ਭਾਵੇਂ ਉਥੇ ਕੁਝ ਵੀ ਕਿਸੇ ਦੇ ਮਤ ਭੇਦ ਹੋਣ, ਪਰ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਥੇ 3 ਲਖ ਏਕੜ ਤੋਂ ਜਿਆਦਾ ਜ਼ਮੀਨ ਹਰੀਜਨਾਂ ਅਤੇ ਦੂਜੇ ਬੇਜ਼ਮੀਨੇ ਲੋਕਾਂ ਵਿਚ ਵੰਡ ਦਿਤੀ ਗਈ ਹੈ। ਜੇ ਉਥੇ ਹੋ ਸਕਦਾ ਹੈ ਤਾਂ ਪੰਜਾਬ ਵਿਚ ਕਿਉਂ ਸਰਪਲਸ ਲੈਂਡ ਹਰੀਜਨਾਂ ਅਤੇ ਦੂਜੇ ਗਰੀਬ ਬੇਜ਼ਮੀਨੇ ਲੋਕਾਂ ਨੂੰ ਨਹੀਂ ਦਿਤੀ ਜਾ ਸਕਦੀ? ਅਤੇ ਕਿਉਂ ਨਹੀਂ ਬਾਕੀ ਹਿੰਦੁਸਤਾਨ ਵਿਚ ਇਹ ਚੀਜ਼ ਹੋ ਸਕਦੀ? ਇਸ ਲਈ ਮੈਂ ਕਹਾਂਗਾ ਕਿ ਜਿਹੜੀ ਗਲ ਸ਼੍ਰੀ ਜਗਜੀਵਨ ਰਾਮ ਨੇ ਕਹੀ ਸੀ, ਉਹ ਬਿਲਕੁਲ ਠੀਕ ਕਹੀ ਸੀ। ਜਿਸ ਤਰ੍ਹਾਂ ਹੁਣੇ ਸਰਦਾਰ ਰਾਜਾ ਸਿੰਘ ਜੀ ਨੇ ਕਿਹਾ ਕਿ ਸਾਰੇ ਹਿੰਦੁਸਤਾਨ ਵਿਚੋਂ ਪੰਜਾਬ ਦੀ ਮਨਿਸਟਰੀ ਹਰੀਜਨਾਂ ਦੀ ਬਹਿਤਰੀ ਲਈ ਬਹੁਤ ਕੁਝ ਕਰ ਰਹੀ ਹੈ। ਮੈਂ ਅਰਜ਼ ਕਰਾਂਗਾ ਕਿ ਹਰੀਜਨਾਂ ਦੀ ਬਹਿਤਰੀ ਤਦ ਹੀ ਹੋ ਸਕਦੀ ਹੈ ਜੇ ਉਨ੍ਹਾਂ ਦੇ ਹਕ ਵਿਚ ਜ਼ਮੀਨ ਦਾ ਮਸਲਾ ਹਲ ਕੀਤਾ ਜਾਵੇ। ਇਸ ਤਰ੍ਹਾਂ 10 ਸਾਲ ਦੀ ਬਜਾਏ 20 ਸਾਲ ਦੀ ਮਿਆਦ ਕਰ ਦੇਣ ਨਾਲ ਉਨ੍ਹਾਂ ਦਾ ਕੋਈ ਫ਼ਾਇਦਾ ਨਹੀਂ ਹੋਣ ਲਗਾ।

ਇਸ ਮਨਿਸਟਰੀ ਨੇ ਪਿਛਲੇ ਸੈਸ਼ਨ ਵਿਚ ਇਕ ਕਾਨੂੰਨ ਪਾਸ ਕਰਾਇਆ ਸੀ ਕਿ ਜਿਹੜੇ ਫ਼ੌਜ ਵਿਚ ਚਲੇ ਗਏ ਹਨ ਉਨ੍ਹਾਂ ਨੂੰ ਆਪਣੀ ਜ਼ਮੀਨ ਤੋਂ ਸਾਰੇ ਮੁਜ਼ਾਰੇ ਆਦਿ ਬੇਦਖਲ ਕਰਨ ਦਾ ਹਕ ਹੋਵੇਗਾ। ਇਸ ਸਿਲਸਲੇ ਵਿਚ ਅਸੀਂ ਪ੍ਰਾਰਥਨਾ ਕੀਤੀ ਕਿ ਜੇ ਫ਼ੌਜੀਆ ਦੀ ਹੌਸਲਾ ਅਫ਼ਜ਼ਾਈ ਕਰਨੀ ਹੈ ਤਾਂ ਜਿਹੜਾ ਮੁਜ਼ਾਰਾ ਜਾਂ ਉਸਦਾ ਇਕ ਪੁਤ ਫ਼ੌਜ ਵਿਚ ਭਰਤੀ ਹੋ ਜਾਏ ਤਾਂ ਉਸ ਨੂੰ ੫ ਏਕੜ ਅਤੇ ਜਿਸਦੇ ਦੋ ਪੁਤ ਹੋ ਜਾਣ ਉਸਨੂੰ 10 ਏਕੜ ਜ਼ਮੀਨ ਦੇ ਦਿਤੀ ਜਾਣੀ ਚਾਹੀਦੀ ਹੈ ਤਾਂ ਉਸ ਵੇਲੇ ਸਰਦਾਰ ਰਾਜਾ ਸਿੰਘ ਜੀ ਦੀ ਜ਼ਮੀਰ ਢਿਲੀ ਹੋ ਗਈ ਅਤੇ ਜਿਹੜਾ ਕਾਨੂੰਨ ਪਾਸ ਕੀਤਾ ਸੀ ਉਹ ਹਰੀਜਨ ਮੁਜ਼ਾਰਿਆਂ ਨਾਲ ਇਕ ਕਿਸਮ ਦਾ ਧਕਾ ਸੀ। ਉਸ ਕਾਨੂੰਨ

ਰਾਹੀਂ ਹਰੀਜਨਾਂ ਨੂੰ ਜ਼ਮੀਨ ਖ਼ਾਲੀ ਕਰਨ ਲਈ ਮਜਬੂਰ ਕਰ ਦਿਤਾ ਗਿਆ। ਇਸ ਕਰਕੇ ਸਪੀਕਰ ਸਾਹਿਬ, ਇਹ ਜਿਹੜਾ ਕਿਹਾ ਗਿਆ ਹੈ ਕਿ ਪੰਜਾਬ ਦਾ ਹਰੀਜਨ ਬਾਕੀ ਹਿੰਦੁਸਤਾਨ ਦੇ ਹਰੀਜਨ ਨਾਲੋਂ ਬਹੁਤ ਉਚਾ ਹੈ, ਇਹ ਦਰੁਸਤ ਨਹੀਂ ਮੈਂ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਚੀਜ਼ਾਂ ਤੇ ਵਿਚਾਰ ਕਰੇ ਜੇ ਉਹ ਸਹੀ ਮਾਨਿਆਂ ਵਿਚ ਹਰੀਜਨਾਂ ਦੇ ਹਕਾਂ ਦੀ ਰਾਖੀ ਕਰਣਾ ਚਾਹੁੰਦੀ ਹੈ, ਇਸ ਤਰ੍ਹਾਂ ਸੀਟਾਂ ਦੀ ਰੈਜ਼ਰਵੇਸ਼ਨ ਨਾਲ ਉਨ੍ਹਾਂ ਦਾ ਕੋਈ ਭਲਾ ਨਹੀਂ ਹੋਣ ਲਗਾ ਇਥੇ ਤਾਂ ਬੁਨਿਆਦੀ ਢਾਂਚਾ ਬਦਲਣ ਦੀ ਲੋੜ ਹੈ।

ਇਸ ਦੇ ਨਾਲ ਹੀ ਮੈਂ ਇਕ ਹੋਰ ਅਰਜ਼ ਕਰਨੀ ਚਾਂਹਵਾਂਗਾ ਕਿ ਇਹ ਜਿਹੜਾ ਛੂਤ ਛਾਤ ਅਤੇ ਜ਼ਾਤ ਪਾਤ ਦਾ ਸਿਸਟਮ ਹੈ ਇਹ ਇਕ ਲਾਨ੍ਹਤ ਹੈ। ਉਸਨੂੰ ਵਿਧਾਨਿਕ ਤੌਰ ਤੇ ਖ਼ਤਮ ਕਰ ਦੇਣਾ ਚਾਹੀਦਾ ਹੈ। ਇਹ ਤਾਂ ਹੀ ਖ਼ਤਮ ਹੋ ਸਕਦਾ ਹੈ ਜੇ ਕਰ ਕਾਸਟ ਸਿਸਟਮ ਨੂੰ ਇਲ–ਲੀਗਲ ਕਰਾਰ ਦਿਤਾ ਜਾਏ।

ਸਪੀਕਰ ਸਾਹਿਬ, ਇਥੇ ਇਕ ਤਜਵੀਜ਼ ਦਿਤੀ ਗਈ ਹੈ ਕਿ ਜਿਹੜੇ ਸਰਕਾਰੀ ਕਾਰਖਾਨੇ ਹਨ ਅਤੇ ਜਿਹੜੀਆਂ ਇੰਡਸਟਰੀਜ਼ ਹਨ, ਉਨ੍ਹਾਂ ਵਿਚ ਹਰੀਜਨਾਂ ਦੀ ਭਰਤੀ ਲਈ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ।

ਸਰਵਿਸਿਜ਼ ਵਿਚ ਇਨ੍ਹਾਂ ਦਾ ਜੋ ਕੋਟਾ ਹੈ ਉਹ ਵੀ ਪੂਰਾ ਨਹੀਂ ਕੀਤਾ ਜਾ ਰਿਹਾ, ਇਹ ਪੂਰਾ ਕਰਨਾ ਚਾਹੀਦਾ ਹੈ। ਇਹ ਹੁਣ ਤਕ ਕਿਉਂ ਪੂਰਾ ਨਹੀਂ ਹੋਇਆ ਇਸ ਦੀ ਇਨਕਵਾਇਰੀ ਹੋਣੀ ਚਾਹੀਦੀ ਹੈ। ਮੈਂ ਇਸ ਗਲ ਵਿਚ ਸਰਦਾਰ ਰਾਜ਼ਾ ਸਿੰਘ ਹੋਰਾਂ ਨਾਲ ਸਹਿਮਤ ਹਾਂ ਕਿ ਕੁਝ ਅਫਸਰ ਹਨ ਜੋ ਭਾਵੇਂ ਕਾਂਗਰਸ ਦੇ ਵਕਤ ਦੇ ਲਗੇ ਹੋਏ ਹਨ ਜਾਂ ਇਸੇ ਸਰਕਾਰ ਦੇ ਆਪਣੇ ਮਨਜ਼ੂਰੇ ਨਜ਼ਰ ਹੋਣ, ਉਹ ਏਂਟੀ ਸ਼ਡੂਲਡਕਾਸਟ ਨਜ਼ਰੀਆ ਰਖਦੇ ਹਨ ਅਤੇ ਇਸ ਪਾਲਸੀ ਤੇ ਅਮਲ ਹੋਣ ਦੇ ਰਸਤੇ ਵਿੱਚ ਰੋੜਾ ਅਟਕਾਉਂਦੇ ਹਨ। ਉਨ੍ਹਾਂ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ।

ਇਸੇ ਤਰ੍ਹਾਂ ਐਜੂਕੇਸ਼ਨ ਦੇ ਖੇਤਰ ਵਿਚ ਵੀ ਤਕੜੇ ਕਦਮ ਉਠਾਉਣ ਦੀ ਲੋੜ ਹੈ। ਸ਼ਡੂਲਡ ਕਾਸਟਸ ਦੀ ਆਬਾਦੀ ਦੀ 22% ਹੈ ਪਰ ਇਨ੍ਹਾਂ ਕਾਸਟਸ ਦੇ ਪ੍ਰਾਇਮਰੀ ਸਟੇਜ ਵਿਚ ਬਚਿਆਂ ਦੀ ਕੁਲ ਤਾਦਾਦ 10% ਵੀ ਮੁਸ਼ਕਿਲ ਨਾਲ ਹੀ ਹੋਵੇਗੀ। ਮੈਂ ਸਪੀਕਰ ਸਾਹਿਬ ਹੋਰ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਆਖਿਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਹ ਗਲਾਂ ਗਵਰਨਰ ਸਾਹਬ ਦੇ ਐਡਰਸ ਤੇ ਬਹਿਸ ਸਮੇਂ ਕਰਾਂਗੇ। ਧਰਮਸ਼ਾਲਾਂ ਬਨਾਉਣਾ ਚੰਗੀ ਗਲ ਹੈ ਪਰ ਬੁਨਿਆਦੀ ਗਲ ਦਾ ਜ਼ਿਕਰ ਨਹੀਂ ਆਇਆ। ਸਾਨੂੰ ਇਸ ਗਲ ਤੇ ਬੜੀ ਮਾਯੂਸੀ ਹੋਈ ਹੈ। ਕਿਹਾ ਗਿਆ ਹੈ ਕਿ ਕਮੇਟੀ ਬਣਾਈ ਹੈ ਜਿਹੜੀ ਕਿ ਦੇਖੇ ਕਿ ਸਰਪਲਸ ਜ਼ਮੀਨ ਕਿੰਨੀ ਹੈ। ਫਿਰ ਜਲੰਧਰ ਵਿਚ ਸੀਡ ਫਾਰਮ ਬਨਾਉਣਾ ਹੈ। ਅਸੀਂ ਇਸ ਦੇ ਹਕ ਵਿਚ ਹਾਂ ਪਰ ਸਵਾਲ ਇਹ ਹੈ ਕਿ ਜਿਹੜੇ ਉਜੜਨਗੇ ਉਨ੍ਹਾਂ ਦਾ ਕੀ ਕਰਨਾ ਹੈ। ਸ਼ਰਤ ਹੈ ਕਿ 1969 ਤਕ ਕਬਜ਼ਾ ਰਿਹਾ ਹੋਵੇ। ਪਤਾ ਨਹੀਂ ਕਿੰਨੀ ਵਾਰੀ ਕਿਸ ਦਾ ਕਬਜ਼ਾ ਤੁੜਵਾਇਆ ਹੋਣਾ ਹੈ। ਕੋਈ ਪਤਾ ਨਹੀਂ ਕਿ ਉਨ੍ਹਾਂ ਨੂੰ ਮੁੜ ਵਸਾਉਣ ਬਾਰੇ ਕੋਈ ਸਕੀਮ ਹੈ ਜਾਂ ਨਹੀਂ। ਉਨ੍ਹਾਂ ਨੂੰ ਮੁਕਾਬਲੇ ਦੀ ਜ਼ਮੀਨ ਦੇਣੀ ਹੈ ਜਾਂ ਨਹੀਂ। ਇਸ ਲਈ ਅਸੀਂ ਕਹਿੰਦੇ ਹਾਂ ਕਿ ਅਸੀਂ ਇਸ ਗਲ ਨਾਲ ਸਹਿਮਤ ਹਾਂ ਕਿ ਇਸ ਰਿਜ਼ਰਵੇਸ਼ਨ ਨੂੰ 10 ਸਾਲ ਲਈ

[ਕਾਮਰੇਡ ਸਤਪਾਲ ਡਾਂਗ]

ਵਧਾ ਦਿਉ ਪਰ ਜਿਸ ਮਕਸਦ ਲਈ ਇਹ ਰਿਜ਼ਰਵੇਸ਼ਨ ਸ਼ੁਰੂ ਕੀਤੀ ਗਈ ਸੀ ਉਹ ਪ੍ਰੋਸੈਸ ਕਿਉਂ ਹਾਲੇ ਤਾਈਂ ਨਹੀਂ ਚਾਲੂ ਹੋਇਆ, ਜਿਨ੍ਹਾਂ ਸਿਟਿਆਂ ਦੀ ਆਸ ਸੀ ਉਹ ਕਿਉਂ ਨਹੀਂ ਨਿਕਲੇ। ਭਾਵੇਂ ਪਿੰਡ ਹੋਵੇ ਜਾਂ ਸ਼ਹਿਰ ਇਹ ਦੇਖਣਾ ਚਾਹੀਦਾ ਹੈ ਕਿ ਉਹ ਕਿਹੜੀਆਂ ਤਬਦੀਲੀਆਂ ਹਨ ਜਿਨ੍ਹਾਂ ਨਾਲ ਇਹ ਮਸਲਾ ਹਲ ਹੋ ਸਕਦਾ ਹੈ। ਮੈਨੂੰ ਆਸ ਹੈ ਕਿ ਅਗਰ ਸਰਕਾਰ ਇਸ ਮਸਲੇ ਨੂੰ ਹਲ ਕਰਨ ਲਈ ਗੰਭੀਰ ਹੈ ਤਾਂ ਉਹ ਇਸ ਪਾਸੇ ਧਿਆਨ ਦੇਵੇਗੀ। ਪਰ ਮੈਂ ਸਰਦਾਰ ਰਾਜਾ ਸਿੰਘ ਜੀ ਅਗੇ ਬੇਨਤੀ ਕਰਦਾ ਹਾਂ ਕਿ ਕੀ ਉਸ ਪਾਰਟੀ ਤੋਂ ਇਸ ਪਹਿਲੂ ਤੇ ਕੋਈ ਆਸ ਕੀਤੀ ਜਾ ਸਕਦੀ ਹੈ ਜੋ ਕਹਿੰਦੀ ਹੈ ਕਿ ਛੂਆਛੂਤ ਚੰਗੀ ਹੈ, ਜੋ ਸ਼ੰਕਰਾਚਾਰੀਆ ਦੀ ਗਲ ਨੂੰ ਠੀਕ ਕਹੇ। ਇਨ੍ਹਾਂ ਦੇ ਇਹ ਗਲ ਸੋਚਣ ਵਾਲੀ ਹੈ ਕਿ ਇਸ ਤਰ੍ਹਾਂ ਸੋਚਣ ਵਾਲੀ ਪਾਰਟੀ ਨਾਲ ਮਿਲਕੇ ਇਹ ਮਸਲਾ ਕਿੰਨਾ ਕੁ ਹਲ ਹੋ ਸਕਦਾ ਹੈ।

**Mr. Speaker :** I now call upon Chaudhri Jagat Ram.

---

## WALK-OUT

**Sirdar Kapur Singh :** Sir, I am on a point of order. My point of order is that the rules of this House and universal practice in all the Legislatures lay down that the order of the Speaker to allow a Member to speak is determined by the fact that the intending speaker tries to catch the Speaker's eye first. Here, you do not care who tries to catch your eye first. This is unprecedented, Mr. Speaker......... (interruptions)

**Mr. Speaker :** You are mistaken.

**Sirdar Kapur Singh :** I caught your eye three times but every time you called upon another Member to speak. Just now you referred to the rules and said that the requirement of rule 100 of the Rules of Procedure and Conduct of Business in the Punjab Legislative Assembly should be adhered to. The Chief Minister also said that we should adhere to this rule. But here in this particular case you do not bother to enforce the rules.........(interruptions). Mr. Speaker, you are conducting the proceedings of this House mechanically. The way you humiliate some hon'ble members is unprecedented.

**Mr. Speaker :** This is an aspersion on the Chair.

**Sirdar Kapur Singh :** You do not look to the Members when they rise to catch your eye. You should look at every Member whether he tries to catch your eye or not. Instead you mostly keep your eyes gleued to some document or other before you.

**Mr. Speaker :** This is an aspersion on the Chair.

**Sirdar Kapur Singh :** It is a statement of fact. Everything which we say even most respectfully, you say it is an aspersion on the Chair. Please consult the dictionary. Aspersion would be a statement which has no ground in fact......(interruptions)

**Mr. Speaker :** Please take your seat.

**Sirdar Kapur Singh :** I will not only not take my seat but also, as a protest, walk out from the Assembly.

(At this stage Sirdar Kapur Singh walked out from the Assembly)

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੀ ਇਹ ਆਪ ਦੀ ਇਜਾਜ਼ਤ ਨਾਲ ਬੋਲੇ ਹਨ ? ਅਗਰ ਨਹੀਂ ਤਾਂ ਕੀ ਇਹ ਗਲਾਂ ਪ੍ਰੋਸੀਡਿੰਗ ਦਾ ਹਿਸਾ ਬਣਨਗੀਆਂ ?

**ਚੌਧਰੀ ਜਗਤ ਰਾਮ (ਬੰਗਾ, ਐਸ. ਸੀ.) :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਇਸ ਬਿਲ ਲਈ ਬੜੇ ਧੰਨਵਾਦ ਦੇ ਹਕਦਾਰ ਹਨ। ਇਨ੍ਹਾਂ ਨੇ ਪਹਿਲਾਂ ਮੂਵ ਕਰਦੇ ਹੋਏ ਕਿਹਾ ਕਿ ਇਹ ਇਸ ਗਲ ਦੇ ਮੁਸਤਹਿਕ ਹਨ। ਚੀਫ ਮਨਿਸਟਰ ਸਾਹਿਬ ਉਸ ਪਾਰਟੀ ਦੇ ਹਨ ਜਿਹੜੀ ਪਾਰਟੀ ਅਵਤਾਰਾਂ ਨਾਲ ਸਬੰਧਤ ਹੈ, ਜਿਨ੍ਹਾਂ ਨੇ

ਅਵੱਲ ਅੱਲਾ ਨੂਰ ਉਪਾਇਆ ਅਤੇ
ਰੰਗਰੇਟਾ ਗੁਰੂ ਕਾ ਬੇਟਾ

ਦਾ ਸੰਦੇਸ਼ ਦਿਤਾ। ਪਰ ਇਨ੍ਹਾਂ ਗਲਾਂ ਦਾ ਸਰਦਾਰ ਰਾਜਾ ਸਿੰਘ ਹੋਰਾਂ ਨੂੰ ਪਤਾ ਹੈ ਕਿਉਂਕਿ ਇਹ ਰਮਦਾਸੀਏ ਸਿਖ ਹਨ, ਕਿਉਂਕਿ ਇਹ ਮਜ਼ਹਬੀ ਸਿਖ ਹਨ, ਕਿਉਂ ਕਿ ਇਹ ਬਾਲਮੀਕੀ ਸਿਖ ਹਨ, ਕਿਉਂਕਿ ਇਹ ਰਾਮਗੜ੍ਹੀਏ ਸਿਖ ਹਨ ਪਰ ਚੀਫ਼ ਮਨਿਸਟਰ ਸਾਹਿਬ ਨੂੰ ਇਨ੍ਹਾਂ ਗਲਾਂ ਦਾ ਪਤਾ ਨਹੀਂ ਕਿਉਂਕਿ ਇਹ ਕਲੇ ਸਿਖ ਹੀ ਹਨ। ਇਨ੍ਹਾਂ ਨੇ ਗੁਰੂ ਦੀ ਬਾਣੀ ਤੇ ਅਮਲ ਨਹੀਂ ਕਰਨਾ। ਅਗਰ ਇਹ ਵਾਕਈ ਸਮਝਦੇ ਹਨ ਕਿ ਅਸੀਂ ਲੋਕ ਇਸ ਗਲ ਦੇ ਮੁਸਤਹਿਕ ਹਾਂ ਤਾਂ ਫਿਰ ਇਸ ਨੂੰ ਕੋਈ ਚੰਗੀ ਜਿਹੀ ਸ਼ਕਲ ਦੇਣ। ਕਾਂਗਰਸ ਨੇ ਇਸ ਪਾਸੇ ਕੁਝ ਕੀਤਾ ਸੀ। ਮੈਂ ਇਹ ਨਹੀਂ ਕਹਿੰਦਾ ਕਿ ਕਾਂਗਰਸ ਵਿਚ ਬੁਰੇ ਲੋਕ ਨਹੀਂ ਸਨ, ਉਸ ਵਿਚ ਬੁਰੇ ਲੋਕ ਸਨ ਪਰ ਕਾਂਗਰਸ ਨੇ ਇਕੋ ਗਲ ਕੀਤੀ ਜਿਸ ਦਾ ਅਸਰ ਇਹ ਹੋਇਆ ਕਿ ਜਿਸ ਨੇ ਛੂਆਛੂਤ ਕੀਤੀ ਉਸ ਨੂੰ ਫੜ ਕੇ 6 ਮਹੀਨੇ ਲਈ ਅੰਦਰ ਕਰ ਦਿਤਾ। ਕਾਂਗਰਸ ਦੇ ਬਣਾਏ ਕਾਨੂੰਨ ਦਾ ਸਦਕਾ ਅਜ ਕੋਈ ਗੌੜ ਬਰਾਹਮਣ ਵੀ ਕਿਸੇ ਹਰੀਜਨ ਨਾਲ ਰੋਟੀ ਖਾਣ ਤੋਂ ਨਾਂਹ ਨਹੀਂ ਕਰ ਸਕਦਾ, ਗਲ ਬਣਾ ਕੇ ਕਹੇਗਾ ਕਿ ਮੈਨੂੰ ਡਾਕਟਰ ਨੇ ਰੋਟੀ ਮਨ੍ਹਾਂ ਕੀਤੀ ਹੋਈ ਹੈ ਇਸ ਲਈ ਮੈਂ ਹੁਣ ਰੋਟੀ ਨਹੀਂ ਖਾਣੀ। ਅਸੀਂ ਹਰ ਵੇਲੇ ਦੇਸ਼ ਦੇ ਹਕ ਵਿਚ ਕੁਰਬਾਨੀਆਂ ਦਿਤੀਆਂ ਹਨ। ਰਾਜਾ ਹਰੀ ਚੰਦ, ਸੀਤਾ ਮਾਤਾ, ਨੌਂਵੀ ਪਾਦਸ਼ਾਹੀ ਦੇ ਸੀਸ ਲਿਆਉਣ ਸਮੇਂ ਅਸੀਂ ਅਗੇ ਆਉਣ ਤੋਂ ਡਰੇ ਨਹੀ। ਅਸੀਂ ਗੁਰਬਾਣੀ ਨੂੰ ਮੰਨਦੇ ਹਾਂ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਚੀਫ ਮਿਨਿਸਟਰ ਸਾਹਿਬ ਆਪ ਪ੍ਰਣ ਕਰ ਲਉ ਕਿ ਆਪ ਨੇ ਇਨ੍ਹਾਂ ਲੋਕਾਂ ਦੇ ਹਕ ਵਿਚ ਕੋਈ ਗਲ ਕਰਨੀ ਹੈ ਅਤੇ ਉਸ ਨੂੰ ਕਰ ਦਿਉ। ਪਰ ਇਹ ਤਾਂ ਸਾਡਾ ਫਾਇਦਾ ਹੀ ਉਠਾਉਂਦੇ ਆਏ ਹਨ। ਮੇਰੇ ਪਿੰਡ ਵਿਚ ਸਰਦਾਰ ਗੁਰਨਾਮ ਸਿੰਘ ਜੀ ਵਰਗਾ ਇਕ ਜ਼ਮੀਂਦਾਰ ਵਸਦਾ ਹੈ। ਉਸ ਦੀ ਮਝ ਦਾ ਕੱਟਾ ਮਰ ਗਿਆ ਤਾਂ ਮਝ ਨਾ ਮਿਲੇ। ਸੀ ਸਿਆਣਾ। ਉਹ ਇਕ ਆਦਧਰਮੀ ਦੇ ਘਰ ਆਕੇ ਕਹਿੰਦਾ

[ਚੌਧਰੀ ਜਗਤ ਰਾਮ]

ਹੈ ਕਿ ਮੇਰੀ ਤਾਂ ਮਝ ਨਹੀਂ ਮਿਲਦੀ। ਆਪ ਨੂੰ ਪਤਾ ਹੈ ਕਿ ਕੋਈ ਮਾੜੀ ਜਿਹੀ ਵੀ ਸਾਡੀ ਇਜ਼ਤ ਕੀਤੀ ਜਾਵੇ ਤਾਂ ਅਸੀਂ ਬਹੁਤ ਖੁਸ਼ ਹੋ ਜਾਂਦੇ ਹਾਂ ਫਿਰ ਭਾਵੇਂ ਸਾਨੂੰ ਕੋਈ ਗੰਨਾ ਹੀ ਦੇ ਦੇਵੇ ਤੇ ਭੇਲੀ ਆਪ ਲੈ ਜਾਵੇ। ਉਹ ਆਦਧਰਮੀ ਵੀ ਖੁਸ਼ ਹੋ ਗਿਆ ਤੇ ਅਸੀਂ ਉਸ ਜ਼ਮੀਦਾਰਾਂ ਨੂੰ, ਖਾਲਸ ਪੰਜਾਬੀ ਦਾ ਲਫਜ਼ ਹੈ, ਭੋਛੀ ਬਣਾ ਦਿਤੀ। ਜ਼ਮੀਂਦਾਰ ਨੂੰ ਦੁਧ ਮਿਲ ਗਿਆ ਤੇ ਨਾ ਤਸਲੀ ਹੋਈ ਮਝ ਦੀ ਤੇ ਨਾ ਹੋਈ ਕਟੇ ਦੀ। ਇਹ ਸਾਡੇ 11 ਮੈਂਬਰਾਂ ਵਿਚ ਇਕ ਸਾਡਾ ਕੱਟਾ ਬਣਾ ਕੇ ਬਿਠਾਇਆ ਹੋਇਆ ਹੈ। (ਵਿਘਨ) ਮੈਨੂੰ ਖੁਸ਼ੀ ਹੋਵੇਗੀ ਸਰਦਾਰ ਰਾਜਾ ਸਿੰਘ ਹੋਰੀ ਅਗਰ ਬਣ ਜਾਣ ਪਰ ਦੇਖਣ ਦੀ ਗਲ ਹੈ ਕਿ 44 ਮੈਂਬਰਾਂ ਵਿਚ 11 ਮੈਂਬਰ ਹਨ ਖਰ ਵਜ਼ੀਰ ਸਿਰਫ ਇਕ ਸਰਦਾਰ ਭਗਤ ਸਿੰਘ। ਜ਼ਰਾ ਜਨਸੰਘੀ ਵੀਰਾਂ ਵਲ ਦੇਖੋ 5 ਜਗ੍ਹਾਂ ਲੈਕੇ ਬੈਠੇ ਹਨ। (ਵਿਘਨ) ਬਸ ਜੀ, ਮੈਂ ਬਹੁਤੀ ਗਲ ਨਹੀਂ ਕਰਨੀ। ਸਾਨੂੰ ਖੁਸ਼ੀ ਹੋਵੇਗੀ ਅਗਰ ਇਹ ਸਚੇ ਦਿਲ ਤੋਂ ਹਰੀਜਨਾਂ ਦਾ ਕੁਝ ਸੰਵਾਰਨਾ ਚਾਹੁੰਦੇ ਹੋਣ। ਇਹ ਮੁਲਕ ਉਦੋਂ ਤਕ ਦੂਜੇ ਮੁਲਕਾਂ ਦੇ ਬਰਾਬਰ ਨਹੀਂ ਆ ਸਕਦਾ ਜਦ ਤਕ ਇਥੇ ਦਾ ਇਹ ਤਬਕਾ ਉਪਰ ਨਹੀਂ ਉਠਦਾ, ਦੂਜਿਆਂ ਦੇ ਬਰਾਬਰ ਨਹੀਂ ਆ ਜਾਂਦਾ। ਇਹ ਕਰਨ ਲਈ ਬੇਸਿਕ ਗਲ ਜੋ ਕਰਨ ਵਾਲੀ ਹੈ ਉਹ ਇਹ ਹੈ ਕਿ ਇਨ੍ਹਾਂ ਲੋਕਾਂ ਨੂੰ ਜ਼ਮੀਨ ਦਿਤੀ ਜਾਵੇ। ਆਪ ਸਾਨੂੰ ਧਰਮਸਾਲਾ ਦੇ ਰਹੇ ਹੋ ਉਥੇ ਅਸੀਂ ਸ਼ਬਦ ਪੜ੍ਹੇ ਹਨ ? ਅਤੇ ਸ਼ਬਦ ਵੀ ਸਾਡੇ ਲਈ ਇਹੀ ਰਹਿ ਗਿਆ ਹੈ ਕਿ 'ਰਬ ਮਿਲਦਾ ਗਰੀਬੀ ਦਾਵੇਂ' ਆਪ ਨੇ ਸਰਵਿਸਿਜ਼ ਵਿਚ ਸਾਡੀ ਰਿਜ਼ਰਵੇਸ਼ਨ ਪੂਰੀ ਨਹੀਂ ਹੋਣ ਦਿਤੀ, ਕਲਾਸ I ਅਤੇ 2 ਵਿਚ ਰਿਜ਼ਰਵੇਸ਼ਨ ਬੰਦ ਹੀ ਕਰ ਦਿਤੀ। ਅਸੀਂ ਪ੍ਰੋਮੋਸ਼ਨਾਂ ਵਿਚ 10% ਮੰਗੀ ਸੀ ਉਹ ਵੀ ਨਹੀਂ ਦਿਤੀ। ਕਾਂਗਰਸ ਸਰਕਾਰ ਨੇ ਇਕ ਨੀਤੀ ਬਣਾਈ ਅਤੇ ਜਿਹੜਾ ਕਰਮਚਾਰੀ ਉਸ ਤੇ ਅਮਲ ਨਹੀਂ ਸੀ ਕਰਦਾ ਉਸ ਨੂੰ ਸਜ਼ਾ ਦਿਤੀ ਜਾਂਦੀ ਸੀ, ਹੁਣ ਐਸੇ ਲੋਕਾਂ ਨੂੰ ਕੋਈ ਪੁਛਦਾ ਵੀ ਨਹੀਂ। ਅਗਰ ਆਪ ਈਮਾਨਦਾਰ ਹੋ ਤਾਂ ਸਾਨੂੰ ਇਸ ਪਹਿਲੂ ਤੇ ਹੀ ਅਮਲ ਕਰਕੇ ਦਿਖਾਉ। ਸਾਨੂੰ ਧਰਮਸ਼ਾਲਾ ਦੇ ਰਹੇ ਹੋ, ਜ਼ਮੀਨ ਕਿਉਂ ਨਹੀਂ ਦਿੰਦੇ। (ਵਿਘਨ)

ਤੁਹਾਡੀ ਸਰਕਾਰ ਵੇਲੇ ਵਿਜੀਲੈਂਸ ਨੇ ਮੇਰੀ ਇਨਕੁਆਇਰੀ ਕੀਤੀ ਪਰ ਕੇਸ ਨੂੰ ਫਾਈਲ ਕਰਨਾ ਪਿਆ ਕਿਉਂ ਕਿ ਕੋਈ ਗਲ ਨਿਕਲ ਨਾ ਸਕੀ। ਸਰਦਾਰ ਰਾਜਾ ਸਿੰਘ ਤਾਂ ਇਥੇ ਕਹਿ ਗਏ ਹਨ ਕਿ ਹਰੀਜਨ ਪੰਜਾਬ ਵਿਚ ਅਸੰਤੁਸ਼ਟ ਨਹੀਂ ਪਰ ਉਨ੍ਹਾਂ ਨੂੰ ਆਪਣਾ ਹੀ ਪਤਾ ਹੋਣਾ ਹੈ। ਉਨ੍ਹਾਂ ਨੇ ਆਪਣਾ ਆਲਾ ਦੁਆਲਾ ਨਹੀਂ ਵੇਖਿਆ ਜੇਕਰ ਕਿਤੇ ਉਨ੍ਹਾਂ ਨੂੰ ਵਜ਼ੀਰੀ ਮਿਲ ਜਾਵੇ ਤਾਂ ਭਾਵੇਂ ਉਹ ਇਹ ਕਹਿ ਦੇਣ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੈਂ ਤਾਂ, ਰਾਜਾ ਸਿੰਘ ਦੀ, ਅਜੇ ਸਾਈਕਲ ਦੇ ਪਿਛੇ ਬਹਿ ਕੇ ਜਾਣ ਵਾਲਾ ਹਾਂ ਇਸ ਲਈ ਮੈਂ ਅਜੇਹੀ ਗਲ ਨਹੀਂ ਕਹਿ ਸਕਦਾ ਜਿਹੜੀ ਕਿ ਉਹ ਹਰੀਜਨਾਂ ਦੀ ਤਰਕੀ ਬਾਰੇ ਕਹਿੰਦੇ ਹਨ। ਫਿਰ ਮੈਂ ਉਨ੍ਹਾਂ ਨੂੰ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ ਅਸਾਡੀ ਜਾਤੀ ਦੇ ਤਕੜੇ ਭਰਾ ਇਹ ਅਸਾਡੇ ਸਾਹਮਣੇ ਬੈਠੇ ਹੋਏ ਹਨ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਇਸ ਪ੍ਰਭੂਤਾ ਦੇ ਮਤੇ ਨੂੰ ਸਪੋਰਟ ਨਹੀਂ ਕਰਦਾ ਪਰ ਮੈਂ ਇਨੀ ਗਲ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜੇਕਰ ਉਹ ਆਪਣੇ ਉਨ੍ਹਾਂ ਅਫਸਰਾਂ ਵਿਚ ਹਰੀਜਨਾਂ ਦੀ ਗਿਣਤੀ ਪੂਰੀ ਕਰ ਦੇਣ ਤਾਂ ਉਹ ਅਜ ਤੋਂ ਕਿਤੇ ਵਧ ਵਧਾਈ ਦੇ ਪਾਤਰ ਬਣ ਜਾਣਗੇ। ਅਜ ਅਫਸਰਾਂ ਵਿਚ ਨਾਮ ਮਾਤਰ ਵੀ ਹਰੀਜਨ ਭਰਾ ਨਹੀਂ ਲਏ ਜਾਂਦੇ ਅਤੇ ਕਦੇ ਕੋਈ ਤੇ ਕਦੇ ਕੋਈ ਗਲ ਕਹਿ ਕੇ ਟਾਲ ਦਿਤਾ ਜਾਂਦਾ ਹੈ।

ਜਿਥੇ ਤਕ ਲਾ ਐਂਡ ਆਰਡਰ ਦਾ ਸਬੰਧ ਹੈ ਇਹ ਚੀਫ ਮਨਿਸਟਰ ਸਾਹਿਬ ਬੰਗੀਂ ਜਾ ਕੇ ਕਹਿ ਆਏ ਹਨ ਕਿ ਹੋਰ ਮੈਂ ਕੀ ਕਰਾਂ ਕੱਲੇ ਕੱਲੇ ਦੀ ਲਤ ਨਾਲ ਸਿਪਾਹੀ ਬਨ ਦਿਆਂ (ਹਾਸਾ) ਪਰ ਹਾਲਾਤ ਕੀ ਹਨ ? ਜਿੰਨੀਆਂ ਵੀ ਕੁੜੀਆਂ ਚੁਕੀਆਂ ਜਾਂਦੀਆਂ ਹਨ ਹਰੀਜਨਾਂ ਦੀਆਂ ਹੀ ਹੁੰਦੀਆਂ ਹਨ। ਤੁਸੀਂ ਰੋਜ਼ ਅਖਬਾਰਾਂ ਵਿਚ ਪੜ੍ਹਦੇ ਹੋ। ਜੇਕਰ ਇਸ ਗਲ ਨੂੰ ਚੀਫ ਮਨਿਸਟਰ ਸਾਹਿਬ ਨਹੀਂ ਮੰਨਦੇ ਤਾਂ ਇਹ ਉਨ੍ਹਾਂ ਅਖਬਾਰਾਂ ਵਾਲਿਆਂ ਨੂੰ ਪੁਛਣ ਜਿਨ੍ਹਾਂ ਤੇ ਇਨ੍ਹਾਂ ਨੂੰ ਸ਼ਕ ਹੈ ਕਿ ਉਹ ਗਲਤ ਖਬਰਾਂ ਦਿੰਦੇ ਹਨ ਅਤੇ ਉਨ੍ਹਾਂ ਨੂੰ ਪੁਛਣ ਕਿ ਲਾ ਐਂਡ ਆਡਰ ਦੀ ਹਾਲਤ ਤਾਂ ਇਨ੍ਹਾਂ ਦੇ ਖਿਆਲ ਨਾਲ ਬਹੁਤ ਚੰਗੀ ਹੈ ਫਿਰ ਇਸ ਤਰ੍ਹਾਂ ਦੀਆਂ ਖਬਰਾਂ ਰੋਜ਼ ਕਿਉਂ ਆ ਜਾਂਦੀਆਂ ਹਨ। ਤੁਸੀਂ ਤਾਂ ਗੁਰੂਆਂ ਦੇ ਪੈਰੋਕਾਰ ਹੋ ਅਤੇ ਆਪਣੇ ਆਪ ਨੂੰ ਸਚ ਦਾ ਦੇਵਤਾ ਮੰਨਦੇ ਹੋ ਪਰ ਹਾਲਾਤ ਕੀ ਕਹਿ ਰਹੇ ਹਨ ਇਨਾਂ ਤੋਂ ਤੁਸੀਂ ਇਨਕਾਰ ਨਹੀਂ ਕਰ ਸਕਦੇ। ਅਸਾਡਾ ਕਾਂਗਰਸ ਦਾ 20 ਸਾਲ ਰਾਜ ਰਿਹਾ ਅਤੇ ਹੁਣ ਵੀ ਅਸੀਂ ਬਚੇ ਹੋਏ ਹਾਂ ਅਤੇ ਤੁਹਾਡੇ ਸਾਹਮਣੇ ਆ ਕੇ ਬੈਠੇ ਹੋਏ ਹਾਂ ਪਰ ਯਾਦ ਰਖੋ ਇਸ ਤਰ੍ਹਾਂ ਦੀ ਜੇਕਰ ਲਾ ਐਂਡ ਆਰਡਰ ਦੀ ਹਾਲਤ ਰਹੀ ਤਾਂ ਤੁਸੀਂ ਲੋਕਾਂ ਤੋਂ ਬਚ ਨਹੀਂ ਸਕੋਗੇ ਅਤੇ ਤੁਹਾਡਾ ਤਾਂ ਨਾਮੋ ਨਿਸ਼ਾਨ ਹੀ ਨਹੀਂ ਰਹਿਣਾ। ਇਹ ਗਲ ਰਾਜਾ ਸਿੰਘ ਹੋਰਾਂ ਨੂੰ ਨੋਟ ਕਰ ਲੈਣੀ ਚਾਹੀਦੀ ਹੈ। ਮੈਂ ਇਨ੍ਹਾਂ ਅਖਰਾਂ ਨਾਲ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਇਸ ਤਰਮੀਮ ਦੀ ਪ੍ਰੋੜਤਾ ਕਰਦਾ ਹਾਂ।

**ਸਰਦਾਰ ਬਸੰਤ ਸਿੰਘ (ਡਕਾਲਾ) :** ਸਪੀਕਰ ਸਾਹਿਬ, ਇਹ ਭਾਰਤ ਦੇ ਸੰਵਿਧਾਨ ਵਿਚ 23 ਵੀਂ ਅਮੈਂਡਮੈਂਟ ਹੈ ਇਹ ਬਿਲਕੁਲ ਹਾਰਮਲੈਸ ਜਿਹੀ ਹੈ। ਜਿਹੜੀ ਅਮੈਂਡਮੈਂਟ ਭਾਰਤ ਸਰਕਾਰ ਨੇ ਤਜ਼ਵੀਜ਼ ਕੀਤੀ ਹੈ ਉਸ ਦੀ ਰੈਟੀਫੀਕੇਸ਼ਨ ਲਈ ਇਹ ਬਿਲ ਲਿਆਂਦਾ ਗਿਆ ਹੈ। ਇਹੋ ਜਿਹੇ ਬਹੁਤ ਘਟ ਇਸ਼ੂਜ਼ ਹਨ ਜਿਨ੍ਹਾਂ ਸਾਰਿਆਂ ਪਾਸਿਆਂ ਤੋਂ ਹਾਰ ਮੰਨੀ ਹੋਵੇ ਅਤੇ ਸਭ ਦਾ ਐਗਰੀਮੈਂਟ ਹੋਵੇ। ਮੇਰਾ ਖਿਆਲ ਨਹੀਂ ਸੀ ਕਿ ਇਹ ਰੈਟੀਫੀਕੇਸ਼ਨ ਤੇ ਇਸ ਤਰ੍ਹਾਂ ਦੀ ਅਪੋਜ਼ੀਸ਼ਨ ਕੀਤੀ ਜਾਵੇਗੀ ਅਤੇ ਫਿਰ ਇਹ ਖਿਆਲ ਸੀ ਕਿ ਜਿਹੜੀ ਅਪੋਜ਼ੀਸ਼ਨ ਵਾਲੇ ਰਾਏ ਦੇਣਗੇ ਓਸ ਨਾਲ ਆਪਣੀਆਂ ਵਜੂਹਾਤ ਦੇਣਗੇ ਪਰ ਜਿਸ ਢੰਗ ਨਾਲ ਇਹ ਬਹਿਸ ਇਥੇ ਕੀਤੀ ਜਾ ਰਹੀ ਹੈ ਮੇਰਾ ਨਹੀਂ ਖਿਆਲ ਕਿ ਇਸ ਤਰ੍ਹਾਂ ਦੇ ਦੋ ਬਜਟ ਸੈਸ਼ਨ ਵੀ ਕਰ ਲਈਏ ਤਾਂ ਵੀ ਗਲ ਮੁਕ ਜਾਵੇਗੀ। ਨਾ ਤਾਂ ਲੈਂਡਲਾਰਡ ਤੇ ਸੀਲਿੰਗ ਮੁਕਣੀ ਹੈ ਨਾ ਹੀ ਹਰੀਜਨ ਕਲਿਆਣ ਮੁਕਣਾ ਹੈ। ਮੈਂ ਇਸ ਸਬੰਧ ਵਿਚ ਕੁਝ ਆਬਜ਼ਰਵੇਸ਼ਨਾਂ ਕਰਨੀਆਂ ਚਾਹੁੰਦਾ ਹਾਂ। ਹਰੀਜਨਾਂ ਦੇ ਮਸਲੇ ਦੇ ਦੋ ਪਹਿਲੂ ਹਨ : ਇਕ ਤਾਂ ਹੈ ਇਕਨਾਮਿਕ ਅਤੇ ਪੋਲੀਟੀਕਲ ਜਿਸ ਨਾਲ ਇਹ ਤਰਮੀਮ ਤਅਲੁਕ ਰਖਦੀ ਹੈ ਅਤੇ ਇਹ ਬੜੀ ਚੰਗੀ ਗਲ ਹੈ ਕਿ ਪੰਜਾਬ ਹੀ ਪਹਿਲੀ ਸਟੇਟ ਹੈ ਜਿਸਨੇ ਰੈਟੀਫ਼ੀਕੇਸ਼ਨ ਦਾ ਰੈਜ਼ੂਲਿਊਸ਼ਨ ਹਾਊਸ ਵਿਚ ਲਿਆਂਦਾ ਹੈ। ਇਹ ਠੀਕ ਚੀਜ਼ ਹੈ ਅਤੇ ਇਕ ਮੁਤਬਰਕ ਕਦਮ ਹੈ ਇਸ ਵਿਚ ਜਿੰਨੀ ਵੀ ਕੁਆਪਰੇਸ਼ਨ ਪੰਜਾਬ ਸਰਕਾਰ ਨੂੰ ਦਿਤੀ ਜਾਵੇ ਥੋੜੀ ਹੈ।

ਦੂਜਾ ਪਹਿਲੂ ਸੋਸ਼ਲ ਅਤੇ ਰਿਲੀਜਸ ਹੈ। ਮੈਂ ਜੇਕਰ ਕੋਈ ਗਲ ਕਰਾਂ ਤਾਂ ਸ਼ਾਇਦ ਮੇਰੇ ਮਿਤਰ ਡਾਂਗ ਸਾਹਿਬ ਨਾਰਾਜ਼ ਹੋ ਜਾਣ ਪਰ ਇਹ ਸਹੀ ਗਲ ਹੈ ਕਿ ਪੰਜਾਬ ਵਿਚ ਰਿਲੀਜਸ ਅਤੇ ਸੋਸ਼ਲ ਪ੍ਰਾਬਲਮ ਐਗਜ਼ਿਸਟ ਨਹੀਂ ਕਰਦੀ। ਤੁਸੀਂ ਕਿਸੇ ਗੁਰਦਵਾਰੇ ਵਿਚ ਜਾਕੇ ਵੇਖ ਲਓ, ਮਦਰਸੇ ਵਿਚ ਜਾਕੇ ਵੇਖ ਲਉ, ਗਡੀ ਵਿਚ ਬੈਠ ਜਾਉ ਰੋਡਵੇਜ਼ ਦੀ ਬਸ ਵਿਚ ਸਵਾਰ ਹੋ

[ਸਰਦਾਰ ਬਸੰਤ ਸਿੰਘ ]

ਜਾਉ ਜਾਂ ਖੂਹ ਤੇ ਪਾਣੀ ਦਾ ਘੜਾ ਲੈ ਜਾਉ, ਅਸੀਂ ਬਾਕੀ ਰਾਜਾਂ ਨਾਲੋਂ ਬਹੁਤ ਅਗੇ ਹਾਂ ਅਤੇ ਇਸ ਤਰ੍ਹਾਂ ਦਾ ਕੋਈ ਭੇਦ ਭਾਵ ਜਾਂ ਵਿਤਕਰਾ ਤੁਹਾਨੂੰ ਨਜ਼ਰ ਨਹੀਂ ਆਵੇਗਾ । ਇਸ ਲਈ ਮੈਂ ਸਮਝਦਾ ਹਾਂ ਕਿ ਇਥੇ ਕੋਈ ਸੋਸ਼ਲ ਜਾਂ ਰਿਲੀਜਸ ਪ੍ਰਾਬਲਮ ਨਹੀਂ । (ਵਿਘਨ)

**ਭਗਤ ਗੁਰਾਂ ਦਾਸ ਹੰਸ** : ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਦ ਕਦੇ ਹਰੀਜਨ ਭਰਾ ਦੇ ਘਰ ਪਾਠ ਦਾ ਭੋਗ ਪਾਇਆ ਜਾਵੇ ਤਾਂ ਭੋਗ ਵੇਲੇ ਜਦ ਪ੍ਰਸ਼ਾਦ ਵੰਡਿਆ ਜਾਂਦਾ ਹੈ ਤਾਂ ਸਵਰਨ ਜਾਤੀਆਂ ਵਾਲੇ ਕਿਸੇ ਬਹਾਨੇ ਕਿ ਮੈਂ ਪਠੇ ਪਾਣੇ ਹਨ, ਉਠ ਕੇ ਚਲੇ ਜਾਂਦੇ ਹਨ । ਮੈਂ ਇਨ੍ਹਾਂ ਨੂੰ ਦਸੇ ਬਗੈਰ ਪਾਠ ਰਖਦਾ ਹਾਂ । ਇਹ ਆਪ ਪ੍ਰਸ਼ਾਦ ਵੇਲੇ ਆਕੇ ਦੇਖ ਲੈਣ ਕਿ ਕੀ ਹਾਲਤ ਹੁੰਦੀ ਹੈ ਅਤੇ ਜੇਕਰ ਇਹ ਗਲ ਗ਼ਲਤ ਹੋਵੇ ਤਾਂ ਮੈਂ ਅਸੈਂਬਲੀ ਛਡ ਕੇ ਚਲਾ ਜਾਵਾਂਗਾ ਜਾਂ ਇਹ ਅਸੈਂਬਲੀ ਛਡ ਜਾਣ । ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਸੋਸ਼ਲ ਅਤੇ ਰਿਲੀਜਸ ਸਮਸਿਆ ਕੋਈ ਨਹੀਂ । (ਵਿਘਨ)

**ਸਰਦਾਰ ਬਸੰਤ ਸਿੰਘ** : ਭਗਤ ਜੀ ਨੇ ਗਿਲਾ ਕੀਤਾ ਹੈ ਪਰ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜਿਹੜਾ ਛੂਆਛੂਤ ਬਾਰੇ ਕਾਨੂੰਨ ਬਣਿਆ ਹੋਇਆ ਹੈ ਉਸ ਤੋਂ ਇਹ ਫਾਇਦਾ ਕਿਉਂ ਨਹੀਂ ਉਠਾਂਦੇ ਜਿਹੜਾ ਛੂਆਛੂਤ ਦਾ ਪ੍ਰਚਾਰ ਕਰਦਾ ਹੈ ਉਸ ਦੇ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ । (ਵਿਘਨ)

**ਭਗਤ ਗੁਰਾਂ ਦਾਸ ਹੰਸ** : ਇਹ ਕਹਿੰਦੇ ਹਨ ਕਿ ਕਾਰਵਾਈ ਕੀਤੀ ਜਾਵੇ । ਸ੍ਰੀ ਸ਼ੰਕਰਾਚਾਰੀਆ ਜੀ ਅੰਮ੍ਰਿਤਸਰ ਆਏ ਤਾਂ 25 ਹਜ਼ਾਰ ਆਦਮੀਆਂ ਦਾ ਇਕਠ ਸੀ ਤੇ ਜਦ ਅਸੀਂ ਉਥੇ ਗਏ ਤਾਂ ਪੁਲਿਸ ਤੋਂ ਅਸਾਨੂੰ ਡੰਡੇ ਮਰਵਾਏ ਗਏ । ਸ੍ਰੀ ਸ਼ੰਕਰਾਚਾਰੀਆ ਤਾਂ ਛੂਤਛਾਤ ਨੂੰ ਮੰਨਦੇ ਹਨ ਪਰ ਕੀ ਕੋਈ ਕਾਰਵਾਈ ਸਰਕਾਰ ਨੇ ਉਨ੍ਹਾਂ ਦੇ ਵਿਰੁਧ ਕੀਤੀ (ਵਿਘਨ)

**ਸਰਦਾਰ ਬਸੰਤ ਸਿੰਘ** : ਭਗਤ ਜੀ ਨੇ ਕੁਝ ਗਲਾਂ ਨੂੰ ਨੋਟਿਸ ਵਿਚ ਲਿਆਂਦਾ ਹੈ । ਜੇਕਰ ਇਹ ਠੀਕ ਹੈ ਤਾਂ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਪਰ ਮੈਂ ਸਮਝਦਾ ਹਾਂ ਕਿ ਬਾਈ ਐਂਡ ਲਾਰਜ ਸੋਸ਼ਲ ਅਤੇ ਰਿਲੀਜਸ ਸਮਸਿਆ ਪੰਜਾਬ ਵਿਚ ਇਸ ਪਖ ਵਿਚ ਨਹੀਂ । ਤੁਸੀਂ ਸ਼ਾਦੀਆਂ ਵਿਚ ਵਿਆਹਾਂ ਵਿਚ ਜਾਂ ਹੋਰਨਾਂ ਸਮਾਗਮ ਵਿਚ ਵੇਖ ਸਕਦੇ ਹੋ । ਇਹ ਠੀਕ ਹੈ ਕਿ ਕੁਝ ਨਾਮਾਕੂਲ ਐਲੀਮੈਂਟ ਹਰ ਤਬਕੇ ਵਿਚ ਹੁੰਦਾ ਹੈ ਅਤੇ ਉਹ ਖਰੂਦ ਪਾਂਦਾ ਹੈ, ਉਸ ਦੀ ਮੈਂ ਨਿੰਦਿਆ ਕਰਦਾ ਹਾਂ ।

ਮੈਂ ਤਾਂ ਇਹ ਅਰਜ਼ ਕਰਦਾ ਹਾਂ ਕਿ ਇਹ ਅਸਾਡੀ ਬਦਕਿਸਮਤੀ ਹੈ ਕਿ ਪੋਲੀਟੀਕਲ ਸਿਚੂਏਸ਼ਨ ਨੂੰ ਐਕਸਪਲਾਇਟ ਕੀਤਾ ਜਾਂਦਾ ਹੈ । ਮੈਂ ਸਾਰੇ ਪੋਲੀਟੀਕਲ ਸਿਸਟਮ ਨੂੰ ਬਲੇਮ ਨਹੀਂ ਕਰਦਾ ਪਰ ਇਹ ਇਕ ਤਰ੍ਹਾਂ ਦੀ ਇਖਤਰਾਹ ਹੈ ਜਿਹੜੀ ਕਿ ਸਾਡੇ ਸਾਹਮਣੇ ਹੈ ਕਿ ਪੋਲੀ-ਟੀਕਲ ਐਕਸਪਲਾਇਟੇਸ਼ਨ ਕੀਤੀ ਜਾਂਦੀ ਹੈ । ਅਤੇ ਇਸ ਤਰ੍ਹਾਂ ਮੈਂਟਲ ਪਰੇਜੁਡਿਸ ਜਾਰੀ ਰਹਿੰਦੇ ਹਨ । ਫਿਰ ਕਈ ਤਰ੍ਹਾਂ ਦੀਆਂ ਗਲਾਂ ਕੀਤੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਪੋਲੀਟੀਕਲ ਟਿੰਜ ਦਿਤਾ ਜਾਂਦਾ ਹੈ । ਇਥੇ ਹਰੀਜਨ ਲੜਕੀਆਂ ਅਤੇ ਭੈਣਾ ਦਾ ਜ਼ਿਕਰ ਕੀਤਾ ਗਿਆ ਹੈ । ਇਹ ਕੋਈ ਚੰਗੀ ਗਲ ਨਹੀਂ ਅਤੇ ਭੈੜਾ ਐਲੀਮੈਂਟ ਤਾਂ ਹਰ ਜਗਾ ਹੁੰਦਾ ਹੈ । ਕੀ ਕਿਸੇ ਹੋਰ ਮਜ਼ਹਬ ਦੀਆਂ ਲੜਕੀਆਂ ਨਾਲ ਇਸ ਤਰ੍ਹਾਂ ਦੀ ਘਟਨਾ ਨਹੀਂ ਹੁੰਦੀ । ਕੀ ਮਹਜ਼ਬ ਦੇਸ਼ਾਂ ਵਿਚ

ਅਮਰੀਕਾ ਆਦਿ ਵਿਚ ਉਧਾਲੇ ਦੇ ਕੇਸ ਨਹੀਂ ਹੁੰਦੇ। ਕੀ ਜਲੰਧਰ ਜਾਂ ਦਿਲੀ ਵਿਚ ਇਸ ਤਰ੍ਹਾਂ ਦੀਆਂ ਘਟਨਾਵਾਂ ਨਹੀਂ ਹੁੰਦੀਆਂ ਕੀ ਰੂਸ ਜਾਂ ਇੰਗਲੈਂ ਵਿਚ ਇਹ ਨਹੀਂ ਹੁੰਦਾ ? ਇਸ ਲਈ ਇਥੇ ਹਰੀਜਨਾਂ ਦੇ ਬਾਰੇ ਵਿਚ ਇਸ ਤਰ੍ਹਾਂ ਦੀ ਗਲ ਕਹਿਣੀ ਮੁਨਾਸਿਬ ਨਹੀਂ ਸੀ। ਹਰੀਜਨਾਂ ਦੀਆਂ ਭੈਣਾਂ ਅਤੇ ਬੇਟੀਆਂ ਦੀ ਇਜਤ ਸਾਂਝੀ ਹੈ ਅਤੇ ਉਹ ਸਾਡੀਆਂ ਵੀ ਤਾਂ ਭੈਣਾਂ ਹੀ ਹਨ। ਅਤੇ ਇਸ ਤਰ੍ਹਾਂ ਦੀਆਂ ਗਲਾਂ ਨੂੰ ਰੋਕਣਾ ਸਾਡੇ ਸਾਰਿਆਂ ਦਾ ਫ਼ਰਜ ਹੈ।

ਇਥੇ ਲਾ ਐਂਡ ਆਰਡਰ ਦਾ ਜ਼ਿਕਰ ਕੀਤਾ ਗਿਆ ਪਰ ਤੁਸੀਂ ਫ਼ਿਰੋਜ਼ਪੁਰ ਨੂੰ ਦੇਖੋ 80 ਕੇਸਾਂ ਵਿਚੋਂ 75 ਜਟਾਂ ਦੇ ਹਨ। ਇਸ ਲਈ ਇਸ ਤਰ੍ਹਾਂ ਦੀਆਂ ਗਲਾਂ ਕਹਿਣ ਦੀ ਥਾਂ ਅਸਾਨੂੰ ਸਾਰੇ ਪਰੈਜੂਡਿਸ ਛਡ ਦੇਣੇ ਚਾਹੀਦੇ ਹਨ ਅਤੇ ਇਹ ਪੱਕਾ ਮਨ ਬਣਾ ਲੈਣਾ ਚਾਹੀਦਾ ਹੈ ਕਿ ਪੋਲੀਟੀਕਲ ਐਕਸਪਲਾਇਟੇਸ਼ਨ ਨਹੀਂ ਕੀਤੀ ਜਾਵੇਗੀ।

ਇਥੇ ਜ਼ਮੀਨ ਦਾ ਸਵਾਲ ਡਾਂਗ ਸਾਹਿਬ ਨੇ ਉਠਾਇਆ ਪਰ ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਜੇਕਰ ਸਾਰੀ ਜ਼ਮੀਨ ਹਰੀਜਨਾਂ ਨੂੰ ਵੰਡ ਦਿਤੀ ਜਾਵੇ ਤਾਂ ਉਨ੍ਹਾਂ ਦੀ ਸਮਸਿਆ ਹਲ ਹੋ ਜਾਵੇਗੀ ? ਕੀ ਉਨ੍ਹਾਂ ਦੀ ਗਰੀਬੀ ਦੂਰ ਹੋ ਜਾਵੇਗੀ ? ਕੀ ਉਨ੍ਹਾਂ ਵਿਚ ਸੰਤੁਸ਼ਟਤਾ ਆ ਜਾਵੇਗੀ ? ਜਾਂ ਡਾਂਗ ਸਾਹਿਬ ਸ਼ਾਹਿਬ ਇਹ ਚਾਹੁੰਦੇ ਹਨ ਕਿ ਕੇਰਲ ਵਾਲੀ ਹਾਲਤ ਇਥੇ ਕਰ ਦਿਤੀ ਜਾਵੇ। ਇਹ ਗਲ ਮੰਨਣ ਵਾਲੀ ਹੈ ਕਿ ਸਾਰੇ ਦੇਸ਼ ਵਿਚ ਹਰੀਜਨਾਂ ਵਿਚ ਐਮਲਾਈਟਨਮੈਂਟ ਆ ਗਈ ਹੈ। ਅਤੇ ਜਦ ਇਹ ਤਰਮੀਮ ਪਾਰਲੀਮੈਂਟ ਵਿਚ ਸੀ ਤਾਂ ਦੋ ਚਾਰ ਸ਼ਡੂਲਡ ਕਾਸਟਸ ਦੇ ਮੈਂਬਰਾਂ ਨੇ ਮਨ ਬਣਾਇਆ ਕਿ ਉਠੀਏ ਤੇ ਕਹਿ ਦਈਏ ਕਿ ਅਸਾਨੂੰ ਰੀਜਰਵੇਸ਼ਨ ਨਹੀਂ ਚਾਹੀਦੀ। ਮੈਂ ਉਮੀਦ ਕਰਦਾ ਹਾਂ ਕਿ ਇਸ ਤਰ੍ਹਾਂ ਦਾ ਇਕ ਮਾਹੌਲ ਕਾਇਮ ਹੋ ਰਿਹਾ ਹੈ। ਰੋਟੀ ਦਾ ਮਸਲਾ ਹਲ ਹੋ ਗਿਆ ਹੈ ਐਕੂਜੇਸ਼ਨ ਕਪੜਾ ਸਕੂਲ ਅਤੇ ਹਸਪਤਾਲਾਂ ਦਾ ਮਸਲਾ ਹਲ ਹੋ ਗਿਆ ਹੈ। ਰਰ ਚੀਜ਼ ਨੇ ਉਪਰ ਉਠਣਾ ਹੈ ਅਤੇ ਉਠ ਰਹੀ ਹੈ ਪਰ ਪੋਲੀਟੀਕਲ ਐਕਸਪਲਾਇਟੇਸ਼ਨ ਇਸ ਤਰਕੀ ਦੇ ਰਾਹ ਵਿਚ ਰੁਕਾਵਟ ਬਣ ਜਾਂਦੀ ਹੈ। ਇਸ ਨੂੰ ਦੂਰ ਕਰਨਾ ਚਾਹੀਦਾ ਹੈ।

ਭਗਤ ਜੀ ਨੇ ਕੁਝ ਗਲਾਂ ਕਹੀਆਂ ਹਨ ਅਤੇ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਂਦੇ ਹਨ। ਉਨ੍ਹਾਂ ਦੇ ਬਾਰੇ ਵਿਚ ਕਾਰਵਾਈ ਕੀਤੀ ਜਾ ਸਕਦੀ ਹੈ। ਗਰੀਬੀ ਦੂਰ ਹੋ ਰਹੀ ਹੈ। (ਡਾ: ਸਾਧੂ ਰਾਮ ਵਲੋਂ ਵਿਘਨ)

ਮੈਂ ਡਾਕਟਰ ਸਾਧੂ ਰਾਮ ਹੋਰਾਂ ਨੂੰ ਕੀ ਕਹਾਂ ਕੇਵਲ ਇੰਨਾਂ ਹੀ ਕਹਾਂਗਾ ਕਿ ਸਰਮਾਏਦਾਰ ਮੇਰੇ ਪਿਛੇ ਨਹੀਂ, ਇਹ ਤਾਂ ਕਾਂਗਰਸ ਦੇ ਤਿਰੰਗੇ ਵਿਚ ਲਪੇਟੀ ਹੋਈ ਹੈ। ਅਤੇ ਇਹ ਹੀ ਇਸ ਸਰਮਾਏਦਾਰੀ ਨੂੰ ਸ਼ਹਿ ਦੇਣ ਵਾਲਾ ਹੈ। (ਵਿਘਨ)

ਮੈਂ ਸਪੀਕਰ ਸਾਹਿਬ, ਇਸ ਤਰਮੀਮ ਦੀ ਪ੍ਰੋੜਤਾ ਲਈ ਧੰਨਵਾਦ ਕਰਦਾ ਹਾਂ ਅਤੇ ਚੀਫ ਮਨਿਸਟਰ ਨੂੰ ਇਹ ਮਤਾ ਲਿਆਉਣ ਤੇ ਮੁਬਾਰਿਕਬਾਦ ਦਿੰਦਾ ਹਾਂ। ਇਸ ਨੂੰ ਸਰਵ ਸੰਮਤੀ ਨਾਲ ਪਾਸ ਕੀਤਾ ਜਾਣਾ ਚਾਹੀਦਾ ਹੈ ਤਾਕਿ ਇਨ੍ਹਾਂ ਦੀ ਹੋਰ ਸੰਤੁਸ਼ਟਤਾ ਹੋ ਜਾਵੇ। ਜਿਥੇ ਤਕ ਪੰਜਾਬ ਵਿਚ ਹਰੀਜਨਾਂ ਦੀ ਭਲਾਈ ਦਾ ਸਵਾਲ ਹੈ ਅਤੇ ਇਨ੍ਹਾਂ ਦੀਆਂ ਜੇਕਰ ਕੋਈ ਸਮਸਿਆਵਾਂ ਹਨ ਤਾਂ ਅਸੀਂ ਉਨ੍ਹਾਂ ਦੇ ਨਾਲ ਸ਼ਾਨਾ ਬੇਸ਼ਾਨਾ ਹੋ ਕੇ ਇਨ੍ਹਾਂ ਨੂੰ ਹਲ ਕਰਾਂਗੇ।

**ਸਰਦਾਰ ਗੁਰਬੰਤਾ ਸਿੰਘ** (ਕਰਤਾਰਪੁਰ ਐਸ. ਸੀ.) : ਸਪੀਕਰ ਸਾਹਿਬ, ਮੈਨੂੰ ਤਾਂ ਇਸ ਗਲ ਦਾ ਬੜਾ ਅਫ਼ਸੋਸ ਹੈ ਕਿ 20 ਸਾਲ ਤੋਂ ਬਾਅਦ ਫੇਰ ਇਹ ਅਮੈਂਡਮੈਂਟ ਲਿਆਉਣੀ ਪਈ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀ ਕੋਸ਼ਸ਼ 1950 ਤੋਂ 1970 ਤੱਕ ਸਰਕਾਰ ਵਲੋਂ ਕੀਤੀ ਜਾਂਦੀ ਰਹੀ ਹੈ ਉਹੀ ਕੋਸ਼ਸ਼ ਹੋਰ ਕਰਨ ਲਈ 10 ਸਾਲ ਦੀ ਹੋਰ ਮਿਆਦ ਮੰਗੀ ਜਾ ਰਹੀ ਹੈ । ਇਹ ਰਿਆਇਤ ਵਧਣੀ ਨਹੀਂ ਚਾਹੀਦੀ ਸੀ । ਉਨ੍ਹਾਂ ਲੋਕਾਂ ਨੂੰ ਹੁਣ ਤੱਕ ਅਗੇ ਲਿਆਂਦਾ ਜਾਣਾ ਚਾਹੀਦਾ ਸੀ । ਜਿਸ ਤਰ੍ਹਾਂ ਡਾਂਗ ਸਾਹਿਬ ਨੇ ਇਥ ਕਿਹਾ ਹੈ ਸਾਰੀਆਂ ਪਾਰਟੀਆਂ ਨੇ ਅਜੇ ਤਕ ਉਨ੍ਹਾਂ ਨੂੰ ਅਗੇ ਨਹੀਂ ਲਿਆਂਦਾ, ਉਹ ਹੁਣ ਤਕ ਬਾਕੀ ਦੇ ਲੋਕਾਂ ਦੇ ਬਰਾਬਰ ਨਹੀਂ ਆ ਸਕੇ । ਸਪੀਕਰ ਸਾਹਿਬ, ਜੇ ਤੰਦ ਟੁਟੀ ਹੋਈ ਹੋਵੇ ਤਾਂ ਗੰਢੀ ਜਾ ਸਕਦੀ ਹੈ ਪਰ ਜੇ ਸਾਰੀ ਤਾਣੀ ਹੀ ਟੁਟ ਜਾਵੇ ਤਾਂ ਕੀ ਕੀਤਾ ਜਾਵੇ । 20 ਸਾਲ ਹੋ ਗਏ ਹਨ ਰਿਜ਼ਰਵੇਸ਼ਨ ਹੋਈ ਨੂੰ ਪਰ ਅਜੇ ਤਕ ਇਨ੍ਹਾਂ ਲੋਕਾਂ ਦੀ ਤਰੱਕੀ ਦੇ ਰਾਹ ਵਿਚ ਇਤਨੀਆਂ ਰੁਕਾਵਟਾਂ ਹਨ ਕਿ ਇਹ ਉਥੇ ਹੀ ਖੜੇ ਹਨ । ਜਿਥੋਂ ਤਕ ਇਨ੍ਹਾਂ ਨੂੰ ਨੌਕਰੀਆਂ ਦੇ ਵਿਚ ਰਿਜ਼ਰਵੇਸ਼ਨ ਦੇਣ ਦਾ ਸਵਾਲ ਹੈ ਇਨ੍ਹਾਂ ਦੇ ਰਾਹ ਵਿਚ ਪੁਰਾਣੀ ਜ਼ਹਿਨੀਅਤ ਦੇ ਸੈਕਰੀਟੇਰੀਏਟ ਦੇ ਅਫਸਰ ਸਾਹਿਬਾਨ ਰੁਕਾਵਟ ਬਣੇ ਹੋਏ ਹਨ । ਇਹ ਠੀਕ ਹੈ ਕਿ ਰਾਜਾ ਸਿੰਘ ਵਰਗੇ ਹੁਣ ਮੁੰਡਿਆਂ ਨੇ ਉਨ੍ਹਾਂ ਨੂੰ ਕੁਝ ਅਹਿਸਾਸ ਕਰਾਉਣ ਦੀ ਕੁਝ ਕੋਸ਼ਿਸ਼ ਕੀਤੀ ਹੈ । ਇਹ ਹਾਲਾਤ ਹੈ ਕਿ ਸੈਕਰੇਟੇਰੀਏਟ ਵਿਚ ਇਕ ਗਜ਼ਟਿਡ ਅਫਸਰ ਹਰੀਜਨ ਨਹੀਂ ਹੈ (ਇਕ ਮਾਨਯੋਗ ਮੈਂਬਰ : ਚੌਧਰੀ ਸੁੰਦਰ ਸਿੰਘ ਨੂੰ ਮਾਸਟਰ ਜੀ ਨੇ ਮੁੰਡਾ ਆਖਿਆ ਹੈ, ਇਹ ਮੁਨਾਸਬ ਨਹੀਂ) (ਹਾਸਾ)

ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਕ ਵਾਰ ਮੈਂ 100 ਹਰੀਜਨ ਗਜ਼ਟਿਡ ਅਫਸਰਾਂ ਦੀ ਮੀਟਿੰਗ ਕਾਲ ਕੀਤੀ । ਮੈਂ ਉਨ੍ਹਾਂ ਨੂੰ ਬੁਲਾ ਕੇ ਪੁਛਿਆ ਕਿ ਦਸੋ ਤੁਹਾਨੂੰ ਕਿਸੇ ਤਰ੍ਹਾਂ ਦੀ ਕੋਈ ਤਕਲੀਫ ਤਾਂ ਨਹੀਂ । ਤੁਸੀਂ ਸਪੀਕਰ ਸਾਹਿਬ, ਇਹ ਸੁਣ ਕੇ ਹੈਰਾਨ ਹੋਵੋਗੇ ਕਿ ਜਦੋਂ ਉਨ੍ਹਾਂ ਨੇ ਆਪੋ ਆਪਣਾ ਟੀ. ਏ ਕਲੇਮ ਕੀਤਾ ਤਾਂ ਉਨ੍ਹਾਂ ਕਈਆਂ ਦੇ ਖਿਲਾਫ਼ ਮਾੜੀਆਂ ਗਲਾਂ ਲਿਖ ਕੇ ਰਿਕਾਰਡ ਬਣਾਇਆ ਗਿਆ । ਉਨ੍ਹਾਂ ਦੇ ਖਿਲਾਫ਼ ਲਿਖਤੀ ਰੂਪ ਦੇ ਵਿਚ ਸ਼ਕਾਇਤਾਂ ਕਿਤੀਆਂ ਗਈਆਂ, ਉਨ੍ਹਾਂ ਨੂੰ ਸਰਵਿਸ ਵਿਚੋਂ ਕੱਢ ਦੇਣ ਦੀਆਂ ਧਮਕੀਆਂ ਦਿਤੀਆਂ ਗਈਆਂ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਉਨ੍ਹਾਂ ਦੀ ਕੋਈ ਭਲਾਈ ਨਹੀਂ ਹੋਣੀ । ਜਦ ਤਕ ਪੁਰਾਣੇ ਅਫ਼ਸਰ ਦੂਜੇ ਜਹਾਨ ਨੂੰ ਨਾ ਚਲੇ ਜਾਣ ।

ਜੇ ਮੁਜ਼ਾਰਿਆਂ ਦੇ ਮੁਤੱਲਿਕ ਦੇਖਿਆ ਜਾਵੇ, ਜਗ੍ਹਾ ਜਗ੍ਹਾ ਮੁਜ਼ਾਰਿਆਂ ਨੂੰ ਬੇਦਖਲ ਕੀਤਾ ਜਾ ਰਿਹਾ ਹੈ । ਹਰ ਜਗ੍ਹਾ ਮੁਜ਼ਾਰਿਆਂ ਨੂੰ, ਮੌਰੂਸੀ ਮੁਜ਼ਾਰਿਆਂ ਨੂੰ ਜ਼ਿਮੀਂਦਾਰ ਬੇਦਖਲ ਕਰ ਰਹੇ ਹਨ । ਉਨ੍ਹਾਂ ਨੇ ਚੀਫ ਮਨਿਸਟਰ ਨੂੰ ਸ਼ਿਕਾਇਤਾਂ ਕੀਤੀਆਂ ਹਨ । ਤੁਸੀਂ ਆਪ ਦਸੋ ਕਿ ਜਿਨ੍ਹਾਂ ਲੋਕਾਂ ਪਾਸ ਸਰਪਲਸ ਜ਼ਮੀਨਾਂ ਸਨ, ਉਹ 15-15 ਸਾਲ ਤੋਂ ਬਾਕਾਇਦਾ ਬਟਾਈ ਤੇ ਦਿੰਦੇ ਹਨ ਗਰੀਬਾਂ ਦੇ ਨਾਉਂ ਗਰਦਾਵਰੀਆਂ ਦੇ ਵਿਚ ਦਰਜ ਹਨ, ਪਰ ਅਜ ਉਨ੍ਹਾਂ ਨੂੰ ਬੇਦਖਲ ਕੀਤਾ ਹੋਇਆ ਹੈ, ਉਨ੍ਹਾਂ ਦੀ ਹਾਲਤ ਵਿਚ ਵੀ ਕੋਈ ਸੁਧਾਰ ਨਹੀਂ ਹੋਇਆ । ਅਜ ਅਦਾਲਤਾਂ ਦੇ ਵਿਚ ਦਾਵੇ ਕਰ ਕਰ ਕੇ ਮੁਜ਼ਾਰਿਆਂ ਨੂੰ ਬੇਦਖਲ ਕੀਤਾ ਜਾ ਰਿਹਾ ਹੈ । ਕੋਈ ਮੁਜ਼ਾਰਾ ਮੁਕਾਬਿਲਾ ਨਹੀਂ ਕਰ ਸਕਦਾ, ਜ਼ਿਮੀਦਾਰ ਉਨ੍ਹਾਂ ਨੂੰ ਵਟ ਤੇ ਪੈਰ ਧਰਨ ਨਹੀਂ ਦਿੰਦਾ । ਇਨ੍ਹਾਂ ਲੋਕਾਂ ਨਾਲ ਸਰੀਹਨ

ਬੇਇਨਸਾਫ਼ੀ ਹੋ ਰਹੀ ਹੈ, ਜ਼ੁਲਮ ਹੋ ਰਿਹਾ ਹੈ । ਇਹ ਇਸ ਯੋਗ ਹੈ ਨਹੀਂ ਕਿ ਮੁਕਦਮੇ ਬਾਜ਼ੀ ਵਿਚ ਪੈਕੇ ਆਪਣੇ ਹਕ ਲੈ ਸਕਣ, ਇਸ ਪਾਸੇ ਸਰਕਾਰ ਨੂੰ ਛੇਤੀ ਤੋਂ ਛੇਤੀ ਧਿਆਨ ਦੇਣਾ ਚਾਹੀਦਾ ਹੈ ।

ਪਛੜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਵਜ਼ੀਫ਼ੇ ਦੇਣ ਦਾ ਇਹ ਹਾਲ ਹੈ — ਮੈਂ ਸਾਰੇ ਮੁਆਮਲੇ ਦੀ ਅਜ ਹੀ ਚੀਫ ਮਨਿਸਟਰ ਸਾਹਿਬ ਨਾਲ ਗਲ ਕੀਤੀ ਹੈ ਕਿ ਅਜ 10 ਮਹੀਨੇ ਹੋ ਗਏ ਹਨ, 19 ਜਨਵਰੀ 1970 ਤਕ ਹਰੀਜਨਾਂ ਦੇ ਬੱਚਿਆਂ ਨੂੰ ਹੁਣ ਤਕ ਕੋਈ ਵਜ਼ੀਫ਼ੇ ਨਹੀਂ ਮਿਲੇ । ਮੈਂ ਚੀਫ ਮਨਿਸਟਰ ਸਾਹਿਬ ਦਾ ਮਸ਼ਕੂਰ ਹਾਂ ਕਿ ਅਜ ਹੀ ਉਨ੍ਹਾਂ ਨੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਮੇਰੇ ਸਾਹਮਣੇ ਬੁਲਾ ਕੇ ਕਿਹਾ ਕਿ 19 ਜਨਵਰੀ ਤਕ ਜਿਤਨੇ ਵੀ ਵਜ਼ੀਫਿਆਂ ਦੀ ਪੇਮੈਂਟ ਹੁਣ ਤਕ ਨਹੀਂ ਹੋਈ ਉਹ ਜਲਦੀ ਤੋਂ ਜਲਦੀ ਕੀਤੀ ਜਾਵੇ । ਅਜ 10 ਮਹੀਨੇ ਅਤੇ 19 ਦਿਨ ਹੋ ਗਏ ਹਨ ਭਾਵੇਂ ਹਾਊਸ ਦੇ ਲੀਡਰ ਬੜੇ ਸਮਝਦਾਰ ਹਨ ਉਨ੍ਹਾਂ ਨੇ ਫੌਰੀ ਐਕਸ਼ਨ ਲਿਆ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਹ ਹਿਦਾਇਤਾਂ ਕੀਤੀਆਂ ਕਿ ਜਿਨ੍ਹਾਂ ਬਚਿਆਂ ਨੂੰ ਫੀਸਾਂ ਨਾ ਦਾਖਲ ਕਰਨ ਦੇ ਕਾਰਨ ਸਕੂਲਾਂ ਵਿਚੋਂ ਕਢਿਆ ਜਾ ਰਿਹਾ ਹੈ, ਨਾ ਕਢਿਆ ਜਾਵੇ ।

ਇਕ ਗਲ ਮੈਂ ਹਾਊਸ ਦੇ ਧਿਆਨ ਵਿਚ ਹੋਰ ਲਿਆ ਦੇਵਾਂ ਕਿ ਸਰਦਾਰ ਲਛਮਣ ਸਿੰਘ ਮਰਹੂਮ ਚੀਫ ਮਨਿਸਟਰ ਨੇ ਕਹਿ ਦਿਤਾ ਕਿ ਜਿਨ੍ਹਾਂ ਦਾ 1965 ਤਕ ਜ਼ਮੀਨ ਤੇ ਕਬਜ਼ਾ ਹੈ, ਉਹੀ ਜ਼ਮੀਨਾਂ ਦੇ ਮਾਲਿਕ ਹਨ । ਇਸ ਦਾ ਇਹ ਨਤੀਜਾ ਨਿਕਲਿਆਂ ਲੋਕਾਂ ਨੇ ਜਿਤਨੀਆਂ ਵੀ ਵਧ ਤੋਂ ਵਧ ਕਬਜ਼ੇ ਵਿਚ ਜ਼ਮੀਨਾਂ ਲੈਕੇ ਵਾਹੀਯੋਗ ਬਣਾਈਆਂ ਪਰ ਹੁਣ ਗਵਰਨਰ ਸਾਹਿਬ ਨੇ ਇਸ ਐਡਰੈਸ ਦੇ ਵਿਚ ਇਹ ਕਹਿ ਦਿਤਾ ਹੈ ਕਿ ਜਿਸਦਾ ਕਬਜ਼ਾ 1969 ਵਿਚ ਜ਼ਮੀਨ ਤੇ ਮਾਲਕ ਹੋਣਗੇ ਉਹੀ ਕਾਬਜ ਸਮਝੇ ਜਾਣਗੇ ।

**ਮੁੱਖ ਮੰਤਰੀ :** ਮੈਂ ਸਰਦਾਰ ਗੁਰਬੰਤਾ ਸਿੰਘ ਹੋਰਾਂ ਨੂੰ ਦਸ ਦੇਵਾਂ ਕਿ ਉਹ ਗੱਲ ਨੂੰ ਸਮਝੇ ਨਹੀਂ ਹਨ। ਗਲ ਦਰਸਅਲ ਇਹ ਹੈ ਕਿ ਅਸੀਂ ਸੀਡ ਫਾਰਮਾਂ ਲਈ 10 ਹਜ਼ਾਰ ਏਕੜ ਜ਼ਮੀਨ ਰਖੀ ਹੈ। ਇਸ ਦੇ ਲਈ ਚਾਰ ਕਰੋੜ ਦੀ ਮਸ਼ੀਨਰੀ ਖਰੀਦੀ ਗਈ ਹੈ। ਇਹ ਉਨ੍ਹਾਂ ਲਈ ਹੈ ਜਿਹੜੇ ਆਲਰੇਡੀ ਉਥੇ ਬੈਠੇ ਹਨ। ਇਹ ਇਕ ਸੀਡ ਫਾਰਮ ਦੇ ਲਈ ਹੈ ਹੋਰ ਕੁਝ ਗੱਲ ਨਹੀਂ। ਉਹ ਸਮਝ ਕੇ ਇਸ ਤਰਾਂ ਦੀਆਂ ਗੱਲਾਂ ਨਾ ਕਰਨ।

**ਸਰਦਾਰ ਗੁਰਬੰਤਾ ਸਿੰਘ :** ਜੇ ਉਨ੍ਹਾਂ ਦਾ ਕਿਸੇ ਸੀਡ ਫ਼ਾਰਮ ਦਾ ਹੀ ਇਸ ਤੋਂ ਮਤਲਬ ਹੈ ਤਾਂ ਬਹੁਤ ਮਸ਼ਕੂਰ ਹਾਂ। ਜੇਕਰ ਇਸ ਦੇ ਨਾਲ ਹੀ ਤੁਸੀਂ 5—10 ਏਕੜ ਵਾਲਿਆਂ ਨੂੰ ਨਾਲ ਸ਼ਾਮਲ ਕਰਕੇ ਕੋਈ ਸੀਡ ਫਾਰਮ ਬਣਾ ਦੇਵੋ, ਤਾਂ ਮੈਂ ਤੁਹਾਡਾ ਹੋਰ ਵੀ ਧੰਨਵਾਦੀ ਹੋਵਾਂਗਾ। ਮੈਂ ਤੁਹਾਨੂੰ ਵਧਾਈ ਦੇਵਾਂਗਾ ਕਿ ਤੁਸੀਂ ਇਸ ਤਰਾਂ ਕਰਕੇ ਛੋਟ ਮਾਲਕਾਂ ਦਾ, ਮੁਜ਼ਾਰਿਆਂ ਦਾ ਅਤੇ ਹਰੀਜਨਾਂ ਦਾ ਵੀ ਕੋਈ ਭਲਾ ਕੀਤਾ ਹੈ। ਇਹ ਸਕੀਮਜੇ ਸਹੀ ਤਰਾਂ ਇੰਪਲੀਮੈਂਟ ਹੋ ਜਾਵੇਗੀ ਤਾਂ ਮੈਂ ਆਪ ਨੂੰ ਵਧਾਈ ਦੇਵਾਂਗਾ ਚੀਫ ਮਨਿਸਟਰ ਸਾਹਿਬ, ਪਰ ਮੈਨੂੰ ਸ਼ਕ ਪੈਂਦੀ ਹੈ ਕਿ ਤੁਸੀਂ ਹਰੀਜਨ ਮੁਜ਼ਾਰੇ ਦੇਣੇ ਹਨ।

[ਸਰਦਾਰ ਗੁਰਬੰਤਾ ਸਿੰਘ]

ਇਕ ਗੱਲ ਦਸਤਕਾਰੀ ਦੇ ਮੁਤਾਲਿਕ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ। ਹਰੀਜਨਾਂ ਨੂੰ ਕਰਜ਼ੇ ਦੇਣ ਵੇਲੇ ਜ਼ਮਾਨਤਾਂ ਮੰਗੀਆਂ ਜਾਂਦੀਆਂ ਹਨ। ਇਹ ਕਿਤਨੇ ਅਫਸੋਸ ਦੀ ਗਲ ਹੈ ਕਿ ਇਸ ਤਰ੍ਹਾਂ ਦੇ ਰੂਲਜ਼ ਬਣਾਏ ਜਾਂਦੇ ਹਨ ਕਿ ਕੋਈ ਵੀ ਹਰੀਜਨ ਦਸਤਕਾਰੀ ਦੇ ਲਈ ਕਰਜ਼ਾ ਨਾ ਲੈ ਸਕੇ......

ਮੈਂ ਅਰਜ਼ ਕਰਾਂ, ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੁੰਦੀ ਹੈ ਜਦੋਂ ਚੀਫ਼ ਮਨਿਸਟਰ ਸਾਹਿਬ ਕਹਿ ਦਿੰਦੇ ਹਨ ਕਿ ਮੈਂ ਜ਼ਿਮੇਵਾਰ ਹਾਂ। ਕਿੰਨੇ ਕੇਸਿਜ਼ ਹਨ ਅਜਿਹੇ ਜੇ ਕਹੋ ਤਾਂ ਮਿਸਾਲ ਐਥੇ ਦੇ ਦੇਵਾਂ ਜਾਂ ਚੀਫ ਮਨਿਸਟਰ ਸਾਹਿਬ ਨੂੰ ਲਿਖ ਕੇ ਭੇਜ ਦੇਵਾਂ। ਹਰੀਜਨਾਂ ਨੂੰ ਤਕਲੀਫ ਹੁੰਦੀ ਹੈ। ਮੈਂ ਲੜਕੀਆਂ ਦੇ ਮਾਮਲੇ ਵਿਚ ਨਹੀਂ ਜਾਂਦਾ। ਹਿੰਦੂਆਂ ਦੀਆਂ ਲੜਕੀਆਂ ਵੀ ਨਿਕਲੀਆਂ ਹਨ ਅਤੇ ਸਿਖਾਂ ਦੀਆਂ ਲੜਕੀਆਂ ਵੀ ਨਿਕਲੀਆਂ ਹਨ। ਮੈਂ ਇਸ ਮਾਮਲੇ ਵਿਚ ਨਹੀਂ ਜਾਂਦਾ ਜੱਟਾਂ ਦੇ ਮੁੰਡੇ ਵੀ ਲੜਕੀਆਂ ਕਢਦੇ ਹਨ ਅਤੇ ਹਰੀਜਨਾਂ ਦੇ ਮੁੰਡੇ ਵੀ ਕਢਦੇ ਹਨ। ਮਿਸਾਲ ਦੇਵਾਂ ਇਕ ਹਰੀਜਨ ਮੁੰਡਾ ਬੜਾ ਪੜ੍ਹਿਆ ਲਿਖਿਆ ਹੋਇਆ ਸੀ ਅਤੇ ਸੈਂਟਰਲ ਗੌਰਮੈਂਟ ਦੀ ਸਰਵਿਸ ਵਿਚ ਚੰਗੀ ਨੌਕਰੀ ਤੇ ਸੀ। ਉਹਦਾ ਰਿਸ਼ਤਾ ਜਟਾਂ ਦੀ ਕੁੜੀ ਨਾਲ ਹੋ ਗਿਆ। ਜਦੋਂ ਅਸੀਂ ਜਨੇਤ ਗਏ ਤਾਂ ਮੈਨੂੰ ਬੜਾ ਦੁਖ ਹੋਇਆ ਕਿ ਜਿਨ੍ਹਾਂ ਦੀ ਲੜਕੀ ਸੀ ਉਨ੍ਹਾਂ ਦਾ ਕੋਈ ਰਿਸ਼ਤੇ-ਦਾਰ ਨਹੀਂ ਆਇਆ ਸੀ। ਇਸੇ ਤਰ੍ਹਾਂ ਜੇ ਮੁੰਡਾ ਕਿਸੇ ਚਮਾਰ ਦੀ ਕੁੜੀ ਨਾਲ ਵਿਆਹ ਕਰਦਾ ਹੈ ਤਾਂ ਸਮਾਜੀ ਤੌਰ ਤੇ ਇੰਨੀ ਘਿਰਨਾ ਕੀਤੀ ਜਾਂਦੀ ਹੈ। ਜਦੋਂ ਵਿਆਹ ਗਏ ਤਾਂ ਬੜੇ ਬੜੇ ਆਦਮੀ ਨਾਲ ਗਏ ਸੀ। ਸਪੀਕਰ ਸਾਹਿਬ ਸ਼ਾਇਦ ਤੁਹਾਡੇ ਨਾਲੋਂ ਘਟ ਹੋਣ ਲੇਕਿਨ ਰਿਸੀਵ ਕਰਨ ਵਾਲਾ ਕੋਈ ਨਹੀਂ ਸੀ। ਅਜ ਅਸੀਂ ਸਮਾਜੀ ਤੌਰ ਤੇ ਬਹੁਤ ਪਿਛੇ ਹਾਂ। ਛੂਤ ਛਾਤ ਵੀ ਹੈ। ਸਰਦਾਰ ਰਾਜਾ ਸਿੰਘ ਨੇ ਕਿਹਾ ਹਰਿਆਣਾ ਵਿਚ ਕਿੰਨੀ ਛੂਤ ਛਾਤ ਹੈ। ਮੈਂ ਸਪੀਕਰ ਸਾਹਿਬ, ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਵੀ ਕਾਂਗਰਸ ਦਾ ਰਾਜ ਸੀ। ਪੰਜਾਬ ਵਿਚ ਗੁਰੂਆਂ ਦੀ ਮੇਹਰਬਾਨੀ ਹੈ। ਇਥੇ ਹਰੀਜਨ ਤਕੜੇ ਹਨ ਅਤੇ ਮੁਕਾਬਲਾ ਕਰ ਸਕਦੇ ਹਨ। ਇਸ ਕਰਕੇ ਇਥੇ ਛੂਤ ਛਾਤ ਘਟ ਹੈ, ਲੇਕਿਨ ਦੂਰ ਨਹੀਂ ਹੋਈ। ਸਮਾਜੀ ਤੌਰ ਤੇ ਅਸੀਂ ਅਜੇ ਵੀ ਪਿਛੇ ਹਾਂ। ਪੰਜਾਬ ਵਿਚ ਜੇ ਹਰੀਜਨ ਬਾਈ ਸਿਕਲ ਲੈਣ ਤਾਂ ਤੁਸੀਂ ਕਾਰਾਂ ਲੈਣ ਲਗ ਪਏ ਹੋ ਜੇ ਉਹ ਕਾਰਾਂ ਲੈਣ ਤਾਂ ਤੁਸੀਂ ਹਵਾਈ ਜਹਾਜ਼ ਲੈਣ ਲਗ ਪਏ ਹੋ। ਜਿੰਨੀ ਅਸੀਂ ਤਰੱਕੀ ਕਰ ਰਹੇ ਹਾਂ ਉਨੀ ਤੁਸੀਂ ਵੀ ਤਰੱਕੀ ਕਰ ਰਹੇ ਹੋ।

ਰਿਜ਼ਰਵੇਸ਼ਨ ਆਫ ਪਰੋਮੋਸ਼ਨ ਇਨ ਕਲਾਸ 1, 2, 3,4 ਵਲ ਵੇਖ ਕੇ ਮੈਨੂੰ ਬੜਾ ਦੁਖ ਹੁੰਦਾ ਹੈ। ਪਤਾ ਨਹੀਂ ਜਿਹੜੀ ਸਰਦਾਰ ਗੁਰਨਾਮ ਸਿੰਘ ਦੀ ਪਹਿਲੀ ਸਰਕਾਰ ਆਈ ਸੀ, ਫੇਰ ਆਈ ਅਤੇ ਹੁਣ ਦੀ ਸਰਕਾਰ ਵਿਚ ਸਿਰਫ ਕਲਾਸ 4 ਵਾਸਤੇ ਹੀ ਰੇਜ਼ਰਵੇਸ਼ਨ ਰਹਿ ਗਈ ਹੈ। ਜਿਹੜੀਆਂ ਬੜੀਆਂ ਸਰਵਸਿਜ਼ ਹਨ, ਮੈਂ ਚੀਫ ਮਿਨਿਸਟਰ ਸਾਹਿਬ ਨੂੰ ਤੁਹਾਡੀ ਮਾਰਫਤ ਅਰਜ਼ ਕਰਨੀ ਚਾਹੁੰਦਾ ਹਾਂ ਕਿ ਫਾਈਲਾਂ ਮੰਗਵਾ ਕੇ ਦੇਖ ਲੈਣ ਇਨ੍ਹਾਂ ਜ਼ਾਤੀਆਂ ਨਾਲ ਇਥੇ ਬੜਾ ਧੱਕਾ ਹੋਇਆ ਹੈ। (ਵਿਘਨ) ਮੈਂ ਸਰਦਾਰ ਗੁਰਨਾਮ ਸਿੰਘ ਨੂੰ ਕਹਿੰਦਾ ਹਾਂ ਕਿ ਇਹ ਹੌਸਲਾ ਕਰਕੇ ਕੰਮ ਕਰਨ। ਜਿਹੜੀਆਂ ਵਡੀਆਂ ਪੋਸਟਾਂ ਵਾਸਤੇ ਇਨ੍ਹਾਂ ਲੋਕਾਂ ਲਈ ਰੇਜ਼ਰਵੇਸ਼ਨ ਬੰਦ ਕੀਤੀ ਹੋਈ ਹੈ, ਉਹ ਹੁਣ ਇਹ ਜਾਰੀ ਕਰ ਦੇਣ। ਇਹ ਦੇਖ ਕੇ ਮੈਨੂੰ ਖੁਸ਼ੀ ਹੋਈ ਹੈ ਕਿ ਪੰਜ ਚਾਰ ਮੁੰਡੇ ਇਧਰ (ਟ੍ਰੇਜ਼ਰੀ ਬੈਂਚਾਂ ਵਲ) ਵੀ ਪੜ੍ਹੇ ਲਿਖੇ ਆਏ ਹਨ। (ਘੰਟੀ) ਲੇਕਿਨ ਸਰਦਾਰ ਰਾਜਾ

ਸਿੰਘ ਨੇ ਕਿਹਾ ਹੈ ਕਿ ਇਕ ਵਾਰੀ ਚੀਫ ਮਨਿਸਟਰ ਸਾਹਿਬ ਦੇ ਸਾਹਮਣੇ ਹਰੀਜਨ ਨੂੰ ਚੁਕ ਕੇ ਲੈ ਗਏ (ਵਿਘਨ)

**ਸਰਦਾਰ ਗੁਰਨਾਮ ਸਿੰਘ :** ਨਹੀਂ, ਹਰੀਜਨ ਨਹੀਂ ਸੀ।

(ਕਾਂਗਰਸ ਬੈਂਚਾਂ ਵਲੋਂ ਆਵਾਜ਼ਾਂ : ਤਾਂ ਫੇਰ ਰਾਮਦਾਸੀਆ ਸਿਖ ਹੋਣਾ ਹੈ)

**ਸਰਦਾਰ ਗੁਰਬੰਤਾ ਸਿੰਘ :** ਚੀਫ ਮਨਿਸਟਰ ਸਾਹਿਬ, ਪਰੋਮੋਸ਼ਨਾਂ ਵਿਚ ਰਿਜ਼ਰਵੇਸ਼ਨ ਜਾਰੀ ਕਰ ਦੇਣੀ ਚਾਹੀਦੀ ਹੈ। ਬੜੀ ਖੁਸ਼ੀ ਦੀ ਗਲ ਹੋਵੇਗੀ ਜੇ 1965 ਦੀਆਂ ਜ਼ਮੀਨ ਖਾਲੀ ਕਰਵਾਕੇ ਅਤੇ ਹੋਰ ਸਰਪਲਸ ਜ਼ਮੀਨਾਂ ਦੀ ਵੰਡ ਹਰੀਜਨਾਂ ਵਿਚ ਕਰ ਦਿਤੀ ਜਾਵੇ। ਮੁਲ ਲੈਕੇ ਜ਼ਮੀਨਾਂ ਹਰੀਜਨਾਂ ਨੂੰ ਵੰਡਣ ਵਾਲੀ ਸਕੀਮ ਮੁੜ ਰਿਵਾਈਵ ਕੀਤੀ ਜਾਣੀ ਚਾਹੀਦੀ ਹੈ। ਇਸ ਵੇਲੇ ਮੁਜ਼ਾਰਿਆਂ ਨੂੰ ਕੰਨੋਂ ਫੜ ਕੇ ਬੇਦਖਲ ਕੀਤਾ ਜਾ ਰਿਹਾ ਹੈ। ਇਹ ਚੀਜ਼ ਬੰਦ ਹੋਣੀ ਚਾਹੀਦੀ ਹੈ। ਚੀਫ ਮਨਿਸਟਰ ਸਾਹਿਬ ਨੇ ਮੇਰੇ ਨਾਲ ਫੈਸਲਾ ਕਰ ਲਿਆ ਹੈ ਕਿ ਹਰੀਜਨਾਂ ਦੇ ਬਚਿਆਂ ਦੇ ਵਜ਼ੀਫੇ ਜਾਰੀ ਕਰ ਦੇਣਗੇ ਅੌਰ ਫੀਸਾਂ ਵੀ ਮੁਆਫ ਕਰ ਦੇਣਗੇ। ਜਿਹੜੀ ਪੁਲਿਸ ਹਰੀਜਨਾਂ ਨੂੰ ਛੋਟੀ ਜ਼ਾਤੀ ਵਾਲਿਆਂ ਨੂੰ, ਹੋਰ ਗਰੀਬਾਂ ਨੂੰ ਜਿਸ ਵਿਚ ਹੋਰ ਜ਼ਾਤੀਆਂ ਵੀ ਆ ਜ਼ਾਂਦੀਆਂ ਹਨ ਤੰਗ ਕਰਦੀ ਹੈ, ਇਹ ਬੰਦ ਹੋਣਾ ਚਾਹੀਦਾ ਹੈ।

ਮੈਂ ਮਹਿਸੂਸ ਕਰਦਾ ਹਾਂ, ਸਪੀਕਰ ਸਾਹਿਬ, ਕਿ ਛੋਟੇ ਜ਼ਿਮੀਂਦਾਰਾਂ ਨੂੰ ਭੀ ਕੋਈ ਨਹੀਂ ਪੁਛਦਾ ਹੈ। ਅੱਜ ਕਲ ਤਾਂ ਵਡੇ ਵਡੇ ਲੈਂਡਲਾਰਡਜ਼ ਦਾ ਰਾਜ ਹੈ। ਉਨ੍ਹਾਂ ਦੇ ਬੰਦੇ ਪੁਲਿਸ ਵਿਚ, ਥਾਣਿਆਂ ਵਿਚ, ਤਹਿਸੀਲਾਂ, ਜ਼ਿਲਿਆਂ ਵਿਚ ਹਰ ਥਾਂ ਬੈਠੇ ਹਨ ਅਤੇ ਉਹ ਜਿਸ ਤਰ੍ਹਾਂ ਮਰਜ਼ੀ ਚਾਹੁਣ ਉਸ ਤਰ੍ਹਾਂ ਹੀ ਕਰਾਈ ਜਾਂਦੇ ਹਨ। ਚੀਫ ਮਨਿਸਟਰ ਸਾਹਿਬ ਨੂੰ ਗਰੀਬਾਂ ਦੀ ਮਦਦ ਕਰਨੀ ਚਾਹੀਦੀ ਹੈ। (ਸ਼ੋਰ) (ਵਿਘਨ)। ਮੈਂ ਚੀਫ ਮਨਿਸਟਰ ਸਾਹਿਬ ਨੂੰ ਤੁਹਾਡੀ ਮਾਰਫਤ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਅਮੈਂਡਮੈਂਟ ਦੇ ਪਾਸ ਹੋਣ ਨਾਲ ਕੇਵਲ ਇਨ੍ਹਾਂ ਜਾਤੀਆਂ ਦਾ ਸੁਧਾਰ ਨਹੀਂ ਹੋਣਾ ਬਲਕਿ ਜਦੋਂ ਤਕ ਕਿ ਇਸ ਉਤੇ ਅਮਲ ਨਾ ਕੀਤਾ ਜਾਵੇ ਉਨਾ ਚਿਰ ਇਸ ਚੀਜ਼ ਦਾ ਕੋਈ ਫਾਇਦਾ ਨਹੀਂ ਹੈ। ਅਸੀਂ ਤਾਂ ਹਰੀਜਨ ਗਰੀਬ ਲੋਕਾਂ ਦੀਆਂ ਤਕਲੀਫਾਂ ਹੀ ਇਥੇ ਬਿਆਨ ਕਰ ਸਕਦੇ ਹਾਂ ਪਰ ਇਨ੍ਹਾਂ ਤਕਲੀਫਾਂ ਨੂੰ ਦੂਰ ਕਰਨ ਵਾਸਤੇ ਤਾਂ ਸਟੈਪਸ ਸਰਕਾਰ ਨੇ ਲੈਣੇ ਹਨ। (ਵਿਘਨ)

ਜਿਥੋਂ ਤਕ ਜ਼ਮੀਨਾਂ ਦਾ, ਸਰਵਿਸਿਜ਼ ਦਾ, ਰਿਕਰੂਟਮੈਂਟ ਅਤੇ ਦਸਤਕਾਰੀ ਦਾ ਤਾਲੁਕ ਹੈ, ਇਹ ਸਾਰੀਆਂ ਸਹੂਲਤਾਂ ਇਨ੍ਹਾਂ ਹਰੀਜਨ ਗਰੀਬ ਲੋਕਾਂ ਨੂੰ ਮਿਲਣੀਆਂ ਚਾਹੀਦੀਆਂ ਹਨ। ਮੈਂ ਇੰਡਸਟਰੀ ਮਨਿਸਟਰ ਨੂੰ ਵੀ ਕਹਾਂਗਾ ਕਿ ਇੰਡਸਟਰੀ ਵਾਸਤੇ ਉਹ ਆਪਣੇ ਲਾਲਿਆਂ ਨੂੰ ਹੀ ਨਾ ਪੈਸੇ ਦੇਈ ਜਾਣ ਬਲਕਿ ਇਨ੍ਹਾਂ ਲੋਕਾਂ ਨੂੰ ਵੀ ਕੁਝ ਪੈਸੇ ਦੇਣ। ਜਾਲੰਧਰ ਵਿਚ ਇਕ ਕਾਟਨ ਮਿਲ ਲਾਉਣ ਲਈ ਹਰੀਜਨ ਕਲਿਆਣ ਫੰਡ ਵਿਚੋਂ ਪੈਸੇ ਦੇਣੇ ਸੀ। ਪਰ ਜਦੋਂ ਦੀ ਇਹ ਹੁਣ ਦੀ ਸਰਕਾਰ ਆਈ ਹੈ, ਇਨ੍ਹਾਂ ਨੇ ਉਸ ਫੰਡ ਵਿਚੋਂ ਪੈਸੇ ਦੇਣੇ ਬੰਦ ਕਰ ਦਿਤੇ ਹਨ। ਜਿਥੋਂ ਤਕ ਹਰੀਜਨਾਂ ਦਾ ਤਾਲੁਕ ਹੈ, ਇਨ੍ਹਾਂ ਨੂੰ ਹਰ ਥਾਂ ਤੇ ਅਤੇ ਸਰਵਿਸਿਜ਼ ਵਿਚ ਮਦਦ ਮਿਲਣੀ ਚਾਹੀਦੀ ਹੈ। ਇਸ ਗਲ ਦੀ ਮੈਨੂੰ ਖੁਸ਼ੀ ਹੈ ਕਿ ਇੰਦਰਾ ਗੌਰਮਿੰਟ ਸਾਡੀ ਮਦਦ ਕਰ ਰਹੀ ਹੈ। ਉਸ ਦੀ

[ਸਰਦਾਰ ਗੁਰਬੰਤਾ ਸਿੰਘ]

ਸਰਕਾਰ ਨੇ ਬੈਂਕ ਨੈਸ਼ਨਲਾਈਜ਼ ਕੀਤੇ ਹਨ। ਮੈਂ ਕਹਾਂਗਾ ਕਿ ਤੁਸੀਂ ਵੀ ਇਹ ਪੁੰਨ ਖਟੋ। ਜਦੋਂ ਸਰਦਾਰ ਗੁਰਨਾਮ ਸਿੰਘ ਦੀ ਹਕੂਮਤ ਆਈ ਸਾਨੂੰ ਉਮੀਦ ਸੀ ਕਿ ਇਹ ਚੰਗੇ ਕੰਮ ਕਰੇਗੀ ਲੇਕਿਨ ਜਿਹੜੇ ਬੜੇ ਬੜੇ ਸਰਮਾਇਦਾਰ ਹਨ ਉਹ ਇਨ੍ਹਾਂ ਦੀ ਰਾਹ ਵਿਚ ਚੰਗੇ ਕੰਮ ਹੋਣ ਵਿਚ ਰੁਕਾਵਟ ਪੈਦਾ ਕਰ ਰਹੇ ਹਨ।

ਜਿਹੜੀ ਕੈਪਟਨ ਰਤਨ ਸਿੰਘ ਜੀ ਗਲ ਕਰ ਗਏ ਹਨ ਕਿ ਤੁਹਾਡਾ ਨਾਂ ਲੈਕੇ ਬੜੀਆਂ ਜ਼ਮੀਨਾਂ ਤੇ ਕਬਜ਼ਾ ਕੀਤਾ ਜਾ ਰਿਹਾ ਹੈ। ਕੋਈ ਆਪਣੇ ਆਪ ਨੂੰ ਸਰਦਾਰ ਗੁਰਨਾਮ ਸਿੰਘ ਦਾ ਭਤੀਜਾ ਦਸਦਾ ਹੈ ਅਤੇ ਕੋਈ ਆਪਣੇ ਆਪ ਨੂੰ ਉਨ੍ਹਾਂ ਦਾ ਪੋਤਾ ਦਸਦਾ ਅਤੇ ਇਸ ਤਰ੍ਹਾਂ ਕਰਕੇ ਇਹ ਜ਼ਮੀਨਾਂ ਤੇ ਨਾਜਾਇਜ਼ ਕਬਜ਼ਾ ਕਰੀ ਜਾ ਰਹੇ ਹਨ। (ਵਿਘਨ)

**ਸਰਦਾਰ ਗੁਰਨਾਮ ਸਿੰਘ :** ਤੁਸੀਂ ਵੀ ਮੇਰਾ ਨਾਂ ਲੈਕੇ ਜ਼ਮੀਨ ਤੇ ਕਬਜ਼ਾ ਕਰ ਲਉ।

**ਸਰਦਾਰ ਗੁਰਬੰਤਾ ਸਿੰਘ :** ਇਹ ਬਦਨਾਮੀ ਨਾਂ ਖਟੋ। ਸ਼ਾਇਦ ਤੁਹਾਨੂੰ ਪਤਾ ਨਹੀਂ ਹੈ ਕਿ ਗੁਰਮੀਤ ਸਿੰਘ ਹੀ ਇਸ ਤਰ੍ਹਾਂ ਕਰਦਾ ਹੋਵੇ। ਇਸ ਕੰਮ ਨੂੰ ਤਕੜੇ ਹੋਕੇ ਹਥ ਪਾਉ। ਇਸ ਵਿਚ ਹੀ ਤੁਹਾਡਾ ਭਲਾ ਹੈ, ਦੇਸ਼ ਦਾ ਭਲਾ ਹੈ ਅਤੇ ਹੋਰ ਸਭ ਦਾ ਭਲਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਬੈਠਦਾ ਹਾਂ।

**Mr. Speaker :** Sardar Tara Singh Layallpuri.

**चौधरी बलबीर सिंह :** आप टाईम फिक्स कर लें। [विघ्न] छोटी छोटी पार्टियों को भी टाईम मिलना चाहिए।

**ਸ੍ਰੀ ਸਪੀਕਰ :** ਤੁਹਾਨੂੰ ਜ਼ਰੂਰ ਵਕਤ ਮਿਲੇਗਾ। ਹੁਣ ਲਾਇਲਪੁਰੀ ਜੀ ਬੋਲਣ। (Addressing Chaudhri Balbir Singh : The hon. Member will definitely get time. Now Sardar Layallpuri may speak please.)

**चौधरी बलबीर सिंह :** अगर बाद में वक्त मिला तो उस का कोई फायदा नहीं रह जाता।

**ਸਰਦਾਰ ਤਾਰਾ ਸਿੰਘ ਲਾਇਲਪੁਰੀ** (ਜੰਡਿਆਲਾ, ਐਸ. ਸੀ.) : ਹਾਊਸ ਵਿਚ ਅੱਜ ਜੋ ਚੀਫ ਮਨਿਸਟਰ ਸਾਹਿਬ ਨੇ ਸੰਵਿਧਾਨ ਦੀ 23 ਵੀਂ ਅਮੈਂਡਮੈਂਟ ਦੀ ਰੇਟੀਫਿਕੇਸ਼ਨ ਕਰਨ ਦਾ ਬਿਲ ਪੇਸ਼ ਕੀਤਾ ਹੈ, ਉਸ ਬਾਰੇ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਇਹ (ਵਿਘਨ) ਰਿਜ਼ਰਵੇਸ਼ਨ ਹਿੰਦੁਸਤਾਨ ਦੇ ਪਛੜੇ ਹੋਏ ਤਬਕਿਆਂ ਨੂੰ ਮੁਖ ਰਖ ਕੇ ਕੀਤੀ ਗਈ ਹੈ।

ਲੇਕਿਨ ਅੱਜ ਵੀ ਪਹਿਲੀ ਹੀ ਰਫਤਾਰ ਹੈ, ਉਹੀ ਢਾਂਚਾ ਚਲਿਆ ਆ ਰਿਹਾ ਹੈ। ਇਹ ਜਿਹੜਾ ਮੈਂਬਰਾਂ ਦੀ, ਅਸੈਂਬਲੀਆਂ ਵਿਚ ਅਤੇ ਨੌਕਰੀਆਂ ਵਿਚ ਰੀਜ਼ਰਵੇਸ਼ਨ ਦਾ ਜੋ ਅਮੈਂਡਮੈਂਟ ਨੂੰ ਰੇਟੀਫਾਈ ਕਰਨਾ ਹੈ, ਅਗਰ ਤਾਂ ਨੌਕਰੀਆਂ ਤੋਂ ਬਿਨਾਂ ਕੇਂਦਰ ਸਰਕਾਰ ਆਪਣੇ ਕਨਸਾਲੀਡੇਟਡ ਫੰਡ ਵਿਚੋਂ ਕੁਝ ਮੱਦਦ ਹਰੀਜਨਾਂ ਨੂੰ ਦਿੰਦੀ ਤਾਂ ਫਿਰ ਤਾਂ ਅਸੀਂ ਉਨ੍ਹਾਂ ਨੂੰ ਵਧਾਈ ਦਿੰਦੇ। (ਤਾੜੀਆਂ)

ਸਾਡਾ ਦੇਸ਼ ਸਦੀਆਂ ਤੋਂ ਗੁਲਾਮ ਰਹਿਣ ਕਰਕੇ, ਅਸੀਂ ਕੋਈ ਤਰੱਕੀ ਨਹੀਂ ਕੀਤੀ। ਮੈਂ ਕਹਿੰਦਾ ਹਾਂ ਕਿ ਹੋਣਾ ਇਹ ਚਾਹੀਦਾ ਸੀ ਕਿ ਜਿਹੜੇ ਰੂਟ ਪਰਮਿਟ ਹਨ, ਉਹ ਵੀ ਹਰੀਜਨਾਂ ਨੂੰ ਦਿਤੇ ਜਾਣ। ਅਸੀਂ ਜਿੰਨਾ ਰੁਪਿਆ ਇੰਡਸਟਰੀ ਨੂੰ ਦਿੰਦੇ ਹਾਂ ਇਸੇ ਤਰ੍ਹਾਂ ਸਪੈਸ਼ਲੀ ਇਕ ਫੰਡ ਹਰੀਜਨਾਂ ਨੂੰ ਵੀ ਪੰਜਾਬ ਦੇ ਵਿਚ ਦੇਣਾ ਚਾਹੀਦਾ ਹੈ ਤਾਕਿ ਪੰਜਾਬ ਦੇ ਵਿਚ ਹਰੀਜਨ ਵੀ ਇੰਡਸਟਰੀ ਚਾਲੂ ਕਰ ਸਕਣ ਅਤੇ ਜਿਸ ਨਾਲ ਹਰੀਜਨਾਂ ਦਾ ਕਲਿਆਣ ਹੋਵੇ। ਜਿਥੇ ਸੈਂਟਰਲ ਸਰਕਾਰ ਨੇ ਪੈਸਾ ਦੇਣਾ ਹੈ, ਉਥੇ ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਹਰੀਜਨਾਂ ਨੂੰ ਪੈਸਾ ਦੇਣਾ ਚਾਹੀਦਾ ਹੈ ਤਾਕਿ ਇਨ੍ਹਾਂ ਦਾ ਕੁਝ ਕਲਿਆਣ ਹੋ ਸਕੇ। ਅਸੀਂ ਕਾਂਗਰਸ ਸਰਕਾਰ ਦੇ ਖਿਲਾਫ ਬਹੁਤ ਕੁਝ ਕਹਿੰਦੇ ਹਾਂ (ਵਿਘਨ) ਮੈਂ ਕਹਿੰਦਾ ਹਾਂ ਕਿ ਇਸ ਰੈਟੀਫੀਕੇਸ਼ਨ ਆਫ ਕੰਸਟੀਚਿਊਸ਼ਨ ਅਮੈਂਡਮੈਂਟ ਨੂੰ ਇਸ ਸਪਿਰਟ ਵਿਚ ਪੇਸ਼ ਕੀਤਾ ਗਿਆ ਹੈ ਕਿ ਅਸੀਂ ਸਭ ਤੋਂ ਪਹਿਲਾਂ ਕਰੈਡਿਟ ਲਈਏ।

ਗੌਰਮਿੰਟ ਆਫ ਇੰਡੀਆਂ ਨੂੰ ਹਰੀਜਨਾਂ ਨੂੰ ਹੋਰ ਏਡ ਦੇਣੀ ਚਾਹੀਦੀ ਹੈ। ਸੈਂਟਰ ਸਰਕਾਰ ਦੀ ਪਾਲਿਸੀ ਅਨੁਸਾਰ ਹਰੀਜਨਾਂ ਨੂੰ ਜ਼ਮੀਨ ਦੇਣ ਵਾਸਤੇ ਕੁਝ ਪੈਸਾ ਦਿਤਾ ਜਾਂਦਾ ਹੈ ਜੋ ਕਿ 2000 ਰੁਪਿਆ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਹ ਰਕਮ ਵਧਾ ਕੇ 10 ਜਾਂ 12 ਹਜ਼ਾਰ ਰੁਪਏ ਕਰ ਦੇਣੀ ਚਾਹੀਦੀ ਹੈ ਤਾਕਿ ਹਰੀਜਨ ਜ਼ਮੀਨ ਖਰੀਦ ਸਕਣ। ਅੱਜ ਕਲ ਜ਼ਮੀਨ ਦੀ ਕੀਮਤ ਬਹੁਤ ਵਧ ਗਈ ਹੈ। ਜ਼ਮੀਨ ਦੇ ਮੁਤਲਕ ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਲੋਕਾਂ ਕੋਲੋਂ ਗੁੱਡ ਵਿਲ ਤਾਂ ਹੀ ਲੈ ਸਕੇਗੀ ਜੇ ਉਹ ਪਛੜੇ ਹੋਏ ਸੈਕਸ਼ਨ ਦੀ ਕੁਝ ਮਦਦ ਕਰੇਗੀ, ਉਨ੍ਹਾਂ ਨੂੰ ਜੋ ਜ਼ਮੀਨਾਂ ਦੇਵੇਗੀ। ਚੀਫ ਮਨਿਸਟਰ ਸਾਹਿਬ ਨੇ ਹਰੀਜਨਾਂ ਨੂੰ ਜ਼ਮੀਨ ਦੇਣ ਬਾਰੇ ਇਕ ਕਮੇਟੀ ਮੁਕੱਰਰ ਕੀਤੀ ਹੈ, ਉਸ ਦੇ ਕੁਝ ਹਰੀਜਨ ਮੈਂਬਰ (ਵਿਘਨ) ਚੌਧਰੀ ਸੁੰਦਰ ਸਿੰਘ ਵੀ ਉਸ ਦੇ ਮੈਂਬਰ ਹਨ। ਮੈਂ ਕਹਿੰਦਾ ਹਾਂ ਕਿ ਉਸ ਕਮੇਟੀ ਦੇ ਵਿਚ ਸਾਡੀ ਰਾਏ ਮੁਕੰਮਲ ਹੋਵੇਗੀ ਕਿ ਜ਼ਮੀਨ ਹਰੀਜਨਾਂ ਨੂੰ ਦਿਤੀ ਜਾਵੇ। ਅਗਰ ਕੋਈ ਅੜਚਨ ਹੋਈ ਤਾਂ ਦੂਰ ਕੀਤੀ ਜਾਵੇਗੀ।

ਇਥੇ ਕਿਹਾ ਗਿਆ ਹੈ ਕਿ ਨੌਕਰੀਆਂ ਵਿਚ ਹਰੀਜਨਾਂ ਲਈ ਰਿਜ਼ਰਵੇਸ਼ਨ ਪੂਰੀ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਹ ਇਨ੍ਹਾਂ ਦੋ ਤਿੰਨ ਸਾਲਾਂ ਦੀ ਹੀ ਗੱਲ ਨਹੀਂ ਹੈ; ਇਹ ਰਿਜ਼ਰਵੇਸ਼ਨ ਤਾਂ ਕਾਂਗਰਸ ਸਰਕਾਰ ਆਪਣੇ ਰਾਜ ਦੇ 20 ਸਾਲਾਂ ਵਿਚ ਵੀ ਪੂਰੀ ਨਹੀਂ ਕਰ ਸਕੀ। ਮੈਂ ਕਹਿੰਦਾ ਹਾਂ ਕਿ ਇਹ ਰੋਗ ਕਾਂਗਰਸ ਨੇ ਹੀ ਪੈਦਾ ਕੀਤਾ ਹੈ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਕੰਮ ਕਾਂਗਰਸ ਆਪਣੇ 20 ਸਾਲਾਂ ਵਿਚ ਨਹੀਂ ਕਰ ਸਕੀ, ਹੁਣ ਦੀ ਸਰਕਾਰ ਨੇ ਇਹ ਸਾਰੀਆਂ ਸ਼ਿਕਾਇਤਾਂ ਦੂਰ ਕਰ ਦੇਣੀਆਂ ਹਨ ਅਤੇ ਕਰਨ ਦਾ ਯਤਨ ਕਰ ਰਹੀ ਹੈ। ਇਸ ਲਈ ਇਸ ਸਰਕਾਰ ਨੇ ਇਕ ਹਾਈ ਪਾਵਰਡ ਕਮੇਟੀ ਵੀ ਬਣਾਈ ਹੈ। (ਵਿਘਨ)

ਮੈਂ ਤਾਂ ਆਪਣੇ ਆਪ ਨੂੰ ਹਰੀਜਨ ਨਹੀਂ ਸਮਝਦਾ। ਦੂਸਰੇ ਸੂਬਿਆਂ ਦੇ ਮੁਕਾਬਲੇ ਅਸੀਂ ਆਪਣੇ ਪੈਰਾਂ ਤੇ ਪੱਕੇ ਹਾਂ ਅਤੇ ਦ੍ਰਿੜ੍ਹ ਹਾਂ। ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਅੰਮ੍ਰਿਤ ਛਕਾ ਕੇ ਉਚਾ ਕੀਤਾ ਹੈ।

ਇਥੇ ਕਿਹਾ ਗਿਆ ਹੈ ਕਿ ਹਰੀਜਨਾਂ ਨੂੰ ਗੁਰਦਵਾਰਿਆਂ ਵਿਚ ਨਹੀਂ ਵੜਨ ਦਿਤਾ ਜਾਂਦਾ ਮੈਂ ਕਹਿੰਦਾ ਹਾਂ ਕਿ ਸ਼੍ਰੋਮਣੀ ਕਮੇਟੀ ਦੇ 22 ਮੈਂਬਰ ਹਨ, ਉਨ੍ਹਾਂ ਵਿਚ ਇਕ ਹਰੀਜਨਾਂ ਦਾ ਇਕ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਹੈ। ਮੈਂ ਵੀ ਗੁਰਦੁਆਰਾ ਕਮੇਟੀ ਦਾ 3 ਸਾਲ ਸੀਨੀਅਰ ਵਾਈਸ-

[ਸਰਦਾਰ ਤਾਰਾ ਸਿੰਘ ਲਾਇਲਪੁਰੀ]

ਪ੍ਰੈਜ਼ੀਡੈਂਟ ਰਿਹਾ ਹਾਂ । ਇਹ ਚਾਰ ਸੌ ਕਮੇਟੀਆਂ ਹਨ ਅਤੇ ਕੋਈ ਵੀ ਚੀਜ਼ ਉਦੋਂ ਤੱਕ ਪਾਸ ਜਾਂ ਗੱਜ਼ਟ ਨਹੀਂ ਹੋ ਸਕਦੀ ਜਦ ਤਕ ਕਿ ਉਥੇ ਹਰੀਜਨ ਮੈਂਬਰ ਨਾ ਹੋਵੇ । ਇਸ ਲਈ ਇਹ ਕਹਿਣਾ ਕਿ ਹਰੀਜਨਾਂ ਦੀ ਇਥੇ ਕੋਈ ਕਦਰ ਨਹੀਂ, ਇਹ ਠੀਕ ਨਹੀਂ । ਮੈਂ ਸਮਝਦਾ ਹਾਂ ਕਿ ਅੱਜ ਪੰਜਾਬ ਦੇ ਇਲਾਵਾ ਦੂਸਰਿਆਂ ਸੂਬਿਆਂ ਵਿਚ, ਬਾਕੀ ਦੇ ਹਿੰਦੁਸਤਾਨ ਵਿਚ ਹਰੀਜਨ ਕਮਜ਼ੋਰ ਹਨ ।

ਮੈਂ ਇਹ ਵੀ ਕਹਿੰਦਾ ਹਾਂ ਕਿ ਅਗਰ ਪੰਜਾਬ ਸਰਕਾਰ ਦੋ ਚਾਰ ਲੱਖ ਏਕੜ ਜ਼ਮੀਨ ਹਰੀਜਨਾਂ ਵਿਚ ਵੰਡ ਵੀ ਦੇਵੇ ਤਾਂ ਵੀ ਹਰੀਜਨਾਂ ਦਾ ਮਸਲਾ ਹਲ ਨਹੀਂ ਹੋਣ ਲੱਗਾ । (ਵਿਘਨ) ਮੈਂ ਸਮਝਦਾ ਹਾਂ ਕਿ ਹਰੀਜਨਾਂ ਦੀ ਮਦਦ ਇਸ ਹਿਸਾਬ ਨਾਲ ਕਰਨੀ ਚਾਹੀਦੀ ਹੈ ਤਾਕਿ ਉਹ ਉਪਰ ਉਠਣ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਇੰਡਸਟਰੀ ਵਾਲੇ ਪਾਸੇ ਲਾਉਣਾ ਚਾਹੀਦਾ ਹੈ । ਹਰੀਜਨਾਂ ਵਾਸਤੇ ਵੀ ਇੰਡਸਟਰੀ ਲਈ ਰੀਜ਼ਰਵੇਸ਼ਨ ਕੀਤੀ ਜਾਵੇ । ਉਨ੍ਹਾਂ ਨੂੰ ਰੂਟ ਪ੍ਰਮਿਟ ਦਿਤੇ ਜਾਣ । ਸਾਰੇ ਕਾਰੋਬਾਰ ਵਿਚ ਰੀਜ਼ਰਵੇਸ਼ਨ ਦਿਤੀ ਜਾਵੇ ਤਾਕਿ ਉਹ ਵੀ ਦੁਕਾਨਾਂ ਆਦਿ ਚਲਾ ਸਕਣ ।

ਇਥੇ ਕਿਹਾ ਗਿਆ ਹੈ ਕਿ ਹਰੀਜਨਾਂ ਨੂੰ ਜ਼ਮੀਨ ਨਹੀਂ ਮਿਲਦੀ । ਮੈਂ ਕਹਿੰਦਾ ਹਾਂ ਕਿ ਹਰੀਜਨਾਂ ਨੂੰ ਜ਼ਮੀਨ ਮਿਲੇਗੀ ਅਤੇ ਥੋੜੇ ਦਿਨਾਂ ਤਕ ਹੀ ਜ਼ਮੀਨ ਦਾ ਮਸਲਾ ਜ਼ਰੂਰ ਨਿਪਟੇਗਾ । ਇਥੇ ਤਾਂ ਉਨ੍ਹਾਂ ਨੂੰ ਐਕਸਪਲਾਇਟ ਕਰਨ ਦੀਆਂ ਗਲਾਂ ਕੀਤੀਆਂ ਜਾਂਦੀਆ ਹਨ ਇਹ ਨਹੀਂ ਕਰਨੀਆਂ ਚਾਹੀਦੀਆਂ । ਮੈਂ ਕਹਿੰਦਾ ਹਾਂ ਕਿ ਹਰੀਜਨਾਂ ਨੂੰ ਪਿੰਡਾਂ ਵਿਚ ਕਹੋ ਕਿ ਉਹ ਆਪ ਉਚੇ ਉਠਣ । ਜੇਕਰ ਉਹ ਆਪ ਵੀ ਕੁਝ ਕਰਨਗੇ ਤਾਂ ਹੀ ਉਹ ਉਚੇ ਉਠ ਸਕਦੇ ਹਨ । ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਕ ਦੁਕਾਨਦਾਰ ਹੈ, ਪਕੌੜਿਆਂ ਵਾਲਾ ਹੈ ਅਤੇ ਇਕ ਲੈਂਡ ਲਾਰਡ ਹੈ, ਉਸ ਦੇ ਨਾਲੋਂ ਤਾਂ ਇਹ ਗਰੀਬ ਹੀ ਅੱਛਾ ਹੈ, ਕਿਉਂਕਿ ਉਹ ਆਰਾਮ ਨਾਲ ਵਕਤ ਸਿਰ ਸੌਂਦਾ ਹੈ ਅਤੇ ਵਕਤ ਸਿਰ ਜਾਗਦਾ ਹੈ । (ਵਿਘਨ) ਇਸ ਲਈ ਉਨ੍ਹਾਂ ਨੂੰ ਐਕਸਪਲਾਇਟ ਕਰਨ ਦੀਆਂ ਗਲਾਂ ਨਹੀਂ ਕਰਨੀਆਂ ਚਾਹੀਦੀਆ । (ਘੰਟੀ) ਮੈਂ ਕਹਿੰਦਾ ਹਾਂ ਕਿ ਅਗਰ ਇਹ ਪੁਰਾਣਾ ਸਾਰਾ ਢਾਂਚਾ ਬਦਲ ਦਿਤਾ ਜਾਵੇ ਅਤੇ ਇਸ ਦੇ ਵਿਚ ਇਹ ਵੀ ਅਮੈਂਡਮੈਂਟ ਕਰ ਦਿਤੀ ਜਾਵੇ ਕਿ ਹਿੰਦੁਸਤਾਨ ਦੇ ਵਿਧਾਨ ਦੇ ਅਧੀਨ ਹਰੀਜਨਾਂ ਦੇ ਕਲਿਆਣ ਲਈ ਜਿੰਨਾ ਰੁਪਿਆ ਇਕੱਠਾ ਹੋਵੇਗਾ ਉਤਨਾ ਰੁਪਿਆ ਹਰੀਜਨਾਂ ਨੂੰ ਦਿਤਾ ਜਾਵੇਗਾ । (ਤਾੜੀਆਂ) (ਵਿਘਨ) ਮੈਂ ਕਹਿੰਦਾ ਹਾਂ ਕਿ ਤੁਸੀਂ ਇਹ ਗੱਲਾਂ ਪੰਜਾਬ ਸਰਕਾਰ ਨੂੰ ਕਿਉਂ ਕਹਿੰਦੇ ਹੋ ਸੈਂਟਰ ਦੀ ਸਰਕਾਰ ਨੂੰ ਕਿਉਂ ਨਹੀਂ ਕਹਿੰਦੇ ਕਿ ਉਹ ਸਾਨੂੰ ਹੋਰ ਰੁਪਿਆ ਦੇਣ । (ਵਿਘਨ) ਇੰਦਰਾ ਗਾਂਧੀ ਦੀ ਸਰਕਾਰ ਸੋਸ਼ਲਿਜ਼ਮ ਵੱਲ ਤਾਂ ਤੁਰਦੀ ਹੈ, ਪਰ ਉਹ ਨਾਲ ਹੀ ਬਿਰਲੇ ਅਤੇ ਟਾਟਿਆਂ ਨੂੰ ਲਾਈਸੈਂਸ ਆਦਿ ਦੇ ਰਹੀ ਹੈ, ਕੀ ਇਸ ਤਰ੍ਹਾਂ ਸੋਸ਼ਲਿਜ਼ਮ ਆ ਸਕਦਾ ਹੈ । (ਘੰਟੀ)

ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਇਕੱਲੀ ਇਸ ਮਸਲੇ ਨੂੰ ਹੱਲ ਨਹੀਂ ਕਰ ਸਕਦੀ । ਇਸ ਲਈ ਤੁਹਾਨੂੰ ਸੈਂਟਰ ਤੋਂ ਵੀ ਜ਼ੋਰ ਪਾਉਣਾ ਚਾਹੀਦਾ ਹੈ ਤਾਕਿ ਉਹ ਆਪਣੀਆਂ ਪਾਲਿਸੀਆਂ ਬਦਲੇ । (ਵਿਘਨ) ਇਹ ਠੀਕ ਹੈ ਕਿ ਬੈਂਕਸ ਤਾਂ ਨੈਸ਼ਨੇਲਾਈਜ਼ ਕਰ ਦਿਤੇ ਹਨ ਪਰ ਮੈਂ ਇਹ ਵੀ ਕਹਾਂਗਾ ਕਿ ਅਗਰ ਉਹ ਆਪਣੀਆਂ ਗੱਦੀਆਂ ਬਚਾਉਣ ਦੀ ਖਾਤਰ ਹੀ ਅਜਿਹੀਆਂ ਗਲਾਂ ਕਰਨ ਤਾਂ ਫਿਰ ਇਹ ਠੀਕ ਨਹੀਂ ਹੈ । (ਘੰਟੀ) (ਸ਼ੋਰ)

**Mr. Speaker :** Please wind up now.

**ਸਰਦਾਰ ਤਾਰਾ ਸਿੰਘ ਲਾਇਲਪੁਰੀ :** ਇਸ ਲਈ ਇਸ ਮਸਲੇ ਨੂੰ ਹੱਲ ਕਰਨ ਵਾਸਤੇ ਅਜਿਹੇ ਢੰਗ ਸੋਚਣੇ ਚਾਹੀਦੇ ਹਨ, ਜਿਸ ਦੇ ਨਾਲ ਕਿ ਹਰੀਜਨ ਉਚੇ ਉਠ ਸਕਣ। (ਘੰਟੀ) ਅੰਤ ਵਿਚ ਮੈਂ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਇਹ ਜਿਹੜੀ ਰੈਟੀਫੀਕੇਸ਼ਨ ਆਫ ਦੀ ਕੰਸਟੀਚਿਊਸ਼ਨ ਅਮੈਂਡਮੈਂਟ ਲਿਆਂਦੀ ਹੈ, ਇਸ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ।

**चौधरी बलबीर सिंह (होशियारपुर) :** अध्यक्ष महोदय, मैं चीफ मिनिस्टर साहिब को इस बात की मुबारकबाद देता हूं कि उन्होंने हाऊस में आज संविधान में अमैंडमैंट की रैटीफ़ीकेशन का प्रस्ताव पेश किया है। अगर 6 सूबे इस को पास न करें तो यह कानून का दर्जा हासिल नहीं कर सकता। यह पार्लीमैंट में पास हो चुका है लेकिन सिंडीकेट और दूसरी कांग्रेस के झगड़े के कारण जहां पर कांग्रेस की सरकारें है, उन्हों ने इस को पास करने के लिए अपनी विधान सभाओं की मीटिंग्ज़ नहीं बुलाई। हमारे यहां नान–कांग्रेस सरकार है और इसी लिए इस को पास करने के लिए आज मीटिंग हो रही है। और इस को पास करने जा रहे हैं लेकिन कांग्रेस सरकार इस रीज़र्वेशन को पिछले 20 वर्षों में पूरा नहीं कर सकी। मैं कहता हूं कि जब तक जो कुछ बुन्यिादी असूल हैं उन को हम पूरा न कर सकें, तब तक यह मसला हल नहीं होगा। जब तक इन की सामाजिक और आर्थिक हालत नहीं सुधारते तब तक वे समाज में पूरा दर्जा हासिल नहीं कर सकेंगे। हरिजन सामाजिक और आर्थिक तौर पर दबाया गया है। यह अब की बात नहीं है यह ढांचा लाखों सालों से चला आ रहा है।

महात्मा गांधी और हमारे गुरुओं ने हरिजनों को अपने पैरों पर खड़ा करने का मौका दिया। लेकिन जो लाखों सालों से दबे हुए हैं, उन को एक दम अपने पैरों पर खड़ा करना मुश्किल है।

फिर भी आज अगर हम ठीक ढंग से काम करें, जिस से कि वह आर्थिक तौर पर अपने पैरों पर खड़े हो सकें तो यह मसला हल हो सकता है। थोड़ी थोड़ी रियायत देने से यह मसला हल नहीं हो सकता है। मेरी अर्ज़ है कि बुन्यिादी तौर पर जिस काम में वह पीछे हैं उस को सहारा देकर आगे बढ़ाया जाए। स्पीकर साहिब, यह कितनी हैरानी की बात है कि कुछ साल पहले हरिजन कल्याण फंड इकठा किया गया लेकिन वह पैसा हरिजनों में बांटा नहीं गया। यह पैसा कांग्रेस सरकार के समय में भी नहीं बांटा गया और उन के बाद फ्रन्ट सरकार बनी, गिल सरकार बनी और फिर अब सरदार गुरनाम सिंह की सरकार है, और इन्होंने भी हरिजनों को पैसा नहीं दिया। स्पीकर साहिब

[चौधरी बलबीर सिंह]

इन्होंने हरिजनों के लिये धर्मशाला और जंज घर बनाने का काम शुरु किया है । मैं यह अर्ज़ करना चाहता हूं कि अगर हरिजनों को पैसा दिया जाए तो यह धर्मशाला और जंज घर बनवाने की आप को ज़रुरत नहीं है । उन को पैसा दिया जाना चाहिए । अगर वह धर्मशाला या जंज घर बनाना चाहेंगे तो वह खुद ही बना लेंगे । (विघ्न)

स्पीकर साहिब, कांग्रेस सरकार के समय हरिजनों में ज़मीन तक्सीम करने के लिये कुछ कमेटियां बनाई गई थीं और इन्होंने कुछ ज़मीनें तक्सीम भी की थीं । वह कमेटियां फिर फ्रन्ट सरकार के समय भी कायम थीं और उस समय भी कुछ ज़मीन हरिजनों को दी गई थी । उस के बाद गिल साहिब की मिनिस्टरी आई । और अब सरदार गुरनाम सिंह की मनिस्टरी ने उन का फातिहा पढ़ दिया है । अब कोई कमेटी कायम नहीं है । सिर्फ डिप्टी कमिश्नर ही इन्चार्ज हैं । और यह सरकार अब कहती है कि ज़मीन ही नहीं है हम कहां से दें । स्पीकर साहिब, ज़मीन भी मौजूद है और उस के लिये फैसला भी मौजूद है कि हरिजनों को ज़मीन तक्सीम की जाएगी और अब अगर यह ज़मीन तक्सीम नहीं करते तो आप बतायें कि क्या किया जा सकता है । डांग साहिब ने ज़िक्र किया है कि $1\frac{3}{4}$ लाख एकड़ सरप्लस ज़मीन पड़ी है और इस में से सिर्फ 60 हज़ार एकड़ तक्सीम की गई है और $1\frac{1}{4}$ लाख एकड़ के करीब ज़मीन हरिजनों में तक्सीम नहीं की गई । उनको अपना हक मिलना चाहिए । यह रियायत की बात नहीं है यह उन का हक बनता है जो उन को मिलना चाहिए । गवर्नर साहिब के भाषण में हर साल यह ज़िक्र किया जाता है कि हम ने हरिजनों की भलाई के लिये यह काम किया है । मैं यह अर्ज़ करना चाहता हूं कि उन की सब से बड़ी भलाई यह है कि उन को उन का हक दिया जाये । (घंटी) (विघ्न) ।

स्पीकर साहिब, डांग साहिब ने एक और बात जाति-पाति के बारे में कही थी । लेकिन इनके अपने नाम के पीछे डांग लगा है, किसी के नाम के पीछे टंडन किसी के नाम के पीछे बाजवा लगा हुआ है । मैं यह कहना चाहता हूं कि जो लोग जाति पांति को खत्म करने की बातें करते हैं वह खुद ही अपने नाम के पीछे अपनी जाति लिखते हैं ताकि दूसरे को पता लग सके कि फलाना आदमी कौन है और वह किस जाति का है । [घंटी] [विघ्न] ।

आखिर में, स्पीकर साहिब, मैं एक और बात कहना चाहता हूं कि हरिजनों में भी मास्टर गुरबन्ता सिंह और चौधरी सुन्दर सिंह जैसों की एक मनापलिस्ट क्लास पैदा हो गई है । उन को यह रियायतें नहीं देनी चाहियें । यह रियायतें उन लोगों को मिलनी चाहियें जो पिछड़े हुए हैं और गांवों में रहते हैं । इन शब्दों के साथ मैं आपका धन्यवाद करता हूं ।

**ਸਰਦਾਰ ਗੁਰਮੇਜ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅੱਜ ਇਸ ਸਦਨ ਵਿਚ ਹਰੀਜਨਾਂ ਬਾਰੇ ਬਿਲ ਆਇਆ ਹੈ ਪਰ ਹਰੀਜਨਾਂ ਦੇ ਵਜ਼ੀਰ ਸਾਹਿਬ ਇਥੇ ਨਹੀਂ ਹਨ। ਇਥੋਂ ਇਹ ਸਮਝਣਾ ਚਾਹੀਦਾ ਹੈ ਕਿ ਹਰੀਜਨਾਂ ਨਾਲ ਸਰਕਾਰ ਔਖੀ ਹੈ ਔਰ ਇਨ੍ਹਾਂ ਨਾਲ ਰਹਿਣਾ ਨਹੀਂ ਚਾਹੁੰਦੀ (ਵਿਘਨ)

**ਸ਼੍ਰੀ ਸਪੀਕਰ :** ਜੇ ਵਜ਼ੀਰ ਸਾਹਿਬ ਦੇ ਬਿਨਾਂ ਹੀ ਇਹ ਪਾਸ ਹੋ ਜਾਵੇ ਤਾਂ ਫਿਰ ਤੁਹਾਨੂੰ ਕੀ ਇਤਰਾਜ਼ ਹੈ। (ਵਿਘਨ) (If this motion is carried even without the Harijan Minister, what objection can the hon. Member have ?)

**ਚੌਧਰੀ ਸੁੰਦਰ ਸਿੰਘ (ਨਰੋਟ ਮੈਹਰਾ) :** ਸਪੀਕਰ ਸਾਹਿਬ, ਮੈਂ ਉਹੋ ਜਿਹਾ ਆਦਮੀ ਨਹੀਂ ਜੋ ਝਟ ਪਟ ਚੀਫ਼ ਮਨਿਸਟਰ ਸਾਹਿਬ ਦੀ ਤਾਰੀਫ਼ ਕਰਨੀ ਸ਼ੁਰੂ ਕਰ ਦੇਵਾਂਗਾ :

No man can get his right by request.
Rights are wrested from unwilling hands.

ਜ਼ਮੀਨ ਜਾਂ ਕੋਈ ਹੋਰ ਰਿਆਇਤਾਂ ਕੋਈ ਕਿਸੇ ਕੋਲੋਂ ਮਿੰਨਤਾ ਕਰਕੇ ਨਹੀਂ ਲੈ ਸਕਦਾ। ਸਪੀਕਰ ਸਾਹਿਬ, ਜਿਸ ਵੇਲੇ ਸਰਦਾਰ ਪਰਤਾਪ ਸਿੰਘ, ਚੀਫ਼ ਮਨਿਸਟਰ ਸੀ ਤਾਂ ਸਾਰੇ ਉਸ ਦੀਆਂ ਮਿੰਨਤਾਂ ਕਰਦੇ ਰਹੇ। ਮੈਂ ਤਾਂ ਉਸ ਵੇਲੇ ਵੀ ਕਹਿੰਦਾ ਰਿਹਾ ਕਿ ਇਸ ਨੇ ਸਾਨੂੰ ਕੁਝ ਨਹੀਂ ਦੇਣਾ। ਉਹ ਸਿਰਫ਼ 34 ਵੋਟਾਂ ਤੇ ਜਿਤਿਆ ਸੀ। ਹਰੀਜਨਾਂ ਨੇ ਉਸ ਨੂੰ ਜ਼ਿਆਦਾ ਵੋਟਾਂ ਦਿਤੀਆਂ ਸਨ ਤਾਂ ਉਹ ਫਿਰ ਇਥੇ ਆਇਆ ਸੀ। ਫਿਰ ਉਸ ਨੇ ਕੁਝ ਜ਼ਮੀਨਾਂ ਹਰੀਜਨਾਂ ਨੂੰ ਦਿਤੀਆਂ ਸੀ। ਔਰ ਇਹ ਫੈਸਲਾ ਕੀਤਾ ਸੀ ਕਿ ਜਿਹੜੀ ਸਰਪਲੱਸ ਲੈਂਡ ਹੈ ਉਹ ਹਰੀਜਨਾਂ ਨੂੰ ਦਿਤੀ ਜਾਵੇ। ਫਿਰ ਜਦੋਂ ਦੂਸਰੀ ਗੌਰਮਿੰਟ ਆਈ ਤਾਂ ਉਸ ਨੇ ਇਸ ਵਿਚ ਡੀਲੇ ਕਰ ਦਿਤੀ। ਫਿਰ ਇਨ੍ਹਾਂ ਦੀ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਗੌਰਮਿੰਟ ਆਈ, ਇਨ੍ਹਾਂ ਨੇ 65 ਦਾ ਫੈਸਲਾ ਲਾਗੂ ਕਰ ਦਿਤਾ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਰੀ ਅਵੈਕਿਯੂ ਲੈਂਡ ਜਿੰਨੀ ਵੀ ਹੈ ਉਹ ਸਾਰੀ ਦੀ ਸਾਰੀ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ। (ਵਿਘਨ) ਬਾਕੀ ਰਹਿ ਗਈ ਗਲ ਕਿ ਕਾਂਗਰਸ ਸਰਕਾਰ ਨੇ ਕੁਝ ਨਹੀਂ ਕੀਤਾ, ਮੈਂ ਉਸ ਦੀ ਵੀ ਤਾਰੀਫ਼ ਕਰਨ ਨੂੰ ਤਿਆਰ ਨਹੀਂ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਤੁਸੀਂ ਕਿਸ ਤੇ ਬੋਲਦੇ ਹੋ, ਜ਼ਰਾ ਨਾਂ ਤੇ ਲੈ ਦਿਉ। (On what subject are you speaking, Chaudhri Sahib.)

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਅਮੈਂਡਮੈਂਟ 10 ਸਾਲ ਦੀ ਬਜਾਏ ਭਾਵੇਂ 20 ਸਾਲ ਦੀ ਕਰ ਦਿਤੀ ਜਾਏ, ਇਸ ਨਾਲ ਕੋਈ ਫਾਇਦਾ ਨਹੀਂ ਹੋਣ ਲਗਾ ਇਹ ਜਿਹੜੇ ਸਰਦਾਰ ਰਾਜਾ ਸਿੰਘ ਅਤੇ ਸਰਦਾਰ ਤਾਰਾ ਸਿੰਘ ਲਾਇਲਪੁਰੀ ਵਰਗੇ ਸਾਡੇ ਲੀਡਰ ਬਣੇ ਹਨ, ਇਹ ਸਾਡਾ ਬੇੜਾ ਡੋਬਣਗੇ, ਤਾਰਨ ਨਹੀਂ ਲਗੇ। ਇਹ ਹੁਣ ਮਨਿਸਟਰੀ ਵਿਚ ਆਕੇ ਸਾਨੂੰ ਹੀ ਕੋਸਣ ਲਗ ਪਏ ਹਨ, ਬਜਾਏ ਇਸ ਦੇ ਕਿ ਇਹ ਉਥੇ ਬੈਠ ਕੇ ਸਾਡੇ ਹੱਕਾਂ ਦੀ ਰਾਖੀ ਕਰਨ। ਜਿਹੜਾ ਫ਼ੈਸਲਾ ਕਾਂਗਰਸ ਸਰਕਾਰ ਨੇ 8. 4. 1964 ਨੂੰ ਕੀਤਾ ਸੀ ਸਾਨੂੰ ਜ਼ਮੀਨਾਂ ਆਦਿ ਦੇਣ ਬਾਰੇ, ਉਸ ਨੂੰ ਇਹ ਕਦੇ ਕਿਸੇ ਤਰੀਕੇ ਨਾਲ ਅਤੇ ਕਦੇ ਕਿਸੇ ਤਰੀਕੇ ਨਾਲ

[ਚੌਧਰੀ ਸੁੰਦਰ ਸਿੰਘ]

ਖ਼ਤਮ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਮੈਂ ਅਰਜ਼ ਕਰਾਂਗਾ ਕਿ ਉਸ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾਣਾ ਚਾਹੀਦਾ ਹੈ। ਇਹ ਕਦੇ ਬਿਲ ਪਾਸ ਕਰ ਦਿੰਦੇ ਹਨ ਕਿ ਜਿਹੜੇ ਮਿਲਟਰੀ ਵਿਚ ਹਨ, ਉਹ ਜਦੋਂ ਮਰਜ਼ੀ ਆਉਣ ਸਾਨੂੰ ਜ਼ਮੀਨਾਂ ਤੋਂ ਬੇਦਖ਼ਲ ਕਰ ਦੇਣ। ਕੀ ਇਨ੍ਹਾਂ ਗਲਾਂ ਨਾਲ ਅਸੀਂ ਸੁਖੀ ਹੋ ਜਾਵਾਂਗੇ? ਮੈਂ ਦਸਣਾ ਚਾਹੁੰਦਾ ਹਾਂ ਕਿ ਮੈਂ ਤੁਹਾਡੀਆਂ ਅਜਿਹੀਆਂ ਗਲਾਂ ਦੀ ਐਪਰੀਸੀਏਸ਼ਨ ਕਰਨ ਨੂੰ ਤਿਆਰ ਨਹੀਂ ਹਾਂ। ਤੁਸੀਂ ਸਾਡੀ 20 ਸਾਲਾਂ ਦੀਆਂ ਗਲਾਂ ਕਰਦੇ ਹੋ? ਤੁਸੀਂ ਸਾਡਾ ਇਕ ਸਾਲ ਵਿਚ ਹੀ ਬੁਰਾ ਹਾਲ ਕਰ ਦਿਤਾ ਹੈ। ਚਲੋ ਜਿਸ ਤਰ੍ਹਾਂ ਤੁਹਾਡੀ ਮਰਜ਼ੀ ਆਏ ਸਾਨੂੰ ਕਤਲ ਕਰਦੇ ਚਲੇ ਜਾਉ ਇਸ ਦਾ ਫਲ ਵੀ ਤੁਸੀਂ ਆਪ ਹੀ ਭੁਗਤੋਗੇ। (ਵਿਘਨ) (ਘੰਟੀ)

ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਜਿੰਨੀਆਂ ਮਰਜ਼ੀ ਆਏ ਇਹ ਸਾਨੂੰ ਰਿਆਇਤਾਂ ਦਈ ਜਾਣ ਪਰ ਜਦ ਤਕ ਸਾਡੀ ਸੈਪਰੇਟ ਇਲੈਕਟੋਰੇਟ ਨਹੀਂ ਹੋਵੇਗੀ ਤਦ ਤਕ ਸਾਡਾ ਕਲਿਆਨ ਨਹੀਂ ਹੋ ਸਕਦਾ।

ਮੈਂ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ 20 ਸਾਲਾਂ ਵਿਚ ਇਸ ਦੀ ਇੰਮਪਲੀਮੈਂਟੇਸ਼ਨ ਕਿਉਂ ਨਹੀਂ ਹੋ ਸਕੀ? ਉਸ ਦੀ ਵਜ੍ਹਾ ਇਹ ਸੀ ਕਿ ਜਿਹੜੇ ਆਦਮੀ ਕਾਂਗਰਸ ਵਿਚ ਸਨ ਉਹ ਗਲਤ ਆਦਮੀਆਂ ਨੂੰ ਫੜ ਲੈਂਦੇ ਸਨ ਅਤੇ ਉਹ ਉਨ੍ਹਾਂ ਦੀ ਐਵੇਂ ਤਾਰੀਫ਼ ਕਰੀ ਜਾਂਦੇ ਸਨ ਅਤੇ ਉਸ ਨਾਲ ਜੋ ਕੁਝ ਹੀ ਆਦਮੀਆਂ ਨੂੰ ਕੋਈ ਫ਼ਾਇਦਾ ਹੋ ਗਿਆ ਅਤੇ ਸਮੁਚੇ ਤੌਰ ਤੇ ਕੋਈ ਫ਼ਾਇਦਾ ਨਾ ਹੋਇਆ ਤਾਂ ਉਸਦਾ ਕੀ ਫ਼ਾਇਦਾ। ਫ਼ਾਇਦਾ ਤਾਂ ਉਹ ਹੁੰਦਾ ਜੇ ਕਿਸੇ ਗਲ ਨਾਲ ਸਮੁਚੇ ਲੋਕਾਂ ਦੀ ਤਰੱਕੀ ਹੁੰਦੀ ਹੈ ਮੈਂ ਕਹਿੰਦਾ ਹਾਂ ਕਿ ਤੁਸੀਂ ਜਿੰਨੀਆਂ ਮਰਜ਼ੀ ਰਿਆਇਤਾਂ ਦਿਤੀ ਜਾਉ ਜਦ ਤਕ ਸਾਡਾ ਵਜ਼ੀਰ ਸਾਡੇ ਹਕ ਵਿਚ ਨਹੀਂ ਬੋਲਦਾ ਤਦ ਤਕ ਸਾਡਾ ਕੋਈ ਫ਼ਾਇਦਾ ਨਹੀਂ ਹੋਣਾ।

ਮੈਂ ਇਕ ਗਲ ਸਰਕਾਰ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਡੇਰਾਬਾਬਾ ਨਾਨਕ ਦੇ ਨੇੜੇ ਪਿੰਡ ਖਨਾਂ ਵਿਚ 20 ਸਾਲ ਦੇ ਮੁਜ਼ਾਰਿਆਂ ਨੂੰ ਕਢ ਕੇ ਬਾਹਰ ਮਾਰਿਆ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਇਸ ਚੀਜ਼ ਨੂੰ ਨੋਟ ਕਰ ਲੈਣ। ਤੁਸੀਂ ਕਹਿੰਦੇ ਹੋ ਕਿ ਲਾ-ਐਂਡ ਆਰਡਰ ਦੀ ਹਾਲਤ ਠੀਕ ਹੈ। ਅਸੀਂ ਵੀ ਕਹਿ ਦਿੰਦੇ ਹਾਂ ਕਿ ਠੀਕ ਹੈ ਕਿਉਂਕਿ ਜੇ ਨਹੀਂ ਕਹਾਂਗੇ ਤਾਂ ਇਕ ਤਾਂ ਸਾਡਾ ਭਤਾ ਬੰਦ ਹੋ ਜਾਏਗਾ, ਦੂਸਰੇ ਇਹ ਅਸੈਂਬਲੀ ਭੰਗ ਹੋ ਜਾਏਗੀ ਅਤੇ ਸਾਨੂੰ ਦੋਬਾਰਾ ਇਲੈਕਸ਼ਨ ਲੜਨਾ ਪਏਗਾ। ਅਸੀਂ ਕਹਿੰਦੇ ਹਾਂ ਕਿ ਚਲੋ ਜਿੰਨੀ ਦੇਰ ਇਹ ਅਸੈਂਬਲੀ ਚਲਦੀ ਹੈ ਚਲਣ ਦਿਉ, ਵਰਨਾ ਜੇ ਕਰ ਅਸਲੀਅਤ ਪੁਛੋ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਅਸੈਂਬਲੀ ਇਕ ਮਿੰਟ ਵੀ ਨਹੀਂ ਚਲਣੀ ਚਾਹੀਦੀ, ਐਸੇ ਹਾਲਾਤ ਪੈਦਾ ਕਰ ਦਿਤੇ ਹਨ ਇਸ ਗੌਰਮੈਂਟ ਨੇ। ਸਾਡੇ ਹਕੂਕ ਦਾ ਰਾਖਾ ਇਥੇ ਹੈ ਹੀ ਕੌਣ? (ਘੰਟੀ) ਇਹ ਜਿਹੜੀ ਅਮੈਂਡਮੈਂਟ ਹੈ ਮੈਂ ਇਸਦੀ ਕੀ ਤਾਈਦ ਕਰਾਂ? ਅਸੀਂ ਕਹਿੰਦੇ ਹਾਂ ਕਿ ਸਾਡੇ ਸੈਪਰੇਟ ਇਲੈਕਟੋਰੇਟ ਹੋਣੇ ਚਾਹੀਦੇ ਹਨ, ਚਾਹੇ 5 ਸਾਲਾਂ ਵਾਸਤੇ ਹੋਣ ਚਾਹੇ 10 ਸਾਲਾਂ ਵਾਸਤੇ, ਤਾਕਿ ਅਸੀਂ ਆਪਣੇ ਨੁਮਾਇੰਦੇ ਤਾਂ ਲਿਆ ਸਕੀਏ ਇਸ ਤਰ੍ਹਾਂ ਪਪੱਟ ਬਣ ਕੇ ਨਾ ਰਹੀਏ। ਪਰ ਸਾਡੀ ਸੁਣਦਾ ਹੀ

ਕੋਈ ਨਹੀਂ । ਇਹੀ ਕਾਰਣ ਹੈ ਕਿ ਸਾਡੀ ਕਾਂਗਰੇਸ ਪਾਰਟੀ ਅਜ ਸਪਲਿਟ ਅੱਪ ਹੋ ਗਈ ਹੈ । ਸਰਦਾਰ ਬਸੰਤ ਸਿੰਘ ਹੋਰੀਂ ਬੜੇ ਲੰਬੇ ਚੌੜੇ ਭਾਸ਼ਣ ਦੇਣੇ ਸ਼ੁਰੂ ਕਰ ਦਿੰਦੇ ਹਨ । ਮੈਂ ਦਸ ਦਿਆਂ ਕਿ ਉਹ ਜਦੋਂ ਖੜੇ ਹੁੰਦੇ ਹਨ, ਤਾਂ ਸਾਨੂੰ ਝਟ ਪਤਾ ਲਗ ਜਾਂਦਾ ਹੈ ਕਿ ਉਨ੍ਹਾਂ ਨੇ ਕੀ ਕਹਿਣਾ ਹੈ । ਇਨ੍ਹਾਂ ਕੋਲ ਹਰੀਜਨ ਤਾਂ ਕੋਈ ਆਉਂਦਾ ਹੀ ਨਹੀਂ, ਇਨ੍ਹਾਂ ਨੂੰ ਕੀ ਪਤਾ ਹੋ ਸਕਦਾ ਕਿ ਹਰੀਜਨਾਂ ਦੀਆਂ ਕੀ ਤਕਲੀਫਾਂ ਹਨ: ਇਹ ਕੀ ਕਿਸੇ ਹਰੀਜਨ ਦੀ ਭਲਾਈ ਬਾਰੇ ਬੋਲਣਗੇ ।

He is suffering from superiority complex.

ਸਪੀਕਰ ਸਾਹਿਬ: ਮੈਂ ਦਸਣਾ ਚਾਹੁੰਦਾ ਹਾਂ ਕਿ ਹੁਣ ਰੈਵੋਲਿਊਸ਼ਨ ਆਉਣ ਵਾਲਾ ਹੈ, ਤੁਸੀਂ ਆਪਣੀ ਸੇਫਟੀ ਕਰੋ । ਜੋ ਤੁਹਾਡੀ ਮਰਜ਼ੀ ਆਏ ਸਾਡੇ ਨਾਲ ਸਲੂਕ ਕਰੋ । ਸਾਡੀ ਬੇਇਜ਼ਤੀ ਕਰੀ ਜਾਓ ਜਿਸ ਤਰ੍ਹਾਂ ਮਰਜ਼ੀ ਆਏ ਸਾਨੂੰ ਕਤਲ ਕਰੀ ਜਾਓ, ਪਰ ਇਕ ਦਿਨ ਤੁਹਾਡੀ ਵਾਰੀ ਵੀ ਆਏਗੀ, ਅਸੀਂ ਵੀ ਤੁਹਾਨੂੰ ਠੀਕ ਕਰਾਂਗੇ । ਕਿਸੇ ਬਜ਼ੁਰਗ ਦਾ ਕਹਿਣਾ ਹੈ :

I would like to be cheated by others than to cheat others.

ਜਿਸ ਤਰ੍ਹਾਂ ਤੁਸੀਂ ਸਾਨੂੰ ਚੀਟ ਕਰਦੇ ਪਏ ਹੋ ਤੁਸੀਂ ਆਪ ਹੀ ਚੀਟ ਹੋਵੋਗੇ । ਤੁਸੀਂ ਕਦੇ ਵੀ ਆਰਾਮ ਨਾਲ ਨਹੀਂ ਬੈਠ ਸਕੋਗੇ । ਜਿਹੜਾ ਤੁਸੀਂ ਸਾਨੂੰ ਐਕਸਪਲਾਇਟ ਕਰਦੇ ਪਏ ਹੋ ਅਤੇ ਜਿਹੜਾ ਤੁਸੀਂ ਸਾਡਾ ਹਾਲ ਕਰਦੇ ਪਏ ਹੋ, ਜਦੋਂ ਤੁਹਾਡਾ ਇਹੋ ਹਾਲ ਹੋਇਆ ਤੁਸੀਂ ਇਹ ਦਿਨ ਯਾਦ ਕਰਕੇ ਪਛਤਾਉਗੇ (ਘੰਟੀ) ਇਸ ਵਾਸਤੇ ਮੈਂ ਸਰਦਾਰ ਗੁਰਨਾਮ ਸਿੰਘ ਨੂੰ ਕਹਾਂਗਾ ਕਿ ਇਹ ਜਿਹੜਾ 65 ਦਾ ਫ਼ੈਸਲਾ ਲਾਗੂ ਕੀਤਾ ਹੈ, ਇਸ ਨਾਲ ਗਰੀਬਾਂ ਦੀ ਮਦਦ ਨਹੀਂ ਹੋ ਸਕਦੀ ਇਨ੍ਹਾਂ ਨੂੰ ਚਾਹੀਦਾ ਹੈ ਕਿ ਹਰ ਹਾਲਤ ਵਿਚ ਗਰੀਬਾਂ ਦੀ ਮਦਦ ਕਰਣ ਨਹੀਂ ਤਾਂ ਇਹ ਥੋੜੇ ਦਿਨਾਂ ਦਾ ਮਾਮਲਾ ਹੈ ਅਤੇ ਅਖੀਰ ਸਭ ਕੁਝ ਸਾਡੇ ਹਥ ਵਿਚ ਆ ਜਾਣਾ ਹੈ ।

ਫਿਰ ਸਪੀਕਰ ਸਾਹਿਬ ਇਕ ਗਲ ਮੈਂ ਹੋਰ ਦਸਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਵਾਸਤੇ ਧਰਮਸ਼ਾਲਾਂ ਬਨਾਉਣੀਆਂ ਹਨ । ਪਰ ਇਹ ਉਥੇ ਕਹਿੰਦੇ ਹਨ ਕਿ ਧਰਮਸ਼ਾਲਾ ਉਥੇ ਬਣਾ ਕੇ ਦਿਆਂਗੇ ਜੇ ਤੁਸੀਂ ਉਥੇ ਗ੍ਰੰਥ ਸਾਹਿਬ ਰਖੋਗੇ । (ਘੰਟੀ) (ਵਿਘਨ) ਇਹ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ । ਮੈਂ ਅਰਜ਼ ਕਰਾਂ ਗਾਂਧੀ ਜੀ ਨੇ ਕਿਹਾ ਹੈ :

> Let us forget I am a Hindu, you a Muslim ; I am Madrasi, you a Gujrati. Let us sink all 'I' 'mine' 'mine' in the Common Indian Nationality.

ਇਹ ਮਹਾਤਮਾ ਗਾਂਧੀ ਜੀ ਦਾ ਆਦਰਸ਼ ਸੀ । (ਘੰਟੀ) ਸਪੀਕਰ ਸਾਹਿਬ, ਕਈ ਚੀਜ਼ਾਂ ਕਹਿਣੀਆਂ ਹੁੰਦੀਆਂ ਹਨ, ਇਸ ਲਈ ਮੈਨੂੰ ਟਾਈਮ ਪਹਿਲਾਂ ਦਿਆ ਕਰੋ ਤੁਸੀਂ ਟਾਈਮ ਅਖੀਰ ਵਿਚ ਦਿੰਦੇ ਹੋ ਇਸ ਲਈ ਉਹ ਰਹਿ ਜਾਂਦੀਆਂ ਹਨ । ਮੈਂ ਹੁਣ ਆਪ ਜੀ ਦੀ ਆਗਿਆ ਨਾਲ ਬੈਠ ਜਾਂਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ ਐਸ. ਸੀ.) : ਸਪੀਕਰ ਸਾਹਿਬ, ਹੋਰ 10 ਸਾਲਾਂ ਲਈ ਰੀਜ਼ਰਵੇਸ਼ਨ ਦਾ ਜਿਹੜਾ ਤਰਮੀਮੀ ਬਿਲ ਚੀਫ਼ ਮਨਿਸਟਰ ਸਾਹਿਬ ਨੇ ਹਾਊਸ ਵਿਚ ਪੇਸ਼ ਕੀਤਾ ਹੈ, ਮੈਂ ਮਾਰਕਿਸਟ ਪਾਰਟੀ ਵਲੋਂ ਉਸ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ। ਮੇਰੇ ਤੋਂ ਪਹਿਲਾਂ ਬਹੁਤ ਸਾਰੇ ਮੈਂਬਰਜ਼ ਸਾਹਿਬਾਨ ਨੇ ਤਕਰੀਰਾਂ ਕਰਕੇ ਆਪਣੇ ਵਿਚਾਰ ਹਾਊਸ ਦੇ ਅਗੇ ਰਖੇ ਹਨ ਅਤੇ ਮੈਂ ਵੀ ਕੁਝ ਤਜਵੀਜ਼ਾਂ ਹਾਊਸ ਦੇ ਸਾਹਮਣੇ ਪੇਸ਼ ਕਰਾਂਗਾ। ਇਥੇ ਕੁਝ ਇਸ ਤਰ੍ਹਾਂ ਦਾ ਮਾਹੌਲ ਬਣਾ ਦਿਤਾ ਗਿਆ ਹੈ ਕਿ ਜਿਹੜਾ ਵੀ ਕਾਂਗਰਸੀ ਭਰਾ ਬੋਲਦਾ ਰਿਹਾ ਹੈ ਉਹ ਇਹ ਕਹਿੰਦਾ ਰਿਹਾ ਹੈ ਕਿ ਇਸ ਦੀ ਜ਼ਿਮੇਵਾਰੀ ਸਰਕਾਰੀ ਪਾਰਟੀ ਦੀ ਹੈ ਅਤੇ ਉਨ੍ਹਾਂ ਦੀ 20 ਸਾਲਾਂ ਦੇ ਦੌਰਾਨ ਇਸ ਗਲ ਦੀ ਕੋਈ ਜ਼ਿਮੇਵਾਰੀ ਨਹੀਂ ਅਤੇ ਜਿਹੜੇ ਮੇਰੇ ਭਰਾ ਸਰਕਾਰੀ ਬੈਂਚਾਂ ਵਲੋਂ ਬੋਲਦੇ ਰਹੇ ਹਨ ਉਹ ਇਹ ਕਹਿੰਦੇ ਰਹੇ ਹਨ ਕਿ ਇਸ ਦੀ ਸਾਰੀ ਜ਼ਿਮੇਵਾਰੀ ਕਾਂਗਰੇਸ ਦੀ ਹੈ ਅਤੇ ਉਨ੍ਹਾਂ ਦੀ ਕੋਈ ਜ਼ਿਮੇਵਾਰੀ ਨਹੀਂ। ਕੁਝ ਮੈਂਬਰ ਸਾਹਿਬਾਨ ਇਹ ਕਹਿੰਦੇ ਰਹੇ ਹਨ ਕਿ ਕੁਝ ਸਾਲਾਂ ਵਾਸਤੇ ਸੀਟਾਂ ਰੀਜ਼ਰਵ ਕਰ ਦਿਓ ਅਤੇ ਇਥੇ ਕੁਝ ਐਸੇ ਵੀ ਮੈਂਬਰ ਸਾਹਿਬਾਨ ਹਨ, ਜਿਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਇਹ ਗਲ ਨਾ ਕਰੋ। ਸਰਦਾਰ ਕਪੂਰ ਸਿੰਘ ਹੋਰੀਂ ਚਲੇ ਗਏ, ਮੈਂ ਅਰਜ਼ ਕਰਾਂ ਕਿ ਜਦੋਂ ਡਾਂਗ ਸਾਹਿਬ ਬੋਲ ਰਹੇ ਸਨ ਤਾਂ ਸਰਦਾਰ ਕਪੂਰ ਸਿੰਘ ਜੀ ਕਹਿੰਦੇ ਸਨ ਕਿ ਤੁਸੀਂ ਕਿਉਂ ਹਰੀਜਨਾਂ ਦੇ ਹਕ ਮੰਗਦੇ ਹੋ। ਉਹ ਹਾਊਸ ਵਿਚੋਂ ਚਲੇ ਗਏ ਹਨ ਮੈਂ ਦਸਣਾ ਚਾਹੁੰਦਾ ਹਾਂ ਕਿ ਇਸ ਦੀ ਕਿਉਂ ਲੋੜ ਪਈ। ਮੈਂ ਅਰਜ਼ ਕਰਾਂ ਕਿ ਇਸ ਦੀ ਲੋੜ ਇਸ ਲਈ ਪਈ ਕਿ ਇਹ ਸਮਾਜ ਦਾ ਅੰਗ ਹੁਣ ਤਕ ਵੀ ਪਛੜਿਆ ਹੋਇਆ ਹੈ। ਮੈਂ ਅਰਜ਼ ਕਰਾਂ ਕਿ ਬੰਬਈ ਵਿਚ ਕਾਂਗਰਸ ਨੇ ਇਕ ਤਸਲੀਮ ਕੀਤਾ ਹੈ ਕਿ ਗਰੀਬ ਅਮੀਰ ਦਾ ਪਾੜਾ ਘਟਣ ਦੀ ਬਜਾਏ ਅਗੇ ਨਾਲੋਂ ਵੀ ਵਧ ਰਿਹਾ ਹੈ ਅਤੇ ਬਾਕੀ ਵੀ ਸਾਰੀਆਂ ਰਿਪੋਰਟਾਂ ਇਹੋ ਦਸਦੀਆਂ ਹਨ ਕਿ ਗਰੀਬ ਜ਼ਿਆਦਾ ਗਰੀਬ ਹੋ ਰਿਹਾ ਹੈ ਅਤੇ ਅਮੀਰ ਜ਼ਿਆਦਾ ਅਮੀਰ ਹੋ ਰਿਹਾ ਹੈ। ਅਜ ਚੀਫ਼ ਮਨਿਸਟਰ ਸਾਹਿਬ ਨੇ ਜਿਸ ਤਰ੍ਹਾਂ ਇਹ ਮਤਾ ਪੇਸ਼ ਕਰਦਿਆਂ ਕਿਹਾ ਕਿ ਪਹਿਲੇ 10 ਸਾਲਾਂ ਵਿਚ ਇਹ ਪਾੜਾ ਕਾਇਮ ਰਿਹਾ ਹੈ। ਸਪੀਕਰ ਸਾਹਿਬ, ਮੈਂ ਅਰਜ ਕਰਾਂ ਕਿ ਇਹ ਪਾੜਾ ਕਾਇਮ ਹੀ ਨਹੀਂ ਰਿਹਾ ਬਲਕਿ ਹੋਰ ਵਧਿਆ ਹੈ ਇਨ੍ਹਾਂ 20 ਸਾਲਾਂ ਵਿਚ।

ਹੁਣ ਮੈਂ ਜ਼ਮੀਨ ਦੀ ਗਲ ਕਰਾਂਗਾ ਕਿ ਇਸ ਦਾ ਬੁਨਿਆਦੀ ਹਲ ਇਕੋ ਹੀ ਹੈ ਕਿ ਸਾਨੂੰ ਪਛੜੀਆਂ ਹੋਈਆਂ ਜਾਤੀਆਂ ਨੂੰ ਉਚਾ ਚੁਕਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਉਚਾ ਚੁਕਣੇ ਦੇ ਸਾਧਨ ਲਭਣੇ ਚਾਹੀਦੇ ਹਨ। ਜਿਸ ਤਰ੍ਹਾਂ ਕਿਸੇ ਪਿੰਡ ਵਿਚ ਅਗਰ ਕਿਸੇ ਆਦਮੀ ਦੀ ਜ਼ਮੀਨ ਨਹੀਂ ਤਾਂ ਉਸ ਨੂੰ ਗਰੀਬ ਕਿਹਾ ਜਾਂਦਾ ਹੈ ਉਹ ਪਛੜਿਆਂ ਹੋਇਆ ਕਿਹਾ ਜਾਂਦਾ ਹੈ। ਉਹ ਪਛੜਿਆਂ ਹੋਇਆ ਇਸ ਕਰਕੇ ਕਿਹਾ ਜਾਂਦਾ ਹੈ, ਕਿਉਂਕਿ ਸਮਾਜ ਦੀ ਵੰਡ ਹੀ ਇਸ ਤਰ੍ਹਾਂ ਦੀ ਹੈ। ਇਕ ਪਾਸੇ ਤਾਂ ਐਸੇ ਸਜਣ ਹਨ ਜਿਨ੍ਹਾਂ ਕੋਲ ਹਜ਼ਾਰਾਂ ਏਕੜ ਜ਼ਮੀਨ ਹੈ ਅਤੇ ਕਈ ਕਈ ਮਕਾਨ ਹਨ ਅਤੇ ਦੂਜੀ ਪ੍ਰਾਪਰਟੀ ਹੈ ; ਦੂਜੇ ਪਾਸੇ ਐਸੇ ਸਜਣ ਹਨ, ਜਿਨ੍ਹਾਂ ਕੋਲ ਕੋਈ ਭੀ ਪ੍ਰਾਪਰਟੀ ਨਹੀਂ, ਨਾ ਜ਼ਮੀਨ ਤੇ ਨਾ ਕੋਈ ਮਕਾਨ ਅਤੇ ਨਾ ਹੀ ਕੋਈ ਰੁਜ਼ਗਾਰ ਦੇ ਚੰਗੇ ਸਾਧਨ ਹਨ। ਇਸ ਕਰਕੇ ਅਜ ਦੀ ਆਰਥਕ ਹਾਲਤ ਦਾ ਢਾਂਚਾ ਖ਼ਰਾਬ ਹੈ। ਵੈਸੇ ਮੈਂ ਇਸ ਮਤੇ ਦੀ ਹਮਾਇਤ ਲਈ ਖੜਾ ਹੋਇਆ ਹਾਂ, ਮੈਂ ਇਸ ਦੀ ਵਿਰੋਧਤਾ ਨਹੀਂ ਕਰਦਾ।

ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਪਹਿਲਾਂ ਇਹ ਰਿਜ਼ਰਵੇਸ਼ਨ 20 ਸਾਲ ਰਹੀ ਹੈ

ਪਰ ਚੂੰਕਿ ਬੇਸਿਕ ਤਬਦੀਲੀ ਨਹੀਂ ਕੀਤੀ ਗਈ ਇਸ ਲਈ ਹੁਣ ਉਸ ਨੂੰ 10 ਸਾਲ ਹੋਰ ਅਗੇ ਵਧਾਉਣ ਲਈ ਕਹਿਣਾ ਪਿਆ ਹੈ। ਅਗਰ ਇਸੇ ਤਰ੍ਹਾਂ ਦੀਆਂ ਗਲਾਂ ਚਲਦੀਆਂ ਰਹੀਆਂ ਤਾਂ ਫਿਰ 10 ਸਾਲ ਮਗਰੋਂ ਕਹਿਣਾ ਪਵੇਗਾ ਕਿ ਹਾਲੇ ਵੀ ਸੁਧਾਰ ਨਹੀਂ ਹੋਇਆ। ਮੈਨੂੰ ਗਵਰਨਰ ਸਾਹਿਬ ਦਾ ਐਡ੍ਰੈਸ ਪੜ੍ਹ ਕੇ ਦੁਖ ਹੋਇਆ ਹੈ। ਪਹਿਲਾਂ 1965 ਦੀਆਂ ਗਿਰਦਾਵਰੀਆਂ ਦੀ ਗਲ ਸੀ, ਹੁਣ 1969 ਦੀ ਗਲ ਕਰ ਦਿਤੀ ਗਈ ਹੈ। ਹਰੀਜਨਾਂ ਨੇ 10 ਰੁਪਏ ਦੇ ਹਿਸਾਬ ਨਾਲ ਲਖਾਂ ਰੁਪਏ ਦਰਖਾਸਤਾਂ ਦੇਣ ਤੇ ਖਰਚ ਕੀਤੇ, ਉਹ ਸਭ ਜ਼ਾਇਆ ਹੋ ਗਏ ਹਨ। ਅਗਰ ਇਹ ਇਮਾਨਦਾਰੀ ਨਾਲ ਇਸ ਪਿਛੜੇ ਹੋਏ ਵਰਗ ਨੂੰ ਉਪਰ ਉਠਾਉਣਾ ਚਾਹੁੰਦੇ ਹਨ ਤਾਂ ਇਸ ਗਲ ਦੇ ਨਾਲ ਜ਼ਮੀਨ ਦਾ ਬੁਨਿਆਦੀ ਸਵਾਲ ਬਝਿਆ ਹੋਇਆ ਹੈ। ਕੁਝ ਮੈਂਬਰਾਂ ਨੇ ਕਿਹਾ ਕਿ ਛੂਆਛੂਤ ਖਤਮ ਹੋ ਗਈ ਹੈ। ਪੰਜਾਬ ਵਿਚ ਤਾਂ ਕੁਝ ਅਕਾਲੀ ਲਹਿਰ ਕਰਕੇ ਅਤੇ ਕੁਝ ਗੁਰੂਆਂ ਦੇ ਪਰਚਾਰ ਕਰਕੇ ਬਾਕੀ ਦੇ ਸੂਬਿਆਂ ਨਾਲੋਂ ਹਾਲਤ ਚੰਗੀ ਹੈ ਪਰ ਇਹ ਜਲ ਗਲਤ ਹੈ ਕਿ ਛੂਆਛੂਤ ਖਤਮ ਹੋ ਗਈ ਹੈ। ਇਹ ਉਦੋਂ ਤਾਈਂ ਖਤਮ ਨਹੀਂ ਹੋਣੀ ਜਦ ਤਕ ਕਿ ਇਨਾਂ ਲੋਕਾਂ ਨੂੰ ਆਰਥਕ ਤੌਰ ਤੇ ਉਪਰ ਨਹੀਂ ਉਠਾਇਆ ਜਾਂਦਾ। ਸਪੀਕਰ ਸਾਹਬ, 1964-65 ਵਿਚ ਇਕ ਸ਼ਡੂਲਡ ਕਾਸਟਸ ਬਾਰੇ ਕਮਿਸ਼ਨ ਬਣਿਆ ਸੀ। ਉਸ ਦੀ ਰਿਪੋਰਟ ਦੇ 17 ਸਫ਼ੇ ਤੇ ਮਦਰਾਸ ਦੀ ਇਕ ਮਿਸਾਲ ਦਿਤੀ ਹੋਈ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਉਨ੍ਹਾਂ ਤੇ ਆਪਣੇ ਮਰਦਿਆਂ ਨੂੰ ਲਿਜਾਣ ਤੇ ਵੀ ਕਿਸ ਤਰ੍ਹਾਂ ਦੀਆਂ ਪਾਬੰਦੀਆਂ ਹਨ। ਉਹ ਜੁਤੀ ਨਹੀਂ ਪਾ ਸਕਦੇ ਸਾਈਕਲ ਤੇ ਨਹੀਂ ਚੜ੍ਹ ਸਕਦੇ। ਹੁਸ਼ਿਆਰਪੁਰ ਦੇ ਇਕ ਪਿੰਡ ਬਾਰੇ ਦਸਿਆ ਹੈ ਕਿ ਹਰੀਜਨ ਬਚੇ ਉਥੋਂ ਪਾਣੀ ਨਹੀਂ ਪੀ ਸਕਦੇ ਜਿਥੋਂ ਦੂਜੇ ਬਚੇ ਪੀਂਦੇ ਹਨ ਘੜੇ ਨਹੀਂ ਭਰ ਸਕਦੇ, ਜਿਥੋਂ ਜਾਨਵਰ ਪਾਣੀ ਪੀਂਦੇ ਹਨ ਉਸ ਗੰਦੇ ਤਾਲਾਬ ਵਿਚੋਂ ਵੀ ਪਾਣੀ ਨਹੀਂ ਪੀ ਸਕਦੇ। ਇਸੇ ਰਿਪੋ-ਰਟ ਦੇ 63 ਸਫੇ ਤੇ ਦਸਿਆ ਗਿਆ ਹੈ ਕਿ ਇਨ੍ਹਾਂ ਲੋਕਾਂ ਦੇ ਸੁਧਾਰ ਲਈ ਜਿੰਨੇ ਵੀ ਕਾਨੂੰਨ ਬਣੇ ਹਨ ਉਹ ਨਾਕਸ ਹਨ ਅਤੇ ਹੇਰਾਫੇਰੀ ਨਾਲ ਸਰਪਲਸ ਜ਼ਮੀਨ ਖੁਰਦਬੁਰਦ ਕਰ ਦਿਤੀ ਗਈ ਹੈ। (ਘੰਟੀ) ਫਿਰ ਮੈਂ ਸਰਵਿਸਿਜ਼ ਵਿਚ ਰਿਜ਼ਰਵੇਸ਼ਨ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਕਲਾਸ 1 ਵਿਚ ਇਕ ਅਤੇ ਕਲਾਸ 2 ਵਿਚ ਤਿੰਨ ਸ਼ਡੂਲਡ ਕਾਸਟ ਹਨ। ਇਹ ਸਾਰੀ ਕਮੀ ਪੂਰੀ ਹੋਣੀ ਚਾਹੀਦੀ ਹੈ। ਸਵਾਲਾਂ ਦੇ ਜਵਾਬਾਂ ਵਿਚ ਦਸਿਆ ਜਾਂਦਾ ਹੈ ਕਿ ਸੀਟਾਂ ਇਸ ਲਈ ਪੁਰ ਨਹੀਂ ਹੁੰਦੀਆਂ ਕਿਉਂਕਿ ਆਪਣੇ ਕੈਂਡੀਡੇਟ ਨਹੀਂ ਮਿਲਦੇ। ਮਗਰ ਉਹ ਪੂਰੇ ਹੋਣ ਕਿਵੇਂ ਜਦ ਉਨ੍ਹਾਂ ਦੂਜੇ ਵਰਗਾਂ ਜਿੰਨੀਆਂ ਸਹੂਲਤਾਂ ਨਹੀਂ ਮਿਲਦੀਆਂ। ਕਿਤਾਬਾਂ ਉਨ੍ਹਾਂ ਪਾਸ ਨਹੀਂ ਹੁੰਦੀਆਂ ਫੀਸਾਂ ਉਹ ਨਹੀਂ ਦੇ ਸਕਦੇ। ਫਿਰ ਉਨ੍ਹਾਂ ਦੇ ਮੁਕਾਬਲੇ ਵਿਚ ਰੀਜ਼ਲਟ ਕਿਵੇਂ ਕਢ ਸਕਦੇ ਹਨ। ਇਹ ਥਰਡ ਜਾਂ ਸੈਕੰਡ ਡਿਵੀਜ਼ਨ ਵਿਚ ਆਉਂਦੇ ਹਨ। ਇਹ ਸਾਰਾ ਪਾੜਾ ਦੂਰ ਕਰਨਾ ਚਾਹੀਦਾ ਹੈ। ਤਸੀਲ ਅਜਨਾਲਾ ਵਿਚ ਇਕ ਪਿੰਡ ਰਜਾਦਾ ਹੈ। ਉਥੇ ਜੰਗਲ ਲਾਕੇ ਹਰੀਜਨ ਮੁਜ਼ਾਰਿਆਂ ਨੂੰ ਬੇਦਖਲ ਕੀਤਾ ਜਾ ਰਿਹਾ ਹੈ। ਜਲੰਧਰ ਵਿਚ ਸੀਡ ਫਾਰਮ ਬਣਾਉਣ ਦੇ ਨਾਂ ਤੇ ਇਨ੍ਹਾਂ ਮੁਜ਼ਾਰਿਆਂ ਨੂੰ ਬੇਘਰ ਕੀਤਾ ਜਾ ਰਿਹਾ ਹੈ। ਕੰਮ ਇਸ ਤਰ੍ਹਾਂ ਦੇ ਮਗਰ ਗਲਾਂ ਇਨ੍ਹਾਂ ਨੂੰ ਉਪਰ ਚੁਕਣ ਦੀਆਂ। ਇਹ ਮਹਿਜ਼ ਪ੍ਰਾਪੇਗੰਡਾ ਹੈ, ਸਿਆਸੀ ਪਰਚਾਰ ਹੈ। ਰੀਜ਼ਰਵੇਸ਼ਨ ਦਾ ਇਹ ਫਾਇਦਾ ਤਾਂ ਹੈ ਕਿ ਅਸੀਂ ਇਥੇ ਆਕੇ ਉਨ੍ਹਾਂ ਦਾ ਪਖ ਤਾਂ ਪੇਸ਼ ਕਰ ਸਕਦੇ ਹਾਂ। ਮਗਰ ਬੁਨਿਆਦੀ ਗਲ ਨਹੀਂ ਕੀਤੀ ਗਈ। ਮੈਂ ਤਸੀਲ ਫਾਜ਼ਿਲਕਾ ਦੀ ਇਕ ਮਿਸਾਲ ਦਿੰਦਾ ਹਾਂ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਜੋ ਮੈਨੂੰ ਚੌਧਰੀ ਸਾਹਿਬ ਨੇ ਦਸੀ ਹੈ। ਉਥੇ ਇਕ ਬਿਲੂ ਨਾਂ ਦਾ ਆਦਮੀ ਹੈ ਅਤੇ 3-4 ਹੋਰ ਉਹਦੇ ਨਾਲ ਦੇ ਹਨ ਜਿਨ੍ਹਾਂ ਨੂੰ ਜ਼ਬਰਦਸਤੀ ਬੇਦਖਲ ਕੀਤਾ ਗਿਆ ਹੈ ਅਤੇ ਨਾਲ ਹੀ ਉਨ੍ਹਾਂ ਤੇ ਚੋਰੀ ਦਾ ਝੂਠਾ ਕੇਸ ਬਣਾ ਕੇ ਉਨ੍ਹਾਂ ਨੂੰ ਅੰਦਰ ਕਰ ਦਿਤਾ ਗਿਆ ਹੈ। (ਘੰਟੀ) ਅੰਤ ਵਿਚ ਮੈਂ ਇਹ ਕਹਾਂਗਾ ਕਿ ਮੈਂ ਇਸ ਬਿਲ ਦੀ ਹਿਮਾਇਤ ਕਰਦਾ ਹਾਂ ਅਤੇ ਪੰਜਾਬ ਸਰਕਾਰ ਨੂੰ ਸਲਾਹ ਦਿਆਂਗਾ ਕਿ ਉਹ ਉਨ੍ਹਾਂ ਬੁਨਿਆਦੀ ਗਲਾਂ ਵਲ ਧਿਆਨ ਦੇਵੇ ਜਿਨ੍ਹਾਂ ਕਰਕੇ ਇਨ੍ਹਾਂ ਲੋਕਾਂ ਦਾ ਪਿਛੜਾਪਨ ਕਾਇਮ ਹੈ। ਇਸ ਤੋਂ ਬਿਨਾ ਰਿਜ਼ਰਵੇਸ਼ਨ ਦਾ ਕੋਈ ਫਾਇਦਾ ਨਹੀਂ ਹੋਵੇਗਾ।

**ਭਗਤ ਗੁਰਾਂਦਾਸ ਹੰਸ** (ਸ਼ਾਮਚੌਰਾਸੀ, ਐਸ. ਸੀ.) : ਸਪੀਕਰ ਸਾਹਬ, ਚੀਫ ਮਨਿਸਟਰ ਸਾਹਿਬ ਇਹ ਜੋ ਹਰੀਜਨਾਂ ਦੀ ਬਿਹਤਰੀ ਲਈ ਬਿਲ ਲਿਆਏ ਹਨ, ਇਹ ਸਰਹਾਨਾ ਯੋਗ ਕਦਮ ਹੈ। ਗਲ ਇਹ ਹੈ ਕਿ ਅਗਰ 6 ਸੂਬੇ ਇਸ ਤਰ੍ਹਾਂ ਦਾ ਮਤਾ ਨਾ ਲਿਆਉਣ ਤਾਂ ਪਾਰਲੀਮੈਂਟ ਵਿਚ ਇਸ ਨਾਲ ਦਾ ਕਾਨੂੰਨ ਨਹੀਂ ਬਣ ਸਕਦਾ। ਸੋ ਅਸੀਂ ਇਨ੍ਹਾਂ ਦਾ ਧੰਨਵਾਦ ਕਰਦੇ ਹਾਂ। ਪਰ ਸੋਚਣ ਵਾਲੀ ਗਲ ਹੈ ਕਿ ਇਸ ਤਰ੍ਹਾਂ ਦਸ ਦਸ ਸਾਲਾਂ ਲਈ ਇਸ ਰਿਆਇਤ ਨੂੰ ਵਧਾਉਣ ਦੀ ਲੋੜ ਕਿਉਂ ਪੈਂਦੀ ਹੈ। ਦੇਸ਼ ਦੀ ਆਜ਼ਾਦੀ ਵਿਚ ਜਿਸ ਜਿਸ ਪਾਰਟੀ ਨੇ ਹਿੱਸਾ ਲਿਆ ਉਹ ਸਭ ਨੂੰ ਪਤਾ ਹੈ ਭਾਵੇਂ ਅਕਾਲੀ ਪਾਰਟੀ ਸੀ ਜਾਂ ਕਾਂਗਰਸ ਜੋ ਵੀ ਹੋਵੇ, ਅੰਗਰੇਜ਼ ਇਥੋਂ ਨਿਕਲ ਗਏ। ਦੇਸ਼ ਦੇ ਆਜ਼ਾਦ ਹੋਣ ਤੋਂ ਮਗਰੋਂ ਦੇਸ਼ ਦੇ ਨੇਤਾਵਾਂ ਨੇ ਮਹਿਸੂਸ ਕੀਤਾ ਕਿ ਇਸ ਪਿਛੜੇ ਹੋਏ ਅੰਗ ਦੀ ਉਨਤੀ ਬਹੁਤ ਜ਼ਰੂਰੀ ਹੈ। ਮੈਂ ਇਹ ਮੰਨਦਾ ਹਾਂ ਕਿ ਕਈ ਛੋਟੇ ਜ਼ਿਮੀਂਦਾਰਾਂ ਅਤੇ ਛੋਟੇ ਦੁਕਾਨਦਾਰਾਂ ਦੀ ਹਾਲਤ ਹਰੀਜਨਾਂ ਨਾਲੋਂ ਵੀ ਮਾੜੀ ਹੈ। ਇਥੇ ਇਨ੍ਹਾਂ ਲੋਗਾਂ ਦੇ ਹਕ ਵਿਚ ਬੜੀਆਂ ਜ਼ੋਰਦਾਰ ਤਕਰੀਰਾਂ ਹੋਈਆਂ, ਬੜੇ ਜੋਸ਼ ਨਾਲ ਹੋਈਆਂ। ਬਹੁਤ ਸਾਰੇ ਦੋਸਤਾਂ ਨੇ ਜ਼ਮੀਨ ਦੀ ਗਲ ਤੇ ਬੜਾ ਜ਼ੋਰ ਦਿਤਾ ਹੈ। ਕੀ ਹਰੀਜਨਾਂ ਦਾ ਕਲਿਆਣ ਸਿਰਫ ਜ਼ਮੀਨ ਦੇਣ ਨਾਲ ਹੀ ਹੋ ਸਕਦਾ ਹੈ, ਹੋਰ ਕੋਈ ਤਰੀਕਾ ਨਹੀਂ। ਮੈਂ ਟੰਡਨ ਸਾਹਬ ਨੂੰ ਕਹਾਂਗਾ ਕਿ ਗਰੀਬੀ ਦਾ ਨਾਮ ਹਰੀਜਨ ਹੈ। ਜਿਸ ਦੀ ਗਰੀਬੀ ਦੂਰ ਹੋ ਜਾਂਦੀ ਹੈ ਉਸ ਨੂੰ ਕੋਈ ਹਰੀਜਨ ਨਹੀਂ ਕਹਿਣਾ ਜਿਸ ਦੇ ਕੋਲ ਪੈਸਾ ਹੈ ਜਾਂ ਜਿਸ ਦੇ ਬਾਜ਼ੂ ਵਿਚ ਤਾਕਤ ਹੈ ਉਸ ਨੂੰ ਕੋਈ ਨਹੀਂ ਪੁਛਦਾ। ਮੈਂ ਸਮਝਦਾ ਹਾਂ ਜ਼ਮੀਨ ਦੀ ਗਲ ਸਿਰਫ ਜਟਾਂ ਨਾਲ ਝਗੜੇ ਵਧਾਉਣ ਵਾਲੀ ਗਲ ਹੈ। ਮੈਂ ਇਹ ਨਹੀਂ ਕਹਿੰਦਾ ਕਿ ਜ਼ਮੀਨ ਦਾ ਮਸਲਾ ਹਲ ਨਾ ਕਰੋ ਪਰ ਨਾਲ ਹੀ ਇਨ੍ਹਾਂ ਲੋਕਾਂ ਨੂੰ ਇੰਡਸਟਰੀ ਵਲ ਵੀ ਲਿਆਉ। ਮੈਂ ਇੰਡਸਟਰੀ ਮਿਨਿਸਟਰ ਸਾਹਬ ਨੂੰ ਕਹਾਂਗਾ ਕਿ ਸ਼ਹਿਰਾਂ ਵਿਚ ਵੀ ਹਰੀਜਨ ਰਹਿੰਦੇ ਹਨ। ਇਨ੍ਹਾਂ ਲੋਕਾਂ ਨੂੰ ਇੰਡਸਟਰੀ ਵਿਚ ਲਗਾਇਆ ਜਾਵੇ। ਅਗਰ ਇਨ੍ਹਾਂ ਦੀ ਕੋਅਪਰੇਟਿਵ ਸੋਸਾਇਟੀ ਬਣਦੀ ਹੈ ਤਾਂ ਉਹ ਫੇਲ ਹੋ ਜਾਂਦੀ ਹੈ। ਕਾਫੀ ਪੈਸਾ ਲਾਕੇ ਹਰੀਜਨਾਂ ਨੇ ਸੋਸਾਇਟੀਆਂ ਬਣਾਈਆਂ ਮਗਰ ਉਹ ਕਾਮਯਾਬ ਨਹੀਂ ਹੋ ਸਕੀਆਂ। ਇਸ ਪਾਸੇ ਵੀ ਸਰਕਾਰ ਧਿਆਨ ਦੇਵੇ। ਮੈਂ ਪਹਿਲਾਂ ਵੀ ਕਿਹਾ ਸੀ ਕਿ ਜਿਸ ਹਰੀਜਨ ਦੀ ਆਮਦਨ 300 ਰੁ0 ਮਹੀਨਾ ਹੋ ਜਾਵੇ ਉਸ ਨੂੰ ਹਰੀਜਨਾਂ ਦੀ ਲਿਸਟ ਵਿਚੋਂ ਕਢ ਦੇਣਾ ਚਾਹੀਦਾ ਹੈ। ਅਤੇ ਜੋ ਪਿਛੇ ਪਏ ਹੋਏ ਹਨ ਉਨ੍ਹਾਂ ਨੂੰ ਅਗੇ ਲਿਆਉਣਾ ਚਾਹੀਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਅਤੇ ਹਿੰਦੁਸਤਾਨ ਵਿਚ ਇਕ ਅਜਿਹਾ ਫਿਰਦਾ ਵਸਦਾ ਹੈ ਜੋ ਸਭ ਦੀ ਸੇਵਾ ਕਰਦਾ ਹੈ। ਗੁਰੂ ਨਾਨਕ ਸਾਹਬ ਨੇ ਸੇਵਾ ਨੂੰ ਬੜਾ ਉਚਾ ਦਸਿਆ ਹੈ। ਇਹ ਤਬਕਾ ਸਵੇਰੇ ਸਾਰ ਉਠ ਕੇ ਵਾਹਿਗੁਰੂ ਦਾ ਨਾਮ

ਭਾਵੇਂ ਨਾ ਲਵੇ ਪਰ ਕੁਲ ਵਸੋਂ ਦੀਆਂ ਟਟੀਆਂ ਸਾਫ ਕਰਦਾ ਫਿਰਦਾ ਹੈ। ਜੋ ਸਫਾਈ ਕਰਦਾ ਹੈ ਅਤੇ ਸੇਵਾ ਕਰਦਾ ਹੈ ਉਸ ਨਾਲ ਨਫਰਤ ਕੀਤੀ ਜਾਂਦੀ ਹੈ ਪਰ ਜੋ ਗੰਦ ਪਾਉਂਦਾ ਹੈ ਉਸ ਨੂੰ ਕੋਈ ਕੁਝ ਨਹੀਂ ਕਹਿੰਦਾ। ਪਿਛਲੇ 20 ਸਾਲਾਂ ਵਿਚ ਇਨ੍ਹਾਂ ਲੋਕਾਂ ਲਈ ਬਸ ਇਹੀ ਕੁਝ ਕੀਤਾ ਗਿਆ ਹੈ ਕਿ ਇਨ੍ਹਾਂ ਦੇ ਝਾੜੂਆਂ ਦੀ ਕੀਲੀ ਵਡੀ ਕਰ ਦਿਤੀ ਹੈ ਹੋਰ ਕੁਝ ਨਹੀਂ। ਇਨ੍ਹਾਂ ਦੇ ਬਚਿਆਂ ਲਈ ਕੋਈ ਕੁਝ ਨਹੀਂ ਕਰਦਾ। ਮੈਂ ਮੁਖ ਮੰਤਰੀ ਜੀ ਨੂੰ ਕਹਾਂਗਾ ਕਿ ਜੋ ਆਦਮੀ ਸਵੀਪਰ ਦਾ ਕੰਮ ਕਰਦਾ ਹੈ ਉਸ ਤੇ ਪਾਬੰਦੀ ਲਾ ਦਿਉ ਕਿ ਜਦ ਤਕ ਤੇਰੇ ਬਚੇ 15 ਸਾਲ ਦੇ ਨਹੀਂ ਹੋ ਜਾਂਦੇ ਅਗਰ ਉਨ੍ਹਾਂ ਤੋਂ ਸਵੀਪਰ ਦਾ ਕੰਮ ਲਿਆ ਗਿਆ ਤਾਂ ਤੈਨੂੰ ਜੇਲ ਦੀ ਸਜ਼ਾ ਦਿਤੀ ਜਾਵੇਗੀ। ਉਸ ਦੇ ਬਚਿਆਂ ਨੂੰ ਕਿਤਾਬਾਂ ਮੁਫਤ ਦਿਉ, ਫੀਸ ਮਾਫ ਕਰੋ ਹੋਰ ਵੀ ਰਿਆਇਅਤਾਂ ਦਿਉ ਤਾਕਿ ਉਹ ਦਸਵੀਂ ਪਾਸ ਤਾਂ ਹੋ ਜਾਵੇ। ਸਰਕਾਰ ਨੇ ਇਸ ਪਾਸੇ ਖਿਆਲ ਨਹੀਂ ਕੀਤਾ। ਮੈਂ ਅਰਜ਼ ਕੀਤੀ ਹੈ ਕਿ ਜਿਸ ਦੀ ਆਮਦਨ 300 ਰੁ. ਮਹਾਵਾਰ ਹੋ ਜਾਵੇ ਉਸ ਨੂੰ ਹਰੀਜਨ ਨਾ ਸਮਝਿਆ ਜਾਵੇ। ਦੂਜੇ ਗਰੀਬਾਂ ਨੂੰ ਅਗੇ ਲਿਆਂਦਾ ਜਾਵੇ।

ਛੂਆ ਛਾਤ ਗ਼ਰੀਬੀ ਦਾ ਨਾਂ ਹੈ। ਇਹ ਗ਼ਰੀਬੀ ਤਾਂ ਦੂਰ ਹੋ ਸਕਦੀ ਹੈ ਜੇਕਰ ਹਰੀਜਨ ਤਬਕੇ ਨੂੰ ਇੰਡਸਟਰੀ ਵਿਚ ਸ਼ਾਮਿਲ ਕੀਤਾ ਜਾਵੇ। ਹਰੀਜਨਾਂ ਲਈ ਇੰਡਸਟਰੀ ਕਾਇਮ ਕਰਨ ਲਈ ਇਕ ਖਾਸ ਵਿੰਗ ਕਾਇਮ ਕਰ ਦੇਣਾ ਚਾਹੀਦਾ ਹੈ ਅਤੇ ਇਸ ਲਈ ਸਵਰਨ ਜ਼ਾਤੀਆਂ ਨੂੰ ਦਲੇਰੀ ਕਰਨ ਦੀ ਲੋੜ ਹੈ। ਤੁਸੀਂ ਅਜ ਜਿਨ੍ਹਾਂ ਨੂੰ ਆਪਣੇ ਘਰ ਵਿਚ ਸਫਾਈ ਕਰਦੇ ਦੇਖਦੇ ਹੋ ਇਨ੍ਹਾਂ ਨੂੰ ਉਤਾਂਹ ਉਠਣ ਵਿਚ ਮਦਦ ਕਰਨੀ ਚਾਹੀਦੀ ਹੈ। ਇਹ ਕਿਹਾ ਜਾਂਦਾ ਹੈ ਕਿ ਇਨਾਂ ਲਈ ਇੰਡਸਟਰੀ ਤਾਂ ਕਾਇਮ ਕੀਤੀ ਜਾ ਸਕਦੀ ਹੈ ਪਰ ਇਨ੍ਹਾਂ ਵਿਚ ਆਪਣਾ ਉਦਮ ਅਤੇ ਉਤਸ਼ਾਹ ਨਹੀਂ। ਇਸ ਲਈ ਤੁਸੀਂ ਜਿਸ ਤਰ੍ਹਾਂ ਆਪਣੇ ਘਰਾਂ ਤੋਂ ਰੋਟੀ ਆਪਣੇ ਪੁਤਰ ਹਥ ਜਾਂ ਨੌਕਰ ਹਥ ਮੰਗਵਾਂਦੇ ਹੋ ਕਿਉਂ ਨਾ ਇਕ ਇਕ ਹਰੀਜਨ ਨੂੰ ਹਰ ਵਡੀ ਦੁਕਾਨ ਤੇ ਅਤੇ ਇੰਡਸਟਰੀ ਵਿਚ ਲਗਾ ਦਿਤਾ ਜਾਵੇ ਅਤੇ ਉਸ ਨੂੰ ਕਿਹਾ ਜਾਵੇ ਕਿ ਘਰ ਤੋਂ ਜਾਕੇ ਰੋਟੀ ਲੈ ਆ ਅਤੇ ਉਹ ਜਦ ਘਰੋਂ ਰੋਟੀ ਲਿਆਵੇ ਅਤੇ ਤੁਹਾਨੂੰ ਖਵਾਏ ਤਾਂ ਉਸ ਦੇ ਦਿਲਾਂ ਵਿਚ ਉਤਸ਼ਾਹ ਅਤੇ ਉਤੇਜਨਾਂ ਪੈਦਾ ਹੋ ਸਕਦੀ ਹੈ। ਅਤੇ ਇਸ ਤਰ੍ਹਾਂ ਦੇਖਾ ਦੇਖੀ ਉਸ ਦੇ ਜੀ ਵਿਚ ਚੰਗਾ ਖਿਆਲ ਅਤੇ ਚੰਗੀ ਭਾਵਨਾ ਕੰਮ ਕਰਨ ਵਾਲੀ ਪੈਦਾ ਹੋਵੇਗੀ। ਇਸੇ ਤਰਾਂ ਕਈ ਹੋਰ ਕੰਮ ਹਨ ਜਿਨਾਂ ਵਿਚ ਇਨ੍ਹਾਂ ਹਰੀਜਨਾਂ ਨੂੰ ਲਗਾਇਆ ਜਾ ਸਕਦਾ ਹੈ। ਜਿਵੇਂ ਕਿ ਭਠੇ ਹਨ ਟ੍ਰਾਂਸਪੋਰਟ ਵਿਚ ਹਿਸਾ ਹੈ ਅਤੇ ਹੋਰ ਕਈ ਤਰ੍ਹਾਂ ਦੀਆਂ ਇੰਡਸਟਰੀਆਂ ਹਨ। ਜਿਹੜੇ ਅਮੀਰ ਅਤੇ ਧਨੀ ਸਜਨ ਹਨ ਉਨ੍ਹਾਂ ਨੂੰ ਕਿਹਾ ਜਾ ਸਕਦਾ ਹੈ ਕਿ ਉਹ ਆਪਣੇ ਪਲਿਉ ਰੁਪੈ ਦੇ ਕੇ ਹਰੀਜਨਾਂ ਨੂੰ ਇੰਡਸਟਰੀ ਲਗਾ ਦੇਣ ਪਰ ਇਸ ਤਰ੍ਹਾਂ ਦਾ ਉਤਸ਼ਾਹ ਜਿਸ ਨੂੰ ਅਮਲੀ ਰੂਪ ਵਿਚ ਉਤਸ਼ਾਹ ਕਿਹਾ ਜਾ ਸਕਦਾ ਹੈ ਨਹੀਂ ਦਿਤਾ ਜਾਂਦਾ। ਪਰ ਜੇਕਰ ਬਹੁਤ ਕਰੇਗਾ ਤਾਂ ਇਹ ਕਰੇਗਾ ਕਿ ਜਾ ਇਕ ਗਲਾਸ ਪਾਣੀ ਦਾ ਲੈ ਆ। ਇਸ ਤਰਾਂ ਦੀ ਤੰਗ ਦਿਲੀ ਨਾਲ ਇਹ ਮਸਲਾ ਹਲ ਨਹੀਂ ਹੋ ਸਕਦਾ। ਇਸ ਲਈ ਸਪੀਕਰ ਸਾਹਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਕਹਿੰਦੇ ਕੁਝ ਹਨ ਅਤੇ ਕਰਦੇ ਕੁਝ। ਜੇਕਰ ਸ਼ੰਕਰ ਚਾਰੀਆ ਛੂਆ ਛਾਤ ਨੂੰ ਮੰਨਦਾ ਹੈ ਤਾਂ ਇਹ ਉਸ ਦਾ ਸਤਿਕਾਰ ਕਰਦੇ ਹਨ ਅਤੇ ਅਸਾਨੂੰ ਡਡੇ ਪੈਂਦੇ ਹਨ। ਭਗਵਾਨ ਰਾਮ, ਸ੍ਰੀ ਕ੍ਰਿਸ਼ਨ ਜੀ, ਗੁਰੂ ਨਾਨਕ ਅਤੇ ਸਿਰੀ ਗੁਰੂ ਗੋਬਿੰਦ ਸਿੰਘ ਨੇ ਤਾਂ ਛੂਆ ਛਾਤ ਨੂੰ ਨਹੀਂ ਮੰਨਿਆ ਪਰ ਸ਼ੰਕਰ ਚਾਰੀਆ ਨੇ ਮੰਨਿਆ ਅਤੇ ਇਹ ਉਨ੍ਹਾਂ ਦਾ ਸਵਾਗਤ

[ਭਗਤ ਗੁਰਾਂਦਾਸ ਹੰਸ]

ਕਰਦੇ ਹਨ । ਅੰਮ੍ਰਿਤਸਰ ਵਿਚ 25...30 ਹਜ਼ਾਰ ਦੀ ਹਾਜ਼ਰੀ ਵਿਚ ਉਨ੍ਹਾਂ ਦਾ ਭਾਸ਼ਨ ਕਰਵਾਇਆ ਗਿਆ । ਪਰ ਜੇਕਰ ਹਰੀਜਨ ਜਾਣ ਤਾਂ ਉਨ੍ਹਾਂ ਨੂੰ ਨਫਰਤ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਡੰਡੇ ਮਾਰੇ ਜਾਂਦੇ ਹਨ । ਹਰੀਜਨਾਂ ਦੀ ਗਰੀਬੀ ਰੁਪਏ ਦੇਕੇ ਦੂਰ ਨਹੀਂ ਕੀਤੀ ਜਾ ਸਕਦੀ। ਇਸ ਲਈ ਤਾਂ ਭਾਵਨਾ ਨੂੰ ਬਦਲਣ ਦੀ ਲੋੜ ਹੈ । ਤਾਂ ਹੀ ਛੂਆ ਛਾਤ ਦੂਰ ਕੀਤੀ ਜਾ ਸਕਦੀ ਹੈ । (ਘੰਟੀ) ਮੈਂ ਇਕ ਦੋ ਮਿੰਟ ਵਿਚ ਹੀ ਖਤਮ ਕਰ ਰਿਹਾ ਹਾਂ ।

ਇਥੇ ਸਪੀਕਰ ਸਾਹਿਬ, ਹਰੀਜਨਾਂ ਨੂੰ ਜ਼ਮੀਨ ਦੇਣ ਦਾ ਮਸਲਾ ਆਇਆ ਤਾਂ ਇਨ੍ਹਾਂ ਦੋਸਤਾਂ ਨੂੰ ਪਤਾ ਨਹੀਂ ਕੀ ਹੋ ਗਿਆ ।

ਕਾਂਟਾ ਚੁਭੇ ਕਿਸੀ ਕੇ ਤੜਪਤੇ ਹੈਂ ਹਮ ਅਮੀਰ
ਸਾਰੇ ਜਹਾਂ ਕਾ ਦਰਦ ਹਮਾਰੇ ਜਿਗਰ ਮੇਂ ਹੈ ।

ਇਸ ਮਸਲੇ ਨੂੰ ਹਲ ਨਹੀਂ ਕੀਤਾ ਜਾ ਰਿਹਾ । ਜੇਕਰ ਤੁਸੀਂ ਸਚੇ ਦਿਲੋਂ ਹਰੀਜਨਾਂ ਅਤੇ ਗਰੀਬ ਤਬਕੇ ਦੀ ਤਰਕੀ ਚਾਹੁੰਦੇ ਹੋ ਤਾਂ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਦੀ ਵੀ ਸੁਣੋ ਅਤੇ ਸਰਪਲਸ ਜ਼ਮੀਨ ਇਨ੍ਹਾਂ ਵਿਚ ਵੰਡ ਦਿਓ ।

ਕਸ਼ਤੀਆਂ ਤੋਂ ਸਭ ਕੀ ਕਿਨਾਰੇ ਲਗ ਹੀ ਜਾਤੀ ਹੈਂ
ਨਾਖੁਦਾ ਜਿਸ ਕਾ ਨਾ ਹੋ ਖ਼ੁਦਾ ਉਸ ਕਾ ਹੋਤਾ ਹੈ ।

ਇਥੇ ਹੀ ਵੇਖ ਲਉ ਕਿ ਇਕ ਪਾਸੇ ਸਰਦਾਰ ਗੁਰਨਾਮ ਸਿੰਘ ਲੀਡਰ ਹਨ ਸਰਕਾਰ ਦੇ ਅਤੇ ਦੂਜੇ ਪਾਸੇ ਕੈਪਟਨ ਰਤਨ ਸਿੰਘ ਜੀ ਹਨ । ਕਿਸੇ ਹਰੀਜਨ ਦੇ ਨਾਮ ਤੇ ਵੀ ਕੋਈ ਲੀਡਰ ਬਣਾਇਆ ਗਿਆ ਹੈ, ਕਦੇ ਨਹੀਂ; ਅਤੇ ਕਦੇ ਇਸ ਪਾਸੇ ਨਹੀਂ ਸੋਚਿਆ ਜਾਂਦਾ । ਸਰਦਾਰ ਰਾਜਾ ਸਿੰਘ ਹੋਰੀਂ ਜ਼ਰਾ ਜੋਸ਼ ਵਿਚ ਆ ਕੇ ਕਹਿ ਗਏ ਹਨ ਕਿ ਹਰੀਜਨਾਂ ਦੀ ਪੰਜਾਬ ਵਿਚ ਕੋਈ ਸਮਸਿਆ ਨਹੀਂ ਅਤੇ ਫਿਰ ਉਨ੍ਹਾਂ ਨੇ ਗਿਲਾ ਕੀਤਾ ਹੈ ਕਿ ਕਾਂਗਰਸ ਦੇ 20 ਸਾਲ ਦੇ ਰਾਜ ਵਿਚ ਅਸਾਂ ਕੁਝ ਨਹੀਂ ਕੀਤਾ । ਜੇਕਰ ਅਸੀਂ ਕੁਝ ਨਹੀਂ ਕੀਤਾ ਤਾਂ ਤੁਸੀਂ ਹੁਣ ਸਰਕਾਰ ਵਿਚ ਹੋ ਤੁਸੀਂ ਕਰ ਕੇ ਵਿਖਾਉ । ਤੁਸੀਂ ਤਾਂ ਸਰਪਲਸ ਜ਼ਮੀਨ ਕੀ ਕਢਣੀ ਸੀ ਅਗਲੀਆਂ ਵੀ ਖੋਹੀ ਜਾ ਰਹੇ ਹੋ । ਸਰਦਾਰ ਪਰਤਾਪ ਸਿੰਘ ਜਦ ਚੀਫ ਮਨਿਸਟਰ ਬਣਿਆ ਤਾਂ ਹਰੀਜਨਾਂ ਦੇ ਚਾਰ ਵਜ਼ੀਰ ਉਸ ਨੇ ਲੈ ਲਏ ਸਨ ਪਰ ਅਜ ਕੀ ਹਾਲਤ ਹੈ ਇਕ ਕੇਵਲ ਵਜ਼ੀਰ ਲਿਆ ਗਿਆ ਹੈ । ਹੋਰ ਵੀ ਹਰੀਜਨਾਂ ਨੂੰ ਕੇਬੀਨਿਟ ਵਿਚ ਲੈਣਾ ਚਾਹੀਦਾ ਹੈ ।

ਇਹ ਕਿਹਾ ਜਾਂਦਾ ਹੈ ਕਿ ਕਾਂਗਰਸ ਰਾਜ ਨੇ ਕੁਝ ਨਾ ਕੀਤਾ ਪਰ ਇਹ ਗਲ ਮੰਨਣੀ ਪਏਗੀ ਕਿ ਜਿਹੜਾ ਇਨਸਾਨ ਪਹਿਲਾਂ ਇਨਸਾਨ ਨਾਲ ਨਫਰਤ ਕਰਦਾ ਸੀ ਅਜ ਉਹ ਰੂਪ ਵਟਾ ਕੇ ਅਮੀਰ ਅਤੇ ਗਰੀਬ ਤਬਕੇ ਵਿਚ ਬਦਲ ਗਿਆ ਹੈ । ਇਹ ਜਿਹੜੀ 10 ਸਾਲ ਦੀ ਹੋਰ ਮਿਆਦ ਵਧਾਈ ਜਾ ਰਹੀ ਹੈ ਇਸ ਨਾਲ ਮੈਂ ਸਮਝਦਾ ਹਾਂ ਕਿ ਅਮੀਰ ਅਤੇ ਗਰੀਬ ਦੇ ਭੇਦ ਨੂੰ ਦੂਰ ਨਹੀਂ ਕੀਤਾ ਜਾ ਸਕਦਾ । ਇਸ ਤਰ੍ਹਾਂ ਤਾਂ ਸਾਰਾ ਜੀਵਨ ਵੀ ਇਹ ਕੰਮ ਨਹੀਂ ਹੋ ਸਕਦਾ ਭਾਵੇਂ ਇਸ ਦੀ ਮਿਆਦ 100 ਸਾਲ ਤਕ ਵਧਾ ਦਿਤੀ ਜਾਵੇ । ਇਹ ਵੀ ਤਾਂ ਮਿਆਦ ਵਧਾਈ ਜਾ ਰਹੀ ਹੈ ਕਿਉਂ

ਕਿ ਸ਼ੰਕਰਾਚਾਰੀਆ ਛੂਆ ਛੂਤ ਨੂੰ ਮੰਨਦੇ ਹਨ । ਇਸੇ ਲਈ ਅਜ ਇਸ ਤਰਮੀਮ ਨੂੰ ਸਪੋਰਟ ਮਿਲ ਰਹੀ ਹੈ । ਹਾਲਤ ਤਾਂ ਇਹ ਹੋ ਗਈ ਹੈ ਕਿ ਇਨ੍ਹਾਂ ਦੀਆਂ ਭਾਵਨਾਵਾਂ ਅਜੇ ਵੀ ਉਸ ਤਰ੍ਹਾਂ ਹੀ ਚਲ ਰਹੀਆਂ ਹਨ ਅਤੇ ਗਰੀਬ ਤੋਂ ਨਫਰਤ ਕੀਤੀ ਜਾਂਦੀ ਹੈ । ਇਸ ਗਰੀਬ ਦੀ ਹਾਲਤ ਆਪਣੇ ਆਪ ਸੁਧਰ ਨਹੀਂ ਸਕਦੀ, ਇਹ ਤਾਂ ਅਸੀਂ ਲੜ ਕੇ ਲਵਾਂਗੇ ।

ਜਿਨੇ ਵੀ ਵਡੇ ਸੀਡ ਫਾਰਮ ਹਨ ਸਰਕਾਰ ਉਸ ਨੂੰ ਨੀਲਾਮ ਕਰਨਾ ਚਾਹੁੰਦੀ ਹੈ ਪਰ ਮੈਂ ਕਹਾਂਗਾ ਚੀਫ ਮਨਿਸਟਰ ਸਾਹਿਬ ਨੂੰ ਕਿ ਹਰੀਜਨ ਤਾਂ ਨੀਲਾਮੀ ਵਿਚ ਇਸ ਨੂੰ ਲੈ ਨਹੀਂ ਸਕਦੇ ਇਸ ਨੂੰ ਜੇਕਰ ਸਾਰੇ ਹਰੀਜਨਾਂ ਵਿਚ ਨਹੀਂ ਤਾਂ ਘਟੋ ਘਟ ਆਪਣੀ ਪਾਰਟੀ ਦੇ ਹਰੀਜਨਾਂ ਨੂੰ ਵੰਡ ਦੇਣ ਤਾਕਿ ਹਰੀਜਨ ਅਮੀਰ ਬਣ ਸਕੇ । ਇਸੇ ਤਰ੍ਹਾਂ ਮੇਰੇ ਜ਼ਿਲੇ ਹੁਸ਼ਿਆਰਪੁਰ ਦੇ ਕੰਡੀ ਦੇ ਇਲਾਕੇ ਵਿਚ ਸਰਕਾਰ ਵਲੋਂ ਟਿਊਬ ਵੈਲ ਲਗਾਏ ਜਾਣ ਅਤੇ ਇਹ ਜ਼ਮੀਨਾਂ ਹਰੀਜਨਾਂ ਨੂੰ ਦਿਤੀਆਂ ਜਾਣ ਤਾਂ ਕਿ ਇਨ੍ਹਾਂ ਦੀ ਗਰੀਬੀ ਦੂਰ ਹੋ ਸਕੇ । ਅਤੇ ਇਨ੍ਹਾਂ ਦਾ ਸਹੀ ਅਰਥਾਂ ਵਿਚ ਸੁਧਾਰ ਹੋ ਸਕੇ ।

ਮੈਂ ਇੰਨਾ ਕੁਝ ਕਹਿ ਕੇ ਇਸ ਤਰਮੀਮ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਸਰਦਾਰ ਕ੍ਰਿਪਾਲ ਸਿੰਘ** (ਅੰਮ੍ਰਿਤਸਰ, ਦਖਣ) : ਸਪੀਕਰ ਸਾਹਿਬ, ਇਹ ਜਿਹੜੀ ਬਹਿਸ ਹੋ ਰਹੀ ਹੈ ਇਹ ਸੰਵਿਧਾਨ ਦੀ 23ਵੀਂ ਅਮੈਂਡਮੈਂਟ ਦੇ ਬਾਰੇ ਵਿਚ ਹੈ ਜਿਸ ਨੂੰ ਭਾਰਤ ਦੀ ਪਾਰਲੀਮੈਂਟ ਦੇ ਦੋਹਾਂ ਹਾਊਸਾਂ ਨੇ ਪਾਸ ਕਰ ਲਿਆ ਹੈ ਅਤੇ ਸਟੇਟ ਅਸੈਂਬਲੀ ਪਾਸ ਇਸ ਨੂੰ ਪ੍ਰੋੜ੍ਹਤਾ ਲਈ ਭੇਜਿਆ ਗਿਆ ਹੈ ।

ਇਤਨੀ ਸੀ ਬਾਤ ਥੀ ਜਿਸੇ ਅਫਸਾਨਾ ਕਰ ਦੀਆ । ਇਸ ਵਿਚ ਕਸੂਰਵਾਰ ਵੀ ਦੋਵੇਂ ਹਨ ਅਤੇ ਬੇਕਸੂਰ ਵੀ ਦੋਵੇਂ ਹਨ । ਸਮਾਜ ਵਿਚ ਇਕ ਵਰਗ ਉਚਾ ਸੀ ਅਤੇ ਦੂਜਾ ਨੀਵਾਂ । ਨੀਵੇ ਵਰਗ ਨੂੰ ਉਚੇ ਵਰਗ ਵਾਲੇ ਨੇ ਉਠਣ ਨਹੀਂ ਦਿਤਾ । ਇਹ ਪੁਰਾਣੀ ਸੰਸਕ੍ਰਿਤੀ ਅਨੁਸਾਰ ਇਕ ਵਰਗ ਵੰਡ ਬਣਾਈ ਗਈ ਸੀ ਅਤੇ ਇਕ ਵਰਗ ਦੇ ਜ਼ਿੰਮੇ ਸੇਵਾ ਕਰਨ ਦਾ ਕੰਮ ਲਗਾਇਆ ਗਿਆ ਸੀ ਅਤੇ ਇਸ ਸੇਵਾ ਤੋਂ ਉਸ ਵਰਗ ਨੂੰ ਹਟਣ ਨਹੀਂ ਦਿਤਾ ਗਿਆ । ਸ਼ੰਕਰਚਾਰੀਆਂ ਉਸੇ ਹੀ ਵਰਗ ਵੰਡ ਦੇ ਕਾਇਲ ਹਨ ਅਤੇ ਛੂਆ ਛੂਤ ਨੂੰ ਮੰਨਦੇ ਹਨ ਅਤੇ ਇਹ ਜਿਹੜੇ ਸਾਡੇ ਸਾਹਮਣੇ ਜਨ ਸੰਘ ਦੇ ਨੁਮਾਇੰਦੇ ਬਣ ਕੇ ਬੈਠੇ ਹਨ ਅਤੇ ਜਿਹੜੇ ਭਾਰਤ ਦੀ ਪੁਰਾਣੀ ਕਲਚਰ ਅਤੇ ਸੰਸਕ੍ਰਿਤੀ ਦੀ ਆਪਣੇ ਆਪ ਨੂੰ ਨੁਮਾਇੰਦਗੀ ਕਰਦੇ ਦਸਦੇ ਹਨ ਸ਼ੰਕਰਾਚਾਰੀਆ ਦੇ ਅਸੂਲਾਂ ਦੇ ਕਾਇਲ ਹਨ ਅਤੇ ਇਹ ਵੀ ਇਸ ਛੂਆ ਛੂਤ ਨੂੰ ਮੰਨਦੇ ਹਨ ।

ਬੜੇ ਖਲੂਸ ਸੇ ਦੁਨੀਆ ਫਰੇਬ ਦੇਤੀ ਹੈ ।

ਅਤੇ ਜਿਹੜੇ ਇਸ ਪਾਸੇ ਵਿਰੋਧੀ ਪਖ ਵਿਚ ਬੈਠੇ ਹਨ ਇਹ ਵੀ ਅਜ ਤੋਂ 20 ਸਾਲ ਪਹਿਲਾਂ ਤੋਂ ਲਗਾਤਾਰ ਹਰੀਜਨਾਂ ਦੀ ਉਸਾਰੀ ਦੀ ਗਲ ਕਰਦੇ ਆ ਰਹੇ ਸਨ ਪਰ ਹਰੀਜਨ ਅਗੇ ਨਹੀਂ ਵਧ ਸਕੇ । ਭਗਤ ਜੀ ਨੇ ਆਪਣੀ ਤਕਰੀਰ ਵਿਚ ਇਕ ਆਮਰਕੇ ਦੀ ਗਲ ਕਹੀ ਹੈ ਕਿ ਹਰੀਜਨਾਂ ਵਿਚ ਵੀ ਇਕ ਤਬਕਾ ਪੈਦਾ ਹੋ ਗਿਆ ਹੈ ਜੋ ਜਿੰਨੀਆਂ ਵੀ ਰਿਆਇਤਾਂ ਮਿਲਦੀਆਂ ਹਨ ਆਪ ਲੈ ਜਾਂਦਾ ਹੈ ਅਤੇ ਇਹ ਲੋਕ ਕਾਨੂੰਨ ਦੀ ਜਦ ਵਿਚ ਨਹੀਂ ਆਂਦੇ ਅਤੇ ਲੁਟ ਮਾਰ ਕਰਕੇ ਅਗੇ ਲੰਘ ਗਏ ਹਨ । ਉਨ੍ਹਾਂ ਨੂੰ ਵੀ ਆਪਣੇ ਸਮਾਜ ਦਾ ਧਿਆਨ ਨਹੀਂ ਆਇਆ ਅਤੇ ਇਹ ਗਲ ਮੰਨੀ ਹੋਈ ਹੈ ਕਿ ਇਨਸਾਨ

[ਸਰਦਾਰ ਕਿਰਪਾਲ ਸਿੰਘ]

ਇਕ ਇਨਡੀਵਿਜੂਲਿਸਟ ਹੈ ਅਤੇ ਆਪਣੇ ਤੋਂ ਸਿਵਾਇ ਦੂਜੇ ਨੂੰ ਵੇਖਦਾ ਘਟ ਹੈ। ਉਸ ਨੂੰ ਆਪਣਾ ਫਿਕਰ ਜ਼ਿਆਦਾ ਰਹਿੰਦਾ ਹੈ ਤੇ ਸਮਾਜ ਦਾ ਘਟ ਅਤੇ ਜਿਹੜੀ ਹਰੀਜਨਾਂ ਦੀ ਐਕਸਪਲਾ-ਇਟੇਸ਼ਨ ਕੀਤੀ ਜਾਂਦੀ ਹੈ ਉਸ ਨੂੰ ਨਹੀਂ ਰੋਕਦਾ। ਇਸ ਪਾਸੇ ਉਸ ਹਰੀਜਨ ਵਰਗ ਨੇ ਵੀ ਧਿਆਨ ਨਹੀਂ ਦਿਤਾ।

ਇਥੇ ਜ਼ਮੀਨ ਦਾ ਜ਼ਿਕਰ ਕੀਤਾ ਗਿਆ ਹੈ। ਸਿਕਿਉਰੇਟੀ ਆਫ ਲੈਂਡ ਟੈਨਿਓਰ ਦਾ ਬਿਲ 1953 ਵਿਚ ਪਾਸ ਕੀਤਾ ਗਿਆ ਪਰ ਇਸ ਤੇ ਛੇਤੀ ਅਤੇ ਤਤਪਰ ਅਮਲ ਨਾ ਕੀਤਾ ਗਿਆ ਅਤੇ 1960—61 ਤਕ ਅਮਲ ਨਹੀਂ ਕੀਤਾ ਗਿਆ। ਇਨਾਂ ਚਿਰ ਕਿਉਂ ਲਗਾਇਆ ਗਿਆ। ਇਸ ਲਈ ਕਿ ਜ਼ਮੀਨ ਮਾਲਕ ਆਪਣੇ ਨਾਬਾਲਿਗ ਬਚਿਆਂ ਦੇ ਨਾਮ ਅਤੇ ਬੀਵੀਆਂ ਦੇ ਨਾਮ ਕਰ ਲੈਣ ਜਾਂ ਕਿਸੇ ਹੋਰ ਤਰ੍ਹਾਂ ਮੈਕਾਨਾਇਜ਼ਡ ਫਾਰਮ ਜਾਂ ਬਾਗ ਦੇ ਨਾਮ ਹੇਠ ਜ਼ਮੀਨ ਕਰ ਲੈਣ ਅਤੇ ਜਦ ਰਜਿਸਟਰੀਆ ਹੋ ਗਈਆਂ ਅਤੇ ਸਾਰੀ ਜ਼ਮੀਨ ਇਸ ਤਰ੍ਹਾਂ ਦੀ ਛਤਰੀ ਹੇਠ ਕਰ ਲਈ ਗਈ ਤਾਂ ਫਿਰ ਕਿਹਾ ਕਿ ਤਕਸੀਮ ਕਰ ਦਿਉ ਅਤੇ ਇਸ ਤਕਸੀਮ ਦਾ ਸਿਟਾ ਸਿਫਰ ਨਿਕਲਿਆ। ਇਸ ਲਈ ਮੈਂ ਕਹਾਂਗਾ ਕਿ ਸਰਪਲਸ ਜ਼ਮੀਨ ਹਰੀਜਨਾਂ ਨੂੰ ਵੰਡਿਆਂ ਇਹ ਸਮਸਿਆ ਹਲ ਨਹੀਂ ਹੋ ਸਕਦੀ। ਇਸ ਲਈ ਤਾਂ ਭਾਵਨਾ ਬਨਾਣ ਦੀ ਲੋੜ ਹੈ। ਵਡੀਆਂ ਵਡੀਆਂ ਜ਼ਮੀਨਾਂ ਅਤੇ ਬੀੜਾਂ ਅਜੇ ਵੀ ਰਾਜਿਆਂ ਪਾਸ ਹਨ। ਜੇਕਰ ਇਹ ਫੈਸਲਾ ਵੀ ਸਰਕਾਰ ਕਰ ਦੇਵੇ ਕਿ 30 ਸਟੈਂਡਰਡ ਏਕੜ ਦੀ ਹਦ ਨੂੰ ਜਿਨ੍ਹਾਂ ਨੇ 1958 ਤੋਂ ਬਾਦ ਕਿਸੇ ਵੀ ਸ਼ਕਲ ਵਿਚ ਤੋੜਿਆ ਹੈ ਜਾਂ ਕਿਸੇ ਕਿਸਮ ਦਾ ਤਬਾਦਲਾ ਕੀਤਾ ਹੈ ਉਸ ਦੀ ਜ਼ਮੀਨ ਵਾਪਿਸ ਲਈ ਜਾਵੇ ਤਾਂ ਇਹ ਕਾਫ਼ੀ ਜ਼ਮੀਨ ਹੋਵੇਗੀ ਜਿਹੜੀ ਕਿ ਹਰੀਜਨਾਂ ਵਿਚ ਅਤੇ ਬੇਜ਼ਮੀਨੇ ਲੋਕਾਂ ਵਿਚ ਵੰਡੀ ਜਾ ਸਕਦੀ ਹੈ। ਗਰੀਬ ਸਿਰਫ ਹਰੀਜਨ ਹੀ ਨਹੀਂ ਜਟ ਵੀ ਹੈ ਅਤੇ ਮੁਜ਼ਾਰਾ ਵੀ ਹੈ ਜਿਸ ਦਾ ਗੁਜ਼ਾਰਾ ਨਹੀਂ ਹੁੰਦਾ। ਇਸ ਲਈ ਜ਼ਮੀਨ ਹਲ ਵਾਹੁਣ ਵਾਲੇ ਨੂੰ ਮਿਲੇ ਭਾਵੇਂ ਉਹ ਹਰੀਜਨ ਹੋਵੇ ਜਾਂ ਗੈਰ ਹਰੀਜਨ ਅਤੇ ਇਸ ਲਈ ਸਰਕਾਰ ਨੂੰ ਦਲੇਰੀ ਦਿਖਾਣੀ ਚਾਹੀਦੀ ਹੈ ਕਿ ਉਹ ਇਸ ਤਰ੍ਹਾਂ ਕਰਵਾ ਸਕੇ। ਅਜ ਵੀ ਆਸ ਨਹੀਂ ਕਿ ਹਰੀਜਨਾਂ ਅਤੇ ਗਰੀਬਾਂ ਦੀ ਸਮਸਿਆ ਦਾ ਹਲ ਹੋ ਜਾਵੇਗਾ ਕਿਉਂ ਕਿ ਗਰੀਬ ਨੂੰ ਇਕਤਸਾਦੀ ਤੌਰ ਤੇ ਉਚਾ ਚੁਕਣ ਲਈ ਕੋਈ ਰੀਜ਼ਨੇਬਲ ਹਲ ਇਥੇ ਨਹੀਂ ਦਿਤਾ ਗਿਆ। ਇਸ ਤਰ੍ਹਾਂ ਦੇ ਫਾਰਮੂਲਿਆਂ ਤੇ ਸਖਤੀ ਨਾਲ ਵਕਤ ਦੀ ਸਰਕਾਰ ਅਮਲ ਕਰਾਏ ਤਾਂ ਹੀ ਕੁਝ ਹੋ ਸਕਦਾ ਹੈ।

ਜਿਥੇ ਤਕ ਹਰੀਜਨਾਂ ਦੀ ਸਰਵਿਸਾਂ ਵਿਚ ਨੁਮਾਇੰਦਗੀ ਹੈ, 21% ਰਖੀ ਹੋਈ ਹੈ ਪਰ ਇਹ ਵੀ ਪੂਰੀ ਨਹੀਂ ਤਾਂ ਪ੍ਰੋਮੋਸ਼ਨਾਂ ਵਿਚ ਕੀ ਹਾਲਤ ਹੋਵੇਗੀ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ। ਹਾਇਰ ਪੋਸਟਾਂ ਵਿਚ ਇਹ ਹਰੀਜਨਾਂ ਦੀ ਪਰਸੰਟੇਜ ਹੋਰ ਵੀ ਘਟ ਹੈ। ਜਿਤਨੇ ਵੀ ਜ਼ਰਾਏ ਜ਼ਿੰਦਗੀ ਹਨ ਬਿਜ਼ਨੈਸ ਹੈ ਜਾਂ ਇਨਡਸਟਰੀ ਹੈ ਉਨ੍ਹਾਂ ਸਭ ਵਿਚ ਇਨ੍ਹਾਂ ਗਰੀਬਾਂ ਨੂੰ ਅਗੇ ਲਿਆਣ ਦਾ ਯਤਨ ਕਰਨਾ ਚਾਹੀਦਾ ਹੈ ਅਤੇ ਭਾਵਨਾ ਬਦਲਣ ਨਾਲ ਅਸੀਂ ਚੰਗੇ ਨਿਸ਼ਾਨੇ ਅਚੀਵ ਕਰ ਸਕਦੇ ਹਾਂ, ਲੇਕਿਨ ਹਾਲਾਤ ਕੁਝ ਹੋਰ ਹੀ ਹਨ ਅਤੇ ਅਸੀਂ ਦਾਅਵੇ ਕੁਝ ਹੋਰ ਕਰਦੇ ਹਾਂ :

ਇਸ ਦੌਰ ਮੇਂ ਇਨਸਾਨ ਭੀ ਹਮ ਜ਼ਬਾਨ ਨਹੀਂ ਹੈਂ,
ਸਿਆਹੀ ਔਰ, ਕਲਮ ਔਰ, ਦਵਾਤ ਔਰ ।

ਮੇਰਾ ਮਤਲਬ ਹੈ ਕਿ ਹਰ ਪਾਸੇ ਪੁਲੀਟੀਕਲ ਐਕਸਪਲਾਇਟੇਸ਼ਨ ਹੈ । ਜੋ ਕਾਂਗਰਸ ਨੇ ਹਰੀਜਨਾਂ ਨਾਲ ਕੀਤੀਆਂ ਉਹ ਸਾਰਿਆਂ ਦੇ ਸਾਹਮਣੇ ਹਨ । ਇਹੀ ਲੋਕ ਅਜ ਹਰੀਜਨਾਂ ਦੀ ਹਮਾਇਤ ਦੇ ਦਾਵੇਦਾਰ ਬਣੇ ਹੋਏ ਹਨ । ਜਿਹੜੇ ਲੋਕ ਭਾਰਤ ਦੀ ਸਭਿਅਤਾ ਦੇ ਚਿਰਾਂ ਤੋਂ ਦਾਵਦਾਰ ਸੀ ਅਤੇ ਪੁਰਾਣੀ ਸੰਸਕ੍ਰਿਤੀ ਕਾਇਮ ਰੱਖਣ ਦੇ ਹਾਮੀ ਸੀ ਉਹ ਅਜ ਹਕੂਮਤ ਸੰਭਾਲਦਿਆਂ ਹੀ ਹਰੀਜਨਾਂ ਦੀ ਹਮਾਇਤ ਹਾਸਲ ਕਰਨ ਲਈ ਹੋਰ ਕਿਸੇ ਕੌਮ ਦੇ ਨਾਲੋਂ ਪਿਛੇ ਨਹੀਂ ਹਨ । ਇਹ ਵੀ ਹਰ ਕੰਮ ਕਰਨ ਵਿਚ ਐਸੇ ਮੌਕਿਆਂ ਤੇ ਇਕਠੇ ਹੋ ਜਾਂਦੇ ਹਨ । ਜਿਸ ਤਰ੍ਹਾਂ ਕਿਸੇ ਸ਼ਾਇਰ ਨੇ ਕਿਹਾ ਹੈ ਕਿ :-

ਯੂੰ ਤੋ ਕਹਿਨੇ ਕੋ ਚਾਰਾਗਰ ਹੈਂ ਬੇਸ਼ੁਮਾਰ,
ਵਹੀ ਚਾਰਾਗਰ ਹੈ ਜੋ ਮਿਜ਼ਾਜੇ ਗ਼ਮ ਸਮਝ ਸਕੇ ।

ਸਾਡੇ ਦੇਸ਼ ਦੇ ਸਾਰੇ ਹਿੱਸਿਆਂ ਦੇ ਵਿਚ ਫਿਰ ਫਿਰ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਤੇ ਸ੍ਰੀ ਗੋਬਿੰਦ ਸਿੰਘ ਜੀ ਨੇ ਹਰ ਧੜੇ ਅਤੇ ਹਰ ਧਰਮ ਦੇ ਲੋਕਾਂ ਨੂੰ ਇਕਠੇ ਕੀਤਾ ਛੋਟੀਆਂ ਛੋਟੀਆਂ ਜ਼ਾਤਾਂ ਦੇ ਬੰਦਿਆਂ ਨੂੰ ਅਗਲੀ ਸਫ਼ ਵਿਚ ਲਿਆ ਕੇ ਖੜਾ ਕੀਤਾ । ਉਨ੍ਹਾਂ ਹੀ ਗੱਲਾਂ ਦੀ ਚੰਗਿਆਈ ਅਸੀਂ ਵੇਖਦੇ ਹਾਂ ਅਤੇ ਉਹੀ ਪੁਰਾਣੀ ਸਭਿਅਤਾ ਅਤੇ ਪੁਰਾਣੀ ਸੰਸਕ੍ਰਿਤੀ ਦੇ ਹਾਮੀ ਇਕ ਪਾਸੇ ਉਸੇ ਠਾਠ ਤੇ ਬੈਠੇ ਗੁਰੂ ਨਾਨਕ ਸਾਹਿਬ ਅਤੇ ਸਾਹਿਬ ਗੁਰੂ ਗੋਬਿੰਦ ਸਿੰਘ ਦੇ ਆਸ਼ਿਆਂ ਦੀ ਨੁਮਾਇੰਦਗੀ ਕਰ ਰਹੇ ਹਨ, ਅਜ ਵੀ ਉਹੀ ਹਾਲਤ ਹੈ । ਕੋਈ ਆਦਮੀ ਇਨਸਾਫ਼ ਨਹੀਂ ਕਰ ਸਕਦਾ ਭਾਵੇਂ ਇਨ੍ਹਾਂ ਦੇ ਬਣਾਏ ਹੋਏ ਕਾਨੂੰਨ, ਤੇ ਇਹ ਸਖਤੀ ਨਾਲ ਪਾਬੰਦ ਰਹਿਣ ਕਿ 30 ਸਟੈਂਡਰਡ ਏਕੜ ਤੋਂ ਵਧ ਜ਼ਮੀਨ ਕਿਸੇ ਪਾਸ ਨਾ ਹੋਵੇ । ਪਰ ਫੇਰ ਵੀ ਲੋਕਾਂ ਨੇ ਮੁਖਤਲਿਫ਼ ਤਰੀਕਿਆਂ ਨਾਲ ਆਪੋ ਆਪਣੀ ਜ਼ਮੀਨ ਛੁਪਾਈ ਹੋਈ ਹੈ, ਭਾਵੇਂ ਉਹ ਰਿਸ਼ਤੇਦਾਰਾਂ ਰਾਹੀਂ, ਭਾਵੇਂ ਗਾਰਡਨ ਦੀ ਸ਼ਕਲ ਵਿਚ ਅਤੇ ਭਾਵੇਂ ਫ਼ਾਰਮ ਬਨਾਉਣ ਦੇ ਖਿਆਲ ਨਾਲ । ਜਿਹੜੇ ਲੋਕ ਸ਼ਹਿਰੀ ਤਬਕੇ ਦੇ ਅੰਦਰ ਇਕ ਸਮਾਜ ਦੀ ਉਸਾਰੀ ਦੇ ਹਾਮੀ ਬਣੇ ਹੋਏ ਹਨ ਉਹੀ ਸਾਰਾ ਕੁਝ ਕਰਨ ਦੇ ਜ਼ੁਮੇਵਾਰ ਹਨ ; ਜੇ ਇਹੋ ਲੋਕ ਮੌਜੂਦਾ ਕਲਚਰ ਦੀ ਬੇਸਿਜ਼ ਤੇ ਅਕਾਮੋਡੇਟ ਕਰਨ ਦੀ ਗਲ ਕਰਨ, ਹੋ ਸਕਦਾ ਹੈ ਕਿ ਇਨ੍ਹਾਂ ਗਰੀਬਾਂ ਦੀ ਜ਼ਿੰਦਗੀ ਦੇ ਵਿਚ ਵੀ ਕੋਈ ਸੁਧਾਰ ਆ ਜਾਵੇ. ਉਨ੍ਹਾਂ ਦੀ ਜ਼ਿੰਦਗੀ ਦੇ ਵਿਚ ਵੀ ਕੋਈ ਪਲਟਾ ਆ ਜਾਵੇ, ਜੇ ਇਮਾਨਦਾਰੀ ਦੇ ਨਾਲ ਕੰਮ ਕੀਤਾ ਜਾਵੇ ਤਾਂ ਸ਼ਾਇਦ ਇਨ੍ਹਾਂ ਪਿਛੇ ਰਹੇ ਲੋਕਾਂ ਦੀ ਜ਼ਿੰਦਗੀ ਦੇ ਵਿਚ ਵੀ ਕੋਈ ਪਲਟਾ ਆ ਜਾਵੇ ਅਤੇ ਇਸ ਦੇ ਅਛੇ ਸਿਟੇ ਨਿਕਲਣ ; ਪਰ ਮੈਂ ਤਾਂ ਇਹੋ ਹੁਣ ਤਕ ਸਮਝਿਆ ਹਾਂ ਕਿ ਸਿਵਾਏ ਪੁਲੀਟੀਕਲ ਐਕਸਪਲਾਇਟੇਸ਼ਨ ਦੇ ਹੋਰ ਕੁਝ ਨਹੀਂ ਹੈ । ਅਜ ਜੇ ਇੰਦਰਾ ਗਾਂਧੀ ਦੀ ਸਰਕਾਰ ਪਾਸ ਕਰਦੀ ਹੈ ਕਿ ਹਰੀਜਨਾਂ ਨੂੰ ਹੋਰ 10 ਸਾਲ ਲਈ ਰਿਜ਼ਰਵੇਸ਼ਨ ਦਿਤੀ ਜਾਵੇ ਤਾਂ ਹੋਰ ਸੂਬਿਆਂ ਦੀਆਂ ਸਰਕਾਰਾਂ ਦਾ ਵੀ ਖਾਸ ਤੌਰ ਤੇ, ਉਨ੍ਹਾਂ ਦਾ ਜਿਥੇ ਕਿ ਦੂਸਰੇ ਧੜੇ ਦੀਆਂ ਸਰਕਾਰਾਂ ਹਨ, ਫਰਜ਼ ਸੀ ਕਿ ਉਹ ਇਜਲਾਸ ਬੁਲਾ ਕੇ ਇਹੋ ਅਮੈਂਡਮੈਂਟ ਪਾਸ ਕਰਦੇ । ਜੇ ਅਸੀਂ ਇਜਲਾਸ ਬੁਲਾਇਆ ਹੈ, ਦੂਸਰੇ ਧੜਿਆਂ ਨੇ ਕਿਉਂ ਇਜਲਾਸ ਨਹੀਂ ਬੁਲਾਇਆ ? ਜੇ ਕੋਈ ਚੰਗਾ ਕੰਮ ਹੋਵੇ ਤਾਂ ਉਸ ਦੇ ਲਈ

[ਸਰਦਾਰ ਕਿਰਪਾਲ ਸਿੰਘ]

ਤਾਂ ਐਕਸਪਲਾਇਟੇਸ਼ਨ ਨਹੀਂ ਵਰਤਣੀ ਚਾਹੀਦੀ, ਉਨ੍ਹਾਂ ਨੂੰ ਪਹਿਲ ਕਰਨੀ ਚਾਹੀਦੀ ਸੀ । ਪਰ ਉਹ ਲੋਕ ਅਛਾਈ ਨਹੀਂ ਵੇਖਦੇ ਉਹ ਤਾਂ ਇੰਦਰਾ ਗਾਂਧੀ ਦੀ ਗਵਰਮੈਂਟ ਨੂੰ ਮੁਸ਼ਕਲਾਂ ਦੇ ਵਿਚ ਪਾਉਣਾ ਚਾਹੁੰਦੇ ਹਨ। ਸਾਡਾ ਇਸ ਪੁਆਇੰਟ ਤੇ ਫਰਜ਼ ਬਣਦਾ ਸੀ ਕਿ ਅਸੀਂ ਸਾਰੇ ਇਸ ਮੁਆਮਲੇ ਤੇ ਇਕ ਹੋ ਜਾਈਏ ਅਤੇ ਜੋ ਸੈਂਟਰ ਦੀ ਸਰਕਾਰ ਦੀ ਮੰਗ ਹੈ ਉਸ ਦੀ ਤਾਈਦ ਕਰੀਏ। ਇਸ ਪੇਚੀਦਗੀ ਤੋਂ ਬਚਣ ਲਈ ਕਿ ਇਸ ਕਾਨੂੰਨ ਦੀ ਮਿਆਦ 26 ਜਨਵਰੀ ਨੂੰ ਖਤਮ ਹੋ ਜਾਂਦੀ ਹੈ, ਇਹ ਕਾਨੂੰਨ ਪਾਸ ਕਰਕੇ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਨੇ ਇੰਦਰਾ ਗਾਂਧੀ ਦੀ ਸਰਕਾਰ ਦੀ ਇਮਦਾਦ ਵੀ ਕੀਤੀ ਹੈ ਅਤੇ ਨਾਲ ਹੀ ਇਕ ਚੰਗੇ ਕੰਮ ਵਾਸਤੇ ਮਦਦ ਵੀ ਕੀਤੀ ਹੈ । ਜੇ ਦੂਜੀਆਂ ਸਰਕਾਰਾਂ ਵੀ ਇਸ ਮਸਲੇ ਵਲ ਧਿਆਨ ਦਿੰਦੀਆਂ ਤਾਂ ਚੰਗਾ ਸੀ । ਪਰ ਸਾਡੀ ਹੀ ਗੁਆਂਢੀ ਸਰਕਾਰ ਹੈ, ਹਰਿਆਨਾ ਸਰਕਾਰ, ਉਸ ਨੇ ਇਸ ਕੰਮ ਲਈ ਇਜਲਾਸ ਬੁਲਾਉਣਾ ਪਸੰਦ ਨਹੀਂ ਕੀਤਾ ਪਰ ਅੱਜ ਗੁਰਨਾਮ ਸਿੰਘ ਸਰਕਾਰ ਨੇ ਇੰਦਰਾ ਗਾਂਧੀ ਦੀ ਸਰਕਾਰ ਦੀ ਹਿਮਾਇਤ ਕਰਕੇ ਉਸ ਨੂੰ ਜਿਤ ਦਿਤੀ ਅਤੇ ਉਸ ਦੀ ਮੁਸ਼ਸਲ ਹਲ ਕੀਤੀ ਹੈ । ਮੇਰਾ ਕਹਿਣ ਦਾ ਭਾਵ ਇਹ ਹੈ ਕਿ ਇਸ ਜ਼ਮਾਨੇ ਵਿਚ ਕੋਈ ਮੌਕਾ ਸ਼ਨਾਸ਼ੀ ਦੀ ਗਲ ਕਰਦੇ ਹਨ, ਕੁਝ ਪਾਲਿਟਿਕਸ ਦੀ ਐਕਸਪ-ਲਾਇਟੇਸ਼ਨ ਨੂੰ ਮੁੱਖ ਰਖਦੇ ਹਨ, ਪਰ ਇਹ 23 ਵੀਂ ਅਮੈਂਡਮੈਂਟ, ਜਿਸ ਬਾਰੇ ਕਿ ਪੰਜਾਬ ਅਸੈਂਬਲੀ ਨੇ ਵਿਚਾਰ ਕੀਤੀ, ਮੈਂ ਤਾਈਦ ਕਰਦਾ ਹਾਂ । ਇਹ ਇਕ ਚੰਗਾ ਕੰਮ ਹੈ ਜਿਸ ਵਿਚ ਹਰ ਇਕ ਨੂੰ ਹਿੱਸਾ ਪਾਉਣਾ ਚਾਹੀਦਾ ਹੈ, ਪਰ ਅਸੀਂ ਵੇਖਦੇ ਕੀ ਹਾਂ ਕਿ ਵੈਸਟਿਡ ਇੰਟਰੈਸਟ ਨੂੰ ਮੁੱਖ ਰਖਦੇ ਹੋਏ ਲੋਕ ਏਧਰੋਂ ਉਧਰ ਜਾਂਦੇ ਹਨ । ਜਦੋਂ ਤਕ ਇਕ ਤਰੀਕੇ ਨਾਲ ਇਹ ਵੈਸਟਿਡ ਇੰਟਰੈਸਟ ਖਤਮ ਨਹੀਂ ਹੁੰਦੇ, ਇਹ ਚੀਜ਼ਾਂ ਏਸੇ ਤਰ੍ਹਾਂ ਹੀ ਚਲਦੀਆਂ ਰਹਿਣਗੀਆਂ ਪਰ ਜੇ ਅਸੀਂ ਸਹੀ ਮਾਪ ਤੇ ਚਲਦੇ ਹੋਏ ਸਹੀ ਕੰਮ ਕਰਾਂਗੇ ਤਾਂ ਇਸ ਦਾ ਕਰੈਡਿਟ ਵੀ ਸਾਨੂੰ ਹੀ ਮਿਲਣਾ ਹੈ ; ਪਰ ਮੌਜੂਦਾ ਹਾਲਾਤ ਦੇ ਮੁਤਾਬਿਕ, ਬੜੀ ਘਟ ਆਸ ਹੈ । ਇਹ ਇਸ ਲਈ ਕਿ ਮੌਜੂਦਾ ਸਰਕਾਰ ਵਿਚ ਪੁਰਾਣੀ ਭਾਰਤੀ ਸੰਸਕ੍ਰਿਤੀ ਦੇ ਹਾਮੀ ਅਤੇ ਲੈਂਡਲਾਰਡਾਂ ਦਾ ਹੀ ਜ਼ੋਰ ਹੈ । ਵਾਹਿਗੁਰੂ ਉਨ੍ਹਾਂ ਨੂੰ ਸੁਮਤ ਦੇਵੇ ਕਿ ਉਹ ਪਬਲਿਕ ਮਫਾਦ ਦੇ ਕੰਮ ਕਰ ਸਕਣ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਵੈਦ ਗਿਆਨ ਚੰਦ** (ਦੀਨਾ ਨਗਰ, ਐਸ. ਸੀ.) : ਮੈਂ ਪੰਜਾਬ ਸਰਕਾਰ ਦਾ ਧੰਨਵਾਦੀ ਹਾਂ ਕਿ ਇਹ ਸਰਕਾਰ ਇਸ ਅਮੈਂਡਿੰਗ ਬਿੱਲ ਦੇ ਰਾਹੀਂ ਹਰੀਜਨਾਂ ਨੂੰ ਮਾਨਤਾ ਦੇ ਰਹੀ ਹੈ । ਜਿਥੇ ਮੈਂ ਪੰਜਾਬ ਸਰਕਾਰ ਦਾ ਧੰਨਵਾਦੀ ਹਾਂ ਉਥੇ ਇਸੇ ਕੰਮ ਲਈ ਹਿੰਦ ਸਰਕਾਰ ਦਾ ਵੀ ਧੰਨਵਾਦੀ ਹਾਂ । ਪਰ ਇਹ ਹਰੀਜਨਾਂ ਦੀ ਬਦਕਿਸਮਤੀ ਹੈ ਕਿ ਇੰਨੇ ਪਿਛੜੇ ਹੋਏ ਹਨ । ਇਹ ਕਿਸੇ ਸਰਕਾਰ ਦਾ ਦੋਸ਼ ਨਹੀਂ ਇਹ ਤਾਂ ਪਿਛਲੇ 5 ਹਜ਼ਾਰ ਸਾਲ ਦੇ ਬੁਰੇ ਸਲੂਕ ਦਾ ਨਤੀਜਾ ਹੈ, ਜੋ ਹਰੀਜਨਾਂ ਨਾਲ ਹੋ ਰਿਹਾ ਹੈ । ਇਕ ਸਮਾਜ ਨੇ ਇਨ੍ਹਾਂ ਨੂੰ ਇਤਨਾ ਲਤਾੜਿਆ ਹੈ ਜਿਸ ਦਾ ਨਤੀਜਾ ਅੱਜ ਸਾਰਿਆਂ ਦੇ ਸਾਹਮਣੇ ਹੈ । ਜਿਸ ਵੇਲੇ ਮਹਾਤਮਾ ਗਾਂਧੀ ਨੇ ਕੰਮ ਸ਼ੁਰੂ ਕੀਤਾ ਸੀ ਉਹ ਇਕ ਨਾਜ਼ਕ ਦੌਰ ਸੀ ਪਰ ਉਹ ਉਸ ਵੇਲੇ ਇਤਨੇ ਕਾਮਯਾਬ ਹੋਏ ਕਿ ਆਜ਼ਾਦ ਹਿੰਦੁਸਤਾਨ ਦੇ ਵਿਚ ਉੱਤਨੀ ਕਾਮਯਾਬੀ ਨਹੀਂ ਹੋਈ । ਜਦੋਂ ਤਕ ਇਸ ਪਛੜੇ ਸਮਾਜ ਦਾ ਸੁਧਾਰ ਨਹੀਂ ਹੁੰਦਾ ਉੱਤਨਾ ਚਿਰ ਇਹ ਆਜ਼ਾਦੀ ਮੁਕੰਮਲ ਨਹੀਂ ਕਹੀ ਜਾ ਸਕਦੀ । ਸਾਡੀ

ਬਦਕਿਸਮਤੀ ਹੈ ਕਿ ਮਹਾਤਮਾ ਗਾਂਧੀ ਨਹੀਂ ਰਹੇ ਨਹੀਂ ਸ਼ਾਇਦ ਕਦੋਂ ਦਾ ਕੋਈ ਨਾ ਕੋਈ ਹਕ ਮਿਲ ਹੀ ਜਾਣਾ ਸੀ । ਕੁਝ ਲੋਕ ਕਹਿੰਦੇ ਹਨ ਕਿ ਇਹ ਕਾਂਗਰਸ ਸਰਕਾਰ ਦਾ ਕਸੂਰ ਹੈ, ਕੁਝ ਕਹਿੰਦੇ ਹਨ ਕਿ ਪਰਦੇਸ ਸਰਕਾਰ ਦਾ ਕਸੂਰ ਹੈ, ਕੋਈ ਕਹਿੰਦੇ ਹਨ ਕਿ ਸੈਂਟਰ ਦੀ ਸਰਕਾਰ ਦਾ ਕਸੂਰ ਹੈ । ਪਰ ਮੈਨੂੰ ਇਹ ਕਹਿਣ ਦੇ ਵਿਚ ਕੋਈ ਝਿਜਕ ਨਹੀਂ ਕਿ ਪਿਛਲੇ 22 ਸਾਲ ਤਕ ਜਿਤਨੀਆਂ ਵੀ ਹਰੀਜਨਾਂ ਨੂੰ ਸਹੂਲਤਾਂ ਦੇਣ ਦੇ ਰੈਜ਼ੋਲੀਊਸ਼ਨ ਸੀ ਉਹ ਸਾਰੇ ਦੇ ਸਾਰੇ ਕਾਗਜ਼ੀ ਬਣੇ, ਇਹ 22 ਸਾਲ ਦੇ ਵਿਚ ਕੁਝ ਨਹੀਂ ਕਰ ਸਕੇ । ਪਰ ਫੇਰ ਵੀ ਮੈਨੂੰ ਕਹਿਣਾ ਪੈਂਦਾ ਹੈ ਕਿ ਪੰਜਾਬ ਵਿਚ ਇਸ ਮੁਆਮਲੇ ਤੇ ਕਾਫ਼ੀ ਤਰਕੀ ਹੋਈ ਹੈ, ਦੂਸਰੀਆਂ ਸਟੇਟਾਂ ਦੀ ਨਿਸਬਤ ਹਰੀਜਨਾਂ ਨੂੰ ਕਾਫ਼ੀ ਮਾਨਤਾ ਹੈ । ਮੈਂ ਜਦੋਂ ਪਟਨਾ ਸੈਸ਼ਨ ਵਿਚ ਕਾਂਗਰਸ ਦੇ ਇਜਲਾਸ ਵਿਚ ਸ਼ਾਮਲ ਹੋਣ ਲਈ ਗਿਆ ਸੀ ਤਾਂ ਮੈਂ ਉਥੇ ਦੇ ਹਰੀਜਨਾਂ ਦੇ ਮੁਤਾਬਿਕ ਲੋਕਾਂ ਨਾਲ ਗਲ ਬਾਤ ਕੀਤੀ । ਉਹ ਕਹਿਣ ਲਗੇ ਇਤਨਾ ਬੁਰਾ ਸਲੂਕ ਪੰਜਾਬ ਵਿਚ ਹਰੀਜਨਾਂ ਨਾਲ ਨਹੀਂ ਹੁੰਦਾ, ਤੁਸੀਂ ਛੋਟੇ ਨਾਗਪੁਰ ਦੇ ਵਿਚ ਜਾਕੇ ਦੇਖੋ ਕਿ ਉਥੋਂ ਦੀ ਆਦੀਵਾਸੀ ਕਮਿਊਨਿਟੀ ਦਾ ਕੀ ਹਾਲ ਹੈ । ਨਾ ਉਨ੍ਹਾਂ ਦੇ ਤਨ ਢਕਣ ਲਈ ਕਪੜਾ ਹੈ ਅਤੇ ਨਾ ਹੀ ਉਨ੍ਹਾਂ ਦੇ ਖਾਣ ਵਾਸਤੇ ਰੋਟੀ ਹੈ । ਇਤਨੀ ਬੁਰੀ ਹਾਲਤ ਹੈ ਪਤਾ ਨਹੀਂ ਕਾਂਗਰਸ ਸਰਕਾਰ ਦਾ ਕਸੂਰ ਹੈ, ਸੈਂਟਰ ਦੀ ਸਰਕਾਰ ਦਾ ਕਸੂਰ ਹੈ, ਉਹ ਉਨ੍ਹਾਂ ਲੋਕਾਂ ਦੇ ਇਸ਼ਾਰਿਆਂ ਤੇ ਕੰਮ ਕਰਦੇ, ਮਤੇ ਪਾਸ ਕਰਦੇ ਰਹੇ ਪਰ ਅਮਲ ਕੋਈ ਨਹੀਂ ਕੀਤਾ । ਮੈਂ ਸਮਝਦਾ ਹਾਂ ਇਹ ਸੈਂਟਰ ਦੀ ਸਰਕਾਰ ਦਾ ਕਸੂਰ ਹੈ, ਉਹ 22 ਸਾਲ ਦੇ ਵਿਚ ਕੁਝ ਨਹੀਂ ਕਰ ਸਕੇ । ਸੈਂਟਰ ਦੀ ਸਰਕਾਰ ਵਲੋਂ ਇਕ ਹਰੀਜਨ ਕਮਿਸ਼ਨਰ ਮੁਕਰੱਰ ਹੈ, ਇਕ ਡਿਪਟੀ ਕਮਿਸ਼ਨਰ ਮੁਕੱਰਰ ਹੈ । ਇਸ ਸਾਰੇ ਹਿੰਦੁਸਤਾਨ ਦੇ 16 ਕਰੋੜ ਹਰੀਜਨਾਂ ਦਾ ਦੋ ਆਦਮੀ ਕਿਵੇਂ ਸੁਧਾਰ ਕਰ ਸਕਦੇ ਹਨ? ਇਨ੍ਹਾਂ ਦੇ ਜਿਤਨੇ ਵੀ ਕਾਨੂੰਨ ਹੁਣ ਤਕ ਬਣੇ ਹਨ ਇਹ ਸਾਰੇ ਦੇ ਸਾਰੇ ਕਾਗਜ਼ੀ ਰੂਪ ਵਿਚ ਹੀ ਹਨ । ਛੂਤ ਛਾਤ ਦਾ ਥੋੜ੍ਹਾ ਬਹੁਤ ਪੰਜਾਬ ਛਡ ਕੇ ਸਭਥਾਂ ਉਹੀ ਹਾਲ ਹੈ । ਦੂਸਰੇ ਸੂਬਿਆਂ ਦੇ ਵਿਚ ਇਹੋ ਜੇਹੀ ਹਾਲਤ ਹੈ ਜਿਹੜੀ ਕਿ ਬਾਇਸੇ ਸ਼ਰਮ ਹੈ । ਜੇ ਇਸੇ ਤਰ੍ਹਾਂ ਦੇ ਰਸਮੋ ਰਿਵਾਜ ਹਿੰਦੁਸਤਾਨ ਦੇ ਵਿਚ ਚਲਦੇ ਰਹੇ ਤਾਂ ਮਹਾਤਮਾ ਗਾਂਧੀ ਦੀ ਆਤਮਾ ਨੂੰ ਬਹੁਤ ਦੁਖ ਹੋਵੇਗਾ ਅਤੇ ਹਿੰਦੁਸਤਾਨ ਦੀ ਆਜ਼ਾਦੀ ਖਤਰੇ ਵਿਚ ਪੈ ਜਾਵੇਗੀ । ਇਹ ਕਾਇਮ ਨਹੀਂ ਰਹਿ ਸਕੇਗੀ । ਜੇਕਰ ਭਾਰਤ ਵਰਸ਼ ਨੇ ਆਪਣੀ ਆਜ਼ਾਦੀ ਕਾਇਮ ਰੱਖਣੀ ਹੈ, ਇਹ ਭਾਵੇਂ ਸਰਕਾਰ ਕਾਂਗਰਸ ਦੀ ਹੋਵੇ, ਜਨ ਸੰਘੀਆਂ ਦੀ ਹੋਵੇ ਜਾਂ ਅਕਾਲਿਆਂ ਦੀ ਹੋਵੇ, ਭਾਵੇਂ ਕੋਈ ਰਾਸ਼ਟਰਵਾਦੀ ਹੋਣ, ਪਰ ਸਰਕਾਰ ਉਦੋਂ ਹੀ ਚਲ ਸਕੇਗੀ ਜਦੋਂ 16 ਕਰੋੜ ਆਦਮੀਆਂ ਨੂੰ ਬਰਾਬਰ ਦਾ ਦਰਜਾ ਦਿੱਤਾ ਜਾਵੇਗਾ । ਜਿੰਨਾ ਚਿਰ ਇਹ ਨਹੀਂ ਹੁੰਦਾ ਉਨਾਂ ਚਿਰ ਸਮਾਜਕ, ਆਰਥਕ ਅਤੇ ਰਾਜਨੀਤਕ ਸੁਧਾਰ ਨਹੀਂ ਹੋ ਸਕਦਾ । ਨਾ ਹੀ ਸਾਡੇ ਹਿੰਦੁਸਤਾਨ ਦੀ ਜਨਤਾ ਕਾਮਯਾਬ ਹੋ ਸਕਦੀ ਹੈ ਅਤੇ ਨਾ ਹੀ ਅਸੀਂ ਤਕੜੇ ਹੋ ਸਕਦੇ ਹਾਂ । (ਵਿਘਨ) (ਘੰਟੀ) ਐਸਾ ਨਾ ਹੋਵੇ ਕਿ ਮੁੜ ਫੇਰ ਸਾਨੂੰ ਕਿਸੇ ਦੂਸਰੇ ਦੇਸ਼ ਦੇ ਅਧੀਨ ਹੋਣਾ ਪਵੇ ।

**ਸ਼੍ਰੀ ਸਪੀਕਰ** : ਵਾਈਂਡ ਅਪ ਕਰੋ ਜੀ । (Please wind up)

**ਚੌਧਰੀ ਬਲਬੀਰ ਸਿੰਘ** : ਹਾਊਸ ਦਾ ਟਾਈਮ ਕੀ ਹੈ ?

**ਸ਼੍ਰੀ ਸਪੀਕਰ** : ਟਾਈਮ ਵਾਸਤੇ ਹਾਲੇ ਦੋ ਆਈਟਮ ਹੋਰ ਹਨ । (There are two items more for the House to dispose of.)

**ਵੈਦ ਗਿਆਨ ਚੰਦ :** ਪੰਜਾਬ ਗੌਰਮਿੰਟ ਸਾਨੂੰ ਜ਼ਮੀਨਾਂ ਨਹੀਂ ਦੇ ਸਕੀ (ਘੰਟੀ) (ਵਿਘਨ) ਜੇ ਜ਼ਮੀਨਾਂ ਪੰਜਾਬ ਗੌਰਮਿੰਟ ਸਾਨੂੰ ਨਹੀਂ ਦੇ ਸਕਦੀ ਤਾਂ ਰੁਪਿਆ ਤਾਂ ਸਾਨੂੰ ਦੇ ਸਕਦੀ ਹੈ । ਗੌਰਮਿੰਟ ਕਹਿੰਦੀ ਹੈ ਕਿ ਇੰਡਸਟਰੀਜ਼ ਵਾਸਤੇ ਅਸੀਂ ਕਰਜ਼ਾ ਦਿੰਦੇ ਹਾਂ ਪਰ ਇਹ ਰਕਮ ਤਾਂ ਪਰਧਾਨ ਅਤੇ ਦੂਸਰੇ ਲੋਕ ਹੀ ਖਾ ਜਾਂਦੇ ਹਨ । ਸਰਦਾਰ ਬਲਵੰਤ ਸਿੰਘ ਨੇ ਕਿਹਾ ਕਿ ਸਸਤੇ ਆਟੇ ਲਈ ਡਿਪੂ ਖੋਲ ਦਿਤੇ ਹਨ ਪਰ ਉਥੇ ਤਾਂ ਸੈਕਟਰੀ ਜਾਂ ਹੋਰ ਲੋਕ ਜਿਹੜੇ ਇਨਚਾਰਜ ਹਨ ਉਹ ਬਲੈਕ ਕਰਦੇ ਹਨ । ਉਥੇ ਹਰੀਜਨਾਂ ਨੂੰ ਆਟਾ ਨਹੀਂ ਮਿਲਦਾ ਹੈ । ਜਿੰਨੇ ਵੀ ਕਾਨੂੰਨ ਬਣਦੇ ਹਨ, ਉਨ੍ਹਾਂ ਉਤੇ ਅਮਲੀ ਤੌਰ ਤੇ ਕਾਰਵਾਈ ਕਰਨੀ ਚਾਹੀਦੀ ਹੈ ਤਾਂ ਹਾਲਤ ਠੀਕ ਹੋਵੇਗੀ । (ਵਿਘਨ)

**ਸ਼੍ਰੀ ਸਪੀਕਰ :** ਇਸ ਤਰ੍ਹਾਂ ਤਾਂ ਹਾਊਸ ਦਾ ਟਾਈਮ ਐਕਸਟੈਂਡ ਕਰਨਾ ਪਵੇਗਾ । ਸਰਦਾਰ ਗੁਰਮੇਜ ਸਿੰਘ ਬੋਲਣ । (If the hon. Members do not heed the bell, then the time of sitting will have to be extended. Now Sardar Gurmej Singh to speak please.)

**ਸਰਦਾਰ ਗੁਰਮੇਜ ਸਿੰਘ (ਵੇਰਕਾ, ਐਸ. ਸੀ.) :** ਮੋਹਤਰਮ, ਸਪੀਕਰ ਸਾਹਿਬ, ਮੈਂ ਤੁਹਾਡਾ ਦਿਲੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅੱਜ ਇਸ ਬਿੱਲ ਉਤੇ ਬੋਲਣ ਦਾ ਵਕਤ ਦਿਤਾ ਹੈ। ਭਾਰਤ ਸਰਕਾਰ ਨੇ ਹਰੀਜਨਾਂ ਦੀ ਰੇਜ਼ਰਵੇਸ਼ਨ ਲਈ ਇਹ ਜੋ ਬਿੱਲ ਅਮੈਂਡ ਕੀਤਾ ਹੈ ਜਿਸ ਨਾਲ ਦਸ ਸਾਲ ਹਰੀਜਨਾਂ ਦੀ ਰੇਜ਼ਰਵੇਸ਼ਨ ਵਧਾਈ ਹੈ ਉਸ ਲਈ ਮੈਂ ਸੈਂਟਰਲ ਸਰਕਾਰ ਦਾ ਦਿਲੋਂ ਧੰਨਵਾਦੀ ਹਾਂ । ਜਿਥੇ ਸੈਂਟਰ ਸਰਕਾਰ ਵਿਚ ਜੋ ਕਾਂਗਰਸ ਦੀ ਸਰਕਾਰ ਹੈ, ਉਨ੍ਹਾਂ ਦਾ ਵੀ ਧੰਨਵਾਦੀ ਹਾਂ ਉਥੇ ਇਸ ਸੂਬੇ ਦੇ ਚੀਫ਼ ਮਨਿਸਟਰ ਦਾ ਵੀ ਧੰਨਵਾਦੀ ਹਾਂ ਜਿਨਾਂ ਨੇ ਉਸ ਅਮੈਂਡਮੈਂਟ ਵਾਸਤੇ ਬੜੀ ਜਲਦੀ ਸੈਸ਼ਨ ਬੁਲਾ ਕੇ ਉਹਦਾ ਵਕਤ ਸਿਰ ਜੋ ਘਾਟਾ ਪੂਰਾ ਕਰਨਾ ਸੀ ਉਹ ਪੂਰਾ ਕਰਨ ਲਈ ਐਥੇ ਇਹ ਬਿੱਲ ਲਿਆਂਦਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ, ਇਸ ਸਰਕਾਰ ਕੋਲ ਅਰਜ਼ ਕਰਾਂਗਾ ਕਿ ਜਿਥੇ ਇਨ੍ਹਾਂ ਨੇ ਸਾਡਾ ਇਹ ਹਰੀਜਨਾਂ ਦਾ ਮਸਲਾ ਜੋ ਰੇਜ਼ਰਵੇਸ਼ਨ ਦਾ ਹੈ ਇਸ ਵਲ ਧਿਆਨ ਦਿਤਾ, ਉਥੇ ਇਨ੍ਹਾਂ ਨੂੰ ਹਰੀਜਨਾਂ ਦੀ ਤਰੱਕੀ ਵਾਸਤੇ ਵੀ ਬੜਾ ਧਿਆਨ ਦੇਣਾ ਚਾਹੀਦਾ ਹੈ । ਚੀਫ਼ ਮਨਿਸਟਰ ਸਾਹਿਬ ਨੇ ਇਸ ਹਾਊਸ ਵਿਚ ਇਹ ਕਿਹਾ ਸੀ ਕਿ 1964 ਦੇ ਫੈਸਲੇ ਤੋਂ ਬਾਦ; ਜਿਨ੍ਹਾਂ ਨੇ ਜ਼ਮੀਨਾਂ ਤੇ ਨਾਜਾਇਜ਼ ਕਬਜ਼ਾ ਕੀਤਾ ਸੀ ਉਹ ਜ਼ਮੀਨ ਛੁੜਵਾਕੇ, ਗਰੀਬ ਹਰੀਜਨਾਂ ਵਿਚ ਤਕਸੀਮ ਕੀਤੀ ਜਾਵੇਗੀ । ਅਸੀਂ ਬਿਲਕੁਲ ਇਹ ਨਹੀਂ ਚਾਹੁੰਦੇ ਕਿ ਸਾਡਾ ਜ਼ਮੀਂਦਾਰਾਂ ਨਾਲ ਕਲੇਸ਼ ਹੋਵੇ । ਅਸੀਂ ਮਾੜੇ ਹਾਂ ਅਤੇ ਜ਼ਿਮੀਂਦਾਰ ਤਕੜੇ ਹਨ । ਅਸੀਂ ਉਨ੍ਹਾਂ ਦਾ ਮੁਕਾਬਲਾ ਨਹੀਂ ਕਰਨਾ ਚਾਹੁੰਦੇ ਔਰ ਨਾਂ ਹੀ ਜ਼ਿਮੀਂਦਾਰਾਂ ਤੇ ਹਰੀਜਨਾਂ ਦੇ ਦਰਮਿਆਨ ਕੋਈ ਝਗੜਾ ਪੈਦਾ ਕਰਨਾ ਚਾਹੁੰਦੇ ਹਾਂ । ਪਰ ਇਸ ਗਲ ਦੀ ਜ਼ਰੂਰ ਅਰਜ਼ ਕਰਾਂਗਾ ਕਿ ਜੋ ਸਰਦਾਰ ਪਰਤਾਪ ਸਿੰਘ ਵੇਲੇ ਫੈਸਲਾ ਹੋਇਆ ਸੀ, ਉਹਦੇ ਵਿਚ ਪੰਜਾਬ ਦੇ ਟੋਟਲ ਹਰੀਜਨ ਮੈਂਬਰਜ਼ ਨੇ, ਜੋ ਕਾਂਗਰਸ ਵਿਚ ਸਨ, ਅਸੈਂਬਲੀ ਤੋਂ ਵਾਕ ਆਊਟ ਕਰ ਕੇ ਪਾਸ ਕਰਾਇਆ ਸੀ । ਉਸ ਦੀ ਇੰਪਲੀਮੈਂਟੇਸ਼ਨ ਨਹਾਇਤ ਜ਼ਰੂਰੀ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਦੀ ਸੇਵਾ ਵਿਚ ਅਰਜ਼ ਕਰਾਂਗਾ ਕਿ ਛੇਤੀ ਤੋਂ ਛੇਤੀ ਇਸ ਤੇ ਅਮਲ ਕਰਾਇਆ ਜਾਵੇ । ਇਹ ਇਨਸਾਨ ਦਾ ਫਰਜ਼ ਬਣਦਾ ਹੈ ਕਿ ਜੋ ਕੁਝ ਉਹ

ਨ ਚੀਜ਼ ਕਰਕੇ ਦਿਖਾਏ। ਭਾਈ ਜੀਵਨ ਸਿੰਘ ਜੀ ਨੇ ਜੋ ਕਿਹਾ ਕਰਕੇ ਦਿਖਾਇਆ। ਉਨ੍ਹਾਂ ਨੇ ਨੌਵੀਂ ਪਾਤਸ਼ਾਹੀ ਦਾ ਸੀਸ ਲਿਆ ਕੇ ਦਿਤਾ ਅਤੇ ਦਸਵੀਂ ਪਾਤਸ਼ਾਹੀ ਤੋਂ "ਰੰਗ ਰੇਟਾ ਗੁਰੂ ਕਾ ਬੇਟਾ' ਕਹਾਇਆ। (ਵਿਘਨ) ਗੁਰ ਗੋਬਿੰਦ ਸਿੰਘ ਜੀ ਨੇ ਭਾਈ ਜੀਵਨ ਸਿੰਘ ਨੂੰ ਕਿਹਾ ਕਿ ਤੇਰੀ ਰਗਾਂ ਵਿਚ ਗੁਰੂ ਦਾ ਖੂਨ ਹੈ। ਤੂੰ ਗੁਰੂ ਕਾ ਬੇਟਾ ਹੈ। ਫੇਰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਿਹਾ ਕਿ ਦੁਨੀਆਂ ਦੇ ਖਿਆਲਾਤ ਅਤੇ ਜਜ਼ਬਾਤ ਬਦਲ ਦਿਆਂਗਾ। (ਵਿਘਨ) ਤਾਕਿ ਹਰ ਜ਼ੁਲਮ ਦੇ ਟਾਕਰੇ ਲਈ 50 ਆਦਮੀ ਅਗੇ ਵਧਣ। ਹੋਰ ਵੀ ਜੋ ਵਾਇਦੇ ਦਸਵੀਂ ਪਾਤਸ਼ਾਹੀ ਨੇ ਦਿਤੇ, ਉਹ ਪੂਰੇ ਕਰਕੇ ਦਿਖਾਏ। ਉਨ੍ਹਾਂ ਨੇ ਆਪਣੇ ਬੱਚੇ ਕੁਰਬਾਨ ਕਰਵਾ ਦਿਤੇ। ਉਨ੍ਹਾਂ ਨੇ ਆਪਣੇ ਮਾਤਾ ਤੇ ਪਿਤਾ ਕੁਰਬਾਨ ਕਰਵਾ ਦਿਤੇ। ਉਹ ਆਪ ਨੰਗੇ ਪੈਰੀਂ ਚਲਦੇ ਰਹੇ। ਜੋ ਕੁਝ ਵੀ ਉਨ੍ਹਾਂ ਨੇ ਵਾਇਦੇ ਕੀਤੇ ਉਹ ਪੂਰੇ ਕਰਕੇ ਦਿਖਾਏ। ਫੇਰ ਉਨ੍ਹਾਂ ਨੇ ਕਿਹਾ ਕਿ "ਸਵਾ ਲਾਖ ਸੇ ਏਕ ਲੜਾਊਂ ਤਭੀ ਗੋਬਿੰਦ ਸਿੰਘ ਨਾਮ ਕਹਾਊਂ" ਉਨ੍ਹਾਂ ਨੇ ਇਹ ਚੀਜ਼ ਵੀ ਕਰ ਕੇ ਦਿਖਾ ਦਿਤੀ। ਭਾਈ ਜੀਵਨ ਸਿੰਘ ਜਿਸਨੇ ਕਿ ਇਤਨੀ ਕੁਰਬਾਨੀ ਕੀਤੀ ਅਤੇ ਗੁਰੂ ਕਾ ਬੇਟਾ ਅਖਵਾਇਆ, ਇਹ ਵੀ ਹਰੀਜਨ ਸੀ। ਇਸ ਕਰਕੇ ਇਸ ਸਰਕਾਰ ਨੂੰ ਵੀ ਜੋ ਇਨ੍ਹਾਂ ਨੇ ਵਾਇਦੇ ਕੀਤੇ ਹਨ, ਉਹ ਨਿਭਾਉਣੇ ਚਾਹੀਦੇ ਹਨ। ਅਤੇ ਜੇ ਵਾਇਦੇ ਪੂਰੇ ਕਰਨ ਵਿਚ ਕੋਈ ਮੁਸੀਬਤ ਵੀ ਆਉਂਦੀ ਹੋਵੇ ਤਾਂ ਉਹ ਵੀ ਝਲਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਨੇ ਕੁਰਬਾਨੀਆਂ ਦਿਤੀਆਂ।

ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਨਿਰੀ 5–10 ਏਕੜ ਜ਼ਮੀਨ ਦੇਣ ਨਾਲ ਇਨ੍ਹਾਂ ਲੋਕਾਂ ਦੇ ਮਸਲੇ ਹਲ ਨਹੀਂ ਹੋ ਜਾਣਗੇ ਬਲਕਿ ਮੈਂ ਤਾਂ ਇਹ ਸੁਝਾਉ ਦੇਵਾਂਗਾ ਕਿ ਇਨ੍ਹਾਂ ਨੂੰ ਹੋਰ ਰੋਜ਼ਗਾਰ ਦੇਣ ਦਾ ਪਰਬੰਧ ਕਰਨਾ ਚਾਹੀਦਾ ਹੈ। ਇਨ੍ਹਾਂ ਲੋਕਾਂ ਦੀਆਂ ਬਸਤੀਆਂ ਵਾਸਤੇ ਸੜਕਾਂ ਅਤੇ ਬਿਜਲੀ ਦਾ ਪਰਬੰਧ ਹੋਣਾ ਚਾਹੀਦਾ ਹੈ। ਐਗਰੀਕਲਚਰ ਲਈ ਇਨ੍ਹਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਨ੍ਹਾਂ ਦੇ ਬੱਚਿਆਂ ਨੂੰ ਵਜ਼ੀਫੇ ਆਦਿ ਮਿਲਣੇ ਚਾਹੀਦੇ ਹਨ। ਇੰਡਸਟਰੀ ਲਗਾਉਣ ਲਈ ਇਨ੍ਹਾਂ ਦੀਆਂ ਯੂਨੀਅਨਾਂ ਬਣਾ ਕੇ ਰੁਪਿਆ ਦੇਣਾ ਚਾਹੀਦਾ ਹੈ। ਜਿਹੜਾ ਕੋਈ ਕੰਮ ਨਹੀਂ ਕਰਦਾ ਉਸ ਤੋਂ ਭਾਵੇਂ ਫੌਰੀ ਤੌਰ ਤੇ ਰੁਪਿਆ ਵਾਪਸ ਲੈ ਲਿਆ ਜਾਵੇ। (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਕੋਈ ਇੰਟਰਪਸ਼ਨ ਨਹੀਂ ਹੋਣੀ ਚਾਹੀਦੀ। (No interruption please.)

**ਸਰਦਾਰ ਗੁਰਮੇਜ ਸਿੰਘ :** ਜੋ ਸੈਂਟਰ ਦੀ ਸਰਕਾਰ ਨੇ ਕੁਝ ਰੁਪਿਆ ਦੇਣਾ ਹੈ ਅਤੇ ਉਹਦੇ ਵਿਚ ਪੰਜਾਬ ਸਰਕਾਰ ਆਪਣਾ ਰੁਪਿਆ ਪਾਕੇ ਹਰ ਜ਼ਿਲੇ ਵਿਚ ਸੋਸਾਇਟੀਆਂ ਬਣਾਕੇ ਉਨ੍ਹਾਂ ਸੋਸਾਇਟੀਆਂ ਰਾਹੀਂ ਇਸ ਰੁਪਏ ਨਾਲ ਜ਼ਮੀਨਾਂ ਖਰੀਦ ਕੇ ਇਨ੍ਹਾਂ ਗਰੀਬ ਹਰੀਜਨਾਂ ਨੂੰ ਦਿਤੀਆਂ ਜਾਣੀਆਂ ਚਾਹੀਦੀਆਂ ਹਨ। ਜਿਹੜੇ ਜ਼ਮੀਂਦਾਰ ਖੁਦ ਕਾਸ਼ਤ ਨਹੀਂ ਕਰਦੇ, ਉਨ੍ਹਾਂ ਤੋਂ ਜ਼ਮੀਨ ਸਰਕਾਰ ਮੁਲ ਲੈਕੇ ਇਨ੍ਹਾਂ ਗਰੀਬ ਹਰੀਜਨਾਂ ਨੂੰ ਦਿਵਾਏ। ਕਾਂਗਰਸ ਸਰਕਾਰ ਵੇਲੇ ਅਜਿਹਾ ਫੈਸਲਾ ਲਾਗੂ ਸੀ ਪਰ ਹੁਣ ਦੀ ਸਰਕਾਰ ਨੇ ਇਹ ਸਕੀਮ ਬੰਦ ਕਰਕੇ ਗਲਤੀ ਕੀਤੀ ਹੈ। (ਵਿਘਨ)

[ਸਰਦਾਰ ਗੁਰਮੇਜ ਸਿੰਘ]

ਪਹਿਲਾਂ ਜਿਸ ਆਦਮੀ ਕੋਲ ਕੋਈ ਪਲਾਟ ਨਹੀਂ ਉਸ ਨੂੰ 200 ਰੁਪਿਆ ਬਤੌਰ ਗਰਾਂਟ ਮਿਲਦਾ ਸੀ। ਜਿਸ ਕੋਲ ਮਕਾਨ ਨਹੀਂ ਉਸ ਨੂੰ 900 ਰੁਪਿਆ ਮਕਾਨ ਬਨਾਉਣ ਲਈ ਦਿਤਾ ਜਾਂਦਾ ਸੀ (ਵਿਘਨ)। ਹੁਣ ਅੰਮ੍ਰਿਤਸਰ ਵਾਸਤੇ 12 ਹਜ਼ਾਰ ਰੁਪਿਆ ਇੰਡਸਟਰੀਅਲ ਕਰਜ਼ਿਆਂ ਵਾਸਤੇ ਦਿਤਾ ਗਿਆ ਹੈ। ਭਲਾ ਇਹ ਦਸੋ ਕਿ ਅੱਜ ਕਲ ਦੇ ਮਹਿੰਗਾਈ ਦੇ ਜ਼ਮਾਨੇ ਵਿਚ 12 ਹਜ਼ਾਰ ਰੁਪਏ ਵਿਚ ਕਿੰਨਿਆਂ ਨੂੰ ਰੁਜ਼ਗਾਰ ਦਿਤਾ ਜਾ ਸਕਦਾ ਹੈ ? ਇਸੇ ਤਰ੍ਹਾਂ ਦੋ ਸੌ ਰੁਪਏ ਨਾਲ ਕੀ ਬਣੇਗਾ। ਉਹ ਰੁਪਿਆ ਤਾ ਐਵੇਂ ਹੀ ਖਾਧਾ ਜਾਣਾ ਹੈ। (ਵਿਘਨ) ਇਸ ਲਈ ਅੱਜ ਦੀ ਸਰਕਾਰ ਕੋਲ ਮੈਂ ਅਰਜ਼ ਕਰਾਂਗਾ ਕਿ ਜੇ ਸਹੀ ਮਹਿਨਿਆਂ ਵਿਚ ਹਰੀਜਨਾਂ ਨਾਲ ਇਨ੍ਹਾਂ ਨੂੰ ਹਮਦਰਦੀ ਹੈ ਤਾਂ ਇਹ ਸਹੀ ਮਹਿਨਿਆਂ ਵਿਚ ਗੁਰੂ ਨਾਨਕ ਦੇਵ ਜੀ ਦੇ ਆਂਦਰਸ਼ ਅਪਨਾਉਣ। ਗੁਰੂ ਜੀ ਨੇ ਕਿਹਾ ਸੀ :

"ਨੀਚਾਂ ਅੰਦਰ ਨੀਚ ਜਾਤਿ ਨੀਚੀ ਹੂੰ ਅਤਿ ਨੀਚ,
ਨਾਨਕ ਤਿਨ ਕੇ ਸੰਗ ਸਾਥ ਵੱਡਿਆਂ ਸਿਉ ਕਿਆ ਰੀਸ।"

ਸੋ ਗੁਰੂ ਜੀ ਦੇ ਆਦਰਸ਼ ਤੇ ਚਲਣਾ ਚਾਹੀਦਾ ਹੈ ਅਤੇ ਗਰੀਬ ਹਰੀਜਨਾਂ ਦੀ ਮਦਦ ਕਰਨੀ ਚਾਹੀਦੀ ਹੈ।

ਗਾਂਧੀ ਜੀ ਨੇ ਹਰੀਜਨਾਂ ਨੂੰ ਤਾਕਤ ਵਿਚ ਲਿਆਉਣ ਲਈ ਪੂਨਾ ਵਿਖੇ ਮਰਨ ਵਰਤ ਰਖਿਆ ਸੀ। ਜਿਸ ਤਰ੍ਹਾਂ ਗਾਂਧੀ ਜੀ ਨੂੰ ਅੱਜ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ ਉਸੇ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੂੰ ਵੀ ਸਤਿਕਾਰ ਨਾਲ ਯਾਦ ਕਰਾਂਗੇ ਜੇ ਇਹ ਵੀ ਹਰੀਜਨਾਂ ਲਈ ਕੋਈ ਭਲੇ ਦਾ ਕੰਮ ਕਰ ਜਾਣਗੇ। (ਵਿਘਨ) (ਘੰਟੀ)

ਸਪੀਕਰ ਸਾਹਿਬ, ਮੈਂ ਤੁਹਾਡੀ ਸੇਵਾ ਵਿਚ ਛੋਟੀ ਜਿਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਹੁਣ ਗੱਲ ਇਹ ਹੈ ਕਿ ਇਥੇ ਇਕ ਮਜ਼ਹਬ ਦੇ ਠੇਕੇਦਾਰ ਅਤੇ ਦੂਜੇ ਮਹਜ਼ਬ ਦੇ ਠੇਕੇਦਾਰ ਇਸ ਸਰਕਾਰ ਵਿਚ ਬੈਠੇ ਹਨ, ਜਿਸ ਨਾਲ ਇਹ ਸਭ ਕੁਝ ਹੁੰਦਾ ਨਹੀਂ ਜਾਪਦਾ। ਸਾਡਾ ਤਾਂ ਹਾਲ ਇਹ ਹੈ ਕਿ ਜਿਸ ਤਰ੍ਹਾਂ ਇਕ ਸ਼ਾਇਰ ਨੇ ਲਿਖਿਆ ਹੈ ਕਿ :

ਐ ਖੁਦਾ ਵੰਦਾ, ਯਿਹ ਸਾਦਾ ਦਿਲ ਬੰਦੇ ਕਿਧਰ ਜਾਏਂ,
ਸਲਤਾਨੀ ਭੀ ਅੱਯਾਰੀ ਹੈ, ਦਰਵੇਸ਼ੀ ਭੀ ਅੱਯਾਰੀ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ ਮੈਂ ਬਹੁਤਾ ਸਮਾ ਨਹੀਂ ਲੈਣਾ ਚਾਹੁੰਦਾ ਅਤੇ ਨਾ ਹੀ ਮੈਂ ਕਿਸੇ ਪਾਰਟੀ ਤੇ ਨੁਕਤਾਚੀਨੀ ਕਰਨਾ ਚਾਹੁੰਦਾ ਹਾਂ। ਦਰਅਸਲ ਗਲ ਇਹ ਹੈ ਕਿ ਇਹ ਜਿਹੜੀ ਰੈਟੀਫੀਕੇਸ਼ਨ ਆਫ਼ ਦੀ ਕੰਸਟੀਚਿਊਸ਼ਨ ਅਮੈਂਡਮੈਂਟ ਹੈ, ਇਸ ਦਾ ਮਕਸਦ ਬੜਾ ਛੋਟਾ ਜਿਹਾ ਹੈ ਭਾਵ ਕਿ ਇਸ ਦੇ ਰਾਹੀਂ 10 ਸਾਲ ਤਕ ਹੋਰ ਰੀਜ਼ਰਵੇਸ਼ਨ ਵਧਾਉਣਾ ਹੈ। ਇਹ ਤਾਂ 10—15 ਮਿਨਟ ਦੇ ਵਿਚ ਹੀ ਪਾਸ ਕਰ ਸਕਦੇ ਸੀ, ਪਰ ਮੈਨੂੰ ਖੁਸ਼ੀ ਹੈ ਕਿ ਆਨਰੇਬਲ ਮੈਂਬਰ ਸਾਹਿਬਾਨ ਨੇ ਸਾਰੇ ਗਰਾਊਂਡਜ਼ ਹੁਣੇ ਹੀ ਕਵਰ ਕਰ ਲਏ ਹਨ ਜਿਹੜੇ ਕਿ ਬਜਟ ਸ਼ੈਸ਼ਨ ਵਿਚ

ਆਉਣੇ ਚਾਹੀਦੇ ਸਨ । ਕਾਨੂੰਨ, ਲਾ ਐਂਡ ਆਰਡਰ, ਬਾਗ ਅਤੇ ਜ਼ਮੀਨਾਂ ਆਦਿ ਬਾਰੇ ਜੋ ਕੁਝ ਇਥੇ ਕਿਹਾ ਗਿਆ ਹੈ, ਇਹ ਤਾਂ ਉਹ ਗਲ ਹੋਈ ਕਿ ਜਿਸ ਤਰ੍ਹਾਂ ਇਕ ਤੇਲੀ ਨੇ ਜੱਟ ਨੂੰ ਆਖਿਆ :

'ਜਾਟ ਰੇ ਜਾਟ ਤੇਰੇ ਸਿਰ ਪਰ ਖਾਟ' ।

ਇਸੇ ਤਰ੍ਹਾਂ ਹੀ ਜੱਟ ਨੇ ਵੀ ਤੇਲੀ ਨੂੰ ਆਖਿਆ :

'ਤੇਲੀ ਰੇ ਤੇਲੀ ਤੇਰੇ ਸਿਰ ਪਰ ਕੋਹਲੂ' ।

ਤੇਲੀ ਨੇ ਕਿਹਾ ਕਿ ਇਹ ਗਲ ਕੋਈ ਨਾ ਹੋਈ । ਪਰ ਜੱਟ ਨੇ ਕਿਹਾ ਕਿ ਤੂੰ ਭਾਰ ਨਾਲ ਤਾਂ ਮਰੇਂਗਾ ਹੀ । ਸੋ ਇਸੇ ਤਰ੍ਹਾਂ ਹੀ ਇਹ ਵੀ ਸਰਕਾਰ ਨੂੰ ਮਾਰਨ ਤੇ ਤੁਲੇ ਹੋਏ ਹਨ । ਬਦਕਿਸਮਤੀ ਦੇ ਨਾਲ ਸਿਆਸਤ ਇਸ ਕਿਸਮ ਦੀ ਹੋ ਗਈ ਹੈ ਕਿ ਇਸ ਮੁਲਕ ਦਾ ਹਰ ਇਕ ਆਦਮੀ, ਅੱਜ ਇਥੇ ਵੀ ਦੇਖਿਆ ਹੈ ਕਿ ਕੀ ਇਸ ਪਾਸੇ ਤੋਂ ਅਤੇ ਕਿ ਉਸ ਪਾਸੇ ਤੋਂ ਹਰ ਇਕ ਪ੍ਰਾਪੇਗੰਡੇ ਦੀ ਤਰਫ ਹੀ ਗਿਆ ਹੈ । ਪਰ ਮੈਂ ਇਸ ਪਾਸੇ ਨਹੀਂ ਜਾਣਾ ਚਾਹੁੰਦਾ । ਮਗਰ ਸਾਰਿਆਂ ਦੀ ਅੱਜ ਇਹੀ ਕੋਸ਼ਿਸ਼ ਸੀ ਕਿ ਕਿਸੇ ਨੇ ਅਕਾਲੀ ਪਾਰਟੀ ਨੂੰ ਕੁਝ ਕਿਹਾ, ਕਿਸੇ ਨੇ ਕਾਂਗਰਸ ਨੂੰ ਕੁਝ ਕਿਹਾ ਅਤੇ ਕਿਸੇ ਨੇ ਜਨ ਸੰਘ ਨੂੰ ਕੁਝ ਕਿਹਾ । ਮੈਂ ਤਾਂ ਸਮਝਦਾ ਸੀ ਕਿ ਸਰਦਾਰ ਕਿਰਪਾਲ ਸਿੰਘ ਹੋਰੀਂ ਇਸ ਸਮੇਂ ਕੋਈ ਅੱਛੇ ਸ਼ੇਅਰ ਹੀ ਸੁਣਾਉਣਗੇ ਪਰ ਉਹ ਵੀ ਹੋਰ ਹੀ ਪਾਸੇ ਤਰ ਪਏ । ਸੋ ਮੇਰੇ ਕਹਿਣਾ ਭਾਵ ਇਹ ਹੈ ਕਿ ਸਾਡਾ ਵਿਚਾਰ ਕੀ ਹੈ ? ਸਾਡਾ ਵਿਚਾਰ ਇਹ ਹੈ ਕਿ ਇਕ ਹਰੀਜਨ ਸੈਕਸ਼ਨ ਗਰੀਬ ਸੈਕਸ਼ਨ ਹੈ । ਇਹ ਇਕ ਵਾਕਿਆ ਹੈ । ਇਸ ਵਾਕਿਆ ਦੀ ਜ਼ਿਮੇਵਾਰੀ ਜੇ ਦੇਖੀ ਜਾਵੇ ਤਾਂ ਨਾ ਇਹ ਕਾਂਗਰਸ ਪਾਰਟੀ ਤੇ ਹੈ, ਨਾ ਅਕਾਲੀ ਪਾਰਟੀ ਤੇ ਹੈ ਅਤੇ ਨਾ ਹੀ ਇਸ ਦੀ ਜ਼ਿਮੇਵਾਰੀ ਜਨ ਸੰਘ ਤੇ ਹੈ । ਇਹ ਤਾਂ ਮੁਲਕ ਦਾ ਇਕ ਸਿਸਟਮ ਇਸ ਕਿਸਮ ਦਾ ਬਣ ਗਿਆ ਹੈ ਕਿ ਇਸ ਸੈਕਸ਼ਨ ਨੂੰ ਅਸੀਂ ਇਤਨਾ ਨੀਚੇ ਲੈ ਗਏ ਹਾਂ, ਜਿਸ ਨੂੰ ਹਰੀਜਨ ਕਹਿੰਦੇ ਹਨ, ਕਿ ਇਸ ਸੈਕਸ਼ਨ ਵਲ ਧਿਆਨ ਹੀ ਨਹੀਂ ਦਿਤਾ ਗਿਆ । ਜਿੰਨੀ ਦੇਰ ਤਕ ਅਸੀਂ ਆਪਣੇ ਮਨਾਂ ਵਿਚ ਇਸ ਦਾ ਆਰਥਕ ਤੇ ਸਮਾਜਕ ਤੌਰ ਤੇ ਸੁਧਾਰ ਕਰਨ ਦਾ ਖਿਆਲ ਨਹੀਂ ਕਰਦੇ ਉਤਨੀ ਦੇਰ ਤਕ ਇਸ ਦਾ ਸੁਧਾਰ ਨਹੀਂ ਹੋ ਸਕਦਾ ।

ਇਥੇ ਕਿਹਾ ਗਿਆ ਹੈ ਕਿ ਹਰੀਜਨਾਂ ਨੂੰ ਜ਼ਮੀਨ ਦਿਤੀ ਜਾਵੇ । ਮੈਂ ਕਹਿੰਦਾ ਹਾਂ ਕਿ ਪੰਜ ਪੰਜ ਏਕੜ ਜ਼ਮੀਨ ਦੇਣ ਨਾਲ ਹਰੀਜਨਾਂ ਦਾ ਸੁਧਾਰ ਨਹੀਂ ਹੋਣ ਲੱਗਾ । ਜ਼ਮੀਨ ਦੇਣ ਨਾਲ ਹਰੀਜਨ ਉਠ ਨਹੀਂ ਸਕਦੇ । ਇਸ ਲਈ ਇਸ ਵਾਸਤੇ ਹੋਰ ਤਰੀਕੇ ਵਰਤਣੇ ਪੈਣਗੇ । ਦਸਰੇ ਮੁਲਕਾਂ ਵਿਚ ਜਿਸ ਨੂੰ ਜਿਹੜਾ ਕੰਮ ਮਿਲਦਾ ਹੈ, ਉਹ ਕਰਦਾ ਹੈ । ਉਹ ਸਵੀਪਰ ਦਾ ਕੰਮ ਵੀ ਕਰਦੇ ਹਨ । ਮਗਰ ਇਥੇ ਕੀ ਹੈ ਕਿ ਡਿਗਨਟੀ ਨੂੰ ਕਾਇਮ ਕਰਨਾ ਚਾਹੀਦਾ ਹੈ ।

ਸਾਡੇ ਗੁਰੂਆਂ ਨੇ ਕਿਹਾ ਹੈ ਕਿ ਨਾ ਕੋਈ ਹਿੰਦੂ ਹੈ ਅਤੇ ਨਾ ਕੋਈ ਮੁਸਲਮਾਨ ਹੈ. ਸਭ ਇਕ ਹਨ, ਸਭ ਬਰਾਬਰ ਹਨ । ਸਾਡੇ ਗੁਰੂਆਂ ਨੇ ਇਸ ਚੀਜ਼ ਦਾ ਉਸ ਵੇਲੇ ਝੰਡਾ ਉਠਾਇਆ ਜਿਸ ਵੇਲੇ ਸਾਡੇ ਦੇਸ਼ ਵਿਚ ਬਦੇਸ਼ੀ ਹਕੂਮਤ ਸੀ । ਉਸ ਹਕੂਮਤ ਨੇ ਸਾਡੇ ਦੇਸ਼ ਦਾ ਸਤਿਆਨਾਸ ਕਰ ਦਿਤਾ ਤਾਂ ਉਸ ਵੇਲੇ ਸਾਡੇ 10 ਗੁਰੂਆਂ ਨੇ ਸਭ ਨੂੰ ਬਰਾਬਰ ਲਿਆਉਣ ਦੀ ਕੋਸ਼ਿਸ਼ ਕੀਤੀ । ਹਿੰਦੁਸਤਾਨ ਦੀ ਗੁਲਾਮੀ ਦੇ ਦਬੇ ਹੋਏ ਲੋਕਾਂ ਨੇ ਇਸ ਮਸਲੇ ਨੂੰ ਦਿਆਨਤਦਾਰੀ ਨਾਲ ਨਹੀਂ ਦੇਖਿਆ ਸਗੋਂ

[ਮੁੱਖ ਮੰਤਰੀ]

ਇਸ ਮਸਲੇ ਨੂੰ ਪੁਲੀਟੀਕਲ ਨੀਤੀ ਨਾਲ ਦੇਖਿਆ ਗਿਆ। ਮੈਂ ਕਹਿੰਦਾ ਹਾਂ ਕਿ ਸਾਨੂੰ ਇਸ ਨੂੰ ਪੁਲਿਟੀਕਲ ਨੀਤੀ ਨਾਲ ਨਹੀਂ ਦੇਖਣਾ ਚਾਹੀਦਾ ਸਗੋਂ ਇਸ ਮਸਲੇ ਨੂੰ ਦਿਆਨਤਦਾਰੀ ਨਾਲ ਦੇਖਣਾ ਚਾਹੀਦਾ ਹੈ ਅਤੇ ਇਸ ਕਲਾਸ, ਇਸ ਸੈਕਸ਼ਨ ਨੂੰ ਉਚਾ ਚੁਕਣਾ ਚਾਹੀਦਾ ਹੈ।

ਇਥੇ ਭਗਤ ਜੀ ਹੋਰਾਂ ਨੇ ਵੀ ਕਿਹਾ ਹੈ ਅਤੇ ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਮੈਨੂੰ ਦਿਖਾਈ ਦਿੰਦਾ ਹੈ ਕਿ ਉਥੇ ਕਈ ਜੱਟ ਵੀ ਇਹੋ ਜਿਹੇ ਹਨ, ਜਿਨ੍ਹਾਂ ਨੂੰ ਰੋਟੀ ਖਾਣ ਲਈ ਅਤੇ ਕਪੜੇ ਪਹਿਨਣ ਲਈ ਨਹੀਂ ਮਿਲਦੇ।

ਟੈਨੈਂਸੀ ਐਕਟ ਬਾਰੇ ਅਤੇ ਸਰਪਲਸ ਜ਼ਮੀਨ ਹਰੀਜਨਾਂ ਨੂੰ ਦੇਣ ਬਾਰੇ ਇਥੇ ਜਿਹੜੀਆਂ ਗਲਾਂ ਕਹੀਆਂ ਗਈਆਂ ਹਨ, ਮੈਂ ਸਮਝਦਾ ਹਾਂ ਕਿ ਇਹ ਸਭ ਇਰਰੈਲੇਵੈਂਟ ਹਨ। ਸਰਪਲਸ ਲੈਂਡ ਹਰੀਜਨਾਂ ਨੂੰ ਕਿਵੇਂ ਜਾਵੇਗੀ? ਇਥੇ ਟੈਨੈਂਸੀ ਐਕਟ ਬਾਰੇ ਕਿਹਾ ਗਿਆ। ਬਾਗਾਂ ਬਾਰੇ ਕਿਹਾ ਗਿਆ ਹੈ ਕਿ ਬਾਗ ਨਹੀਂ ਹੋਣੇ ਚਾਹੀਦੇ। ਇਨ੍ਹਾਂ ਦਾ ਭਾਵ ਇਹ ਹੈ ਕਿ ਸਿਵਾਏ ਗਰੀਬੀ ਦੇ ਹੋਰ ਕੁਝ ਨਹੀਂ ਹੋਣਾ ਚਾਹੀਦਾ। ਇਥੇ ਹਰ ਪਾਰਟੀ ਨੂੰ ਆਪਣੇ ਆਪਣੇ ਆਈਡਿਆਉਲਜੀ ਕਹਿਣ ਦਾ ਹੱਕ ਹੈ, ਮਗਰ ਦੂਜਿਆਂ ਨੂੰ ਵੀ ਹੱਕ ਹੈ ਕਿ ਉਸ ਆਈਡਿਆਉਲਜੀ ਦੇ ਮਗਰ ਨਾ ਜਾਣ। ਇਥੇ ਇਕ ਪਾਰਟੀ ਦਾ ਖਿਆਲ ਹੈ ਕਿ ਕਿਸੇ ਕੋਲ ਟਰੈਕਟਰ ਨਹੀਂ ਹੋਣਾ ਚਾਹੀਦਾ ਬਾਗ ਨਹੀਂ ਹੋਣਾ ਚਾਹੀਦਾ, ਕਾਰ ਨਹੀਂ ਹੋਣੀ ਚਾਹੀਦੀ, ਕਿਸੇ ਨੂੰ ਰੋਟੀ ਅਤੇ ਕਪੜਾ ਨਹੀਂ ਮਿਲਣਾ ਚਾਹੀਦਾ ਅਤੇ ਹਰ ਇਕ ਨੂੰ ਗਰੀਬ ਕਰ ਦੇਣਾ ਚਾਹੀਦਾ ਹੈ। ਮੈਨੂੰ ਇਹ ਸੁਣ ਕੇ ਬੜਾ ਦੁਖ ਹੋਇਆ ਹੈ। ਕੀ ਇਹੋ ਜਿਹੀਆਂ ਗੱਲਾਂ ਇਥੇ ਕਰਨ ਵਾਲੀਆਂ ਹਨ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਮੈਨੂੰ ਦੱਸਣ ਕਿ ਪਿੰਡਾਂ ਵਿਚ ਕਿੰਨੇ ਲੈਂਡ ਲਾਰਡਜ਼ ਹਨ ਅਤੇ ਕਿੰਨਿਆਂ ਕੋਲ ਕਾਰਾਂ ਹਨ, ਟਰੈਕਟਰ ਅਤੇ ਕਿੰਨਿਆਂ ਦੇ ਘਰਾਂ ਵਿਚ ਪੱਖੇ ਚਲਦੇ ਹਨ। ਇਹ ਸਾਰੀਆਂ ਚੀਜ਼ਾਂ ਕਿਥੇ ਹਨ? ਸਗੋਂ ਸਭ ਨੂੰ ਇਹ ਪਤਾ ਹੈ ਕਿ ਕਈ ਜ਼ਿਮੀਦਾਰ ਭਰਾਵਾਂ ਨੂੰ ਆਪਣੀ 500 ਏਕੜ ਜ਼ਮੀਨ ਛਡਣੀ ਪਈ ਅਤੇ ਉਸ ਦੀ ਬਜਾਏ 100 ਏਕੜ ਹੀ ਉਨ੍ਹਾਂ ਨੂੰ ਮਿਲੀ ਹੈ। ਬਜਾਏ ਇਸ ਦੇ ਕਿ ਸਾਡਾ ਇਹ ਨਿਸ਼ਾਨਾ ਹੋਵੇ ਕਿ ਅਸੀਂ ਹਿੰਦੁਸਤਾਨ ਦੇ ਲੋਕਾਂ ਨੂੰ, ਪੰਜਾਬ ਦੇ ਲੋਕਾਂ ਨੂੰ, ਇਸ ਸੁਸਾਇਟੀ ਨੂੰ, ਹਰ ਮਹਿਕਮੇ ਨੂੰ, ਇੰਡਸਟਰੀ ਅਤੇ ਜ਼ਿਮੀਂਦਾਰ ਦੇ ਕਿਤੇ ਆਦਿ ਨੂੰ ਉਪਰ ਲਿਜਾਈਏ, ਇਹ ਇਨ੍ਹਾਂ ਨੂੰ ਪਿਛਾਂਹ ਖਿਚ ਰਹੇ ਹਨ। ਭਲਾ ਇਹ ਕੀ ਗਲ ਹੋਈ ਕਿ ਜਿਨ੍ਹਾਂ ਕੋਲ ਕਾਰਾਂ, ਮੋਟਰਾਂ, ਟਰੈਕਟਰ ਹਨ, ਉਹ ਖੋਹ ਲਈਏ। ਇਹ ਠੀਕ ਨਹੀਂ ਹੈ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਹਰੀਜਨ ਸੈਕਸ਼ਨ ਹੈ ਇਹ ਵੀਕਰ ਸੈਕਸ਼ਨ ਹੈ। ਸਾਡਾ ਕਲਟੀਵੇਟਰ ਸੈਕਸ਼ਨ ਵੀ ਵੀਕਰ ਹੈ। ਸਾਰੇ ਪੇਂਡੂ ਵੀ ਹਨ। 80% ਲੋਕ ਜੋ ਦਿਹਾਤ ਵਿਚ ਰਹਿੰਦੇ ਹਨ ਉਨ੍ਹਾਂ ਵਿਚੋਂ ਬਹੁਤਿਆਂ ਕੋਲ 10 ਏਕੜ ਤੋਂ ਘਟ ਓਨਰਸ਼ਿਪ ਹੈ। (ਵਿਘਨ) ਮੈਂ ਕਹਿੰਦਾ ਹਾਂ ਕਿ ਇਨ੍ਹਾਂ ਸਾਰਿਆਂ ਕੋਲ ਮੋਟਰਾਂ ਹੋਣ, ਟਰੈਕਟਰ ਹੋਣ, ਉਹ ਰੇਸ਼ਮ ਪਾਉਣ ਅਤੇ (ਮਾਸਟਰ ਜੀ) ਤੁਸੀਂ ਖੱਦਰ ਪਾਓ। ਸਾਡੀਆਂ ਧੀਆਂ, ਭੈਣਾਂ, ਅਤੇ ਮਾਤਾਵਾਂ ਹਜ਼ਾਰਾਂ ਸਾਲਾਂ ਤੋਂ ਚਰਖਾ ਕਤਦੀਆਂ ਆ ਰਹੀਆਂ ਹਨ। ਪਰ ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੇ ਤਾਂ ਇਹ ਜਿਹੜਾ ਵਜ਼ੀਰ

ਦੀ ਕਾਰ ਤੇ ਝੰਡਾ ਲਾਉਣ ਵਾਲਾ ਖੱਦਰ ਦਾ ਬਣਾਇਆ ਹੈ, ਉਸ ਦੀ ਕੀਮਤ ਵੀ ਸਾਢੇ ਤਿੰਨ ਰੁਪਏ ਰੱਖੀ ਹੈ। ਥੋੜਾ ਜਿਹਾ ਕੱਪੜਾ ਹੈ ਅਤੇ ਉਸਦੀ ਕੀਮਤ ਸਾਢੇ ਤਿੰਨ ਰੁਪਏ ਹੈ।

ਸਪੀਕਰ ਸਾਹਿਬ, ਮੈਂ ਕਹਿਣਾ ਤਾਂ ਨਹੀਂ ਸੀ ਚਾਹੁੰਦਾ–ਗੱਲ ਕੁਝ ਇਰੈਲੇਵੈਂਟ ਜਿਹੀ ਹੈ, ਕਾਂਗਰਸ ਵਾਲਿਆਂ ਨੇ ਨੈਸ਼ਨਲ ਝੰਡਾ ਅਤੇ ਪਾਰਟੀ ਦਾ ਝੰਡਾ ਥੋੜਾ ਜਿਹਾ ਫਰਕ ਰੱਖ ਕੇ ਇਕੋ ਜਿਹੇ ਬਣਾਏ ਹਨ। ਇਕ ਵਿਚ ਇਨ੍ਹਾਂ ਨੇ ਅਸ਼ੋਕ ਚੱਕਰ ਰੱਖਿਆ ਹੈ ਅਤੇ ਦੂਸਰੇ ਵਿਚ ਚਰਖੇ ਦਾ ਨਿਸ਼ਾਨ ਹੈ। ਇਹ ਝੰਡਾ ਤਾਂ ਛੋਟੇ ਜਿਹੇ ਕੱਪੜੇ ਦਾ ਹੈ ਪਰ ਕੀਮਤ ਇਸ ਦੀ ਸਾਢੇ ਤਿੰਨ ਰੁਪਏ ਰਖੀ ਹੋਈ ਹੈ। ਇਹ ਜਿਹੜੀ ਐਕਸਪਲਾਇਟੇਸ਼ਨ ਚਲ ਰਹੀ ਹੈ, ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਕਿਤੇ ਪੁਲਿਟੀਕਲ ਪਾਰਟੀ ਐਕਸਪਲਾਇਟੇਸ਼ਨ ਕਰ ਰਹੀ ਹੈ, ਕਿਤੇ ਲੈਂਡ ਲਾਰਡਜ਼ ਕਰ ਰਹੇ ਹਨ ਅਤੇ ਕਿਤੇ ਇੰਡਸਟਰੀਅਲਿਸਟਸ ਕਰ ਰਹੇ ਹਨ। ਐਕਸਪਲਾਇਟੇਸ਼ਨ ਸਭ ਪਾਸੇ ਹੋ ਰਹੀ ਹੈ। ਸੋ ਤੁਹਾਨੂੰ ਇਨ੍ਹਾਂ ਵਲ ਧਿਆਨ ਦੇਣਾ ਚਾਹੀਦਾ ਹੈ। ਤੁਸੀਂ ਕਹਿੰਦੇ ਹੋ ਅਕਾਲੀ ਪਾਰਟੀ ਨੇ ਕੁਝ ਨਹੀਂ ਕੀਤਾ, ਅਸੀਂ ਕਹਿੰਦੇ ਹਾਂ ਕਿ ਕਾਂਗਰਸ ਨੇ ਕੁਝ ਨਹੀਂ ਕੀਤਾ, ਇਹ ਗੱਲਾਂ ਠੀਕ ਨਹੀਂ ਹਨ।

ਤੁਸੀਂ ਜ਼ਮੀਨਾਂ ਬਾਰੇ ਰੌਲਾ ਪਾਇਆ ਹੈ। ਮੈਂ ਅਨਐਥੋਰਾਈਜ਼ਡ ਪਰਸਨਜ਼ ਕੋਲੋਂ ਜ਼ਮੀਨਾਂ ਖਾਲੀ ਕਰਾਉਂਦਾ ਹਾਂ ਪਰ ਕੋਈ ਪਾਰਟੀ ਜਲੂਸ ਨਾ ਕਢੇ ਕਿ ਉਨ੍ਹਾਂ ਨੂੰ ਕਿਉਂ ਕੱਢਿਆ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਜਦ ਵੀ ਕਿਸੇ ਅਨਐਥੋਰਾਈਜ਼ਡ ਨੂੰ ਕੱਢਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਗਰੀਬਾਂ ਨੂੰ ਕੱਢ ਦਿਤਾ, ਉਨ੍ਹਾਂ ਨੂੰ ਮਾਰ ਦਿਤਾ। ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਦਿਆਨਤਦਾਰ ਹੋ ਤਾਂ ਆਉ ਹਰੀਜਨਾਂ ਨੂੰ ਜ਼ਮੀਨ ਦੇਈਏ। (ਤਾੜੀਆਂ)

**ਕੈਪਟਨ ਰਤਨ ਸਿੰਘ** : ਤੁਸੀਂ ਅਨਆਥੋਰਾਈਜ਼ਡ ਨੂੰ ਉਠਾਉ, ਅਸੀਂ ਤੁਹਾਡੀ ਮੱਦਦ ਕਰਾਂਗੇ।

**ਮੁੱਖ ਮੰਤਰੀ** : ਅਗਰ ਕੋਈ ਸੈਕਸ਼ਨ ਨੂੰ ਉਪਰ ਚੁਕਣਾ ਚਾਹੁੰਦੇ ਹੋ ਤਾਂ ਇਹ ਪੋਲੀਟੀਕਲ ਵੈਪਨ ਛਡ ਦਿਉ। ਕੈਪਟਨ ਰਤਨ ਸਿੰਘ ਜੀ ਨੇ ਮੈਨੂੰ ਕਿਹਾ ਹੈ ਕਿ ਤੁਹਾਡੇ ਰਿਸ਼ਤੇਦਾਰਾਂ ਨੇ ਜ਼ਮੀਨਾਂ ਮਲੀਆਂ ਹੋਈਆਂ ਹਨ। ਉਨ੍ਹਾਂ ਨੇ ਮੈਨੂੰ ਇਸ ਸਬੰਧ ਵਿਚ ਇਕ ਚਿਠੀ ਵੀ ਲਿਖੀ ਸੀ, ਮੈਂ ਉਨ੍ਹਾਂ ਨੂੰ ਇਸ ਦਾ ਉਤਰ ਵੀ ਦੇ ਦਿਤਾ ਹੈ। ਮੈਂ ਕਹਿੰਦਾ ਹਾਂ ਕਿ ਜੇ ਮੇਰੇ ਕਿਸੇ ਰਿਸ਼ਤੇਦਾਰ ਨੇ ਜ਼ਮੀਨ ਇਸ ਤਰ੍ਹਾਂ ਲਈ ਹੈ ਤਾਂ ਮੈਨੂੰ ਦਸੋ ਮੈਂ ਖਾਲੀ ਕਰਵਾਵਾਂਗਾ। (ਵਿਘਨ)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਇਹ ਨਹੀਂ ਕਿਹਾ ਮੈਂ ਤਾਂ ਕਿਹਾ ਹੈ ਕਿ ਤੁਹਾਡਾ ਨਾਮ ਵਰਤਦੇ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਮੇਰੇ ਕਿਸੇ ਰਿਸ਼ਤੇਦਾਰ ਨੇ ਜ਼ਮੀਨ ਕਾਬੂ ਨਹੀਂ ਕੀਤੀ। ਜੇ ਕਿਸੇ ਨੇ ਕੀਤੀ ਹੈ ਤਾਂ ਉਹ ਸਾਨੂੰ ਦਸੋ, ਮੈਂ ਜ਼ਰੂਰ ਖਾਲੀ ਕਰਵਾਵਾਂਗਾ। (ਵਿਘਨ) ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਅਸੂਲ ਤੇ ਚਲਣਾ ਚਾਹੀਦਾ ਹੈ। ਮੈਂ ਬੇਅਸੂਲੀ ਨਹੀਂ ਚਲਣ ਦੇਣੀ। ਜੇ ਇਮਾਨਦਾਰੀ ਨਾਲ ਤੁਸੀਂ (ਅਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਸਾਡੀ ਮਦਦ ਕਰੋ ਤਾਂ ਅਸੀਂ ਜ਼ਮੀਨਾਂ ਜ਼ਰੂਰ ਸਾਰੀਆਂ ਖਾਲੀ ਕਰਵਾਵਾਂਗੇ। (ਅਵਾਜ਼ਾਂ ਅਪੋਜ਼ੀਸ਼ਨ ਵਲੋਂ : ਅਸੀਂ ਤੁਹਾਡੀ ਮਦਦ ਦਾ ਵਾਇਦਾ ਕਰਦੇ ਹਾਂ।)

[ਮੁੱਖ ਮੰਤਰੀ]

ਸਪੀਕਰ ਸਾਹਿਬ, ਮੈਂ ਬਿਲਕੁਲ ਸੀਰੀਅਸਲੀ ਕਹਿ ਰਿਹਾ ਹਾਂ ਕਿ ਜੇ ਅਸੀਂ ਕਿਧਰੇ ਕੋਈ ਜ਼ਮੀਨ ਖਾਲੀ ਕਰਾਉਂਦੇ ਹਾਂ ਤਾਂ ਉਸ ਵੇਲੇ ਐਜੀਟੇਸ਼ਨਾਂ ਹੁੰਦੀਆਂ ਹਨ। ਉਹ ਐਜੀਟੇਸ਼ਨ ਕੌਣ ਕਰਾਂਉਂਦਾ ਹੈ ? ਇਹ ਪੁਲਿਟੀਕਲ ਪਾਰਟੀਆਂ ਹੀ ਐਜੀਟੇਸ਼ਨਾਂ ਕਰਾਉਂਦੀਆਂ ਹਨ। ਇਸ ਲਈ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਐਸੀ ਚੀਜ਼ ਹੈ ਜਿਸ ਵਿਚ ਸਾਰਿਆਂ ਦੀ ਮਦਦ ਦੀ ਲੋੜ ਹੈ।

ਸਪੀਕਰ ਸਾਹਿਬ, ਮੈਂ ਅਸੈਂਬਲੀ ਨੂੰ ਕਿਉਂ ਜਲਦੀ ਬੁਲਾਇਆ ਹੈ ? ਕਿਉਂਕਿ ਮੈਨੂੰ ਇਹ ਸ਼ਕ ਸੀ ਕਿ ਪਤਾ ਨਹੀਂ ਛੇ ਸਟੇਟਾਂ ਨੇ ਇਸ ਨੂੰ ਰੈਟੀਫਾਈ ਕਰਨਾ ਵੀ ਹੈ ਕਿ ਨਹੀਂ ? ਇਸੇ ਲਈ, ਸਪੀਕਰ ਸਾਹਿਬ, ਇਸ ਅਮੈਂਡਮੈਂਟ ਨੂੰ ਰੈਟੀਫਾਈ ਕਰਨ ਲਈ ਹੀ ਸਾਨੂੰ ਅਸੈਂਬਲੀ ਜਲਦੀ ਬੁਲਾਣੀ ਪਈ। ਅੰਤ ਵਿਚ, ਸਪੀਕਰ ਸਾਹਿਬ, ਮੈਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ ਔਰ ਆਸ ਕਰਦਾ ਹਾਂ ਕਿ ਇਸ ਨੂੰ ਯੂਨਾਨੀਮਸਲੀ ਹੀ ਪਾਸ ਕਰਨਗੇ। ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**Mr. Speaker** : Question is-

That this House ratifies the amendments to the Constitution of India falling within the purview of the proviso to Article 368 thereof, proposed to be made by the Constitution (Twenty-Third Amendment) Bill, 1969, as passed by both Houses of Parliament.

*The motion was carried unanimously*

## PRESENTATION OF THE SECOND PRELIMINARY REPORT OF THE PRIVILEGES COMMITTEE.

**Chairman of the Privileges Committee** (Sardar Jasdev Singh Sandhu) : Sir, I beg to present-

The Second Preliminary Report of the Committee of Privileges regarding the threatening behaviour of Sardar Harbhagwan Singh, Ex-M. L. A. towards Sardar Trilochan Singh Riyasti M. L. A. in the precincts of the Punjab Vidhan Sabha.

Sir, I beg to move-

That the time fixed for presenting the Report of the Committee of Privileges be extended till 31st March, 1970.

**Mr. Speaker** : Motion moved-

That the time fixed for presenting the Report of the Committee of Privileges be extended till 31st March, 1970.

**Mr. Speaker** : Question is-

That the time fixed for presenting the Report of the Committee of Privileges be extended till 31st March, 1970.

*The motion was carried*

SUSPENSION OF RULES 30 (3) AND 193 OF THE RULES OF PROCEDURE

**चौधरी बलबीर सिंह :** स्पीकर साहिब, मैं एक प्रस्ताव रखता हूं। पहले पंजाब विधान सभा में प्रक्रिया तथा कार्य संचालन नियमावली के नियम 30 (3) और 193 को स्थगित किया जाए।

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਨੂੰ ਕੋਈ ਇਤਰਾਜ਼ ਨਹੀਂ।

**Mr. Speaker :** Motion moved-

That Rules 30 (3) and 193 of the Rules of Procedure and Conduct of Business in the Punjab Legislative Assembly be suspended for the purpose of the Resolution to be moved by Chaudhri Balbir Singh.

**Mr. Speaker :** Question is :

That Rules 30 (3) and 193 of the Rules of Procedure and Conduct of Business in the Punjab Legislative Assembly be suspended for the purpose of the Resolution to be moved by Chaudhri Balbir Singh.

*The motion was carried*

**Resolution re. transfer to Punjab of Chandigarh, other Punjabi Speaking Areas and Bhakra etc.**

**चौधरी बलबीर सिंह :** स्पीकर साहिब, मैं प्रस्ताव रखता हूं कि सदन राज्य सरकार को सर्वसमिता से सिफ़ारिश करता है कि केन्द्रीय सरकार से प्रार्थना की जाए कि चन्डीगढ़ तथा दूसरे पंजाबी भाषी इलाके पंजाब को दिए जाएं तथा भाखड़ा बोर्ड का प्रशासन जैसे कि यह 1966 में था इसे बहाल किया जाए, तथा पंजाब सरकार इस सम्बन्ध में किसी सौदेबाज़ी में न आये।

**Mr. Speaker :** Motion moved-

That this House recommends unanimously to the State Government that the Central Government be approached with a request that Chandigarh and other Punjabi-speaking areas be transferred to Punjab and that the Administration of Bhakra Board be restored as it existed in 1966, and that the Punjab Government should not enter into any bargain in this connection.

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ ਕਿ ਲਾਈਨ 4 ਸ਼ਬਦ 'ਬੀ' ਅਤੇ 'ਟਰਾਂਸਫਰਡ' ਦੇ ਵਿਚਕਾਰ ਸ਼ਬਦ 'ਇਮੀਜੀਏਟਲੀ' ਪਾ ਦਿਤਾ ਜਾਵੇ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ ਕਿ ਲਾਈਨ 6 ਵਿਚ ਲਫ਼ਜ਼ 'ਬਾਰਗੇਨ' ਅਤੇ 'ਇਨ' ਦੇ ਵਿਚ ਸ਼ਬਦ 'ਆਰ ਮੇਕ ਐਨੀ ਕੰਪਰੋਮਾਈਜ਼" ਪਾ ਦਿਤੇ ਜਾਣ।

**Mr. Speaker :** Motion moved—

(i) In line 4, between the words "be" and "transferred" *insert* "immediately".

(ii) In line 6, between the words "bargain" and "in" *insert* "or make any compromise".

**Mr. Speaker :** Question is-

In line 4, between the words "be" and "transferred" *insert* "immediately"

*The motion was carried.*

**Mr. Speaker :** Question is-

In line 6, between the words "bargain" and "in", *insert* "or make any compromise".

*The motion was carried.*

**Mr. Speaker :** Now I will put the amended resolution to the vote of the House

**Mr. Speaker :** Question is-

That this House recommends unanimously to the State Government that the Central Govt. be approached with a request that Chandigarh and other Punjabi-speaking areas be immediately transferred to Punjab and that the Administration of Bhakra Board be restored as it existed in 1966, and that the Punjab Government should not enter into any bargain or make any compromise in this connection.

*The motion was carried unanimously.*

**Mr. Speaker :** The House stands adjourned till 23rd February 1970 at 2. 00 P. M.

7.25 P.M.

*(The Sabha then adjourned)*

2
58.

# PUNJAB VIDHAN SABHA

## DEBATES

23rd February, 1970
Vol. I—No. 2
OFFICIAL REPORT

CONTENTS

Monday, the 23rd February, 1970.

| | Pages |
|---|---|
| Starred Questions and Answers | ..... (2)1 |
| Written Answers to Starred Questions Laid on the Table of the House under Rule 45 | ......(2) 26 |
| Unstarred Questions and Answers | ......(2) 43 |
| Questions of Privilege | ......(2) 195 |
| Resolution | ......(2) 203 |
| Call Attention Notices | ......(2) 208 |
| Walk-Out | ......(2) 211 |
| Obituary References | ......(2 212 |
| Paper laid on the Table of the House | ......(2) 216 |
| Statements laid on the Table of the House in reply to Call Attention Notices | ......(2) 216 |
| Announcement by the Secretary | ......(2) 218 |
| Discussion on Governor's Address | ......(2) 218 |
| Point of Order | ......(2) 242 |
| Discussion on Governor's Address (Resumption) | ......(2) 244 |
| Appendix | ......(i) |

**Punjab Vidhan Sabha Secretariat, Chandigarh.**

Price : Rs. 14.10 p.

# ERRATA

To

Punjab Vidhan Sabha Debates

Dated 23rd February, 1970.

Vol. 1- No. 2.

| Read | For | Page | Line |
|---|---|---|---|
| ਆਪਸ | ਾਅਪਸ | (2)6 | 3rd from below |
| given | givn | (2)22 | 5 |
| take | taken | (2)22 | 15th from below |
| Procedure | ed ure | (2)26 | 4 |
| honour is | honou r,s | (2)30 | 7th from below |
| this | tise | (2)30 | 6th from below |
| villagers | villagerh | (2)30 | 5th from below |
| ਨਿਯੁਕਤੀ | ਨਿਯੁਕਤ | (2)50 | 10th from below |
| ਨਖੇਧੀ ਕੀਤੀ | ਨਖੇ ਕੀਧਤੀ | (2)50 | 2nd from below |
| office | ffice | (2)51 | 23 |
| vacancies | vacanciks | (2)56 | 9th from below |
| dou ble | doudle | (2)63 | 15th from below |
| ਕਲਰਕਾਂ | ਕਰਲਕਾਂ | (2)68 | 5th from below |
| Sub-Division | Sud-division | (2;91 | 21 |
| ਬਾਰੇ | ਬਾਰ | (2)91 | 7th from below |
| representation | representaion | (2)93 | 22 |
| situated | sistuated | (2)104 | 5th from below |
| 23rd February 1970 | 3rd February 1970 | (2)108 | Head Line |
| classical | clessical | (2)108 | 6 |
| course | c urse | (2)108 | 12th from below |
| Irrigation | Irrigaiion | (2)112 | 1 |

| | | | |
|---|---|---|---|
| ਅਫ਼ਸਰ | ਅਙਸਚ | (2)112 | last |
| ਦੁਧ ਨੂੰ ਦੁੱਧ | ਦੁਧ ਦੁਧ | (2)116 | 4 |
| Shri Gian Chand | Shri Gian Chnad | (2)118 | 14th from below |
| Kharbanda | Kharbanda | | |
| Secondary | Sceondary | (2)126 | last |
| 21 | 12 | (2)127 | 7 |
| College | Coilege | (2)131 | Last but One |
| Baba | Bada | (2)135 | 13 |
| Sahib | Sabib | (2)137 | 3rd from below |
| its | i s | (2)159 | 6 |
| ਸ਼ੇਰਗੜ੍ਹ | ਸ਼ੰਰਗੜ੍ਹ | (2)161 | 10 |
| ministerial | mi iterial | (2)164 | 6th fram below |
| Bhatinda | Bhatida | (2)172 | 16 |
| pleased | peased | (2)176 | 15th from below |
| ਮੌਸ਼ਨ | ਸੌਸ਼ਨ | (2)198 | 11 |
| Business | Bussiness | (2)198 | 17th from below |

| Read | For | Page | Line |
|---|---|---|---|
| ਪਰਵਾਨ | ਪਤਵਾਨ | (2) 209 | 6 |
| ਕਾਮਰੇਡ | ਕਮਰੇ | (2) 211 | 3rd from below |
| Untimely | U timely | (2) 216 | 1 |
| Governor's Address | Goaernor's Address | (2) 223 | Head line |
| ਪੜ੍ਹੇ | ੜ੍ਹੇ | (2) 226 | 6th from below |
| Resume | Resum | (2) 235 | 8 |
| ਮੈਂਬਰ | ਮਂਬਰ | (2) 235 | 13 |
| ਤਾਂ | ਤਕ | (2) 235 | 7th from below |
| will | bli | (2) 235 | 3rd from below |
| मैम्बर | मैम्बरी | (2) 236 | 5 |
| अपनी | अपन | (2) 236 | 6th, 15th from below |
| ਪੰਜਾਬ | ਜਜਾਬ | (2) 240 | 18th from below |
| ਕਰੈਡਿਟ | ਕਰਡਿਟ | (2) 241 | 3 |
| ਮਸੂਮ | ਹਸੂਸ | (2) 241 | 14th from below |
| दिलाता | दिलात | (2) 242 | 7th from below |
| Chief Minister | chief Mnisiter | (2) 244 | 3 |
| ਉਮੀਦਵਾਰ | ਉਮੀਦਵਾ | (2) 244 | 11 |
| ਸਾਹਿਬ | ਸਾਹਬਿ | (2) 245 | 7 |
| ਸ਼ਲਾਘਾ | ;ਸਾਘਾ | (2) 246 | 11th from below |
| ਡਿਪਟੀ ਸਪੀਕਰ | ਕਰ | (2) 247 | 3rd from below |
| deliver | deiver | (2) 248 | 14th from below |
| [ਕੈਪਟਨ ਰਤਨ ਸਿੰਘ] | ਕੈਪਟਨ ਰਤਨ | (2) 252 | 1 |
| ਅਨੁਸਾਰ | ਅਨੁਸਾ | (2) 252 | 10th from below |
| till | will | iv | 11 |
| for delivery | for deliver | vii | 10th from below |
| allottees | allotees | xi | 21 |
| retirement | retireement | xix | 2(column3) |
| remained | remaind | xix | 7(column4) |
| from | form | xxiii | I(column2) |
| Licensees | Liensees | xlvi | 12 |

## PUNJAB VIDHAN SABHA

**Monday, the 23rd February, 1970.**

*The Vidhan Sabha met in the Hall of the Vidhan Bhavan, Sector 1, Chandigarh, at 2.00 p. m. of the clock. Mr. Speaker (Sardar Darbara Singh) in the Chair.*

### STARRED QUESTIONS AND ANSWERS.

**Shri Guru Nanak Dev Ji's Quin-Centenary Celebration.**

*1016. **Shri Sardari Lal Kapur** : Will the Chief Minister be pleased to state :

(a) the amount of money collected, district-wise in Punjab, in connection with Shri Guru Nanak Dev Ji's Quin-Centenary celebration up-to-date ;

(b) the manner in which these collections, made district-wise, have been expended ;

(c) the number of Managing Committees, if any, set up by the Government for proper celebration of the 500th Birth Anniversary of the Great Guru Nanak Dev Ji ;

(d) the steps taken by the State Government to set up Memorials in different parts of the State, in connection with Shri Guru Nanak Dev Ji, out of the collections, referred to in part (a) above ?

**Sardar Balwant Singh** ( Food & Supplies Minister) : (a) A statement is placed on the Table of the House.

(b) A meeting of the Deputy Commissioners is being called to discuss and approve the various schemes drawn by the District Committees to utilise the funds collected by them.

(c) The following Committees/Sub-Committees were constituted :

1. State Celebration Committee.

2. Sub-Committees :

(i) Finance Sub-Committee.

[Food & Supplies Minister]

(ii) Celebration Committee.

(iii) Publicity Committee.

(iv) Publication Committee.

(v) Planning & Coordination Committee.

3. Celebration Committees at District level in each district.

(d) As in (b) above.

[(ੳ) ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਅ) ਜ਼ਿਲ੍ਹਾ ਕਮੇਟੀਆਂ ਵਲੋਂ ਇਕੱਠੀਆਂ ਕੀਤੀਆਂ ਰਕਮਾਂ ਦੀ ਵਰਤੋਂ ਲਈ ਉਨ੍ਹਾਂ ਦੀਆਂ ਅੱਡ ਅਡ ਸਕੀਮਾਂ ਤੇ ਵਿਚਾਰ ਕਰਨ ਅਤੇ ਉਨ੍ਹਾਂ ਦੀ ਪਰਵਾਨਗੀ ਲਈ ਡਿਪਟੀ ਕਮਿਸ਼ਨਰਾਂ ਦੀ ਇਕ ਮੀਟਿੰਗ ਸੱਦੀ ਜਾ ਰਹੀ ਹੈ ।

(ੲ) ਹੇਠ ਲਿਖੀਆਂ ਕਮੇਟੀਆਂ, ਸਬ-ਕਮੇਟੀਆਂ ਬਣਾਈਆਂ ਗਈਆਂ :

1. ਸਟੇਟ ਸੈਲੀਬਰੇਸ਼ਨ ਕਮੇਟੀ ।

2. ਸਬ-ਕਮੇਟੀਆਂ :

(i) ਵਿੱਤ ਸਬ-ਕਮੇਟੀ

(ii) ਸੈਲੀਬਰੇਸ਼ਨ ਕਮੇਟੀ

(iii) ਪਬਲਿਸਿਟੀ ਕਮੇਟੀ

(iv) ਪ੍ਰਕਾਸ਼ਨ ਕਮੇਟੀ

(v) ਵਿਉਂਤਬੰਦੀ ਤੇ ਤਾਲ ਮੇਲ ਕਮੇਟੀ ।

3. ਹਰ ਇਕ ਜ਼ਿਲ੍ਹੇ ਵਿਚ ਜ਼ਿਲ੍ਹਾ ਪੱਧਰ ਉਪਰ ਸੈਲੀਬਰੇਸ਼ਨ ਕਮੇਟੀਆਂ ।

(ਸ) ਜਿਵੇਂ ਕਿ (ਅ) ਵਿਚ ਦਸਿਆ ਗਿਆ ਹੈ ।]

**Statement of Funds Collected in the Districts in connection with the Quin-Centenary Celebration of Shri Guru Nanak Dev Ji.**

| Sr. No. | District | Total Amount Collected |
|---|---|---|
| 1 | 2 | 3 |
| 1. | Amritsar | Rs. 5,35,000.00 |
| 2. | Jullundur | Rs. 88,000.00 |
| 3. | Ludhiana | Rs. 12,56,656.78 |
| 4. | Kapurthala | Rs. 5,289.00 |

| | | |
|---|---|---|
| 5. | Gurdaspur | Rs. 4,70,252.00 |
| 6. | Bhatinda | Rs. 1,10,440.00 |
| 7. | Sangrur | Rs. 4,00,000.00 |
| 8. | Hoshiarpur | Rs. 69,611.00 |
| 9. | Rupar | Rs. 1,32,000.00 |
| 10. | Patiala | Rs. 4,69,170.00 |
| 11. | Ferozepore | Rs. 7,79,806.00 |

ਜ਼ਿਲਾ ਪੱਧਰ ਤੇ ਗੁਰੂ ਨਾਨਕ ਪੰਜ ਸ਼ਤਾਬਦੀ ਸਬੰਧ ਵਿਚ ਇਕੱਠੀ ਕੀਤੀ ਹੁਣ ਤੱਕ ਕੁਲ ਰਕਮ

| ਨੰ. | ਜ਼ਿਲ੍ਹਾ | ਇਕਠੀ ਕੀਤੀ ਕੁਲ ਰਕਮ |
|---|---|---|
| 1. | ਅੰਮ੍ਰਿਤਸਰ | 5,35,050.00 |
| 2. | ਜਲੰਧਰ | 88,900.00 |
| 3. | ਲੁਧਿਆਣਾ | 12,56,656.78 |
| 4. | ਕਪੂਰਥਲਾ | 5,289.00 |
| 5. | ਗੁਰਦਾਸਪੁਰ | 4,70,252.00 |
| 6. | ਬਠਿੰਡਾ | 1,10,440.00 |
| 7. | ਸੰਗਰੂਰ | 4,000,00.00 |
| 8. | ਹੁਸ਼ਿਆਰਪੁਰ | 69,611.00 |
| 9. | ਰੋਪੜ | 1,32,000.00 |
| 10. | ਪਟਿਆਲਾ | 4,69,170.00 |
| 11. | ਫਿਰੋਜ਼ਪੁਰ | 7,79,806.00 |

चौधरी बलबीर सिंह : अध्यक्ष महोदय, सवालों के बारे में लोक सभा में यह प्रोसीजर ऐडाप्ट किया गया है कि मैम्बर को अपने सवाल के जबाब की कापी मिल जाती है मगर यहां कुछ अर्से से यह प्रैक्टिस बंद कर दी गई है जिस का सवाल हो उस को जवाब ज़रुर मिलना चाहिये। यह प्रोसीजर भी इख्तयार किया जाता रहा है। इस के बिना हमें बड़ी दिक्कत होती है।

ਸ੍ਰੀ ਸਪੀਕਰ : ਪਹਿਲਾਂ ਤਾਂ ਇਹ ਪਰੋਸੀਜ਼ਰ ਇਥੇ ਐਡਾਪਟ ਨਹੀਂ ਹੋਇਆ। (This procedure was not adopted here earlier.)

चौधरी बलबीर सिंह : मैं 1957-62 में मैम्बर रहा हूं। तब जबाब मिलते रहे हैं लोक सभा में भी मिल जाते हैं।

**Mr. Speaker** : Only such portions of the reply which have to be laid on the Table of the House are supplied to the hon. Member concerned.

(Interruption and Noise in the House.)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਕ ਮੈਂਬਰ ਇਕ ਸਵਾਲ ਲਿਆਉਂਦਾ ਹੈ, ਉਸ ਦਾ ਜਵਾਬ ਲੈਕੇ ਅਗੇ ਵੀ ਕਈ ਵਾਰੀ ਦੇਣਾ ਹੁੰਦਾ ਹੈ । ਇਸ ਲਈ ਉਸ ਜਵਾਬ ਦੀ ਕਾਪੀ ਉਸ ਨੂੰ ਮਿਲਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਮੈਂ ਇਸ ਗਲ ਨੂੰ ਦੇਖ ਲਵਾਂਗਾ (I shall look into the matter.)

**ਮੇਜਰ ਹਰਿੰਦਰ ਸਿੰਘ** : ਆਪ ਇਸ ਨੂੰ ਦੇਖੋਗੇ ਇਹ ਆਪ ਦਾ ਅਧਿਕਾਰ ਹੈ ਮਗਰ ਮੈਂ ਅਰਜ਼ ਕਰਾਂਗਾ ਕਿ ਜਿਸ ਮਕਸਦ ਲਈ ਇਕ ਸਵਾਲ ਪੁਛਿਆ ਜਾਂਦਾ ਹੈ ਅਗਰ ਉਹ ਪੂਰਾ ਨਹੀਂ ਹੁੰਦਾ ਤਾਂ ਇਸ ਹਾਊਸ ਦਾ ਵੀ ਮਕਸਦ ਪੂਰਾ ਨਹੀਂ ਹੁੰਦਾ । ਇਸ ਵਡੇ ਆਸਪੈਕਟ ਨੂੰ ਇਗਨੋਰ ਨਹੀਂ ਕੀਤਾ ਜਾ ਸਕਦਾ । ਜੋ ਮੈਂਬਰ ਸਵਾਲ ਕਰਦਾ ਹੈ ਉਸ ਨੇ ਸਪਲੀਮੈਂਟਰੀ ਸਵਾਲ ਕਰਨੇ ਹੁੰਦੇ ਹਨ । ਅਗਰ ਜਵਾਬ ਉਸ ਨੂੰ ਪਹਿਲਾਂ ਮਿਲ ਜਾਵੇ ਤਾਂ ਕੋਈ ਬੁਰੀ ਗਲ ਨਹੀਂ ਹੋਵੇਗੀ । ਅਗਰ ਇਹ ਪ੍ਰੈਕਟਿਸ ਪਹਿਲਾਂ ਨਹੀਂ ਵੀ ਰਹੀ ਤਾਂ ਵੀ ਆਪ ਦੇ ਇਖਤਿਆਰ ਇੰਨੇ ਵਸੀਹ ਹਨ ਕਿ ਆਪ ਇਸ ਗਲ ਨੂੰ ਜਾਰੀ ਕਰਵਾ ਸਕਦੇ ਹੋ, ਇਹ ਮਾਮੂਲੀ ਜਿਹੀ ਅਤੇ ਜਾਇਜ਼ ਮੰਗ ਹੈ । ਅਗਰ ਉਹ ਮਕਸਦ ਹੀ ਪੂਰਾ ਨਾ ਹੋਵੇ ਜਿਸ ਲਈ ਕਿ ਸਵਾਲ ਕੀਤਾ ਗਿਆ ਹੋਵੇ ਤਾਂ ਫਿਰ ਕਵੈਸਚਨ ਆਵਰ ਨੂੰ ਹੀ ਐਲਿਮੀਨੇਟ ਕਰ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਪਹਿਲੀ ਪ੍ਰੈਕਟਿਸ ਤਾਂ ਇਹ ਹੈ ਕਿ ਹਾਊਸ ਸ਼ੁਰੂ ਹੋਣ ਤੋਂ ਅਧਾ ਘੰਟਾ ਪਹਿਲਾਂ ਜਵਾਬ ਟੇਬਲ ਆਫ਼ ਦੀ ਹਾਊਸ ਤੇ ਰਖ ਦਿਤੇ ਜਾਂਦੇ ਹਨ । ਤਾਂ ਵੀ ਮੈਂ ਆਪ ਦੇ ਸੁਝਾ ਨੂੰ ਐਗਜ਼ਾਮਿਨ ਕਰ ਲਵਾਂਗਾ ਅਤੇ ਅਗਰ ਜਵਾਬ ਪਹਿਲਾਂ ਭੇਜੇ ਜਾ ਸਕਦੇ ਹੋਏ ਤਾਂ ਜ਼ਰੂਰ ਕੋਸ਼ਸ਼ ਕਰਾਂਗਾ । (The existing practice is that replies are laid on the Table of the House half an hour before the commencement of the sitting. However, I will examine your suggestion and if found feasible, I will try to get the replies sent before the commencement of the sitting.)

**चौधरी बलबीर सिंह** : जो जवाब आधा घन्टा पहले मेज़ पर रखे जाते हैं वह दूसरे मैंबरों के लिये होते हैं। जिस मैंम्बर का अपना सवाल हो उस का जवाब उस को मिलना चाहिये ।

**ਸ੍ਰੀ ਸਪੀਕਰ** : ਅਗਰ ਦੂਜੇ ਮੈਂਬਰ ਜਵਾਬ ਦੇਖ ਸਕਦੇ ਹਨ ਤਾਂ ਮੈਂਬਰ ਖੁਦ ਵੀ ਤਾਂ ਦੇਖ ਸਕਦਾ ਹੈ । (If other hon. Members can see the reply on the Table then the hon. Member concerned can also do so.)

**चौधरी बलबीर सिंह** : अगर उस को जवाब मिल जाए तो वह ज्यादा अच्छी तरह सप्लीमैंट्री कर सकता है, कोई रिकार्ड पेश कर सकता है ।

**श्री अध्यक्ष :** मैं इस के सारे आसपैक्टस देख लूंगा और अगर यह प्रैक्टीकल हुआ तो ज़रूर कर दूंगा । (I shall look into all the aspects of the matter and if found practicable, I will allow it.) (interruptions)

**ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕਿੰਨਾ ਰੁਪਿਆ ਜਮ੍ਹਾਂ ਹੋਇਆ ਅਤੇ ਉਸ ਨੂੰ ਖਰਚ ਕਰਨ ਲਈ ਜੋ ਕਮੇਟੀ ਬਣੀ ਉਸ ਨੇ ਕੀ ਕੁਝ ਕੀਤਾ ?

**ਸ਼੍ਰੀ ਸਪੀਕਰ :** ਇਹ ਰਕਮ ਤਾਂ ਸਟੇਟਮੈਂਟ ਵਿਚ ਦਿਤੀ ਹੈ। (This amount is given in the statement.)

**ਖੁਰਾਕ ਮੰਤਰੀ :** ਇਹ ਸਟੇਟਮੈਂਟ ਟੇਬਲ ਆਫ ਦੀ ਹਾਊਸ ਤੇ ਰਖੀ ਹੈ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਵਜ਼ੀਰ ਸਾਹਿਬ ਨੂੰ ਇਸ ਦਾ ਪਤਾ ਹੈ ਅਤੇ ਇਹ ਗਲ ਅਖਬਾਰਾਂ ਵਿਚ ਛਪੀ ਹੈ ਕਿ ਸਰਕਾਰੀ ਮਸ਼ੀਨਰੀ ਦਾ ਇਸ ਕੰਮ ਲਈ ਗਲਤ ਇਸਤੇਮਾਲ ਕੀਤਾ ਗਿਆ ਹੈ ? ਅਗਰ ਇਨ੍ਹਾਂ ਨੂੰ ਇਸ ਦਾ ਪਤਾ ਹੈ ਤਾਂ ਇਸ ਸ਼ਿਕਾਇਤ ਨੂੰ ਦੂਰ ਕਰਨ ਲਈ ਇਨ੍ਹਾਂ ਨੇ ਕੀ ਕਾਰਵਾਈ ਕੀਤੀ ਹੈ ?

**ਮੰਤਰੀ :** ਅਗਰ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਹੋਵੇ ਤਾਂ ਇਹ ਸਾਨੂੰ ਦਸ ਦੇਣ ਅਸੀਂ ਇਨਕੁਆਇਰੀ ਇਨਸਟੀਚਯੂਟ ਕਰ ਦਿਆਂਗੇ ।

**ਕੈਪਟਨ ਰਤਨ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਪਿੰਡਾਂ ਤੋਂ ਦੋ ਰੁਪਏ ਪ੍ਰਤੀ ਏਕੜ ਲਾਜ਼ਮੀ ਫੰਡ ਇਕਠਾ ਕੀਤਾ ਗਿਆ ਹੈ ?

**ਮੰਤਰੀ :** ਮੇਰਾ ਨਹੀਂ ਖਿਆਲ ਇਸ ਤਰ੍ਹਾਂ ਹੋਇਆ ਹੈ। ਇਹ ਨੋਟਿਸ ਦੇ ਦੇਣ, ਮੈਂ ਸਾਰੀ ਇਨਫਰਮੇਸ਼ਨ ਕੁਲੈਕਟ ਕਰ ਲਵਾਂਗਾ ।

**ਕਾਮਰੇਡ ਸੱਤ ਪਾਲ ਡਾਂਗ :** ਇਨ੍ਹਾਂ ਨੇ ਕਿਹਾ ਹੈ ਕਿ ਅਗਰ ਕੋਈ ਠੋਸ ਮਿਸਾਲ ਹੋਵੇ ਤਾਂ ਦਸੋ । ਗਵਰਮੈਂਟ ਦੇ ਇਕ ਆਫੀਸ਼ਲ ਨੇ ਬਲੈਂਕ ਪੇਪਰ ਤੇ ਗੁਰੂ ਨਾਨਕ ਫੰਡ ਲਈ ਪੈਸਾ ਲੈਕੇ ਰਸੀਦ ਦਿਤੀ ਅਤੇ ਉਹ ਪੈਸਾ ਕਿਸੇ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਨਹੀਂ ਕਰਾਇਆ । ਉਸ ਦੀ ਫੋਟੋ ਸਟੇਟ ਕਾਪੀ ਸਰਕਾਰ ਨੂੰ ਭੇਜੀ ਗਈ। ਕੀ ਸਰਕਾਰ ਨੇ ਉਸ ਦੀ ਇਨਕੁਆਇਰੀ ਕਰਵਾਈ ?

**ਮੰਤਰੀ :** ਇਸ ਲਈ ਨੋਟਿਸ ਦਿਉ ।

**चौधरी बलबीर सिंह :** इन्हों ने कहा कि नोटिस दे दो। (विघ्न) सवाल में सब कुछ दर्ज है । जो शिकायत पहले ही मौजूद है, फोटो स्टेट कापी दी गई है उस के बारे में नये नोटिस का सवाल पैदा नहीं होता ।

(मिनिस्टर साहिब जवाब देने के लिये उठे लेकिन जवाब नहीं दिया)

यह मेरे सवाल का जवाब देने के लिये उठे थे, लेकिन......

**Mr. Speaker :** Your question was a repetition.

**चौधरी बलबीर सिंह :** यह अगर जवाब देना चाहें तो सवाल न भी बने तो भी वह मिल जाना चाहिये ।

**श्री अध्यक्ष :** यह सवाल एक आनरेबल मैंबर ने किया हुआ है और मिनिस्टर साहिब ने जवाब दिया हुआ है । (This question was put by an hon. Member and replied to by the Minister.)

**चौधरी बलबीर सिंह :** यह हो सकता है कि अगले मोमैंट ही उन को और सूचना मिल जाए या ज्यादा अकल आ जाए । उन को जवाब देने की इजाजत मिलनी चाहिये । (विघ्न) यह बात पहले भी उठती रही है और फिर भी उठेगी । अगला सवाल करने स पहले ऐसी सूरत में मिनिस्टर को जवाब देने की इजाज़त देनी चाहिये ।

**ਸ੍ਰੀ ਸਪੀਕਰ :** ਜ਼ਰੂਰ ਦਿਆਂਗੇ । (He will be permitted.)

**चौधरी बलबीर सिंह :** मन्त्री महोदय जवाब देने के लिए उठे थे आप उन्हें जवाब देने के लिए कहें ।

**ਸ੍ਰੀ ਸਪੀਕਰ :** ਕੀ ਵਜ਼ੀਰ ਸਾਹਿਬ ਜਵਾਬ ਦੇਣਾ ਚਾਹੁੰਦੇ ਹਨ ? (Does the hon. Minister want to give a reply ?)

**ਮੰਤਰੀ :** ਜੀ ਨਹੀਂ ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਵਰ੍ਹੇ ਗੰਢ ਮਨਾਂਦਿਆਂ ਮਾਰਲ ਕੇਰੈਕਟਰ ਬਿਲਡ ਕਰਨ ਲਈ ਸਰਕਾਰ ਨੇ ਕੋਈ ਇਫੈਕਟਿਵ ਸਟੈਪ ਲਏ ਹਨ ਤਾਂ ਕਿ ਗੌਰਮਿੰਟ ਆਫ਼ੀਸਰਜ਼ ਅਤੇ ਸੁਸਾਇਟੀ ਦਾ ਕਰੈਕਟਰ ਬਿਲਡ ਹੋ ਸਕੇ ਅਤੇ ਜੇਕਰ ਲਏ ਹਨ ਤਾਂ ਉਹ ਕਿਹੜੇ ਹਨ ?

**ਮੰਤਰੀ :** ਮੈਂ ਇਸ ਦੇ ਸਬੰਧ ਵਿਚ ਅਰਜ਼ ਕਰਾਂਗਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਵਰ੍ਹੇ ਗੰਢ ਦੇ ਸਿਲਸਿਲੇ ਵਿਚ ਗੌਰਮਿੰਟ ਵਲੋਂ ਕਈ ਤਰ੍ਹਾਂ ਦੇ ਇਫੈਕਟਿਵ ਸਟੈਪ ਕਰੈਕਟਰ ਬਿਲਡਿੰਗ ਬਾਰੇ ਲਏ ਜਾ ਰਹੇ ਹਨ । ਕਈ ਥਾਵਾਂ ਤੇ ਪਿਲਰ ਇਰੈਕਟ ਕੀਤੇ ਜਾ ਰਹੇ ਹਨ ਗੁਰਬਾਣੀ ਲਿਖਣ ਲਈ, ਮੈਮੋਰੀਅਲ ਬਣਾਏ ਜਾ ਰਹੇ ਹਨ, ਲਾਇਬਰੇਰੀਆਂ ਅਤੇ ਹਸਪਤਾਲ ਕਾਇਮ ਕੀਤੇ ਜਾ ਰਹੇ ਹਨ ਅਤੇ ਇਤਿਹਾਸਿਕ ਥਾਵਾਂ ਤੇ ਲਿਟ੍ਰੇਚਰ ਵੰਡਿਆ ਜਾ ਰਿਹਾ ਹੈ ਅਤੇ ਸਾਹਿਤ ਛਾਪਿਆ ਜਾ ਰਿਹਾ ਹੈ । ਇਸ ਤਰ੍ਹਾਂ ਦੀਆਂ ਹੋਰ ਕਈ ਚੀਜ਼ਾਂ ਸਰਕਾਰ ਕਰ ਰਹੀ ਹੈ ਜਿਨ੍ਹਾਂ ਦਾ ਅਲਟੀਮੇਟਲੀ ਮਕਸਦ ਪ੍ਰੈਜ਼ੇਂਟ ਸੁਸਾਇਟੀ ਦਾ ਕੈਰੈਕਟਰ ਬਿਲਡਿੰਗ ਅਤੇ ਆਪਸ ਵਿਚ ਪਿਆਰ ਮੁਹੱਬਤ ਅਤੇ ਅੱਛਾ ਵਾਤਾਵਰਣ ਪੈਦਾ ਕਰਨਾ ਹੈ ।

**चौधरी बलबीर सिंह :** सरकार ने बताया है कि लोगों के इखलाक को ऊंचा करने के लिए कारवाई की जा रही है तो क्या मन्त्रियों के इखलाक को

ऊंचा करने के लिए भी कोई कोड आफ़ कानडक्ट तैयार किया गया है और प्रोग्राम बनाया गया है ताकि गुरु नानक देव जी की शताब्दी को अच्छे ढंग से मनाया जा सके और इन के करेक्टर पर असर कर सके ? (विघ्न) (शोर)

**Mr. Speaker :** Order please.

**ਸਿਰਦਾਰ ਕਪੂਰ ਸਿੰਘ :** ਸਪੀਕਰ ਸਾਹਿਬ, ਕੀ ਸਰਕਾਰ ਦੇ ਗਿਆਤ ਵਿਚ ਹੈ ਕਿ ਜਿਹੜਾ ਸਰਕਾਰੀ ਤੌਰ ਤੇ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਦਿਵਸ ਦੇ ਸਬੰਧ ਵਿਚ ਚੰਦਾ ਇਕੱਠਾ ਕੀਤਾ ਗਿਆ ਹੈ ਇਸ ਤੋਂ ਇਲਾਵਾ ਗ਼ੈਰ ਸਰਕਾਰੀ ਪੱਧਰ ਤੇ ਸਰਕਾਰੀ ਪ੍ਰਭਾਵ ਥੱਲੇ ਲੱਖਾਂ ਰੁਪਏ ਦਾ ਚੰਦਾ ਇਕੱਠਾ ਕੀਤਾ ਗਿਆ ਹੈ ? ਇਸ ਬੇਮੌਰਯਾਦਗੀ ਨੂੰ ਰੋਕਣ ਲਈ ਸਰਕਾਰ ਨੇ ਕੀ ਕਦਮ ਉਠਾਏ ਹਨ ?

**ਮੰਤਰੀ :** ਜਨਾਬ ਗੌਰਮਿੰਟ ਪਾਸ ਤਾਂ ਇਸ ਕਿਸਮ ਦੀ ਕੋਈ ਇਨਫ਼ਰਮੇਸ਼ਨ ਨਹੀਂ। ਜੇਕਰ ਆਨਰੇਬਲ ਮੈਂਬਰ ਸਾਹਿਬ ਸਾਨੂੰ ਇਸ ਤਰ੍ਹਾਂ ਦੀ ਇਨਫਰਮੇਸ਼ਨ ਪਾਸ ਆਨ ਕਰ ਦੇਣ ਤਾਂ ਵੀ ਸ਼ੈਲ ਲੁਕ ਇਨਟੂ ਇਟ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਗੁਰੂ ਨਾਨਕ ਦੇਵ ਜੀ ਸ਼ਰਾਬ ਦੇ ਬਹੁਤ ਖਿਲਾਫ਼ ਸਨ ਤਾਂ ਕੀ ਇਹ ਜਿਹੜੀ ਸ਼ਰਾਬ ਪੀਣੀ ਵੱਧ ਗਈ ਹੈ ਇਸ ਨੂੰ ਰੋਕਣ ਲਈ ਇਸ ਸ਼ਤਾਬਦੀ ਦੇ ਸਿਲਸਿਲੇ ਵਿਚ ਸਰਕਾਰ ਨੇ ਕਦਮ ਉਠਾਏ ਹਨ ਕਿ ਸ਼ਰਾਬ ਬੰਦ ਕੀਤੀ ਜਾ ਸਕੇ ?

**ਸ਼੍ਰੀ ਸਪੀਕਰ :** ਇਹ ਸਵਾਲ ਇਸ ਵਿਚੋਂ ਕਿਸ ਤਰ੍ਹਾਂ ਪੈਦਾ ਹੋ ਸਕਦਾ ਹੈ ? (How can this supplementary arise out of this question ?)

---

STARRED QUESTIONS NOS. 1091 & 1120*

**ਸ਼੍ਰੀ ਸਪੀਕਰ :** ਸਟਾਰਡ ਸਵਾਲ 1091 ਅਤੇ 1120 ਨੂੰ ਅੱਗੇ ਪਾਉਣ ਲਈ ਕਿਹਾ ਗਿਆ ਹੈ। (Extension has been asked for in respect of Starred Questions Nos. 1091 & 1120.)

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ। *1091 ਸਵਾਲ ਨੂੰ ਅੱਗੇ ਪਾਉਣ ਲਈ ਕਿਹਾ ਗਿਆ ਹੈ ਪਰ ਆਪ ਜੇਕਰ ਇਸ ਨੂੰ ਵੇਖੋ ਤਾਂ ਪਤਾ ਲਗੇਗਾ ਕਿ ਇਸ ਸਵਾਲ ਵਿਚ ਮੰਗੀ ਗਈ ਇਨਫਰਮੇਸ਼ਨ ਸਾਰੀ ਹੀ ਇਥੇ ਸੈਕਰੇਟੇਰੀਏਟ ਵਿਚ ਮਿਲ ਸਕਦੀ ਹੈ ਪਰ ਇਸ ਨੂੰ ਅੱਗੇ ਪਾਉਣ ਲਈ ਕਿਹਾ ਗਿਆ ਹੈ। ਇਸ ਦਾ ਨਤੀਜਾ ਤੁਸੀਂ ਆਪ ਹੀ ਵੇਖਿਆ ਹੈ ਕਿ ਪਿਛਲੇ ਆਟਮ ਸੈਸ਼ਨ ਵਿਚ ਜਿਹੜੇ ਸਵਾਲ ਪੁਛੇ ਗਏ ਸਨ ਉਨ੍ਹਾਂ ਦਾ ਜਵਾਬ ਅਜੇ ਤਕ ਨਹੀਂ ਆਇਆ ਅਤੇ ਇਨ੍ਹਾਂ ਦਾ ਕੀ ਹਸ਼ਰ ਹੋਵੇਗਾ। ਇਸ ਵਿਚ ਇਹ ਪੁਛਿਆ ਗਿਆ ਸੀ ਕਿ ਕਿਹੜਾ ਕਿਹੜਾ ਮਨਿਸਟਰ ਸਰਕਾਰੀ ਮਾਲ ਖਾ ਕੇ ਬੈਠ ਗਿਆ ਹੈ ਅਤੇ ਉਸ ਪਾਸੋਂ ਵਸੂਲੀ ਕਿਉਂ ਨਹੀਂ ਹੋਈ ?

---

*For St. Questions Nos. 1091 and 1120 and replies thereto, please look up P. V. S. Debates dated 10th and 11th March, 1970, respectively.

**ਸ਼੍ਰੀ ਸਪੀਕਰ :** ਇਹ ਇਕ ਗੰਭੀਰ ਗੱਲ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਛੇਤੀ ਹੀ ਇਸ ਸਵਾਲ ਦਾ ਜਵਾਬ ਦੇਣ ਦਾ ਯਤਨ ਕਰਨ। (This is a serious matter. I would request the Government to send a reply to this question soon.)

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਪਿਛਲੇ ਸਾਲ ਦੇ ਸਵਾਲਾਂ ਦੇ ਜਵਾਬ ਅਜੇ ਤਕ ਨਹੀਂ ਆਏ ਤਾਂ ਇਨ੍ਹਾਂ ਸਵਾਲਾਂ ਦੇ ਜਵਾਬ ਆਉਣ ਦੀ ਕਦ ਤਕ ਆਸ ਹੋ ਸਕਦੀ ਹੈ। (ਵਿਘਨ)

**चौधरी बलबीर सिंह :** मैं आप से निवेदन करूंगा कि आप इस के बारे में कड़ी कार्रवाई करें ताकि सरकार की तरफ से जवाब आ जाए। इस सवाल में सारी इन्फरमेशन दफतर से मिल सकती थी उस को पोस्टपोन नहीं करना चाहिये था। और अगर इन्हों ने वक्त मांगा है तो कोई टाइम लिमिट और तारीख तो हो जानी चाहिए कि कब तक जवाब आ सकेगा।

**ਸ਼੍ਰੀ ਸਪੀਕਰ :** ਸ਼੍ਰੀ ਕ੍ਰਿਸ਼ਨ ਲਾਲ ਜੀ ਇਹ ਕਾਫੀ ਗੰਭੀਰ ਮਸਲਾ ਹੈ ਕਿ ਪਿਛਲੇ ਸੈਸ਼ਨ ਦੇ ਸਵਾਲਾਂ ਦੇ ਜਵਾਬ ਵੀ ਨਹੀਂ ਆਏ ? (Addressing Finance Minister, Shri Krishan Lal : This is a very serious matter that the replies to the questions pertaining to the last Session have not been received so far.)

**ਵਿਤ ਮੰਤਰੀ :** ਜਨਾਬ, ਇਸ ਸੈਸ਼ਨ ਵਿਚ ਹੀ ਇਸ ਸਵਾਲ ਦਾ ਜਵਾਬ ਆ ਜਾਵੇਗਾ (ਵਿਘਨ) (ਸ਼ੋਰ)

**ਕੈਪਟਨ ਰਤਨ ਸਿੰਘ :** ਇਨ੍ਹਾਂ ਨੂੰ, ਸਪੀਕਰ ਸਾਹਿਬ, ਕਿਉਂ ਪੁਛਦੇ ਹੋ, ਇਨ੍ਹਾਂ ਨੇ ਪਤਾ ਨਹੀਂ ਕਿੰਨਾ ਚਿਰ ਰਹਿਣਾ ਹੈ (ਵਿਘਨ) ਕਿਸੇ ਪਕੇ ਆਦਮੀ ਤੋਂ ਪੁਛੋ। (ਹਾਸਾ)

**ਡਾਕਟਰ ਸਾਧੂ ਰਾਮ :** ਇਹ ਤਾਂ ਤਾਸ਼ ਦਾ ਜੋਕਰ ਹੈ ਇਹ ਕਿਸੇ ਵੇਲੇ ਵੀ ਕਢੇ ਜਾ ਸਕਦੇ ਹਨ। (ਹਾਸਾ)

**ਕਾਮਰੇਡ ਸੱਤ ਪਾਲ ਡਾਂਗ :** ਮੈਂ, ਸਪੀਕਰ ਸਾਹਿਬ ਤੁਹਾਡੀ, ਆਬਜ਼ਰਵੇਸ਼ਨ ਦੀ ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ ਅਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਡਿਲਿਬਰੇਟਲੀ ਸਵਾਲਾਂ ਦੇ ਜਵਾਬਾਂ ਨੂੰ ਵਿਦਹੋਲਡ ਕਰਦੀ ਹੈ, ਫਿਰੋਜ਼ਪੁਰ ਜੇਲ ਵਿਚ ਹੋਈ ਫਾਇਰਿੰਗ ਦੇ ਬਾਰੇ ਸਵਾਲ ਦਾ ਜਵਾਬ ਅਜੇ ਤਕ ਨਹੀਂ ਆਇਆ ਇਹ ਪਿਛਲੇ ਸੈਸ਼ਨ ਦਾ ਸਵਾਲ ਹੈ। ਨਵਾਂ ਸਵਾਲ ਇਹ ਕਹਿ ਕੇ ਐਡਮਿਟ ਨਹੀਂ ਕੀਤਾ ਜਾਂਦਾ ਕਿ ਪਹਿਲਾਂ ਸਵਾਲ ਆ ਚੁਕਾ ਹੈ ਅਤੇ ਪੁਰਾਣੇ ਸਵਾਲ ਦੇ ਬਾਰੇ ਇਹ ਕਿਹਾ ਗਿਆ ਕਿ ਡੀਮਡ ਟੂ ਹੈਵ ਬਿਨ ਆਨਸਰਡ ਪਰ ਅੱਜ ਤਕ ਜਵਾਬ ਨਹੀਂ ਆਇਆ। ਫਿਰੋਜ਼ਪੁਰ ਕਾਂਡ ਦੇ ਬਾਰੇ ਰਿਪੋਰਟ ਆ ਗਈ ਹੈ ਪਰ ਸਰਕਾਰ ਇਸ ਨੂੰ ਕਢ ਨਹੀਂ ਰਹੀ। ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਪਾਸ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਕਿਹਾ ਜਾਵੇ ਕਿ ਅਸੈਂਬਲੀ ਨੂੰ ਅਤੇ ਮੈਂਬਰਾਂ ਦਾ ਜੋ ਇਹ ਜਵਾਬ ਲੈਣ ਦਾ ਹੱਕ ਹੈ ਉਸ ਦੀ, ਇਨ੍ਹਾਂ ਵਲੋਂ ਪੂਰੀ ਰਿਸਪੈਕਟ ਹੋਣੀ ਚਾਹੀਦੀ ਹੈ।

**चौधरी बलबीर सिंह :** जनाब मेरा प्वायंट आफ आर्डर यह है कि जब सवाल किया जाता है तो सरकार की सारी मशीनरी अलर्ट हो जाती है और अगर इन्होंने जवाब देना ही नहीं और अफसरों को यह पता चल जाए कि सवालों का जवाब देना इन की मर्ज़ी पर है तो सरकार का ढांचा जो पहले ही कमज़ोर है, टूट जाएगा। इस लिए, स्पीकर साहिब, यह आप की डयूटी बन जाती है कि इन्हें जवाब देने के लिये कहें। आप इस सदन के अध्यक्ष हैं और हमें जो रूल्ज़ के मुताबिक जवाब लेने का हक मिला हुआ है आप देखें कि यह उस को दबा न सकें।

**ਸਰਦਾਰ ਦਲੀਪ ਸਿੰਘ ਪਾਂਧੀ :** ਮੇਰੀ ਬੇਨਤੀ ਇਹ ਹੈ, ਸਪੀਕਰ ਸਾਹਿਬ...(ਵਿਘਨ)

**Mr. Speaker :** No more discussion please. Please resume your seat.

**ਸਰਦਾਰ ਦਲੀਪ ਸਿੰਘ ਪਾਂਧੀ :** ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਤੁਹਾਡਾ ਜਿਹੜਾ ਸੈਕਰੇਟੇਰੀਅਟ ਹੈ ਇਹ ਤੁਹਾਡੇ ਆਰਡਰ ਤੋਂ ਬਿਨਾਂ ਹੀ ਕਈ ਸਵਾਲਾਂ ਨੂੰ ਡਿਸਐਲਾਉ ਕਰ ਦਿੰਦਾ ਹੈ । ਮੈਂ ਇਕ ਅਫ਼ਸਰ ਨੂੰ ਸਵਾਲ ਦੇ ਬਾਰੇ ਮਿਲਿਆ ਤਾਂ ...(ਵਿਘਨ)

**Mr. Speaker :** To which rule the hon. Member is referring ?

**ਸਰਦਾਰ ਦਲੀਪ ਸਿੰਘ ਪਾਂਧੀ :** ਉਹੀ ਰੂਲ ਜਨਾਬ 272 ...(ਵਿਘਨ)

**Mr. Speaker :** This is a no point of order. Please resume your seat.

**ਕੈਪਟਨ ਰਤਨ ਸਿੰਘ :** ਜਨਾਬ, ਤੁਸੀਂ *1120 ਦੇ ਬਾਰੇ ਕਿਹਾ ਹੈ ਕਿ ਇਸ ਨੂੰ ਪੋਸਟਪੋਨ ਕੀਤਾ ਗਿਆ ਹੈ । ਪਰ ਇਸ ਵਿਚ ਕਿਹੜੀ ਗਲ ਸੀ ਪੋਸਟਨਪੋਨ ਕਰਨ ਵਾਲੀ । ਇਹ ਕਨਸਲਟੇਟਿਵ ਕਮੇਟੀਆਂ ਬਨਾਉਣ ਬਾਰੇ ਸੀ । ਇਸ ਦੇ ਬਾਰੇ ਚੀਫ਼ ਮਨਿਸਟਰ ਸਾਹਿਬ ਨੇ ਸਾਨੂੰ ਚਿਠੀ ਲਿਖੀ ਕਿ ਕਨਸਲਟੇਟਿਵ ਕਮੇਟੀਆਂ ਬਣਾਈਆਂ ਜਾਣੀਆਂ ਹਨ, ਇਨ੍ਹਾਂ ਲਈ ਆਪਣੇ ਨੁਮਾਇੰਦਿਆਂ ਦੇ ਨਾਮ ਭੇਜੋ ਅਤੇ ਇਹ ਨਾਮ ਭੇਜਿਆਂ ਵੀ ਦੋ ਮਹੀਨੇ ਹੋ ਗਏ ਹਨ ਤਾਂਕੀ ਸਰਕਾਰ ਆਪਣੇ ਹੋਸ਼ ਹਵਾਸ ਵਿਚ ਜਵਾਬ ਦਿੰਦੀ ਹੈ ਜਾਂ ਨਹੀਂ । ਇਨ੍ਹਾਂ ਨੂੰ ਤਾਂ ਇਸ ਗਲ ਦਾ ਪਤਾ ਹੀ ਹੈ ਫਿਰ ਇਸ ਸਵਾਲ ਨੂੰ ਪੋਸਟਪੋਨ ਕਿਉਂ ਕੀਤਾ ਜਾ ਰਿਹਾ ਹੈ ।

---

### Separation of Prosecution Agency from the Police.

***1014 Chaudhri Ram Singh :** Will the Chief Minister be pleased to state :

(a) whether the Punjab Government have taken a decision regarding separation of Prosecution Agency from the Police ;

(b) if the answer to part (a) above be in affirmative, the steps taken/proposed to be taken in regard to its implementation ;

[Chaudhri Ram Singh]

(c) the reasons for not implementing the said decision so far ?

**Sardar Balwant Singh** (Food and Supplies Minister) : (a) Yes.

(b) & (c) Regarding administrative set-up and staff pattern a detailed scheme is being prepared and the decision will be implemented as soon as possible.

[(ੳ) ਹਾਂ ।

(ਅ) ਅਤੇ (ੲ) ਪ੍ਰਬੰਧਕਾਰੀ ਸੈਟ–ਅਪ ਅਤੇ ਸਟਾਫ ਦੇ ਪੈਟਰਨ ਦੇ ਮੁਤਾਲਕ ਇਕ ਵਿਸਤਾਰ ਪੂਰਬਕ ਸਕੀਮ ਬਣਾਈ ਜਾ ਰਹੀ ਹੈ ਅਤੇ ਫੈਸਲੇ ਤੇ ਜਿੰਨਾ ਛੇਤੀ ਸੰਭਵ ਹੋਇਆ ਅਮਲ ਕੀਤਾ ਜਾਵੇਗਾ । ]

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਜਿਹੜਾ ਜਵਾਬ ਇਸ ਸਵਾਲ ਦੇ ਬਾਰੇ ਦਿਤਾ ਹੈ ਠੀਕ ਇਸੇ ਤਰ੍ਹਾਂ ਦਾ ਸਵਾਲ ਪਿਛਲੇ ਸੈਸ਼ਨ ਵਿਚ ਵੀ ਆਇਆ ਸੀ ਅਤੇ ਇਨ੍ਹਾਂ ਨੇ ਇਨ ਬਿੰ ਇਸੇ ਤਰ੍ਹਾਂ ਦਾ ਹੀ ਜਵਾਬ ਦਿਤਾ ਸੀ ਕਿ ਸਕੀਮ ਬਣਾਈ ਜਾ ਰਹੀ ਹੈ । ਕੀ ਪਿਛਲੇ ਸੈਸ਼ਨ ਤੋਂਨ ਹੁਣ ਤਕ ਇਸ ਸਕੀਮ ਦੇ ਬਨਾਉਣ ਵਿਚ ਕੋਈ ਐਡਵਾਂਸਮੈਂਟ ਵੀ ਹੋਈ ਜਾਂ ਹੈ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਸ ਸਿਲਸਿਲੇ ਵਿਚ ਚੀਫ ਸੈਕਟਰੀ, ਹੋਮ ਸੈਕਟਰੀ, ਐਡਵੋਕੇਟ ਜਰਨਲ ਅਤੇ ਐਲ. ਆਰ. ਦੀ ਮੀਟਿੰਗ ਹੋਈ ਅਤੇ ਇਕ ਮੁਕੰਮਲ ਸਕੀਮ ਤਿਆਰ ਹੋ ਗਈ ਹੈ ਅਤੇ ਇਸ ਨੂੰ ਸਰਕਾਰ ਵਲੋਂ ਪਰਾਸੈਸ ਕੀਤਾ ਜਾ ਰਿਹਾ ਹੈ । ਜਿਹੜੀਆਂ ਕੋਈ ਚੇਂਜਿਜ਼ ਜ਼ਰੂਰੀ ਹੋਈਆਂ, ਕਰ ਕੇ ਇਸ ਸਕੀਮ ਨੂੰ ਜਲਦੀ ਲਾਗੂ ਕਰ ਦਿਤਾ ਜਾਵੇਗਾ ।

**ਸਰਦਾਰ ਕਿਰਪਾਲ ਸਿੰਘ** : ਕੀ ਇਹ ਜਲਦੀ ਪਿਛਲੇ ਸਾਲ ਵਰਗੀ ਹੋਵੇਗੀ ਜਾਂ ਇਸ ਦੀ ਕੋਈ ਮਿਆਦ ਫਿਕਸ ਕੀਤੀ ਜਾਵੇਗੀ ?

**ਮੰਤਰੀ** : ਇਹਦੀ ਕੋਈ ਡੇਟ ਨਹੀਂ ਦਿੱਤੀ ਜਾ ਸਕਦੀ ।

**ਸਰਦਾਰ ਉਮਰਾਓ ਸਿੰਘ** : ਜਿਥੋਂ ਤੱਕ ਪੁਲੀਸ ਨਾਲੋਂ ਪ੍ਰਾਸੀਕੀਊਸ਼ਨ ਏਜੰਸੀ ਨੂੰ ਵੱਖ ਕਰਨ ਦਾ ਅਸੂਲ ਹੈ, ਕੀ ਸਰਕਾਰ ਨੇ ਇਸ ਨੂੰ ਮੰਨ ਲਿਆ ਹੈ ?

**ਮੰਤਰੀ** : ਜੀ ਹਾਂ ਮੰਨ ਲਿਆ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਵਜ਼ੀਰ ਸਾਹਿਬ ਇਸ ਬਾਰੇ ਜਲਦੀ ਕਹਿਕੇ ਟਾਲ ਜਾਂਦੇ ਹਨ, ਉਹ ਕਿਉਂ ਜਲਦੀ ਕੋਈ ਫੈਸਲਾ ਨਹੀਂ ਕਰਦੇ ? ਇਸ ਮੁਆਮਲੇ ਵਿਚ ਇਤਨੀ ਦੇਰ ਹੋ ਗਈ ਹੈ ।

**ਮੰਤਰੀ** : ਇਸ ਬਾਰੇ ਕੋਈ ਫੈਸਲਾ ਛੇਤੀ ਹੋ ਜਾਵੇਗਾ ।

*Starred Question No. 1034

**ਸ਼੍ਰੀ ਸਪੀਕਰ** : ਇਹ ਸਵਾਲ ਅਗੇ ਪਾ ਦਿੱਤਾ ਗਿਆ ਹੈ (Extension has been given in respect of this starred question No. 1034.)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਜਨਾਬ ਨੂੰ ਸਵਾਲ ਪੜ੍ਹ ਦਿੰਦਾ ਹਾਂ ਇਸ ਦੇ ਵਿਚ ਕੀ ਗੱਲ ਹੈ ਜਿਸ ਲਈ ਐਕਸਟੈਂਨਸ਼ਨ ਮੰਗੀ ਜਾ ਰਹੀ ਹੈ । ਇਹ ਜੇ ਕੋਈ ਕਨਫੀਡੈਂਸ਼ਲ ਮੁਆਮਲਾ ਹੋਵੇ, ਪਬਲਿਕ ਇੰਟਰੈਸਟ ਦੀ ਕੋਈ ਗਲ ਹੋਵੇ ਉਸ ਨੂੰ ਬੇਸ਼ਕ ਵਿਦਹੋਲਡ ਕਰਨ, ਪਰ ਤੁਸੀਂ ਪੜ੍ਹਕੇ ਤਾਂ ਵੇਖੋ ਇਸ ਵਿਚ ਕੀ ਇਨਫਰਮੇਸ਼ਨ ਹੈ ਜਿਸ ਨੂੰ ਇਹ ਦਸਣ ਤੋਂ ਇਨਕਾਰ ਕਰ ਰਹੇ ਹਨ । ਸਪੀਕਰ ਸਾਹਿਬ, ਸਰਕਾਰ ਲਈ ਇਸ ਤਰ੍ਹਾਂ ਕਰਨਾ ਮੁਨਾਸਿਬ ਨਹੀਂ, ਤੁਸੀਂ ਸਾਡੀ ਪ੍ਰੋਟੈਕਸ਼ਨ ਕਰੋ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਅਸੀਂ ਤੁਹਾਡੀ ਇਸ ਤੇ ਸਪੈਸੇਫਿਕ ਰੂਲਿੰਗ ਚਾਹੁੰਦੇ ਹਾਂ । ਇਸ ਨੂੰ ਅਗੇ ਪਾਉਣ ਦੀ ਅਪਰੂਵਲ ਤੁਹਾਡੇ ਵੱਲੋਂ ਨਹੀਂ ਹੋਣੀ ਚਾਹੀਦੀ ।

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਇਹ ਇਕ ਮਾਮੂਲੀ ਜਿਹੀ ਇਨਫਰਮੇਸ਼ਨ ਹੈ, ਇਸ ਦਾ ਜਵਾਬ ਆਈ. ਜੀ. ਪ੍ਰਿਜ਼ਨਜ਼ ਤੋਂ ਮਿਲ ਸਕਦਾ ਹੈ । ਇਸ ਤੋਂ ਇਲਾਵਾ ਡੀ. ਆਈ. ਜੀ., ਸੀ. ਆਈ. ਡੀ. ਤੋਂ ਇਨਫਰਮੇਸ਼ਨ ਮਿਲ ਸਕਦੀ ਹੈ । ਇਹ ਇਕ ਮਾਮੂਲੀ ਗੱਲ ਹੈ ਕਿ ਕਿਤਨੇ ਆਦਮੀ ਅੰਡਰ ਡੀਟੈਨਸ਼ਨ ਸਨ ਅਤੇ ਕਿਤਨੇ ਰਹਿ ਗਏ ਹਨ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਅਸੀਂ ਤੁਹਾਡੀ ਇਸ ਤੇ ਆਬਜ਼ਰਵੇਸ਼ਨ ਚਾਹੁੰਦੇ ਹਾਂ ।

**ਸ਼੍ਰੀ ਸਪੀਕਰ** : ਇਸ ਦੇ ਮੁਤਾਲਿਕ ਮੈਂ ਪਹਿਲਾਂ ਵੀ ਕਈ ਵਾਰ ਅਰਜ਼ ਕਰ ਚੁਕਾ ਹਾਂ ਕਿ ਸਰਕਾਰ ਨੂੰ ਇਸ ਮੁਆਮਲੇ ਵਿਚ ਹੋਰ ਡੀਲੇ ਨਹੀਂ ਕਰਨੀ ਚਾਹੀਦੀ । ਮੈਂ ਫੇਰ ਕਹਾਂਗਾ ਕਿ ਸਰਕਾਰ ਵੱਲੋਂ ਜਿਤਨੀ ਵੀ ਜਲਦੀ ਹੋ ਸਕੇ ਜਵਾਬ ਆ ਜਾਣਾ ਚਾਹੀਦਾ ਹੈ । (I have already observed in this respect that the Govt. should not delay this matter any more. I again say that the Govt. should give a reply to this question as early as possible.)

**ਚੌਧਰੀ ਬਲਬੀਰ ਸਿੰਘ** : ਤੁਸੀਂ ਕੋਈ ਡੈਫਨਿਟ ਡੇਟ ਦੇ ਦਿਓ ।

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਦੇਰ ਇਸ ਵਜ੍ਹਾ ਕਰਕੇ ਲਗਦੀ ਹੈ ਕਿ ਕਈ ਵਾਰ ਗਵਰਮੈਂਟ ਨੂੰ ਇਨਫਰਮੇਸ਼ਨ ਕੁਲੈਕਟ ਕਰਨ ਵਾਸਤੇ ਟਾਈਮ ਲਗ ਜਾਂਦਾ ਹੈ ਪਰ ਜੇ ਇਸ ਕੁਐਸ਼ਚਨ ਨੂੰ ਤੁਸੀਂ ਪੜ੍ਹੋ ਤਾਂ ਪਤਾ ਲਗ ਜਾਵੇਗਾ ਕਿ ਇਤਨਾ ਟਾਈਮ ਇਨਫਰਮੇਸ਼ਨ ਕੁਲੈਕਟ ਕਰਨ ਤੇ ਵੀ ਨਹੀਂ ਲਗ ਸਕਦਾ, ਤੁਸੀਂ ਇਸ ਦੀ ਕੋਈ ਡੇਟ ਤਾਂ ਨੀਅਤ ਕਰ ਹੀ ਸਕਦੇ ਹੋ ਕਿ ਫਲਾਣੀ ਤਾਰੀਖ ਤੱਕ ਇਸ ਦਾ ਜਵਾਬ ਆ ਜਾਵੇਗਾ, ਭਾਵੇਂ 15 ਦਿਨ ਦੀ ਮੁਹਲਤ ਦਿਓ ਪਰ ਡੈਫਨਿਟਲੀ ਪਤਾ ਤਾਂ ਲਗ ਜਾਵੇ ਕਿ ਇਸ ਦਾ ਜਵਾਬ ਕਦੋਂ ਤੱਕ ਮਿਲ ਜਾਵੇਗਾ । ਮੈਂ ਸਮਝਦਾ ਹਾਂ ਕਿ ਇਹ ਮੈਂਬਰਾਂ ਦੇ ਹਕਾਂ ਤੇ ਛਾਪਾ ਮਾਰਿਆ ਜਾ ਰਿਹਾ ਹੈ, ਤੁਹਾਨੂੰ ਸਾਡੇ ਹਕੂਕ ਦਾ ਖਿਆਲ ਰਖਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ :** ਮੈਂ ਫੇਰ ਕਹਿੰਦਾ ਹਾਂ ਸਰਕਾਰ ਏਧਰ ਜ਼ਰੂਰ ਧਿਆਨ ਦੇਵੇਗੀ ਅਤੇ ਜਿਤਨਾ ਜਲਦੀ ਤੋਂ ਜਲਦੀ ਹੋ ਸਕੇ ਜਵਾਬ ਭੇਜੇਗੀ । (I again say that the Govt. would definitely pay attention to this matter and send the reply as soon as possible.)

**ਖੁਰਾਕ ਮੰਤਰੀ :** ਸਪੀਕਰ ਸਾਹਿਬ, ਮੇਰੇ ਪਾਸ ਸਵਾਲ ਨੰ. 1034 ਦਾ ਜਆਬ ਆ ਗਿਆ ਹੈ ਜੋ ਹਾਊਸ ਦੀ ਵਾਕਫੀਅਤ ਲਈ ਪੜ੍ਹ ਦੇਂਦਾ ਹਾਂ । If the hon. Member desires, I can answer question No. 1034.

**Comrade Satya Pal Dang :** I have got the authority from Comrade Dana Ram. The hon. Minister may please answer the question.

---

### Detenus

*1034. **Comrade Dana Ram :** Will the Chief Minister be pleased to state—

(a) the names and addresses of the detenus in different jails of the State detained under the Preventive Detention Act as on 31st December, 1969 and lay on the Table a statement in respect thereof stating the grounds on which each one of them had been detained ;

(b) whether all these detenus were released on 1st January, 1970 when the Preventive Detention Act lapsed ;

(c) whether any of them were re-arrested on 1st January, 1970 or subsequently ; if so, their names, the provision of law under which they were rearrested and the names of those amongst them who are in jails ?

**Sardar Balwant Singh** (Minister for Food & Supplies) : (a) All the persons detained under the Preventive Detention Act were released under the orders of the State Govt. on 31st December, 1969. Hence, no detenu was left in jail thereafter. The names and addresses of the detenus are not disclosed in the public interest.

(b) As in (a) above.

(c) Out of the released detenus, the following 4 persons were arrested in the cases already registered against them :

1. Shri Mal Singh was arrested on 1st January, 1970 u/s 392 IPC and was discharged on 20th January, 1970.
2. Shri Saroop Singh was arrested after his release u/s 212/216/120-B IPC and 9 of Punjab Security of State Act. He is presently in judicial custody.
3. Shri Santokh Singh and Girdhari Lal were arrested on 31st December, 1969 after their release u/s 3/4 of Official Secrets Act. They are now in judicial custody.

**ਕਾਮਰੇਡ ਸੱਤਪਾਲ ਡਾਂਗ :** ਜਿਹੜੇ ਡੇਟੀਨੀਊਜ਼ ਰੀਲੀਜ਼ ਕੀਤੇ ਗਏ ਹਨ ਇਹ ਕਹਿੰਦੇ ਹਨ ਕਿ ਉਨ੍ਹਾਂ ਦੇ ਨਾਉਂ ਦਸਣੇ ਪਬਲਿਕ ਇੰਟਰੈਸਟ ਦੇ ਵਿਚ ਨਹੀਂ ਹਨ । ਮੈਂ ਜਾਨਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਬੰਦਿਆਂ ਨੂੰ ਰੀਲੀਜ਼ ਹੀ ਕਰ ਦਿੱਤਾ ਗਿਆ ਉਨ੍ਹਾਂ ਦੇ ਨਾਉਂ ਦਸਣੇ ਪਬਲਿਕ ਇੰਟਰੈਸਟ ਦੇ ਵਿਚ ਕਿਵੇਂ ਨਹੀਂ ਹਨ ?

**ਮੰਤਰੀ :** ਇਹ ਤਾਂ ਤੁਸੀਂ ਆਪ ਹੀ ਸਮਝ ਲਓ ।

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਇਸ ਅਸੈਂਬਲੀ ਦੇ ਵਿਚ ਅਜ ਤੋਂ 6 ਮਹੀਨੇ ਪਹਿਲਾਂ ਜਵਾਬ ਆਇਆ ਸੀ ਅਤੇ ਉਨ੍ਹਾਂ ਦੇ ਨਾਵਾਂ ਦੀ ਲਿਸਟ ਹਾਊਸ ਦੀ ਮੇਜ਼ ਤੇ ਰਖੀ ਗਈ ਸੀ ਪਰ ਅਜ ਇਹ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਦੇ ਨਾਉਂ ਡਿਸਕਲੋਜ਼ ਨਹੀਂ ਕਰਨੇ ਕਿਉਂਕਿ ਇਹ ਪਬਲਿਕ ਇੰਟਰੈਸਟ ਦੇ ਵਿਚ ਨਹੀਂ ਹੈ ।

**ਸ੍ਰੀ ਸਪੀਕਰ :** ਹੋ ਸਕਦਾ ਹੈ 6 ਮਹੀਨੇ ਪਹਿਲਾਂ ਉਨ੍ਹਾਂ ਦੇ ਨਾਉਂ ਦੇਣੇ ਪਬਲਿਕ ਇੰਟਰੈਸਟ ਦੇ ਵਿਚ ਹੋਣ ? **(It might have been in the public interest to disclose the names of those persons, six months earlier.)**

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੇ ਕਿਸੇ ਨੂੰ ਗਰਿਫਤਾਰ ਕੀਤਾ ਜਾਵੇ ਫੇਰ ਤਾਂ ਮੈਂ ਸਮਝਦਾ ਹਾਂ ਕਿ ਉਸ ਬਾਰੇ ਕੋਈ ਇਨਫਰਮੇਸ਼ਨ ਜਾਂ ਨਾਉਂ ਡਿਸਕਲੋਜ਼ ਕਰਨਾ ਪਬਲਿਕ ਇੰਟਰੈਸਟ ਦੇ ਵਿਚ ਨਾ ਹੋਵੇ । ਜਿਹੜਾ ਛਡ ਹੀ ਦਿੱਤਾ ਗਿਆ ਉਸ ਬਾਰੇ ਕੋਈ ਸੀਕਰੇਸੀ ਰਖਣੀ ਕਿਥੋਂ ਦੀ ਪਬਲਿਕ ਇੰਟਰੈਸਟ ਦੀ ਗਲ ਹੋਵੇਗੀ ?

**ਮੰਤਰੀ :** ਜਿਤਨੇ ਵੀ ਬੰਦੇ ਪ੍ਰੀਵੇਂਟਿਵ ਡੀਟੇਨਸ਼ਨ ਐਕਟ ਵਿਚ ਫੜੇ ਗਏ ਸੀ, ਜਦੋਂ ਇਸ ਐਕਟ ਦਾ ਪੀਰੀਅਡ ਖਤਮ ਹੋ ਗਿਆ, ਇਹ ਬੰਦੇ ਛਡ ਦਿੱਤੇ ਗਏ । ਇਹ ਬੰਦੇ ਪ੍ਰੀਵੇਂਟਿਵ ਡੀਟੇਨਸ਼ਨ ਐਕਟ ਦੇ ਤਹਿਤ ਹੀ ਫੜੇ ਗਏ ਸੀ, ਕਿਉਂਕਿ ਇਹ ਡੇਂਜਰਸ ਟਾਈਪ ਦੇ ਬੰਦੇ ਕਨਸਿਡਰ ਕੀਤੇ ਗਏ ਸੀ, ਉਹ ਇਸ ਵਜ੍ਹਾ ਕਰਕੇ ਰਿਹਾ ਕਰ ਦਿੱਤੇ ਕਿਉਂਕਿ ਉਹ ਗੁਡ ਟਰਨ ਆਊਟ ਹੋਏ । ਏਥੇ ਨਾਉਂ ਇਸ ਲਈ ਡਿਸਕਲੋਜ਼ ਨਹੀਂ ਕੀਤੇ ਜਾ ਰਹੇ ਕਿਉਂਕਿ ਕਿਸੇ ਵੇਲੇ ਵੀ ਉਹ ਸਿਕਿਉਰਿਟੀ ਮੇਯਰ ਦੇ ਵਿਚ ਲਏ ਜਾ ਸਕਦੇ ਹਨ । ਮੈਂ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਇਸ ਮੁਆਮਲੇ ਤੇ ਜ਼ਿਆਦਾ ਸਟਰੈਸ ਨਾ ਕਰਨ ।

**Sirdar Kapur Singh :** After the statement made by the hon. Minister it has become absolutely plain that the reply which he has given and the stand which the Govt. has taken is frivolous and it is your duty, Mr. Speaker, to ask the Govt. not to do so. To say that the citizens who have been released are dangerous and, therefore, their names cannot be disclosed is something which cannot be accepted. You should ask the Govt. not to take this stand.

**चौधरी बलबीर सिंह :** मेरा व्यवस्था का प्रश्न यह है कि डांग साहिब ने अभी कहा कि उनके नामों की लिस्ट 6 महीने पहले इस सदन में रखी गई थी । जब वह नाम गिरफतारी की हालत में दिये जा सकते हैं तो अब कहना कि यह मुफादे-आमा में नही है यह एक बहुत ही गलत चीज़ है । आप हमारे

[चौधरी बलबीर सिंह]
हकूक के मुहाफिज़ हैं। क्या आज यह इस लिए उन के नाम नहीं बता रहे, क्योंकि उन को इन मिनिस्टरों के साथ रिश्तेदारियां हैं? और कौन सी पब्लिक इन्टरेस्ट की यहां बात है?

**Mr. Speaker :** I follow your point but I cannot force the Government.

**चौधरी बलबीर सिंह :** प्वायंट आफ आर्डर, सर। अगर मिनिस्टर साहिब जवाब नहीं दे सकते तो आप उन को भी प्रोटैक्शन दे सकते हैं। लेकिन जिस चीज़ का उन को पता ही न हो उस के मुताल्लिक आप उन को फोर्स कर कि वे गलत जवाब न दें। मैं कहना चाहता हूं कि जो आदमी छोड़ गए उन का ताल्लुक इन के साथ था और इसी वजह से यह उन के नाम डिसक्लोज़ नहीं करना चाहते। (विघ्न)

**ਸ੍ਰੀ ਸਪੀਕਰ :** ਪਲੀਜ਼ ਰਿਜ਼ਿਊਮ ਯੂਅਰ ਸੀਟ। ਅਗਰ ਇਸੇ ਤਰ੍ਹਾਂ ਬਹਿਸ ਚੱਲਦੀ ਰਹੀ ਫਿਰ ਬਹੁਤ ਸਾਰੇ ਕੁਐਸ਼ਚਨ ਰਹਿ ਜਾਣਗੇ। (Please resume your seat. If the discussion goes on like this, then a number of questions would be left unanswered.)

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ।

**Mr. Speaker :** Please take your seat.

**ਖੁਰਾਕ ਅਤੇ ਸਪਲਾਈ ਮੰਤਰੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ।

**Mr. Speaker :** Please take your seat.

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ, ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਜਿਹੜੇ ਬੰਦੇ ਛੱਡੇ ਗਏ, ਉਹ ਬੜੀ ਡੇਂਜਰਸ ਟਾਈਪ ਦੇ ਸਨ ਅਤੇ ਇਸ ਕਰਕੇ ਉਨ੍ਹਾਂ ਦੇ ਨਾਮ ਡਿਸਕਲੋਜ਼ ਨਹੀਂ ਕਰਨਾ ਚਾਹੁੰਦੇ ਜਾਂ ਕੀ ਕਿਤੇ ਇਹ ਤਾਂ ਨਹੀਂ ਕਿ ਉਨ੍ਹਾਂ ਕੋਲੋਂ ਕੋਈ ਐਸੇ ਡੇਂਜਰਸ ਕੰਮ ਕਰਾਉਣਾ ਚਾਹੁੰਦੇ ਹਨ? (ਹਾਸਾ) (ਵਿਘਨ)

(ਕੋਈ ਜੁਆਬ ਨਹੀਂ ਆਇਆ।)

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਮਿਹਰਬਾਨੀ ਕਰਕੇ ਦੱਸੋ ਕਿ ਇਥੇ ਸਿਰਦਾਰ ਕਪੂਰ ਸਿੰਘ ਬੋਲੇ ਹਨ ਅਤੇ ਉਨ੍ਹਾਂ ਨੇ ਨਾ ਕੋਈ ਪੁਆਇੰਟ ਆਫ਼ ਆਰਡਰ ਰੇਜ਼ ਕੀਤਾ ਹੈ ਅਤੇ ਨਾ ਹੀ ਕੋਈ ਸਪਲੀਮੈਂਟਰੀ ਰੇਜ਼ ਕੀਤਾ ਹੈ। ਤੁਸੀਂ ਕਿਸ ਰੂਲ ਦੇ ਥੱਲੇ ਉਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਦਿਤੀ ਹੈ?

**Mr. Speaker :** Please take your seat.

**ਸਰਦਾਰ ਦਲੀਪ ਸਿੰਘ ਪਾਂਧੀ** It is my privilege, sir. ਮੈਂ ਬੋਲਣ ਲੱਗਾ

ਜੀ ਤਾਂ ਤੁਸੀਂ ਕਿਹਾ ਕਿ ਬੈਠ ਜਾਓ ਪਰ ਜਿਹੜਾ ਸਿਰਦਾਰ ਕਪੂਰ ਸਿੰਘ, ਜੋ ਬੋਲੇ ਹਨ ਉਹ ਕਿਸ ਰੂਲ ਥੱਲੇ ਬੋਲੇ ਹਨ। ਉਨ੍ਹਾਂ ਨੂੰ ਤੁਸੀਂ ਕਿਸ ਤਰ੍ਹਾਂ ਇਜਾਜ਼ਤ ਦੇ ਦਿਤੀ ਅਤੇ ਮੈਨੂੰ ਕਿਉਂ ਨਹੀਂ ਬੋਲਣ ਦਿਤਾ ?

**Mr. Speaker** : Please take your seat.

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਸਰਦਾਰ ਦਰਸ਼ਨ ਸਿੰਘ ਬਾਗੀ ਕੀ ਜੇਲ੍ਹ ਵਿਚ ਹਨ ਜਾਂ ਕਿ ਉਨ੍ਹਾਂ ਨੂੰ ਰਿਹਾ ਕਰ ਦਿਤਾ ਗਿਆ ਹੈ ?

**Minister** : A separate notice is required for this supplementary.

**ਸਰਦਾਰ ਉਮਰਾਓ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਦੀ ਇਹ ਪਾਲਿਸੀ ਹੈ ਕਿ ਜਿਹੜੇ ਖਤਰਨਾਕ ਆਦਮੀ, ਐਂਟੀ-ਨੈਸ਼ਨਲ ਆਦਮੀ ਹਨ, ਉਨ੍ਹਾਂ ਦੇ ਨਾਮ ਹਾਊਸ ਦੇ ਮੈਂਬਰਾਂ ਨੂੰ ਅਤੇ ਲੋਕਾਂ ਨੂੰ ਨਾ ਦੱਸੇ ਜਾਣ ? ਕੀ ਗੌਰਮਿੰਟ ਦੀ ਇਹੀ ਪਾਲਿਸੀ ਹੈ ?

(ਕੋਈ ਜੁਆਬ ਨਹੀਂ ਆਇਆ।)

ਸਪੀਕਰ ਸਾਹਿਬ, ਮੇਰੇ ਸਵਾਲ ਦਾ ਕੋਈ ਜਵਾਬ ਨਹੀਂ ਆਇਆ।

**ਸਾਥੀ ਰੂਪ ਲਾਲ** : ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਸਵਾਲ ਦਾ ਜਵਾਬ ਵਜ਼ੀਰ ਸਾਹਿਬ ਨੇ ਅੰਗਰੇਜ਼ੀ ਵਿਚ ਪੜ੍ਹਿਆ ਹੈ। ਜੇ ਸਿਰਦਾਰ ਕਪੂਰ ਸਿੰਘ ਬੋਲੇ ਹਨ ਤਾਂ ਉਹ ਵੀ ਅੰਗਰੇਜ਼ੀ ਵਿਚ ਹੀ ਬੋਲੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਤਾਂ ਨਹੀਂ ਕਿ ਸਰਦਾਰ ਗੁਰਨਾਮ ਸਿੰਘ ਮਦਰਾਸ ਜਾ ਕੇ ਸਿੱਖ ਕੇ ਆ ਗਏ ਹਨ ਅਤੇ ਇਹ...(ਹਾਸਾ) (ਵਿਘਨ)

**ਸ੍ਰੀ ਸਪੀਕਰ** : ਉਹ ਤਾਂ ਇਥੇ ਅਜੇ ਅਪੜੇ ਵੀ ਨਹੀਂ ਹਨ। (He has not yet reached back)

**चौधरी बलबीर सिंह** : अध्यक्ष महोदय, मिनिस्टर साहिब ने जो जवाब दिया है उस में उन्हों ने कहा है कि सरदार दर्शन सिंह बागी जेल में है ..(विघ्न)

**Mr. Speaker** : Please put your specific question.

**चौधरी बलबीर सिंह** : इन्हों ने गलत जवाब दिया है। सरकार सवालों के जवाब यहां गलत देता है। यह ठीक नहीं है।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਡੇਟੀਨੀਊਜ਼ 31 ਦਸੰਬਰ ਨੂੰ ਰੀਲੀਜ਼ ਕੀਤੇ ਗਏ ਸਨ, ਕੀ ਉਨ੍ਹਾਂ ਦੇ ਵਿਚ ਸਰਦਾਰ ਦਰਸ਼ਨ ਸਿੰਘ ਵੀ ਰੀਲੀਜ਼ ਕੀਤਾ ਗਿਆ, ਜਾਂ ਕਿ ਬਾਅਦ ਵਿਚ ਫੜਿਆ ਗਿਆ ਜਾਂ ਨਹੀਂ ਫੜਿਆ ਗਿਆ ?

**Minister** : Sir, it is a specific question so a notice is required.

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਥੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜੇ ਡੈਟਿਨੀਊਜ਼ ਰੀਲੀਜ਼ ਕੀਤੇ ਗਏ, ਉਨ੍ਹਾਂ ਦੇ ਨਾਮ ਡਿਸਕਲੋਜ਼ ਕਰਨਾ ਪਬਲਿਕ ਦੇ ਇੰਟਰੈਸਟ ਵਿਚ ਨਹੀਂ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਕੰਟਰੀ ਦੀ ਡੀਫੈਂਸ ਨਾਲ ਤੁਅੱਲਕ ਰੱਖਦੇ ਹਨ, ਕੀ ਉਹ ਰੀਲੀਜ਼ ਕੀਤੇ ਜਾਂ ਨਹੀਂ ਕੀਤੇ ? ਜਾਂ ਤਾਂ ਇਹ ਉਸ ਦੇ ਬਾਰੇ ਵੀ ਕਹਿਣ ਕਿ ਇਹ ਦਸਿਆ ਜਾਣਾ ਪਬਲਿਕ ਦੇ ਇੰਟਰੈਸਟ ਵਿਚ ਹੈ ਜਾਂ ਨਹੀਂ ਹੈ ? ਇਨ੍ਹਾਂ ਨੇ ਅਗੇ ਐਡਮਿਟ ਕੀਤਾ ਹੈ ਕਿ he was under detention. ਸੋ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ 31 ਦਸੰਬਰ ਨੂੰ ਰੀਲੀਜ਼ ਹੋਇਆ ਜਾਂ ਨਹੀਂ ਹੋਇਆ ?

**ਮੰਤਰੀ :** ਜਿਹੜੇ ਆਦਮੀ ਪਰੀਵੈਨਟਿਵ ਡੀਟੈਨਸ਼ਨ ਐਕਟ ਦੇ ਤਹਿਤ ਗ੍ਰਿਫਤਾਰ ਕੀਤੇ ਗਏ ਹਨ ਉਹ ਸਾਰੇ 31 ਦਸੰਬਰ, ਨੂੰ ਰਿਹਾ ਕਰ ਦਿਤੇ ਗਏ ਸਨ। 4 ਆਦਮੀ 1.1.1970 ਨੂੰ ਗ੍ਰਿਫਤਾਰ ਕੀਤੇ ਗਏ। ਉਨ੍ਹਾਂ ਦੇ ਨਾਮ ਮੈਂ ਪਹਿਲਾਂ ਹੀ ਦੱਸ ਚੁੱਕਿਆ ਹਾਂ। ਉਨ੍ਹਾਂ ਦੇ ਨਾਮ ਸਨ, ਸਰਵਸ਼੍ਰੀ ਮੱਲ ਸਿੰਘ, ਸਰੂਪ ਸਿੰਘ, ਸੰਤੋਖ ਸਿੰਘ ਅਤੇ ਗਿਰਧਾਰੀ ਲਾਲ। ਇਹ ਦੁਬਾਰਾ ਗ੍ਰਿਫਤਾਰ ਕੀਤੇ ਗਏ।

**ਕਾਮਰੇਡ ਸੱਤ ਪਾਲ ਡਾਂਗ :** ਇਸ ਦਾ ਮਤਲਬ ਇਹ ਹੋਇਆ ਕਿ ਉਹ 31 ਦਸੰਬਰ ਨੂੰ ਰੀਲੀਜ਼ ਕਰ ਦਿਤਾ ਗਿਆ ?

**Minister :** Sir, all the persons detained under the Preventive Detention Act were released on the 31st December, 1969.

**ਕਾਮਰੇਡ ਬਾਬੂ ਸਿੰਘ ਮਾਸਟਰ :** ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਲਿਸਟ ਪੜ੍ਹ ਕੇ ਦਸ ਦੇਣ ਕਿ ਜਿਹੜੇ 31 ਦਸੰਬਰ ਨੂੰ ਰੀਲੀਜ਼ ਕੀਤੇ ਸਨ, ਕੀ ਉਨ੍ਹਾਂ ਦੇ ਵਿਚ ਉਹ ਆਦਮੀ ਵੀ ਸੀ ? ਜਾਂ ਦੁਬਾਰਾ ਅਰੈਸਟ ਕੀਤਾ ਗਿਆ ?

**Minister ;** Sir, the answer is very clear.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਨੂੰ ਪੈਂਡਿੰਗ ਰੱਖ ਲਓ ਅਤੇ ਇਸ ਦਾ ਜੁਆਬ 4/5 ਦਿਨਾਂ ਨੂੰ ਦੇ ਦੇਣ।

**ਸ਼੍ਰੀ ਸਪੀਕਰ :** ਸਰਦਾਰ ਦਰਸ਼ਨ ਸਿੰਘ ਬਾਗੀ ਦੇ ਮਾਮਲੇ ਵਿਚ ਸਰਕਾਰ ਪੂਰੀ ਜਾਨਕਾਰੀ ਲੈ ਕੇ ਸਦਨ ਨੂੰ ਦੱਸੇ। (The Government is requested to give the House complete information relating to Sardar Darshan Singh Baghi.)

**Minister :** Sir, a separate notice is required.

**Legal Fees paid by Government on behalf of Harijans**

*1121. **Chaudhri Ram Singh** : Will the Minister for Social Welfare be pleased to state whether the Government has paid any amount of legal fees on behalf of Harijans under the Legal Aid to Scheduled Castes (Punjab) Rules, 1960, in the State during the period from 1-1-1969 to 1-1-1970; if so, how much and if not, the reasons therefor ?

**Dr. Bhagat Singh** : A sum of Rs. 4,025/- was paid to 101 persons belonging to Scheduled Castes as Legal Aid, under the Legal Aid to Scheduled Castes (Punjab) Rules, 1960 from 1-1-1969 to 1-1-1970.

[ਅਨੁਸੂਚਿਤ ਜਾਤੀਆਂ ਨਾਲ ਸਬੰਧ ਰਖਣ ਵਾਲੇ 101 ਵਿਅਕਤੀਆਂ ਨੂੰ 1.1.69 ਤੋਂ 1.1.70 ਤੀਕ 4,025/- ਰੁਪਏ "ਅਨੁਸੂਚਿਤ ਜਾਤੀਆਂ ਕਾਨੂੰਨੀ ਸਹਾਇਤਾ ਨਿਯਮ 1960" ਅਧੀਨ ਬਤੌਰ ਕਾਨੂੰਨੀ ਸਹਾਇਤਾ ਦੇ ਅਦਾਇਗੀ ਕੀਤੀ ਗਈ।]

**ਚੌਧਰੀ ਰਾਮ ਸਿੰਘ** : ਮਨਿਸਟਰ ਸਾਹਿਬ ਨੇ ਜੁਆਬ ਵਿਚ ਕਿਹਾ ਹੈ ਕਿ 4,025/- ਰੁਪਏ ਦਿਤੇ ਗਏ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਠੀਕ ਨਹੀਂ ਕਿ ਜਿਥੇ ਹਰੀਜਨ ਔਰ ਲੈਂਡ ਲਾਰਡਜ਼ ਦੇ ਝਗੜੇ ਸਨ ਉਨ੍ਹਾਂ ਨੂੰ ਮਦੱਦ ਨਹੀਂ ਦਿਤੀ ਗਈ ਅਤੇ ਇਹ ਮਦੱਦ ਆਪਣੇ ਆਦਮੀਆਂ ਨੂੰ ਹੀ ਦੇ ਕੇ ਖਲਾਸੀ ਕੀਤੀ ਹੈ ?

**ਮੰਤਰੀ** : ਡੀ. ਸੀ. ਜਾਂ ਐਸ. ਡੀ. ਐਮ. ਜਿਹੜੇ ਕੇਸ ਨੂੰ ਰੀਕੁਮੈਂਡ ਕਰਕੇ ਭੇਜਦੇ ਹਨ ਅਸੀਂ ਉਸ ਨੂੰ ਏਡ ਦਿੰਦੇ ਹਾਂ।

**ਚੌਧਰੀ ਰਾਮ ਸਿੰਘ** : ਕੀ ਇਸ ਦੀ ਕੋਈ ਵਾਈਡ ਪਬਲਿਸਿਟੀ ਕੀਤੀ ਹੈ ?

**ਸ਼੍ਰੀ ਸਪੀਕਰ** : ਇਹ ਤਾਂ ਬੜੇ ਪੁਰਾਣੇ ਰੂਲਜ਼ ਹਨ। (These are very old rules.)

**ਮੰਤਰੀ** : ਇਹ ਤਾਂ ਬੜੇ ਪੁਰਾਣੇ ਰੂਲਜ਼ 1960 ਤੋਂ ਚਲੇ ਆ ਰਹੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਅਜੇ ਵੀ ਬਹੁਤ ਸਾਰੇ ਹਰੀਜਨ ਐਸੇ ਹਨ, ਜਿਨ੍ਹਾਂ ਨੂੰ ਪੈਸੇ ਨਹੀਂ ਮਿਲੇ। ਤੁਸੀਂ ਪੜਤਾਲ ਕਰਕੇ ਦੇਖੋ ਤਾਂ ਤੁਹਾਨੂੰ ਪਤਾ ਲੱਗੇਗਾ ਅਤੇ ਜਿਨ੍ਹਾਂ ਨੂੰ ਪੈਸੇ ਨਹੀਂ ਮਿਲੇ ਉਨ੍ਹਾਂ ਨੂੰ ਦਿਵਾਉ।

**ਮੰਤਰੀ** : ਮਨਜ਼ੂਰ ਸ਼ੁਦਾ ਪੈਸੇ ਤਾਂ ਉਨ੍ਹਾਂ ਸਾਰਿਆਂ ਨੂੰ ਦਿਤੇ ਗਏ ਹਨ। ਪਰ ਫਿਰ ਵੀ ਅਗਰ ਕੋਈ ਅਜਿਹੀ ਸ਼ਿਕਾਇਤ ਹੈ ਤਾਂ ਭੇਜ ਦਿਓ, ਦੇਖ ਕੇ 31 ਮਾਰਚ ਤੋਂ ਪਹਿਲਾਂ ਪੈਸੇ ਦੇ ਦਿਤੇ ਜਾਣਗੇ।

**ਸਰਦਾਰ ਕਿਰਪਾਲ ਸਿੰਘ** : ਕੀ ਇਸ ਬਾਰੇ ਕੋਈ ਵਾਈਡ ਪਬਲਿਸਿਟੀ ਵੀ ਕਰਵਾਈ ਹੈ ਜਾਂ ਕੋਈ ਸਰਕੂਲਰ ਜਾਰੀ ਕੀਤਾ ਸੀ ?

**ਮੰਤਰੀ** : 1960 ਤੋਂ ਪਬਲਿਸਿਟੀ ਹੋ ਰਹੀ ਹੈ। ਇਹ ਰੂਲਜ਼ 1960 ਤੋਂ ਚਲੇ ਆ ਰਹੇ ਹਨ ਪਰ ਆਨਰੇਬਲ ਮੈਂਬਰ ਨੂੰ ਇਸ ਬਾਰੇ ਗਿਆਤ ਨਹੀਂ। ਇਹ ਖੇਦ ਦੀ ਗਲ ਹੈ।

**ਸਰਦਾਰ ਕਿਰਪਾਲ ਸਿੰਘ** : ਮੈਂ ਤਾਂ ਤੁਹਾਡੀ ਬਰਾਦਰੀ ਦੀ ਗੱਲ ਕਰਦਾ ਹਾਂ। ਮੈਨੂੰ ਤਾਂ ਪਤਾ ਹੈ। ਸਗੋਂ ਲੋੜ ਤਾਂ ਤੁਹਾਨੂੰ ਹੈ।

**Mr. Speaker :** Order please.

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਅੱਗੇ ਵਾਸਤੇ ਲੀਗਲ ਫ਼ੀਸ ਦੀ ਰਿਆਇਤ ਦੇਣ ਵਾਸਤੇ ਹੋਰ ਅਮਾਉਂਟ ਵਧਾਉਣ ਦੀ ਕੋਈ ਤਜਵੀਜ਼ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਰਕਮ ਤਾਂ ਅਗੇ ਹੀ ਅਸੀਂ ਵਧ ਦਿਤੀ ਹੈ । ਇਹ 1968–69 ਵਿਚ ਪੰਜ ਹਜਾਰ ਸੀ ਅਸੀਂ ਹੁਣ 8 ਹਜਾਰ ਕਰ ਦਿਤੀ ਹੈ । ਤਿੰਨ ਹਜ਼ਾਰ ਤਾਂ ਅਗੇ ਹੀ ਵਧਾ ਦਿਤੀ ਹੈ ।

**Minister for Food and Supplies :** Sir, before the next question is taken up, I would like to make one submission.

ਸਪੀਕਰ ਸਾਹਿਬ, ਸਵਾਲ ਨੰਬਰ 1034 ਤੇ ਸਪਲੀਮੈਂਟਰੀ ਕਰਦਿਆਂ ਚੋਧਰੀ ਬਲਬੀਰ ਸਿੰਘ ਨੇ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਦੇ ਨਾਮ ਇਸ ਕਰਕੇ ਨਹੀਂ ਦਸੇ ਜਾ ਰਹੇ ਕਿ ਉਹ ਮਨਿਸਟਰਾਂ ਦੇ ਰਿਸ਼ਤੇਦਾਰ ਹਨ

I think this is an aspersion on the Government. I would, therfore, request that ਇਹ ਹਿੱਸਾ ਕਾਰਵਾਈ ਵਿਚੋਂ ਕਢ ਦਿਤਾ ਜਾਵੇ । (ਵਿਘਨ) (ਸ਼ੋਰ)

**चौधरी बलबीर सिंह :** स्पीकर साहिब, यह किस प्वायंट पर खड़े हो कर बोल रहे हैं । (विघ्न)

**ਸਮਾਜ ਭਲਾਈ ਮੰਤਰੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ਇਹ ਜਿਹੜਾ ਕਿਸੇ ਆਨਰੇਬਲ ਮੈਂਬਰ ਨੇ ਕਿਸੇ ਮਨਿਸਟਰ ਦੇ ਵਿਰੁੱਧ ਐਲੀਗੇਸ਼ਨ ਲਾਇਆ ਹੈ ਉਸ ਦਾ ਨਾਮ ਸਦਨ ਵਿਚ ਦਸਣ ਕਿਉਂਕਿ, ਇਸ ਤਰ੍ਹਾਂ ਇਹ ਦੋਸ਼ ਸਾਰੇ ਮਨਿਸਟਰਾਂ ਤੇ ਲਗਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਤੋਂ ਬਾਦ ਡਿਸਕਸ ਹੋਣਾ ਚਾਹੀਦਾ ਹੈ । (ਵਿਘਨ) (ਸ਼ੋਰ)

**ਸਮਾਜ ਭਲਾਈ ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਦੇ ਪਾਸ ਕਿਸੇ ਵਜ਼ੀਰ ਦੇ ਵਿਰੁਧ ਭਰਿਸ਼ਟਾਚਾਰ ਦਾ ਕੋਈ ਸਬੂਤ ਹੈ ਤਾਂ ਪੇਸ਼ ਕਰਨ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** Please take your seat. ਚੋਧਰੀ ਸਾਹਿਬ ਨੇ ਜੋ ਕਿਹਾ ਹੈ ਉਹ ਮੇਰੇ ਨੋਟਿਸ ਵਿਚ ਨਹੀਂ ਆਇਆ (ਵਿਘਨ) (Please take your seat. Whatever Chaudhri Balbir Singh said, has not come to my notice.)

**ਸਮਾਜ ਭਲਾਈ ਮੰਤਰੀ :** ਜੋ ਕੁਝ ਕਿਹਾ ਹੈ ਤਾਂ ਉਹ ਲਫ਼ਜ਼ ਐਕਸਪੰਜ ਕਰ ਦਿਤੇ ਜਾਣ । (ਸ਼ੋਰ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਦਸਿਆ ਜਾਵੇ ਕਿ ਆਨਰੇਬਲ

ਮਨਿਸਟਰ ਸਾਹਿਬ ਕਿਹੜੇ ਰੂਲ ਥਲੇ ਬੋਲ ਰਹੇ ਹਨ ? (ਵਿਘਨ)

**ਸਮਾਜ ਭਲਾਈ ਮੰਤਰੀ :** ਇਹ ਪਰਸਨਲ ਐਕਸਪਲੇਨੇਸ਼ਨ ਹੈ । (ਵਿਘਨ) (ਸ਼ੋਰ)

**Sardar Umrao Singh** : Sir, he can give personal explanation at the Zero Hour.

**चौधरी बलबीर सिंह :** स्पीकर साहिब, मैंने जो सप्लीमेंटरी किया था ...(विघ्न) (शोर)

**ਸਮਾਜ ਭਲਾਈ ਮੰਤਰੀ :** ਇਹ ਜੋ ਐਲੀਗੇਸ਼ਨ ਹੈ, ਇਹ ਮਨਿਸਟਰ ਦੇ ਨਾਂ ਤੇ ਸਪੈਸੇਫ਼ਿਕ ਹੋਣੀ ਚਾਹੀਦੀ ਹੈ ਤਾਂ ਜੋ ਸਾਰੇ ਮੰਤਰੀਆਂ ਨੂੰ ਬਦਨਾਮ ਨਾ ਕੀਤਾ ਜਾਵੇ । (ਵਿਘਨ) (ਸ਼ੋਰ) (ਬਹੁਤ ਸ਼ੋਰ)

**Mr. Speaker** : Order, Order please.

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜੀ ਕੁਐਸਚਨ ਆਵਰ ਵਿਚ ਡਿਸਕਸ਼ਨ ਹੋ ਰਹੀ ਹੈ, ਇਹ ਰੂਲ ਦੇ ਮੁਤਾਬਕ ਨਹੀਂ ਹੈ । (ਵਿਘਨ)

**Mr. Speaker** ; I agree with you. (Interruption)

---

### Abolition of Chowkidara Tax

*1035. **Comrade Dana Ram** : Will the Chief Minister be pleased to state :

(a) whether the Government have under their consideration any proposal to abolish Chowkidara Tax ;

(b) if the answer to part (a) above be in the affirmative, the time by which a decision is likely to be taken in the matter ?

**ਸਰਦਾਰ ਬਲਵੰਤ ਸਿੰਘ (ਖੁਰਾਕ ਅਤੇ ਸਪਲਾਈ ਮੰਤਰੀ) :** (ਏ) ਨਹੀਂ ਜੀ ।

(ਬੀ) ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਪਿਛਲੇ ਬਜਟ ਸੈਸ਼ਨ ਦੇ ਵਿਚ ਇਨ੍ਹਾਂ ਨੇ ਕਿਹਾ ਸੀ ਕਿ ਇਹ ਅਬਾਲਿਸ਼ ਕਰਨ ਦੀ ਤਜਵੀਜ਼ ਜ਼ੇਰੇ ਗੌਰ ਹੈ, ਹੁਣ ਇਹ ਜਵਾਬ ਦਿੰਦੇ ਹਨ ਕਿ ਨਹੀਂ ਜੀ । ਕੀ ਇਸ ਬਾਰੇ ਮਨਿਸਟਰ ਸਾਹਿਬ ਕੁਝ ਦਸਣ ਦੀ ਖੇਚਲ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਪ੍ਰੋਪੋਜ਼ਲ ਪਿਛਲੇ ਬਜਟ ਸੈਸ਼ਨ ਦੇ ਬਾਦ ਗੌਰਮਿੰਟ ਨੇ ਕਨਸਿਡਰ ਕੀਤੀ ਹੈ ਅਤੇ ਆਨ ਮੈਰਿਟ ਇਸ ਨੂੰ ਰਿਜੈਕਟ ਕੀਤਾ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਫਾਇਨੈਂਸ ਮਨਿਸਟਰ ਨੂੰ ਪਤਾ ਹੈ ਕਿ ਇਹ ਪਿੰਡਾਂ ਦੇ

(ਕਾਮਰੇਡ ਸੱਤਪਾਲ ਡਾਂਗ)
ਵਿਚ ਜੋ ਚੌਕੀਦਾਰਾ ਟੈਕਸ ਹੈ, ਇਹ ਗਰੀਬ ਜਨਤਾ ਤੇ ਔਰ ਖਾਸ ਤੌਰ ਤੇ ਹਰੀਜਨਾਂ ਤੇ ਬਿਲਕੁਲ ਨਾਜਾਇਜ਼ ਹੈ। ਇਸ ਨੂੰ ਅਬਾਲਸ਼ ਨਾ ਕਰਨ ਦੀ ਗੌਰਮਿੰਟ ਕੋਲ ਕੀ ਵਜ੍ਹਾ ਹੈ ?

**ਮੰਤਰੀ :** ਇਸ ਦੀ ਫਾਈਨੈਂਸ਼ਲ ਇਮਪਲੀਕੇਸ਼ਨ ਹੈ।

**ਕਾਮਰੇਡ ਸੱਤ ਪਾਲ ਡਾਂਗ :** ਇਸ ਦੀ ਕੀ ਫਾਈਨੈਂਸ਼ਲ ਇਮਪਲੀਕੇਸ਼ਨ ਹੈ ?

**ਮਤਰੀ :** ਇਸ ਦੇ ਬਾਰੇ ਸੈਪੇਰੇਟ ਨੋਟਿਸ ਦੇ ਦਿਓ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਫਾਈਨੈਨਸ਼ਲ ਇਮਪਲੀਕੇਸ਼ਨਜ਼ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਪਰਾਪਰਟੀ ਟੈਕਸ ਨੂੰ ਹਟਾਉਣਾ ਜ਼ਰੂਰੀ ਹੈ, ਕੀ ਚੌਕੀਦਾਰਾ ਟੈਕਸ ਜੋ ਗਰੀਬਾਂ ਤੇ ਲਗਣਾ ਹੈ ਉਹ ਹਟਾਉਣਾ ਜ਼ਰੂਰੀ ਨਹੀਂ ਹੈ ?

**ਮੰਤਰੀ :** ਤੁਸੀਂ ਪਰਾਪਰਟੀ ਟੈਕਸ ਨੂੰ ਹਟਾਉਣ ਦੇ ਹੱਕ ਵਿਚ ਹੋ ਜਾ ਨਹੀਂ ? (ਵਿਘਨ)

**चौधरी बलबीर सिंह :** स्पीकर साहिब, मिनिस्टर साहिब ने इस सवाल के जबाब में कहा कि फाईनेंशल इम्पलीकेशन्ज़ हैं। उन के यह जवाब देने के बाद एक मैंबर साहिब को पूरा हक है कि वह पूछे कि कितनी फाइनेंशल इम्पलीकेशन्ज़ हैं ? (विघ्न)

**ਮੰਤਰੀ :** ਸਪੀਕਰ ਸਾਹਿਬ, ਸਾਨੂੰ ਜਵਾਬ ਦੇਣ ਵਿਚ ਕੋਈ ਇਤਰਾਜ਼ ਨਹੀਂ। ਪਰ ਇਹ ਸਪਲੀਮੈਂਟਰੀ ਇਸ ਦੇ ਵਿਚੋਂ ਅਰਾਈਜ਼ ਨਹੀਂ ਹੁੰਦੀ ਇਸ ਦੇ ਬਾਰੇ ਸੈਪੇਰੇਟ ਨੋਟਿਸ ਦੇ ਦੇਣ (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ :** ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਚੌਕੀਦਾਰਾ ਟੈਕਸ ਛਡਣ ਲਈ ਫਾਈਨੈਂਸ਼ਲ ਡਿਫੀਕਲਟੀਜ਼ ਦਸੀਆਂ ਹਨ। ਮੈਂ ਫਾਈਨੈਂਸ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਪਿਛਲਾ ਸੈਸ਼ਨ ਸ਼ੁਰੂ ਹੋਇਆ ਉਸ ਵੇਲੇ ਸ਼ਰਾਬ ਦੇ ਠੇਕੇਦਾਰਾਂ ਨੂੰ ਸਾਢੇ ਚਾਰ ਕਰੋੜ ਰੁਪਿਆ ਛੱਡ ਦਿਤਾ, ਕੀ ਉਸ ਵੇਲੇ ਕੋਈ ਫਾਈਨੈਨਸ਼ਲ ਇਮਪਲੀਕੇਸ਼ਨਜ਼ ਨਹੀਂ ਸਨ ? (ਵਿਘਨ) (ਸ਼ੋਰ)

**Mr. Speaker ;** Please take your seat.

**ਚੌਧਰੀ ਤੁਲਸੀ ਰਾਮ ਚੌਹਾਨ :** ਸਪੀਕਰ ਸਾਹਿਬ, ਜਾਂ ਇਹ ਕਹਿ ਦੇਣ ਕਿ ਇਹ ਰੁਪਿਆ ਸਾਡੀਆਂ ਜੇਬਾਂ ਵਿਚ ਪੈ ਗਿਆ ਹੈ। (ਵਿਘਨ) (ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਪਿਛਲੀ ਫਰੰਟ ਸਰਕਾਰ ਵੇਲੇ ਇਹ ਫੈਸਲਾ ਹੋਇਆ ਸੀ ਕਿ ਇਹ ਟੈਕਸ ਖ਼ਤਮ ਕੀਤਾ ਜਾਏਗਾ ਔਰ ਮੇਰੇ ਇਕ ਸਵਾਲ ਦੇ ਜਵਾਬ ਵਿਚ ਵੀ ਉਸ ਵਕਤ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਹ ਟੈਕਸ ਖ਼ਤਮ ਕੀਤਾ ਜਾ ਰਿਹਾ ਹੈ ਪਰ ਅੱਜ ਇਹ ਕਹਿੰਦੇ ਹਨ ਕਿ ਕੁਝ ਫਾਈਨੈਂਸ਼ਲ ਡਿਫ਼ੀਕਲਟੀਜ਼ ਹਨ। ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਵਾਇਦੇ ਹਰੀਜਨਾਂ ਨਾਲ ਕੀਤੇ ਗਏ ਸਨ ਕੀ ਇਹ

ਉਨ੍ਹਾਂ ਤੋਂ ਮੁਨਕਰ ਹੋ ਰਹੇ ਹਨ ?

(ਕੋਈ ਉਤਰ ਨਹੀਂ ਆਇਆ)

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਚੌਕੀਦਾਰਾ ਟੈਕਸ ਵਧੇਰੇ ਕਰਕੇ ਬਹੁਤ ਪਿੰਡਾਂ ਦੀ ਗਰੀਬ ਜਨਤਾ, ਜਿਨ੍ਹਾਂ ਵਿਚ ਹਰੀਜਨ ਖਾਸ ਕਰਕੇ ਹਨ, ਤੇ ਪੈਂਦਾ ਹੈ, ਅਤੇ ਇਸ ਟੈਕਸ ਰਾਹੀਂ ਇਕੱਠੀ ਕੀਤੀ ਰਕਮ ਪਿੰਡਾਂ ਦੇ ਹਰੀਜਨ ਚੌਕੀਦਾਰਾਂ ਨੂੰ ਨੰਬਰਦਾਰ ਪੂਰੀ ਰਕਮ ਨਹੀਂ ਦਿੰਦੇ, ਹਰੀਜਨ ਚੌਕੀਦਾਰਾਂ ਤੋਂ ਪੂਰੀ ਰਕਮ ਦੀ ਰਸੀਦ ਲਈ ਜਾਂਦੀ ਹੈ ਪਰ ਰਕਮ ਅਸਲ ਵਿਚ ਥੋੜ੍ਹੀ ਦਿਤੀ ਜਾਂਦੀ ਹੈ, ਕੀ ਸਰਕਾਰ ਇਸ ਪਾਸੇ ਧਿਆਨ ਦੇਵੇਗੀ ?

**ਮੰਤਰੀ :** ਜੇ ਕੋਈ ਐਸੀ ਚੀਜ਼ ਮੈਂਬਰ ਸਾਹਿਬਾਨ ਨੋਟਿਸ ਵਿਚ ਲਿਆਉਣਗੇ ਤਾਂ ਜ਼ਰੂਰ ਐਕਸ਼ਨ ਲਿਆ ਜਾਏਗਾ ।

**ਕੈਪਟਨ ਰਤਨ ਸਿੰਘ :** ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਪਿੰਡ ਵਿਚ ਕਿਨੇ ਚੌਕੀਦਾਰ ਹੁੰਦੇ ਹਨ ਅਤੇ ਉਨ੍ਹਾਂ ਦੀ ਕਿੰਨੀ ਤਨਖਾਹ ਹੁੰਦੀ ਹੈ ?

**ਮੰਤਰੀ :** ਜੇ ਕੋਈ ਕੰਜੈਕਚਰ ਦੇ ਆਧਾਰ ਤੇ ਸੁਆਲ ਹੋਵੇਗਾ ਤਾਂ ਉਸ ਲਈ ਮੈਨੂੰ ਟਾਈਮ ਤਾਂ ਦਿਉਗੇ ਇਸ ਲਈ ਇਸ ਵਾਸਤੇ ਟਾਈਮ ਦਰਕਾਰ ਹੈ ।

**ਸਰਦਾਰ ਗੁਰਮੇਜ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕਿਧਰੇ ਮਨਿਸਟਰ ਸਾਹਿਬ ਦਾ ਇਹ ਖਿਆਲ ਤਾਂ ਨਹੀਂ ਕਿ ਉਹ ਮਨਿਸਟਰੀ ਛਡ ਕੇ ਚੌਕੀਦਾਰਾ ਕਰਨਗੇ ਤਾਂ ਇਸ ਲਈ ਨਹੀਂ ਹਟਾਉਣਾ ਚਾਹੁੰਦੇ ਇਸ ਟੈਕਸ ਨੂੰ ?

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (This is no point of order)

**ਸਰਦਾਰ ਗੁਰਬੰਤਾ ਸਿੰਘ :** ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਿਹੜੇ ਪਿੰਡਾਂ ਦੇ ਲੋਕ, ਜਿਨ੍ਹਾਂ ਕੋਲੋਂ ਚੌਕੀਦਾਰਾ ਵਸੂਲ ਕੀਤਾ ਜਾਂਦਾ ਹੈ, ਜੇ ਉਹ ਸਰਕਾਰ ਨੂੰ ਲਿਖ ਕੇ ਦੇ ਦੇਣ ਕਿ ਉਨ੍ਹਾਂ ਨੂੰ ਚੌਕੀਦਾਰ ਦੀ ਲੋੜ ਨਹੀਂ ਤਾਂ ਕੀ ਉਥੇ ਚੌਕੀਦਾਰਾ ਖ਼ਤਮ ਕਰ ਦਿਤਾ ਜਾਏਗਾ ?

**ਮੰਤਰੀ : ਇਹ ਪਰਪੋਜ਼ਲ ਬਹੁਤ ਅਛੀ ਹੈ ਅਸੀਂ ਇਸ ਨੂੰ ਐਗਜ਼ਾਮਿਨ ਕਰ ਲਵਾਂਗੇ ।**

**ਡਾਕਟਰ ਸਾਧੂ ਰਾਮ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਿਉਂ ਜੋ ਹਰੀਜਨ ਹੀ ਬਹੁ ਗਿਣਤੀ ਵਿਚ ਚੌਕੀਦਾਰ ਹਨ, ਕਿਤੇ ਇਹ ਤਾਂ ਨਹੀਂ ਕਿ ਉਨ੍ਹਾਂ ਹਰੀਜਨਾਂ ਦਾ ਰੁਜ਼ਗਾਰ ਖ਼ਤਮ ਕਰਨ ਮਗਰ ਹੀ ਸਰਕਾਰ ਪਈ ਹੋਈ ਹੈ...?**

**ਸ਼੍ਰੀ ਸਪੀਕਰ : ਸ਼੍ਰੀ ਸਾਧੂ ਰਾਮ ਜੀ, ਪਹਿਲਾਂ ਮਾਸਟਰ ਜੀ ਨਾਲ ਤਾਂ ਸਲਾਹ ਕਰ ਲਵੋ ।** (Addressing Dr. Sadhu Ram : The hon. Member may please first consult Master ji.)

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਹਰੀਜਨ ਹੀ

(ਡਾਕਟਰ ਸਾਧੂ ਰਾਮ)

ਬਹੁਤ ਸਾਰੀਆਂ ਬਸਤੀਆਂ ਵਿਚ ਆਬਾਦ ਹਨ ਅਤੇ ਹਰੀਜਨ ਹੀ ਚੌਕੀਦਾਰ ਹਨ ਇਸ ਲਈ ਉਨ੍ਹਾਂ ਹਰੀਜਨਾਂ ਵਾਸਤੇ ਇਨ੍ਹਾਂ ਦੇ ਮਨ ਵਿਚ ਕੋਈ ਮੈਲ ਤਾਂ ਨਹੀਂ...

ਸ੍ਰੀ ਸਪੀਕਰ : ਉਹ ਸੁਝਾ ਤਾਂ ਮਾਸਟਰ ਜੀ ਨੇ ਹੀ ਦਿਤਾ ਸੀ, ਤਾਂ ਹੀ ਮਨਿਸਟਰ ਸਾਹਿਬ ਨੇ ਗੌਰ ਕਰਨ ਲਈ ਕਿਹਾ ਹੈ। (The suggestion was initially given by Master ji. The Minister has assured that the proposal would be examined.)

---

(ਸਵਾਲ ਨੰ : 1013)

ਸ੍ਰੀ ਸਪੀਕਰ : ਇਸ ਦਾ ਹਾਲੇ ਜਵਾਬ ਨਹੀਂ ਆਇਆ। (Reply to question No. 1013 has not been received so far.)

---

**Arrears of Sales Tax in the State.**

*1015. **Shri Sardari Lal Kapur** : Will the Chief Minister be pleased to state :-

(a) the amount of arrears of Sales Tax, pending realisation, in the State, district-wise for the last two years ;

(b) the steps taken by the Government to realise the arrears of Sales Tax referred to above ;

(c) the details of arrears of Sales Tax pending realisation for more than two years ;

(d) whether the Government is aware of the fact that the rates of Sales Tax on cotton yarn in Haryana and Delhi are lower than those prevalent in Punjab, with the result that business in this State is adversely affected ; if so the steps, if any proposed to be taken by the Government in the matter ;

(e) whether the Government have taken or propose to taken steps to bring the rate of Sales Tax in Punjab at par with that in other States in India ; if so the details thereof be laid on the Table of the House ?

**Sardar Balwant Singh** (Minister for Food and Supplies) : (a) & (c) A statement is laid on the Table of the House.

(b) The major portion of these arrears had fallen due because of stay orders issued by the Punjab and Haryana High Court-Supreme Court of India, Civil Courts and other competent authorities. This amount cannot be realised so long as the stay orders are operative. Efforts are, however, being made to get the stay orders vacated as early as possible. As regards the recovery of the remaining amount, every effort is made to liquidate these arrears.

(d) It is a fact that the rate of Sales Tax on Cotton Yarn in Haryana and Delhi is lower than that prevalent in the Punjab But it is not a fact that it affects the trade of this State adversely. With enhanced rate of tax revenue has increased correspondingly.

(e) The Government have been making constant efforts through the Standing Committee on Sales Tax of the Northern Zone now supplemented by the Northern Zonal Regional Council and the meeting arranged from time to time under the aegis of the planning Commission to bring out a parity in the rates of tax on different commodities in the neighbouring States. The efforts of the State in this direction are limited because fixing of rates of tax on goods is done by each State, keeping in view its own special or peculiar problems.

[(ਏ ਤੇ ਸੀ) ਲੋੜੀਂਦੀ ਸੂਚਨਾ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਬੀ) ਇਨ੍ਹਾਂ ਬਕਾਇਆਂ ਵਿਚੋਂ ਬਹੁਤ ਸਾਰੀ ਰਕਮ ਦੀ ਵਸੂਲੀ ਇਸ ਕਰ ਕੇ ਨਹੀਂ ਕੀਤੀ ਗਈ ਕਿਉਂਕਿ ਪੰਜਾਬ ਹਾਈ ਕੋਰਟ/ਸੁਪਰੀਮ ਕੋਰਟ, ਸਿਵਲ ਕੋਰਟ, ਅਤੇ ਹੋਰ ਅਧਿਕਾਰੀਆਂ ਨੇ ਵਸੂਲੀ ਰੋਕ ਹੁਕਮ ਪਾਸ ਕੀਤੇ ਹਨ । ਜਦ ਤੀਕ ਇਹ ਵਸੂਲੀ ਰੋਕ ਹੁਕਮ ਲਾਗੂ ਹਨ ਇਨ੍ਹਾਂ ਬਕਾਇਆਂ ਦੀ ਵਸੂਲੀ ਨਹੀਂ ਕੀਤੀ ਜਾ ਸਕਦੀ । ਇਨ੍ਹਾਂ ਹੁਕਮਾਂ ਨੂੰ ਖਤਮ ਕਰਵਾਉਣ ਲਈ ਯਤਨ ਕੀਤੇ ਜਾ ਰਹੇ ਹਨ । ਜਿਥੋਂ ਤੱਕ ਇਨ੍ਹਾਂ ਬਕਾਇਆਂ ਤੋਂ ਇਲਾਵਾ ਰਕਮ ਦਾ ਸਵਾਲ ਹੈ, ਇਹ ਰਕਮ ਵਸੂਲ ਕਰਨ ਲਈ ਮਹਿਕਮਾਂ ਹਰ ਪ੍ਰਕਾਰ ਦੇ ਯਤਨ ਕਰ ਰਿਹਾ ਹੈ ।

(ਡੀ) ਇਹ ਠੀਕ ਹੈ ਕਿ ਸੂਤੀ ਧਾਗੇ ਤੇ ਵਿਕਰੀ ਕਰ ਦੀ ਦਰ ਹਰਿਆਣੇ ਤੇ ਦਿੱਲੀ ਵਿਚ ਪੰਜਾਬ ਨਾਲੋਂ ਘਟ ਹੈ, ਪਰ ਇਸ ਨਾਲ ਪੰਜਾਬ ਦੇ ਵਪਾਰ ਤੇ ਕੋਈ ਮੰਦਾ ਅਸਰ ਨਹੀਂ ਪੈਂਦਾ । ਰੇਟ ਦੇ ਵਾਧੇ ਕਾਰਨ ਰਾਜ ਦੀ ਕਰ ਆਮਦਨ ਕਾਫੀ ਵੱਧ ਗਈ ਹੈ

(ਈ) ਸਰਕਾਰ ਉੱਤਰੀ ਜੋਨ ਦੀ ਵਿਕਰੀ ਕਰ ਸਬੰਧੀ ਸਟੈਂਡਿੰਗ ਕਮੇਟੀ ਜਿਸ ਦਾ ਸਥਾਨ ਹੁਣ ਉਤਰੀ ਜੋਨ ਦੀ ਰੀਜ਼ਨਲ ਕੌਂਸਲ ਨੇ ਲੈ ਲਿਤਾ ਹੈ ਅਤੇ ਯੋਜਨਾ ਕਮਿਸ਼ਨ ਦੀ ਪ੍ਰਧਾਨਗੀ ਹੇਠ ਸਮੇਂ ਸਮੇਂ ਸਿਰ ਬੈਂਠਕਾਂ ਵਿਚ ਵੱਖਰੀਆਂ ਵੱਖਰੀਆਂ ਵਸਤੂਆਂ ਤੇ ਗੁਆਂਢੀਆਂ ਸੂਬਿਆਂ ਵਿਚ ਵਿਕਰੀ ਕਰ ਦੀਆ ਦਰਾਂ ਵਿਚ ਸਮਾਨਤਾ ਲਿਆਉਣ ਵਿਚ ਯਤਨ ਕਰਦੀ ਰਹੀ ਹੈ । ਸਰਕਾਰ ਦੇ ਇਸ ਮੰਤਵ ਲਈ ਕੀਤੇ ਗਏ ਯਤਨ ਕੁਝ ਹੱਦ ਤੀਕ ਮਹਿਦਦ ਰਹੇ ਹਨ । ਕਿਉਂਕਿ ਹਰ ਪ੍ਰਾਂਤ ਆਪਣੀ ਖਾਸ ਸਮੱਸਿਆਂ ਨੂੰ ਵੀ ਧਿਆਨ ਵਿਚ ਰਖਦੇ ਹੋਏ ਵਿਕਰੀ ਕਰ ਦੀਆਂ ਦਰਾਂ ਨਿਸਚਿਤ ਕਰਦੇ ਹਨ ।)

———

[Minister for Food & Supplies]

**Statement of arrears**

| S.N. | Name of the District. | Amount of arrears more than 2 years. | Amount of arrears of 2 years. | Total arrear as it stood on the 1-4-1969 (i. e. Col.3 Col.4). |
|---|---|---|---|---|
| 1 | 2 | 3 | 4 | 5 |
| | | Rs | Rs. | Rs. |
| 1. | Hoshiarpur | 7,551 | 29,936 | 37,487 |
| 2. | Jullundur | 4,59,574 | 10,96,447 | 15,56,021 |
| 3. | Ferozepur | 2,03,897 | 9,65,266 | 11,69,163 |
| 4. | Amritsar | 8,17,688 | 5,81,495 | 13,99,183 |
| 5. | Gurdaspur | 32,578 | 1,44,994 | 1,77,572 |
| 6. | Kapurthala | 42,008 | 21,907 | 63,915 |
| 7. | Patiala | 1,74,595 | 67,421 | 2,42,016 |
| 8. | Bhatinda | 74,469 | 3,00,390 | 3,74,859 |
| 9. | Sangrur | 1,32,785 | 26,366 | 1,59,151 |
| 10. | Ludhiana | 11,40,430 | 6,07,775 | 17,48,205 |
| 11. | Rupar | — | 60,058 | 60,058 |
| | Total : | 30,85,575 | 39,02,055 | 69,87,630 |

| (ਕ੍ਰਮ ਅੰਕ | ਜ਼ਿਲ੍ਹੇ ਦਾ ਨਾਮ | ਦੋ ਸਾਲ ਤੋਂ ਵੱਧ ਬਕਾਇਆ ਰਕਮ | ਦੋ ਸਾਲਾਂ ਦੀ ਬਕਾਇਆ ਰਕਮ | 1-4-69 ਨੂੰ ਕੁਲ-ਬਕਾਇਆ (ਕਾਲਮ 3 ਅਤੇ 4 ਦਾ ਜੋੜ) |
|---|---|---|---|---|
| 1 | 2 | 3 | 4 | 5 |
| 1. | ਹੁਸ਼ਿਆਰਪੁਰ | 7,551 | 29 936 | 37,487 |
| 2. | ਜਲੰਧਰ | 4,59,574 | 10,96,447 | 15,56,021 |
| 3. | ਫਿਰੋਜ਼ਪੁਰ | 2,03,897 | 9,65,266 | 11,69,163 |
| 4. | ਅੰਮ੍ਰਿਤਸਰ | 8,17,688 | 5,81 495 | 13,99,183 |
| 5. | ਗੁਰਦਾਸਪੁਰ | 32,578 | 1,44,994 | 1,77,572 |
| 6. | ਕਪੂਰਥਲਾ | 42,008 | 21,907 | 63,915 |
| 7. | ਪਟਿਆਲਾ | 1,74,595 | 67,421 | 2,42,016 |
| 8. | ਬਠਿੰਡਾ | 74,469 | 3,00,390 | 3,74,859 |
| 9. | ਸੰਗਰੂਰ | 1,32,785 | 26,366 | 1,59,151 |
| 10. | ਲੁਧਿਆਣਾ | 11,40,430 | 6,07,775 | 17,48,205 |
| 11. | ਰੋਪੜ | — | 60,058 | 60,058 |
| | ਜੋੜ | 30,85,575 | 39,02,055 | 69,87,630 |

चौधरी बलबीर सिंह : मैं मन्त्री महोदय से पूछना चाहूंगा कि उत्तरी ज़ोन कमेटी ने यह फैसला किया हुआ है कि जितने भी उत्तरी प्रदेश हैं उनमें बिक्री कर एक समान किया जायेगा, उस फैसले के बावजूद पंजाब ने जो बिक्री कर बढ़ाया है, उसका क्या कारण है और क्या वजह है कि उत्तरी ज़ोनल कौंसल के फैसले के विरुद्ध कार्रवाई की गई है ?

ਮੰਤਰੀ : ਮੈਂ ਇਹ ਨਹੀਂ ਕਿਹਾ ਕੀ ਉਸ ਕੌਂਸਲ ਨੇ ਕੋਈ ਫੈਸਲਾ ਕੀਤਾ ਹੈ। ਮੈਂ ਇਹ ਕਿਹਾ ਹੈ ਕਿ ਸਾਡੀ ਕੋਸ਼ਿਸ਼ ਇਹ ਹੈ ਕਿ ਸਾਰੇ ਸੂਬਿਆਂ ਵਿਚ ਸੇਲਜ਼ ਟੈਕਸ ਦਾ ਰੇਟ ਬਰਾਬਰ ਹੋਵੇ। ਪਰ ਇਸ ਵਿਚ ਹਾਲੇ ਤੀਕ ਕੋਈ ਕਾਮਯਾਬੀ ਹਾਸਲ ਨਹੀਂ ਹੋਈ। ਪੰਜਾਬ ਸਰਕਾਰ ਚਾਹੁੰਦੀ ਹੈ ਕਿ ਇਹ ਟੈਕਸ ਸਾਰਿਆਂ ਸੂਬਿਆਂ ਵਿਚ ਹਮਵਾਰ ਹੋ ਜਾਵੇ ਪਰ ਬਾਕੀ ਜਿਹੜੇ ਸੂਬੇ ਹਨ ਉਹ ਇਸ ਗਲ ਲਈ ਹਾਲੇ ਰਜ਼ਾਮੰਦ ਨਹੀਂ ਹੋਏ।

(ਇਸ ਵਕਤ ਸ੍ਰੀ ਗਿਆਨ ਚੰਦ ਖਰਬੰਦਾ ਅਤੇ ਚੌਧਰੀ ਬਲਬੀਰ ਸਿੰਘ ਖੜ੍ਹੇ ਹੋ ਗਏ।)

ਸ੍ਰੀ ਸਪੀਕਰ : ਚੌਧਰੀ ਬਲਬੀਰ ਸਿੰਘ ਜੀ, ਦੂਸਰੇ ਆਨਰੇਬਲ ਮੈਂਬਰਜ਼ ਨੂੰ ਵੀ ਕੋਈ ਇਨਫਰਮੇਸ਼ਨ ਪੁਛ ਲੈਣ ਦਿਆ ਕਰੋ। (*Addressing to Balbir Singh* : The hon. Member may please let the other hon. Member also ask for some information)

चौधरी बलबीर सिंह : मेरा व्यवस्था का प्रश्न यह है कि मिनिस्टर साहिब ने अब कहा है कि ज़ोनल कौंसल ने फैसला नहीं किया और उन्होंने ही यह पहले कहा था कि ज़ोनल कौंसल की कमेटी ने फैसला किया है। उसकी कार्रवाई अखबारों में भी छपी थी। फैसले के बारे में मिनिस्टर साहिब ने दो स्टेटमैंटस दे दी हैं। अब जवाब दिया कि पंजाब सरकार कोशिश कर रही है। जब एक टैक्स लगाने की नीति पर कौंसल विचार कर रही है तो पंजाब सरकार ने उस टैक्स को दर बढ़ा दी है फिर जवाब दिया है कि पंजाब सरकार कोशिश कर रही है। इन दोनों स्टेटमैंटस में बहुत अन्तर है। मिनिस्टर साहिब बतायें कि ठीक चीज़ क्या है ?

ਸ੍ਰੀ ਸਪੀਕਰ : ਵਜ਼ੀਰ ਸਾਹਿਬ, ਜ਼ਰਾ ਇਹ ਚੀਜ਼ ਵਾਜ਼ਿਹ ਕਰ ਦੇਣ। (The Minister may please clarify it.)

ਮੰਤਰੀ : ਸਪੀਕਰ ਸਾਹਿਬ, ਮੈਂ ਅਰਜ਼ ਕਰ ਦਿਆਂ ਕਿ ਨਾਰਦਰਨ ਜ਼ੋਨਲ ਕੌਂਸਲ ਵਿਚ ਪੰਜਾਬ ਗੌਰਮੈਂਟ ਦੀ ਬੇਹਦ ਕੋਸ਼ਿਸ਼ ਰਹੀ ਹੈ ਕਿ ਸਾਰੇ ਨਾਰਦਰਨ ਸੂਬਿਆਂ ਵਿਚ ਇਸ ਟੈਕਸ ਦੀ ਸਮਾਨਤਾ ਰਹੇ, ਪਰ ਸਾਰੇ ਸੂਬੇ ਇਸ ਗਲ ਤੇ ਹਾਲੇ ਤਕ ਰਜ਼ਾਮੰਦ ਨਹੀਂ ਹੋ ਸਕੇ। ਇਸ ਲਈ ਜਦ ਤਕ ਇਸ ਚੀਜ਼ ਦਾ ਕੋਈ ਪੂਰਾ ਫੈਸਲਾ ਨਾ ਹੋ ਜਾਏ, ਤਦ ਤਕ ਹਰ ਸੂਬਾ ਆਪਣੀ ਤਿਜਾਰਤ ਨੂੰ ਵੇਖ ਕੇ ਤੇ ਉਸਦੇ ਮੁਤਾਬਿਕ ਹੀ ਸੇਲਜ਼ ਟੈਕਸ ਲਾ ਦਿੰਦਾ ਹੈ ਵੈਸੇ ਅਸੀਂ ਚਾਹੁੰਦੇ ਹਾਂ ਕਿ ਟੈਕਸ ਸਾਰੀਆਂ ਸਟੇਟਾਂ ਵਿਚ ਇਕੋ ਜਿਹਾ ਹੀ ਹੋਵੇ।

**Mr. Speaker** : The question hour is over. Supplementaries on question No. 1015 will be resumed tomorrow. The rest of the questions will be deemed to have been answered under rule 45 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 45

### Betterment Levy

*1050. **Chaudhri Satya Dev** : Will the Minister for Irrigation and Power be pleased to state :-

(a) the amount of Betterment Levy realised in the State, tehsilwise, during the year 1968-69 ;

(b) the year in which the Betterment Levy was imposed in the State ;

(c) whether there is any district in the State which has been exempted from the payment of the Betterment Levy ?

**Sardar Sohan Singh Bassi** : (a) Nil. However, an amount of Betterment Levy was deposited in the treasury Tehsilwise during the year 1968-69, as follows :-

| | Rs. P. |
|---|---|
| Fatehabad Tehsil | 1002.05 |
| Mansa ,, | 3478.40 |
| Malerkotla ,, | 0.52 |
| Zira ,, | 3153.43 |
| Faridkot ,, | 126.65 |
| Fazilka ,, | 1097.43 |

As the Betterment Levy was suspended on 31.7.1967, the amount deposited during the year 1968-69 related to the period before 31.7.1967 i. e. upto Rabi 1966-67.

(b) with effect from Kharif 1958.

(c) No.

(ੲ) ਕੁਝ ਨਹੀਂ, ਪਰ ਬੈਟਰਮੈਂਟ ਲੈਵੀ ਦੀ ਰਕਮ ਜੋ 1968-69 ਵਿਚ ਖਜ਼ਾਨੇ ਵਿਚ ਜਮ੍ਹਾਂ ਕਰਾਈ, ਤਹਿਸੀਲ ਵਾਰ ਹੇਠਾਂ ਹੈ :–

| | ਰੁ: ਪੈ: |
|---|---|
| ਫਤਿਹਬਾਦ | 1002.05 |
| ਮਾਨਸਾ | 3478.40 |
| ਮਲੇਰਕੋਟਲਾ | 0.52 |

| | |
|---|---|
| ਜ਼ੀਰਾ | 3153.43 |
| ਫਰੀਦਕੋਟ | 126.65 |
| ਫਾਜ਼ਲਕਾ | 1097.43 |

ਬੇਟਰਮੇਂਟ ਲੇਵੀ 31-7-67 ਨੂੰ ਸਥਾਗਿਤ ਕਰ ਦਿੱਤੀ ਗਈ। ਸਾਲ 1968-69 ਦੇ ਦੌਰਾਨ ਜ਼ਮ੍ਹਾਂ ਕਰਾਈ ਹੋਈ ਰਕਮ ਦਾ ਸਬੰਧ 31-7-67 ਤੋਂ ਪਹਿਲਾਂ ਦੇ ਸਮੇਂ ਨਾਲ ਅਰਥਾਤ ਰੱਬੀ 1966-67 ਨਾਲ ਹੈ।

(ਬੀ) ਖ਼ਰੀਫ 1958 ਤੋਂ

(ਸੀ) ਨਹੀਂ ਜੀ।]

---

### Construction of Roads During 1969-70

*1030 **Chaudhri Satya Dev** : Will the Minister for Irrigation and Power be pleased to state :-

(a) the total mileage of roads proposed to be constructed in the State during the year 1969-70 ;

(b) the total expenditure proposed to be incurred on the construction of the said road ;

(c) the number of roads proposed to be constructed in the State Sub-division-wise ;

(d) the names and full details of the roads constructed in the State Sub-division-wise during the year 1969 together with the mileage thereof ?

**Sardar Sohan Singh Bassi** : (a) 1900 Kilometers.

(b) Rs. 475 lacs.

(c) Number of districtwise roads proposed to be constructed is 922. The unit of planning is a district, hence information sub-division-wise is not collected.

(d) Statement showing districtwise length of roads constructed during 1968-69 is laid on the table of the House. The full details of all the roads which were constructed wholly or partly during 1968-69 will involve huge labour and time and it will not be commensurate with the benefit to be derived.

[(ੳ) 1900 ਕਿਲੋਮੀਟਰ।

(ਅ) 475 ਲੱਖ ਰੁਪਏ।

(ੲ) 922 ਜ਼ਿਲ੍ਹੇਵਾਰ ਸੜਕਾਂ ਬਣਾਉਣ ਦੀ ਤਜ਼ਵੀਜ਼ ਹੈ। ਕਿਉਂਕਿ ਜ਼ਿਲ੍ਹਾ ਪਲੈਨਿੰਗ ਦਾ ਯੂਨਿਟ ਹੈ ਇਸ ਲਈ ਸਬ-ਡਵੀਜ਼ਨ ਸੂਚਨਾਂ ਇਕੱਤਰ ਨਹੀਂ ਕੀਤੀ ਗਈ ਹੈ।

(ਸ) 1968-69 ਵਿਚ ਜ਼ਿਲ੍ਹੇਵਾਰ ਬਣਾਈਆਂ ਸੜਕਾਂ ਦਾ ਵੇਰਵਾ ਵੇਰਵਾ-ਪੱਤਰ ਦੇ ਰੂਪ ਵਿਚ ਵਿਧਾਨ ਸਭਾ ਦੀ ਮੇਜ਼ ਤੇ ਰਖਿਆ ਜਾਂਦਾ ਹੈ। 1968-69 ਵਿਚ ਸਾਰੀਆਂ ਪੂਰੀਆਂ ਤੇ ਅਧੂਰੀਆਂ ਬਣਾਈਆਂ ਗਈਆਂ ਸੜਕਾਂ ਦਾ ਪੂਰਾ ਵੇਰਵਾ ਬਣਾਉਣ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪ੍ਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ।]

---

[Irrigation & Power Minister]

STATEMENT

| Sr. No. | District | No. of roads proposed for construction (uptodate) | Length of roads constructed during 1968-69 (miles) | No. of roads completed during 1968-69 | No. of roads completed during 1969-70 (uptodate) |
|---|---|---|---|---|---|
| 1 | 2 | 3 | 4 | 5 | 6 |
| 1. | Amritsar | 75 | 71 | 43 | 22 |
| 2. | Gurdaspur | 52 | 56 | 10 | 15 |
| 3. | Ferozepur | 140 | 108 | 43 | 30 |
| 4. | Jullundur | 85 | 71 | 35 | 7 |
| 5. | Hoshiarpur | 86 | 75 | 12 | 4 |
| 6. | Ludhiana | 85 | 68 | 30 | 17 |
| 7. | Kapurthala | 32 | 37 | 7 | 2 |
| 8. | Patiala | 150 | 81 | 16 | 2 |
| 9. | Sangrur | 80 | 53 | 20 | 6 |
| 10. | Bhatinda | 92 | 70 | 10 | 14 |
| 11. | Rupar | 45 | 41 | 14 | 6 |
| | Total | 922 | 731 | 249 | 125 |

**Amount Deposited by the Marketing Committees for Construction of Link Roads.**

*1031. **Chaudhri Satya Dev**: Will the Minister for Irrigation and Power be pleased to state :—

(a) the amount deposited through the Marketing Committees for the construction of link roads in the State upto 31st December, 1969, together with the names of such Committees ;

(b) the total amount out of the said amount utilised Committee-wise and balance thereof with the Government ;

(c) the names and the details of the roads on which the amount of the Committees was utilised ?

**Sradar Sohan Singh Bassi** : (a) Statement showing the amount deposited District-wise through the Marketing Committees is placed at the table of the House. The time and labour involved in the preparation of the list of names of such Marketing Committeess will not be commensurate with the benefit to be derived.

(b) Information not available as separate accounts are not maintained Committee-wise by the Department.

## STATEMENT

Amount Deposited through the Market Committees

| Sr. No. | District | Amount in Lacs |
|---|---|---|
| 1 | 2 | 3 |
| 1. | Gurdaspur | 1.30 |
| 2. | Sangrur | 3.76 |
| 3. | Patiala | 7.56 |
| 4. | Ferozepur | 4.48 |
| 5. | Amritsar | 1.29 |
| 6. | Ropar | 0.56 |
| 7. | Hoshiarpur | 0.63 |
| 8. | Bhatinda | 10.93 |
| 9. | Kapurthala | 0.10 |
| 10. | Jullundur | 1.73 |
| 11. | Ludhiana | 13.76 |
| | Total | 46.10 |

**Complaint against Consolidation Officer, Balachaur, Tehsil Garhshankar, District Hoshiarpur.**

*1019. **Chaudhri Tulsi Ram Chauhan**: Will the Minister for Revenue and Rehabilitation be pleased to state :—

(a) whether the Settlement Officer (Consolidation) Amritsar received any complaint on 13th November, 1969 from the residents of village Tarowal, Tehsil Garhshankar, District Hoshiarpur against the conduct and work of the Consolidation Officer, Balachaur, Tehsil Garhshankar ; if so, a copy of the complaint alongwith the action taken thereon be laid on the Table of the House ;

(b) if no action has been taken, the reasons thereof ?

**Sardar Atma Singh** : (a) Yes. A copy of the complaint is laid on Table of the House. The complaint was enquired into by the Settlement Offiicer, Consolidation of Holdings, Amritsar in the village and nothing inculpatory was found against the Consolidation Officer, Balachaur.

(b) In view of (a) above, the question does not arise.

[ਮਾਲ ਤੇ ਪੁਨਰਵਾਸ ਮੰਤਰੀ]

[(ੳ) ਹਾਂ ਜੀ। ਸ਼ਕਾਇਤ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ। ਇਸ ਦੀ ਸੈਟਲਮੈਂਟ ਅਫਸਰ ਚੱਕਬੰਦੀ, ਅੰਮ੍ਰਿਤਸਰ ਨੇ ਪਿੰਡ ਵਿਚ ਪੜਤਾਲ ਕੀਤੀ ਤੇ ਚੱਕਬੰਦੀ ਅਫਸਰ ਵਿਰੁਧ ਕਾਰਵਾਈ ਕਰਨ ਯੋਗ ਕੁਝ ਨਹੀਂ ਮਿਲਿਆ।

(ਅ) ਉਪਰ (ੳ) ਨੂੰ ਮੁੱਖ ਰਖਦੇ ਹੋਏ, ਸਵਾਲ ਨਹੀਂ ਉਠਦਾ।]

**Copy of Complaint.**

To

The Settlement Officer,
Consolidation of Holdings,
Amritsar.

Sir,

With due respect and kind submission, we beg to submit the following few lines against the working of C. O., Balachaur, for your kind information and necessary action :--

1. That we are the inhabitants of V. P. O. Torowal, in our village 21(2) proceedings of Consolidation has been going on since February, 1969.

2. That the Consolidation Officer, Balachaur, instead of going to the village generally hears the cases at Garh Shankar, which is about 10 miles from village Torowal. It is also brought to your kind notice, that he is habitually late comer and almost attends his court work at about 4 P M. and continues the hearing till 8 P M. So this is a great hardship, unnecessary botheration, financial burden and wasting of time almost of the whole village. All the villagers are grumbling, but a few dare to come forward against him.

3. That generally cases are heard on each and every hearing, but are not decided. Those decided are not announced. If announced then differently implemented at the time of demarcation. We wonder about the complicacy of the consolidation ruling, that a case requires hearing and thinking for months together for his decision. When S. O. and Additional Director, can dispose of 20 or 30 cases on every tour and C. O is unable to dispose of about 100 cases in 9 months' period. We hope your goodself to be kind enough to have his progress report of every hearing and the reasons of certain cases which are heard at every hearing, but without decision. Your honour is further requested to direct the C. O. to complete tise 21(2) proceedings at the earliest and save the villagers from harassment they are facing at every hearing

4. That there are cases, who are decided 2-3 months back but have not been demarcated with the intention to make them unable to file an appeal.

5. While hearing the appeal in village Torowal, C. O. asked the villagers to build Gurdwara in village Torowal, and used his influence to collect the contribution from the villagers. He may be asked to explain whether to lay down a foundation stone of Gurdwara and collection of contribution was a part of his office duties which is not only illegal, but against the constitution, and going against the fundamental rights of the citizens of free India. By acting this way, he has not only acted illegally, but has interferred in the religious sentiments of the people and abused his power thus violated the constitution of India.

6. In the end, we request that all the allegations may please be enquired into from the villagers either after the transfer of C O. Balachaur, or in the absence of the C. O, Balachaur, and oblige.

Yours faithfully,

We the inhabitants of village Torowal.

1. Sd/- Bishan Dass.
2. Sd/- Hardial Singh.
3. Sd/- Sada Ram.
4. Sd/- Shiv Chand etc. etc.

---

**Fodder Grant Distributed in Kandi area of Tehsil Garhshankar District Hoshiarpur.**

*1032 **Captain Rattan Singh** : Will the Minister for Revenue and Rehabilitation be pleased to state :

(a) whether any fodder grant was distributed in the Kandi area of tehsil Garhshankar, district Hoshiarpur, in the year 1969; if so, the actual amount so distributed village wise ;

(b) the number of villages in the Kandi area that were declared as drought-stricken area ;

(c) whether any villages in the drought-stricken Kandi area were not given the fodder grants ; if so, their number ?

**ਸਰਦਾਰ ਆਤਮਾ ਸਿੰਘ** : (ੲ) ਤਹਿਸੀਲ ਗੜ੍ਹਸ਼ੰਕਰ ਦੇ ਕੰਡੀ ਇਲਾਕੇ ਦੇ ਨਿਮਨਲਿਖਤ ਪਿੰਡਾਂ ਵਿਚ ਸੋਕੇ ਕਾਰਨ 50,000 ਰੁ. ਦੀ ਫ਼ੋਡਰ ਗਰਾਂਟ ਤਕਸੀਮ ਕੀਤੀ ਗਈ ਸੀ :-

| | | |
|---|---|---|
| (1) | ਮਹਿਦਵਾਨੀ | 7,840 ਰੁਪਏ |
| (2) | ਭਦਿਆੜ | 19,100 ,, |

[ਮਾਲ ਤੇ ਪੁਨਰਵਾਸ ਮੰਤਰੀ]

| | | |
|---|---|---|
| (3) | ਕੋਟ | 4,340 ਰੁਪਏ |
| (4) | ਮੋੜਾ | 4,140 ,, |
| (5) | ਦਾਲੇਵਾਲ | 4,340 ,, |
| (6) | ਮੁਜਾਰੀ | 1,980 ,, |
| (7) | ਕੁਕੋਵਾਲ | 3,260 ,, |
| (8) | ਗੜ੍ਹੀਵਾਲ | 2,800 ,, |
| (9) | ਰਤਨਪੁਰ | 2,200 ,, |
| | ਕੁਲ | 50,000 ਰੁਪਏ |

(ਬੀ) 135 ਪਿੰਡਾਂ ਵਿਚ ਸੋਕੇ ਦਾ ਅਸਰ ਪਾਇਆ ਗਿਆ ਸੀ।

(ਸੀ) ਬਾਰਸ਼ਾਂ ਹੋਣ ਕਰਕੇ ਚਾਰੇ ਦੀ ਹਾਲਤ ਸੁਧਰਨ ਨਾਲ 126 ਪਿੰਡਾਂ ਵਿਚ ਫੋਡਰ ਗਰਾਂਟ ਦੇਣ ਦੀ ਲੋੜ ਨਹੀਂ ਸਮਝੀ ਗਈ ਸੀ।

———

**Taxation Enquiry & Resources Committee.**

*1049. **Comrade Babu Singh Master** : Will the Minister for Finance be pleased to-

(a) state the date on which the Taxation Enquiry and Resources Committee under the Chairmanship of Dr. Baldev Parkash was appointed by the Government ;

(b) state the number of meetings of the said Committee held so far ;

(c) state the names of various Sub-Committees appointed by the said Committee, the names of the Members of each of these Sub-Committees and the number of meetings held by each ;

(d) state whether any interim reports have been submitted to the Government by the Committee or any of its Sub-Committees ;

(e) lay on the Table of House copies of the interim reports indicating also the nature of decision taken by the Government on the various recommendations contained in these reports ?

**Shri Krishan Lal** : (a) 28th May, 1969.

(b) Three.

(c) The Taxation Enquiry & Resources Committee has set up three Sub-Committees for facilitating the work of the Committee. A statement showing the names of members

of these Committees and the number of the meetings held by them is laid on the Table of the House.

(d) The interim report of the Committee has been received by the State Government.

(e) The recommendations of the Committee are being examined. The decision taken on the recommendation will be announced in the Budget Speech. Copies of the interim report will be laid on the Table of the House after decisions have been taken on the recommendations and after report has been printed.

**Statement showing names of members of Sub-Committee of the Taxation Enquiry & Resources Committee and the number of meetings held by them.**

Sub-Committee I (dealing with Tax revenues)

(i) Names of Members :-

1. Dr. Baldev Parkash (Chairman)
2. Financial Commissioner (Revenue)
3. Financial Commissioner (Taxation)
4. Commissioner for Finance and Secy. to Govt. Punjab, Finance Department.
5. Excise and Taxation Commissioner Punjab.
6. Dr. A. S. Kahlon.
7. Dr. M. J. K. Thavarj.
8. S. Harcharan Singh Brar, MLA.
9. Sh. O. P. Lamba.

(ii) Number of meetings held upto 31-1-70=16

Sub-Committee II (dealing with Non-Tax receipts)

Names of Members:

1. Sh. Ajmer Singh (Chairman)
2. Secretary to Govt. Punjab Local Government.
3. Sh. J.S. Sandhu, MLA.
4. Sh. I. P. Anand.
5. Master Hari Singh.

(ii) Number of meetings held upto 31-1-70=32

Sub-Committee III (dealing with economics in departmental expenditure)

(i) Names of Members :-

1. Sh. Harcharn Singh Brar, MLA.

houses in the country that the orders of the Chief Minister for removing the police from the Mill gates issued wice have not been implemented till today.

In view of the obvious and urgent importance of the matter Government may please be asked to make a statement in the House.

**ਸ਼੍ਰੀ ਸਪੀਕਰ :** ਪ੍ਰਵਾਨ ਕੀਤੀ ਜਾਂਦੀ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨੇ (Admitted. The Minister concerned may please make a statement.)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸਾਨੂੰ ਕਲੀਅਰ ਕਰ ਦਿਉ ਕਿ ਅਸੀਂ ਕਿਹੜੀ ਚੀਜ਼ ਦਾ ਜਵਾਬ ਦੇਣਾ ਹੈ, ਕਿਉਂਕਿ ਇਸ ਵਿਚ ਕੁਝ ਚੀਜ਼ਾਂ ਤਾਂ ਪ੍ਰਾਈਵੇਟ ਕਨਸਰਨ ਦੀਆਂ ਹਨ ?

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ ਚੀਫ਼ ਮਨਿਸਟਰ ਸਾਹਿਬ ਦੀ ਇਹ ਬੜੀ ਅਜ ਗਲ ਹੈ ਕਿਉਂਕਿ ਉਹ ਇਕ ਐਸਾ ਕਾਰਖਾਨਾ ਹੈ ਜਿਸਨੂੰ ਪੰਜਾਬ ਦੇ ਚੀਫ਼ ਮਨਿਸਟਰ ਸਾਰੇ ਪੰਜਾਬ ਵਿਚ ਬਹੁਤ ਵਡਾ ਸਮਝ ਚੁਕੇ ਹਨ । ਮੈਂ ਸਮਝਦਾ ਹਾਂ ਕਿ ਲੇਬਰ ਮਨਿਸਟਰੀ, ਲੇਬਰ ਮਨਿਸਟਰ ਦੇ ਰਾਹੀਂ ਥਾਪਰ ਦੇ ਏਜੰਟਾਂ ਦਾ ਕੰਮ ਕਰ ਰਹੀ ਹੈ । ਡਿਸਟ੍ਰਿਕਟ ਪੁਲੀਸ ਨੂੰ ਮਾਲਕਾਂ ਦੀ ਪ੍ਰੋਟੈਕਸ਼ਨ ਲਈ ਦਿਤਾ ਜਾਂਦਾ ਹੈ ਜਦ ਕਿ ਕੋਈ ਐਸੀ ਗੱਲ ਹੀ ਨਹੀਂ ਸੀ । ਆਪਣੇ ਹਕਾਂ ਦੀ ਰਾਖੀ ਲਈ ਵਰਕਰਜ਼ ਯੂਨੀਅਨ ਦਾ ਪ੍ਰੈਜ਼ੀਡੈਂਟ ਭੁਖ ਹੜਤਾਲ ਵਿਚ ਮਰ ਜਾਂਦਾ ਹੈ ਅਤੇ ਵਰਕਰਾਂ ਤੇ ਇਤਨੇ ਜ਼ੁਲਮ ਤੇ ਤਸ਼ੱਦਦ ਹੋ ਰਹੇ ਹਨ ਅਤੇ ਚੀਫ਼ ਮਨਿਸਟਰ ਸਾਹਿਬ ਇਸ ਦੇ ਵਿਚ ਕਹਿੰਦੇ ਹਨ ਕ ਸਟੇਟਮੈਂਟ ਕਿਸ ਉਤੇ ਦਿਤੀ ਜਾਏ ?

**ਸ਼੍ਰੀ ਸਪੀਕਰ :** ਚੀਫ਼ ਮਨਿਸਟਰ ਸਾਹਿਬ, ਜਿਹੜੇ ਰੋਸ ਪਰਗਟ ਕੀਤੇ ਹਨ ਪੁਲੀਸ ਅਤੇ ਪੀ. ਏ. ਪੀ. ਆਦਿ ਬਾਰੇ, ਉਨ੍ਹਾਂ ਬਾਰੇ ਬਿਆਨ ਦਿਤਾ ਜਾਏ । (*Addressing the Chief Minister*: The statement may be made in connection with the resentment shown about Police and P. A. P. etc.

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਹਿਬ, ਬਿਆਨ ਅਜ ਹੀ ਆਉਣਾ ਚਾਹੀਦਾ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਜ ਇਸ ਵੇਲੇ ਬਿਆਨ ਕਿਸ ਤਰ੍ਹਾਂ ਦਿਤਾ ਜਾ ਸਕਦਾ ਹੈ ।

## WALK OUT

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਜੇਕਰ ਚੀਫ਼ ਮਨਿਸਟਰ ਸਾਹਿਬ ਨੇ ਅੱਜ ਬਿਆਨ ਨਹੀਂ ਦੇਣਾ ਤਾਂ ਅਸੀਂ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰਾਂਗੇ ।

[ਇਸ ਵਕਤ ਕਾਮਰੇਡ ਸੱਤ ਪਾਲ ਡਾਂਗ, ਕਾਮਰੇਡ ਬਾਬੂ ਸਿੰਘ ਮਾਸਟਰ, ਕਮਰੇ ਕੁਲਵੰਤ ਸਿੰਘ, ਕਾਮਰੇਡ ਦਰਸ਼ਨ ਸਿੰਘ ਝਬਾਲ ਅਤੇ ਕਾਮਰੇਡ ਹਰਦਿਤ ਸਿੰਘ ਭਠੱਲ ਵਾਕ ਅ ਉਟ ਕਰਕੇ ਬਾਹਰ ਚਲੇ ਗਏ)

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੇਰੀ ਜਿਹੜੀ ਮੋਸ਼ਨ ਫਾਜ਼ਿਲਕਾ ਦੇ ਮੁਤੱਲਕ ਸੀ ਅਤੇ ਜਿਹੜੀ ਤੁਸੀਂ ਪੜ੍ਹੀ ਸੀ, ਕੀ ਉਹ ਐਡਮਿਟ ਹੋ ਗਈ ਹੈ ?

ਸ਼੍ਰੀ ਸਪੀਕਰ : ਉਸ ਵਿਚ ਚੀਫ ਮਨਿਸਟਰ ਸਾਹਿਬ ਦੀ ਕਨਸੈਂਟ ਚਾਹੀਦੀ ਹੈ for bringing it on the list of business. (The consent of the Chief Minister is required for bringing it on the list of the business.)

Sardar Umrao Singh : Sir, should I presume that it has been admitted ?

Mr. Speaker ; I have forwarded it to the Chief Minister for his consent.

ਸਰਦਾਰ ਕਿਰਪਾਲ ਸਿੰਘ : ਸਪੀਕਰ ਸਾਹਿਬ, ਮੇਰੀਆਂ ਕਾਲ਼ ਅਟੈਨਸ਼ਨ ਮੋਸ਼ਨਜ਼ ਦਾ ਕੀ ਬਣਿਆ ?

ਸ਼੍ਰੀ ਸਪੀਕਰ: ਉਹ ਕਲ ਆਉਣਗੀਆਂ। (Those will be taken up tomorrow)

---

## OBITUARY REFERENCES

Chief Minister (Sardar Gurnam Singh) : Mr. Speaker, Sir, Sh. Roop Lal Mehta died of a heart attack at his home in Palwal on the 30th January, 1970. He was a veteran freedom fighter and a devoted social worker.

Born on June 5, 1905, Shri Mehta received his education up to Matric. He had been an active worker of the Congress organisation sincl 1928 He was imprisoned several times i n connection with various freedom movements. He had also been a President and a General Secretary to the Gurgaon District Congress Committee. He also remained a member of A. I. C. C. and a member of Punjab Election Board before reorganisation.

Shri Mehta defected from the Congress organisation last year to become the leader of the Haryana Kisan Mazdoor Party in the State Assembly. But he had rejoined the Congress recently.

He was Member of the Punjab Vidhan Sabha from 1962 to 1966 and of the Haryana Vidhan Sabha from 1966 till his death. We mourn his death today.

Dr. H. V. Pataskar, Vice-Chancellor of Poona University, former Union Law Minister and former Governor of Madhya Pradesh, passed away on February 21, 1970. He was a great patriot, an able administrator and an eminent educationist who served the country for more thon 50 years.

Dr. Pataskar was born on May 15, 1892. He took his educotion at the Furgusson College, Poona and obtained a degree of law from the Government Law College, Bombay.

He practised as an advocate of the Bombay High Court for some time and then of the Supreme Court of India for several years. He plunged into active politics in 1920 and was imprisoned in 1940 for taking part in the Civil Disobedience Movement. He was a member of the Bombay Legislative Council for three years from 1927 and of the Bombay Legislative Assembly from 1937 to 1945.

After independence he became a member of the Constituent Assembly and waslater elected to the first Lok Sabha in 1952. He was appointed Legal Affairs Minister in 1955 and then as Minister for Civil Aviation in 1956. He was Governor of Madhya Pradesh from 1957 to 1965 and Vice chancellor of the Poona University from September, 1967 till his death.

He was awarded the title of 'Padma Vibhushan' for his meritorious services to the country in 1 63.

Mr. Speaksr, the death of these two persons have caused a great loss to our country. We mourn their death today. I would request you Sir to convey the sentiments of the House to the members of the respective bereaved families.

**ਮੇਜਰ ਹਰਿੰਦਰ ਸਿੰਘ** (ਅਜਨਾਲਾ) : ਸਪੀਕਰ ਸਾਹਿਬ, ਜਿਨ੍ਹਾਂ ਖਿਆਲਤ ਦਾ ਇਜ਼ਹਾਰ ਅਤੇ ਜਿਨ੍ਹਾਂ ਦੁਖਭਰੇ ਸ਼ਬਦਾਂ ਦੀ ਵਰਤੋਂ ਲੀਡਰ ਆਫ਼ ਦੀ ਹਾਊਸ ਨੇ ਸ੍ਰੀ ਰੂਪ ਲਾਲ ਜੀ ਮਹਿਤਾ ਅਤੇ ਸ੍ਰੀ ਪਟਾਸਕਰ ਦੀ ਮੌਤ ਤੇ ਕੀਤੀ ਹੈ, ਉਸ ਵਿਚ ਮੈਂ ਆਪਣੀ ਤਰਫ ਤੋਂ ਅਤੇ ਆਪਣੀ ਪਾਰਟੀ ਦੀ ਤਰਫ ਤੋਂ ਪੂਰੀ ਤਰ੍ਹਾਂ ਸ਼ਾਮਿਲ ਹੁੰਦਾ ਹਾਂ। ਅਤੇ ਉਨ੍ਹਾਂ ਦੇ ਵਿਊਜ਼ ਸ਼ੇਅਰ ਕਰਦਾ ਹਾਂ।

ਸ੍ਰੀ ਰੂਪ ਲਾਲ ਮਹਿਤਾ ਮੇਰੇ ਨਿੱਜੀ ਦੋਸਤ ਸਨ ਅਤੇ ਇਸ ਦਾ ਮੈਨੂੰ ਸੁਭਾਗ ਪਰਾਪਤ ਹੋਇਆ। ਉਹ ਵੀ ਇਸ ਹਾਊਸ ਦੇ ਮੈਂਬਰ ਸਨ ਅਤੇ ਮੈਂ ਵੀ ਇਸ ਦਾ ਮੈਂਬਰ ਸੀ। ਮੇਰੀ ਉਨ੍ਹਾਂ ਦੀ ਇਕ ਕੜੀ ਸਾਂਝ ਸੀ। ਮੈਂ ਵੀ ਡਾਇਬਟੀਜ਼ ਦਾ ਮਰੀਜ਼ ਸੀ ਅਤੇ ਉਹ ਵੀ ਇਸੇ ਦੇ ਮਰੀਜ਼ ਸਨ ਇਸ ਬਾਰੇ ਅਕਸਰ ਵਿਚਾਰ ਵਟਾਂਦਰਾ ਹੁੰਦਾ ਰਹਿੰਦਾ ਸੀ।

ਜਿਹਾ ਕਿ ਚੀਫ਼ ਮਨਿਸਟਰ ਸਾਹਿਬ, ਨੇ ਦਸਿਆ ਹੈ ਉਹ ਬੜੇ ਪੁਰਾਣੇ ਕਾਂਗਰਸੀ ਸਨ ਅਤੇ ਜੰਗੇ ਆਜ਼ਾਦੀ ਵਿਚ ਉਨ੍ਹਾਂ ਨੇ ਕੈਦਾਂ ਕੱਟੀਆਂ ਅਤੇ ਕੁਰਬਾਨੀ ਦੇ ਕੇ ਅਤੇ ਆਪਣੀ ਜਵਾਨੀ ਦੀ ਆਹੂਤੀ ਦੇਕੇ ਉਨ੍ਹਾਂ ਨੇ ਇਸ ਵਿਚ ਉਘਾ ਹਿਸਾ ਪਾਇਆ। ਬਾਕੀ ਜੋ ਲੀਡਰ ਆਫ਼ ਦੀ ਹਾਊਸ ਨੇ ਡੀਫੈਕਸ਼ਨ ਦਾ ਜ਼ਿਕਰ ਕੀਤਾ ਹੈ ਇਸ ਦਾ ਮੈਂ ਜ਼ਿਕਰ ਨਾ ਕਰਾਂ ਤਾਂ ਚੰਗਾ ਹੈ। ਕਿਉਂਕਿ ਸਾਡੇ ਪਾਸ ਹੁਣ ਇਕ ਦੂਜੇ ਨੂੰ ਕਹਿਣ ਲਈ ਕੁਝ ਰਿਹਾ ਨਹੀਂ ਅਤੇ ਪਤਾ ਨਹੀਂ ਇਹ ਡੀਫੈਕਸ਼ਨ ਦੀ ਬਿਮਾਰੀ ਕਿਥੇ ਜਾਕੇ ਰੁਕੇਗੀ। ਉਨ੍ਹਾਂ ਦੇ ਜਾਣ ਨਾਲ ਪਹਿਲੇ ਪੰਜਾਬ ਨੂੰ ਅਤੇ ਮੌਜੂਦਾ ਹਰਿਆਣੇ ਨੂੰ ਘਾਟਾ ਪਿਆ ਹੈ। ਮੈਂ ਬੜੇ ਦੁਖਭਰੇ ਦਿਲ ਨਾਲ ਉਨ੍ਹਾਂ ਨੂੰ ਸ਼ਰਧਾਂਜ਼ਲੀ ਭੇਂਟ ਕਰਦਾ ਹਾਂ। ਮੈਨੂੰ ਆਸ ਹੈ ਕਿ ਆਪ ਸਾਰੇ ਹਾਊਸ ਦੇ ਜਜ਼ਬਾਤ ਉਨ੍ਹਾਂ ਦੇ ਪਰਵਾਰ ਤਕ ਪਹੁੰਚਾ ਦਿਉਗੇ।

ਸ੍ਰੀ ਪਟਾਸਕਰ ਦਾ ਮੁਲਕ ਦੇ ਉਘੇ ਪਾਰਲੀਮੈਂਟੇਰੀਅਨਜ਼ ਵਿਚ ਜ਼ਿਕਰ ਹੁੰਦਾ ਸੀ। ਉਹ ਜਿਥੇ ਵੀ ਰਹੇ ਉਨ੍ਹਾਂ ਨੇ ਉਸੇ ਖੇਤਰ ਵਿਚ ਵਧ ਚੜ੍ਹ ਕੇ ਹਿਸਾ ਪਾਇਆ। ਉਹ ਯੂਨੀਅਨ ਲਾਅ ਮਨਿਸਟਰ ਰਹੇ, ਗਵਰਨਰ ਰਹੇ ਅਤੇ ਵਾਈਸ ਚਾਂਸਲਰ ਰਹੇ। ਉਨ੍ਹਾਂ ਦਾ ਐਕੇਡੈਮਿਕ ਕੈਰੀਅਰ ਬੜਾ ਉਘਾ ਰਿਹਾ। ਉਹ ਇਕ ਆਊਟਸਟੈਂਡਿੰਗ ਲਾਇਅਰ ਵੀ ਰਹੇ। ਉਨ੍ਹਾਂ ਨੇ ਆਪਣੇ ਤਰੀਕੇ ਨਾਲ

[ਮੇਜਰ ਹਰਿੰਦਰ ਸਿੰਘ]

ਹਿੰਦੁਸਤਾਨ ਦੀ ਬਣਤਰ ਵਿਚ ਉਘਾ ਹਿਸਾ ਪਾਇਆ । ਉਨ੍ਹਾਂ ਦੇ ਜਾਣ ਨਾਲ ਇਕ ਖਲਾ ਪੈਦਾ ਹੋ ਗਿਆ ਹੈ ਵੈਸੇ ਤਾਂ ਜੋ ਆਇਆ ਹੈ ਉਸ ਨੇ ਜਾਣਾ ਹੀ ਹੈ । ਗੁਰੂ ਸਾਹਿਬ ਨੇ ਕਿਹਾ ਹੈ ।

'ਜੋ ਆਇਆ ਸੋ ਚਲਸੀ ਸਭ ਕੋ ਆਈ ਵਾਰੀ ਐ ।'
'ਇਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀਂ ਕੋਏ ।'

ਇਸ ਹਿਸਾਬ ਨਾਲ ਸਭ ਨੇ ਆਪੋ ਆਪਣੀ ਵਾਰੀ ਸਿਰ ਤੁਰੀ ਜਾਣਾ ਹੈ । ਹਾਂ ਅਗਰ ਕੋਈ ਮੁਲਕ ਲਈ ਸੂਬੇ ਲਈ ਕੋਈ ਚੰਗਾ ਕੰਮ ਕਰਦਾ ਹੈ ਤਾਂ ਉਸ ਦੇ ਚਲੇ ਜਾਣ ਨਾਲ ਘਾਟਾ ਜ਼ਰੂਰ ਮਹਿਸੂਸ ਕੀਤਾ ਜਾਂਦਾ ਹੈ । ਪਰ ਉਸ ਦੇ ਹੁਕਮ ਅਗੇ ਕੋਈ ਪੇਸ਼ ਨਹੀਂ ਚਲਦੀ ।

'ਜਿਸ ਠਾਕੁਰ ਸੇ ਨਾਹੀਂ ਚਾਰਾ,
ਤਾਕੋ ਕੀਜੈ ਸਦ ਨਮਸਕਾਰਾ' ।

ਉਸ ਦਾ ਹੁਕਮ ਪ੍ਰਵਾਨ ਕਰਨਾ ਪੈਂਦਾ ਹੈ ।

ਇਨ੍ਹਾਂ ਸ਼ਬਦਾਂ ਨਾਲ ਮੈਂ ਇਨ੍ਹਾਂ ਮਹਾਨ ਵਿਆਕਤੀਆਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹੋਇਆ ਆਪ ਨੂੰ ਰਿਕੁਐਸਟ ਕਰਾਂਗਾ ਕਿ ਉਹ ਹਾਊਸ ਦੇ ਜੋ ਸਿੰਪਥੀ ਦੇ ਜਜ਼ਬਾਤ ਹਨ ਉਹ ਉਨ੍ਹਾਂ ਦੇ ਪਰਵਾਰਾਂ ਤਕ ਪਹੁੰਚਾ ਦਿਤੇ ਜਾਣ । ਥੈਂਕ ਯੂ ।

ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ) : ਸਪੀਕਰ ਸਾਹਿਬ, ਬੜੇ ਦੁਖ ਦੀ ਗੱਲ ਹੈ ਕਿ ਅਜ ਸਾਡੇ ਤੋਂ ਇਹ ਦੋ ਦੇਸ਼ਭਗਤ ਜੁਦਾ ਹੋ ਗਏ ਹਨ ਅਜ ਜਦ ਕਿ ਹਿੰਦੁਸਤਾਨ ਨੂੰ ਸੁਲਝੇ ਹੋਏ ਦੇਸ਼ ਭਗਤਾਂ ਦੀ ਲੋੜ ਹੈ ਤਾਂ ਇਥੇ ਡੀਫੈਕਸ਼ਨਜ਼ ਅਤੇ ਦੂਜੀ ਤਰ੍ਹਾਂ ਦੇ ਸੈਲਫ਼ਿਸ਼ ਮੋਟਿਵਜ਼ ਦਾ ਦੌਰ ਦੌਰਾ ਚਲ ਰਿਹਾ ਹੈ. ਇਸ ਤਰ੍ਹਾਂ ਦੇ ਦੇਸ਼ਭਗਤਾਂ ਦੀ ਹਰ ਵੇਲੇ ਲੋੜ ਰਹੇਗੀ ।

ਸ੍ਰੀ ਰੂਪ ਲਾਲ ਮਹਿਤਾ ਬੜੇ ਪੁਰਾਣੇ ਸੁਲਝੇ ਹੋਏ ਇਨਸਾਨ ਸਨ । ਅਸੀਂ ਕਿਸੇ ਕਮੇਟੀ ਵਿਚ ਜਾਂ ਅਸੈਂਬਲੀ ਵਿਚ ਜਿਥੇ ਵੀ ਇਕਠੇ ਹੋਏ ਹਾਂ ਉਨ੍ਹਾਂ ਨੂੰ ਬੜੇ ਨੇੜੇ ਤੋਂ ਵੇਖਿਆ ਹੈ । ਉਨ੍ਹਾਂ ਦੇ ਦਿਲ ਵਿਚ ਗਰੀਬਾਂ ਲਈ ਦਰਦ ਸੀ ਦੇਸ਼ਭਗਤੀ ਸੀ । ਇਹੀ ਵਜ੍ਹਾ ਹੈ ਕਿ ਭਾਵੇਂ ਪੰਜਾਬ ਜਦੋਂ, ਇਕੱਠਾ ਸੀ ਜਾਂ ਹਰਿਆਣਾ ਬਣ ਗਿਆ ਉਹ ਬਰਾਬਰ ਇਲੈਕਟ ਹੋਕੇ ਅਸੈਂਬਲੀ ਵਿਚ ਆਉਂਦੇ ਰਹੇ । ਇਹ ਗੱਲ ਜਾਹਿਰ ਕਰਦੀ ਹੈ ਕਿ ਉਨ੍ਹਾਂ ਦੇ ਇਲਾਕੇ ਨੂੰ ਉਨ੍ਹਾਂ ਨਾਲ ਪਿਆਰ ਸੀ । ਇਸ ਤੋਂ ਅਲਾਵਾ ਜੋ ਕੁਝ ਸ੍ਰੀ ਪਟਾਸਕਰ ਬਾਰੇ ਕਿਹਾ ਗਿਆ ਹੈ ਉਸ ਨਾਲ ਸਹਿਮਤ ਹੁੰਦੇ ਹੋਏ ਮੈਂ ਬੇਨਤੀ ਕਰਾਂਗਾ ਕਿ ਅਸੈਂਬਲੀ ਦਾ ਇਹ ਹਮਦਰਦੀ ਦਾ ਮਤਾ ਉਨ੍ਹਾਂ ਦੇ ਪਰਵਾਰਾਂ ਨੂੰ ਭੇਜਿਆ ਜਾਵੇ । ਇੰਨੀ ਅਰਜ਼ ਕਰਕੇ ਮੈਂ ਬੈਠਦਾ ਹਾਂ ।

चौधरी बलबीर सिंह : (होशयारपुर) अध्यक्ष महोदय, हिन्दोस्तान की आज़ादी की लड़ाई में हिस्सा लेने वाले दो और महान व्यक्ति हम में नहीं रहे । महता जी पहले पंजाब के और बाद में हरियाणा असैंबली के मैम्बर रहे । लीडर आफ दी हाऊस ने डिफैक्शन की बात की यह कोई अच्छे टेस्ट में नहीं थी । कोई आदमी किसी जुल्म के खिलाफ लड़ता है । लेकिन जब देखता है कि अब बात बरदाश्त से बाहर है तो अलग हो जाता है । वह रूलिंग पार्टी के होते हुये

भी उस के खिलाफ बोलते रहे। अपनी ज़मीर की आवाज़ सुनते रहे। जब उन्हों ने देखा कि अब बात हद से बाहर हो गई है तो पार्टी छोड़ कर अलग हो गये। अपने ढंग से देश सेवा करते रहे। जो लोग इन की तरह बुराई के खिलाफ लड़ सकें वह बहुत कम हैं, वह हम से जुदा हो रहे हैं।

श्री पटास्कर ने भी अपनी जिन्दगी जदोजहद में गुज़ारी, आज़ादी की लड़ाई में हिस्सा लिया।

मैं इन लीडरों के परिवारों के प्रति सहानुभूति प्रगट करता हूं और परमात्मा से प्रार्थना करता हूं कि वह इन को इस सदमा को बरदाश्त करने की शक्ति दे। यह मता उनको भेज दिया जाये।

ਸਰਦਾਰ ਬਸੰਤ ਸਿੰਘ (ਡਕਾਲਾ) : ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨੇ ਜੋ ਸ਼ੋਕ ਦਾ ਮਤਾ ਹਾਊਸ ਵਿਚ ਪੇਸ਼ ਕੀਤਾ ਹੈ ਮੈਂ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਦੁਖ ਦੀ ਗੱਲ ਇਹ ਹੈ ਕਿ ਉਹ ਨੇਤਾ ਜਿਨ੍ਹਾਂ ਨੇ ਦੇਸ਼ ਦੀ ਖਾਤਰ ਕੰਮ ਕੀਤਾ ਹੈ, ਸੇਵਾ ਕੀਤੀ ਹੈ, ਸਾਡੇ ਵਿਚੋਂ ਉਠਦੇ ਜਾ ਰਹੇ ਹਨ। ਇਸ ਤੋਂ ਵੀ ਵਧ ਦੁਖ ਦੀ ਗੱਲ ਇਹ ਹੈ ਕਿ ਉਨ੍ਹਾਂ ਦੇ ਸਬਸਟੀਚਿਊਟ ਪਬਲਿਕ ਲਾਈਫ ਵਿਚ ਨਹੀਂ ਆ ਰਹੇ। ਇਨ੍ਹਾਂ ਦੋਵਾਂ ਹਸਤੀਆਂ ਦਾ ਮੁਲਕ ਦੀ ਸੇਵਾ ਵਿਚ ਇਕ ਡਿਸਟਿੰਗਵਿਸ਼ਡ ਰਿਕਾਰਡ ਰਿਹਾ ਹੈ। ਇਨ੍ਹਾਂ ਨੇ ਚੰਗੇ ਕੰਮ ਕੀਤੇ ਹਨ। ਦੋਵੇਂ ਹੀ ਉਘੇ ਪਾਰਲੀਮੈਂਟ-ਰੀਅਨਜ਼ ਸਨ, ਪਬਲਿਕ ਲੀਡਰ ਸਨ, ਦੋਵੇਂ ਹੀ ਇਕ ਲੰਮੇ ਸਮੇਂ ਤਕ ਦੇਸ਼ ਦੀ ਸੇਵਾ ਕਰਦੇ ਰਹੇ ਇਨ੍ਹਾਂ ਦੇ ਚਲੇ ਜਾਣ ਬਾਰੇ ਜੋ ਸੈਂਟੀਮੈਂਟਸ ਹਾਊਸ ਵਿਚ ਐਕਸਪਰੈਸ ਕੀਤੇ ਗਏ ਹਨ ਮੈਂ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।

ਸ੍ਰੀ ਸਪੀਕਰ : ਲੀਡਰ ਆਫ ਦੀ ਹਾਊਸ, ਲੀਡਰ ਆਫ ਦੀ ਅਪੋਜ਼ੀਸ਼ਨ ਅਤੇ ਦੂਜੇ ਨੇਤਾਵਾਂ ਨੇ ਜੋ ਸ਼ੋਕ ਪ੍ਰਸਤਾਵ ਦੇ ਸਬੰਧ ਵਿਚ ਵਿਚਾਰ ਰਖੇ ਹਨ ਮੈਂ ਸਮਝਦਾ ਹਾਂ ਕਿ ਸਾਰਾ ਹਾਊਸ ਇਸ ਸ਼ੋਕ ਵਿਚ ਸ਼ਾਮਿਲ ਹੈ। ਇਨ੍ਹਾਂ ਮਹਾਨ ਵਿਅਕਤੀਆਂ ਦੇ ਅਕਾਲ ਚਲਾਣੇ ਨਾਲ ਜੋ ਘਾਟਾ ਸਾਡੇ ਦੇਸ਼ ਨੂੰ ਅਤੇ ਸਾਡੇ ਪ੍ਰਦੇਸ਼ ਨੂੰ ਹੋਇਆ ਹੈ ਉਸ ਨੂੰ ਸਾਰਾ ਹਾਊਸ ਮਹਿਸੂਸ ਕਰਦਾ ਹੈ। ਇਨ੍ਹਾਂ ਮਹਾਨ ਹਸਤੀਆਂ ਲਈ ਜੋ ਅਕੀਦਤ ਅਤੇ ਸਰਕਾਰ ਦਾ ਇਜ਼ਹਾਰ ਕੀਤਾ ਗਿਆ ਹੈ ਉਸ ਨਾਲ ਸਾਰਾ ਹਾਊਸ ਸਹਿਮਤ ਹੈ। ਹਾਊਸ ਵਲੋਂ ਇਨ੍ਹਾਂ ਬਾਰੇ ਜੋ ਭਾਵਨਾਵਾਂ ਪ੍ਰਗਟ ਕੀਤੀਆਂ ਗਈਆਂ ਹਨ ਮੈਂ ਉਹ ਉਨ੍ਹਾਂ ਦੇ ਪਰਵਾਰਾਂ ਨੂੰ ਭੇਜਾਂਗਾ। ਮੈਂ ਮਹਾਰਾਜ ਅਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਮਹਾਨ ਹਸਤੀਆਂ ਨੂੰ ਆਪਣੇ ਚਰਣਾ ਵਿਚ ਨਿਵਾਸ ਬਖਸ਼ੇ। ਹੁਣ ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਦੋ ਹਸਤੀਆਂ ਦੇ ਸਤਿਕਾਰ ਵਜੋਂ ਦੋ ਮਿੰਟ ਲਈ ਖੜੇ ਹੋ ਜਾਈਏ।

(ਇਸ ਸਮੇਂ ਹਾਊਸ ਦੇ ਸਾਰੇ ਮੈਂਬਰ ਦੋ ਮਿੰਟ ਲਈ ਮੋਨ ਖੜ੍ਹੇ ਹੋ ਗਏ) (I think the whole House associates with the views expressed by the Leader of the House, Leader of the Opposition and other Leaders in connection with the condolence resolution before the House. The whole House feels deeply concerned at the irreparable loss to our country and the State at the sad and

[Mr. Speaker]

u timely demise of these great personalities. The House a ociates with the rich tributes paid to these great leaders. I ill arrange to forward these sentiments expressed in the House to the bereaved families. I pray to God to grant them a place in his "Charan Kamal". I would now request all the hon; Members to rise in their places and observe silence for two minutes as a mark of respect to these great personalities.)

### PAPER LAID ON THE TABLE

**Minister for Industries :** Sir, I beg to lay on the Table :-

The Audit Report on the account of the Punjab Financial Corporation for the year ended 31st of March, 1968 as required under section 37 (7), of the State Financial Corporations Act, 19.1.

### STATEMENTS LAID ON THE TABLE OF THE HOUSE IN REPLY TO CALL ATTENTION NOTICES

**Chief Parliamentary Secretary:** Sir, I beg to lay on the Table replies to Call Attention Notices Nos. 3, 4 and 7.

---

### ADJOURNMENT NOTICE No. 3.
### (Converted into Call Attention Notice No. 3)

**Chaudhri Kewal Krishan :** I want to move a motion for the adjournment of the Business of the Assembly for the purpose of discussing a matter of urgent public importance, namely, Sant Baba Fateh Singh has announced his determination to immolate himself on 1.2.70 o etting Chandigarh for Punjab. As a result of this threat and after the self-immolation there is a great fear that peace of the State will be disturbed. The Members of the Cabinet have issued statements which may create, serious situation. The Punjab Government of its own has not so far taken any steps to check Sant Fateh Singh from committing self immolation. Under these circumstances when there is a fear of disturbing the law and order and threat to life and property of the people of the the State, it is necessary that the business before the House be adjourned discuss this matter

**Sardar Gurnam Singh** (Chief Minister): Sant Fateh Singh, President Shiromani Akali Dal, announced his resolve to go on fast on 26.1.70 and to immolate himself on 1.2.70 if Punjab's demand for inclusion of Chandigarh in Punjab State, was not accepted by the Central Government by that date. He started his fast on 26 1.70 and the non-acceptance of the demand for the inclusion of Chandigarh in Punjab considerably agitated the minds of Punjabis and

it was feared that after the self-immolation of Sant Fateh Sin g and order situation in Punjab State may be disturbed. Fortu n ernment of India announced its decision to merge the Unicn Territory of Chandigarh in Punjab State on 29.1.70 and Sant Fateh Singh abandoned his fast on 30.1.70. The law and order situation in the State is now normal and does not require any special attention of the House. i

CALL ATTENTION NOTICE NO. 4.

**Chaudhri Kewal Krishan:** I want to draw the attention of the Government towards an urgent matter of public importance, namely there has been acute shortage of water in Shah Nehar during the last year which irrigates the land of villages situated in Mukerian and Dasuya Blocks. Out of the three big distributaries of this canal, which should have flown to their full capacity, not a single one is flowing to its full capacity. The farmers and Zamindars have used fertilizers and seed of improved quality worth lakhs of rupees but due to the inefficiency of the Government and its employees the wheat crop is being ruined due to the non availability of a Bull Dozer. Basmati crop has already suffered due to the shortage of water and great unrest and resentment is prevailing amongst the public in view of the danger to the wheat crop as a result of carelessness of Government and the concerned employees. When the Government realises full revenue then why it does not make arrangements for providing adequate water continuously. The Government may clarify its policy in the House in connection with the Shah Nehar.

**Sardar Sohan Singh Bassi** (Irrigation & Power Minister): The Shah Nehar Canal takes off from the left bank of River Beas about 3 miles downstream of Talwara township and 16 miles upstream of Mukerian town. It is an inundation canal without any permanent weir across the river, without any training works and without any head regulator. It is fed from the river by making kucha leading cut which often gets shoaled up during floods in the river. As soon as floods subsside leading cuts are cleared of shoal to ensure proper supplies to the canal.

The supply in the canal is dependent on the water level in the river. This year due to lack of winter rains the supply in all the rivers is very low. Consequently, the canals cannot be run with the required supplies. Shah Nehar canal is at present receiving about 50-55% of its indent, which compares quite favourably even with perennial canals such as, Upper Bari Doab canal which is receiving 25-30% of its indent. The less supply in Shah Nehar Canal is not due to any inefficie ncy of the Government or its employees, or due to non-availability of a Bull Dozer. Bull-Dozer whenever required is brought to site from Beas Dam which is situated only 3 miles from Shah Nehar canal Head. However, it is proposed to procure and keep one Bull-Dozer exclusively for this canal and a provision of Rs. 4 lacs has been made in the budget estimates for 197 -71.

## CALL ATTENTION NOTICE No. 7

**Comrade Satya Pal Dang** : I want to draw the attention of the Government towards an urgent matter of public importance, names wide spread resentment amongst the Government School teachers and other State Government employees on account of brutal repressive measures adopted by the Police authorities against the peaceful teachers sitting Dharna (in January, 1970) before the Ludhiana residence of the Chief Minister. The discontentment and resentment has been further heightened by a speech of the Chief Minister threatening severe reprisals if the State Government employees dared to launch any agitation for the just and reasonable demands.

In view of the obvious and urgent importance of the matter, the Government may please be requested to make a statement in the House.

ਸਰਦਾਰ ਗੁਰਨਾਮ ਸਿੰਘ (ਮੁੱਖ ਮੰਤਰੀ) : ਪੜਤਾਲ ਕਰਨ ਤੋਂ ਪਤਾ ਲਗਿਆ ਹੈ ਕਿ ਮਿਤੀ 9.1.1970 ਦੀ ਸ਼ਾਮ ਨੂੰ 6 ਵਜੇ ਦੇ ਕਰੀਬ 21 ਅਧਿਆਪਕਾਂ ਨੇ ਲੁਧਿਆਣੇ ਵਿਖੇ ਮੁੱਖ ਮੰਤਰੀ ਦੀ ਕੋਠੀ ਅੱਗੇ 72 ਘੰਟੇ ਦੀ ਭੁੱਖ ਹੜਤਾਲ ਆਰੰਭ ਕੀਤੀ। ਸਥਾਨਕ ਪੁਲਿਸ ਨੂੰ ਇਤਲਾਹ ਸੀ ਕਿ ਇਹ ਅਧਿਆਪਕ ਅਮਨ ਭੰਗ ਕਰਨ ਤੇ ਤੁਲੇ ਹੋਏ ਸਨ। ਇਸ ਲਈ ਅਮਨ ਅਤੇ ਵਿਵਸਥਾ ਨੂੰ ਬਣਾਏ ਰੱਖਣ ਲਈ ਸਥਾਨਕ ਪੁਲਿਸ ਅਤੇ ਡਿਊਟੀ ਮੈਜਿਸਟਰੇਟ ਨੇ ਉਪਰੋਕਤ ਅਧਿਆਪਕਾਂ ਨੂੰ ਉਥੋਂ ਹਟਾ ਦਿਤਾ। ਕਿਸੇ ਤੇ ਕੋਈ ਸਖ਼ਤੀ ਨਹੀਂ ਵਰਤੀ ਗਈ। ਧਿਆਨ ਦੁਆਊ ਮਤੇ ਵਿਚ ਜੋ ਪੁਲਿਸ ਵਿਰੁੱਧ "ਬਰੂਟਲ ਰਿਪ੍ਰੇਸਿਵ ਮੇਯਰਜ਼" ਇਸਤਮਾਲ ਇਲਜ਼ਾਮ ਹੈ ਉਹ ਗਲਤ ਹੈ।

ਸਰਕਾਰੀ ਕਰਮਚਾਰੀਆਂ ਦੇ ਕਈ ਧੜੇ ਹਨ। ਇਉਂ ਜਾਪਦਾ ਹੈ ਇਹ ਧੜੇ ਆਪਸ ਇਕ ਦੂਜੇ ਤੋਂ ਵੱਧ ਚੜ੍ਹ ਕੇ ਐਜੀਟੇਸ਼ਨਾਂ ਕਰਕੇ ਬਾਜ਼ੀ ਲੈ ਜਾਣਾ ਚਾਹੁੰਦੇ ਹਨ ਅਤੇ ਨਿਤ ਨਵੇ ਬਹਾਨੇ ਐਜੀਟੇਸ਼ਾਂ ਲਈ ਕਰਮਚਾਰੀਆਂ ਨੂੰ ਭੜਕਾਉਂਦੇ ਹਨ ਜਿਸ ਨਾਲ ਸਰਕਾਰੀ ਕਰਮਚਾਰੀਆਂ ਵਿਚ ਅਨੁਸ਼ਾਸ਼ਨਹੀਨਤਾ ਦੀ ਰੁਚੀ ਵੱਧਦੀ ਜਾ ਰਹੀ ਹੈ ਅਤੇ ਕੋਈ ਵੀ ਸਰਕਾਰ ਇਸ ਰਚੀ ਨੂੰ ਚੰਗਾ ਨਹੀਂ ਸਮਝ ਸਕਦੀ। ਪਰੰਤੂ ਇਹ ਕਹਿਣਾ ਗਲਤ ਹੈ ਕਿ ਮੁੱਖ ਮੰਤਰੀ ਦੀ ਕਿਸੇ ਅਖੌਤੀ ਧਮਕੀ ਵਿਰੁੱਧ ਕਰਮਚਾਰੀਆਂ ਵਿਚ ਰੋਸ ਹੈ!

---

## ANNOUNCEMENT BY THE SECRETARY

**Secretary** : Sir, I have to inform the House that the Pepsu Occupan Tenants (Vesting of Proprietary Rights) Amendment Bill, 1969 which was passed by the Punjab State Legislature during its Autumn Session 969 has since been assented t by the President of India.

---

## DISCUSSION ON GOVERNOR'S ADDRESS

**Sardar Jasdev Singh Sandhu** : Sir, I beg to move :

That an Address be presented to Governor in the following form :

"That the Members of this House assembled in this

Session are deeply grateful to the Governor for the Address which he has been pleased to deliver to the House on the 19th January, 1970".

**ਸਰਦਾਰ ਜਸਦੇਵ ਸਿੰਘ ਸੰਧੂ** (ਰਾਏਪੁਰ): ਸਪੀਕਰ ਸਾਹਿਬ, ਪਿਛਲਾ ਬੀਤਿਆ ਸਾਲ ਇਕ ਮਹੱਤਤਾ ਪੂਰਨ ਸਾਲ ਸੀ । ਇਸ ਸਾਲ ਪੰਜਾਬ ਨੇ ਜਿਥੇ ਵੀ ਵੇਖੋ ਹਰ ਪਾਸੇ ਤੋਂ ਤਰਕੀ ਕੀਤੀ ਹੈ । ਇਸ ਸਾਲ ਦੇ ਅਖੀਰ ਵਿਚ ਆ ਕੇ ਇਸ ਸਟੇਟ ਤੇ ਭਾਰੀ ਅਤੇ ਭਿਆਨਕ ਕਰਾਈਸਿਜ਼ ਮੰਡਲਾ ਰਿਹਾ ਸੀ ਅਤੇ ਹਰਇਕ ਦੀਆਂ ਅੱਖਾਂ ਸਾਹਮਣੇ ਚੰਡੀਗੜ੍ਹ ਦਾ ਸਵਾਲ ਸੀ । ਇਸ ਦੇ ਬਾਰੇ ਪੰਜਾਬ ਦੇ ਗਵਰਨਰ ਸਾਹਿਬ ਨੇ ਆਪਣੇ ਅਡਰੈਸ ਵਿਚ ਵੀ ਜ਼ਿਕਰ ਕੀਤਾ ਹੈ :—

'ਆਸ ਹੈ ਕਿ ਭਾਰਤ ਸਰਕਾਰ ਰਾਜਸੀ ਅਤੇ ਬਾਹਰੀ ਪ੍ਰਭਾਵਾਂ ਤੋਂ ਉਪਰ ਉਠ ਕੇ, ਪੰਜਾਬ ਦੇ ਭਲੀਭਾਂਤ ਤਰੀਕੇ ਨਾਲ ਸਾਬਤ ਕੀਤੇ ਹੋਏ ਕੇਸ ਤੇ ਹਕ ਦੇ ਬਿਨਾ ਤੇ ਫ਼ੈਸਲਾ ਦੇਵੇਗੀ ਸਾਨੂੰ ਖੁਸ਼ੀ ਹੈ ਕਿ ਸੰਤ ਬਾਬਾ ਫਤਿਹ ਸਿੰਘ ਹੋਰਾਂ ਦੇ ਮਰਨ ਵਰਤ ਦੇ ਨਤੀਜੇ ਦੇ ਤੌਰ ਤੇ ਅਤੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਇਸ ਸਿਲਸਲੇ ਵਿਚ ਦਿਤੀ ਸ਼ਹੀਦੀ ਨੂੰ ਸਾਹਮਣੇ ਰਖ ਕੇ ਪੰਜਾਬ ਦੀਆਂ ਸਾਰੀਆਂ ਪਾਰਟੀਆਂ ਨੇ ਇਕਠੇ ਹੋ ਕੇ ਇਸ ਸਵਾਲ ਨੂੰ ਅਪਣੇ ਹੱਥ ਵਿਚ ਲਿਆ ਅਤੇ ਚੰਡੀਗੜ੍ਹ ਦਾ ਫ਼ੈਸਲਾ ਪੰਜਾਬ ਦੇ ਹੱਕ ਵਿਚ ਹੋਇਆਂ। ਮੈਂ ਸਰਦਾਰ ਗੁਰਨਾਮ ਸਿੰਘ ਜੀ, ਮੁੱਖ ਮੰਤਰੀ, ਪੰਜਾਬ ਨੂੰ ਵਧਾਈ ਦਿੰਦਾ ਹਾਂ ਕਿ ਜਿਸ ਸਿਆਣਪ ਨਾਲ ਅਤੇ ਸੂਝ ਬੂਝ ਨਾਲ ਉਨ੍ਹਾਂ ਨੇ ਇਸ ਕੇਸ ਨੂੰ ਤਿਆਰ ਕੀਤਾ ਅਤੇ ਪੇਸ਼ ਕੀਤਾ ਕਿ ਹਿੰਦੁਸਤਾਨ ਦੀਆਂ ਸਾਰੀਆਂ ਪਾਰਟੀਆਂ ਨੇ ਸਹਾਇਤਾ ਦਿਤੀ ਅਤੇ ਹਿੰਦ ਸਰਕਾਰ ਨੂੰ ਮਜਬੂਰ ਕਰ ਦਿਤਾ ਕਿ ਫੈਸਲਾ ਛੇਤੀ ਦਿਤਾ ਜਾਵੇ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਦੇ ਬਾਰੇ ਜਿਹੜਾ ਫੈਸਲਾ ਪੰਜਾਬ ਦੇ ਹੱਕ ਵਿਚ ਦਿਤਾ ਗਿਆ ਹੈ ਇਸ ਦੀ ਸਾਨੂੰ ਸਾਰਿਆਂ ਨੂੰ ਖੁਸ਼ੀ ਹੈ ਅਤੇ ਇਸ ਤੋਂ ਵਧ ਵੀ ਖੁਸ਼ੀ ਹੈ ਕਿ ਹਰਿਆਣੇ ਵਿਚ ਪੰਜਾਬੀ ਬੋਲਦੇ ਇਲਾਕੇ ਜਿਹੜੇ ਰਹਿ ਗਏ ਹਨ ਨਵੇਂ ਸਿਰੇ ਤੋਂ ਪੰਜਾਬ ਵਿਚ ਸ਼ਾਮਿਲ ਕਰ ਦਿਤੇ ਜਾਣਗੇ। ਇਸ ਦੇ ਨਾਲ ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕੇ ਜਿਹੜੇ ਪੰਜਾਬੀ ਬੋਲਦੇ ਹਨ ਅਤੇ ਜਿਹੜੇ ਪੰਜਾਬ ਦਾ ਇਕ ਜ਼ਰੂਰੀ ਅੰਗ ਸੀ, ਨੂੰ ਬਗੈਰ ਸੁਣਵਾਈ ਦੇ ਹਰਿਆਣੇ ਨੂੰ ਦੇ ਕੇ ਸਾਡੇ ਨਾਲ ਧੱਕਾ ਕੀਤਾ ਗਿਆ ਹੈ ਅਤੇ ਇਹ ਇਲਾਕੇ ਖੋਹ ਲਿਏ ਗਏ ਹਨ ਅਸੀ ਕੇਂਦਰ ਦੇ ਇਸ ਫ਼ੈਸਲੇ ਦੀ ਪੂਰੇ ਜ਼ੋਰ ਨਾਲ ਨਿੰਦਾਂ ਕਰਦੇ ਹਾਂ ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਮੈਂ ਇਹ ਸਮਝਦਾ ਹਾਂ ਕਿ ਜਿਹੜਾ ਕਮਿਸ਼ਨ ਹਿੰਦ ਸਰਕਾਰ ਵਲੋਂ ਕਾਇਮ ਕੀਤਾ ਜਾਣਾ ਹੈ ਇਸ ਸਬੰਧ ਵਿਚ ਉਸ ਦੇ ਬਾਰੇ ਸਾਨੂੰ ਇਹ ਖਿਆਲ ਰਖਣਾ ਚਾਹੀਦਾ ਹੈ ਕਿ ਉਸ ਕਮਿਸ਼ਨ ਵਿਚ ਅਜਿਹੇ ਸਜਣ ਲਏ ਜਾਣ ਜਿਹੜੇ ਕਿ ਚੋਟੀ ਦੇ ਲਿੰਗੁਇਸਟ ਹੋਣ ਅਤੇ ਐਕਸਪਰਟ ਹੋਣ ਅਤੇ ਉਨ੍ਹਾਂ ਦੀ ਇਨਟੈਗਰਿਟੀ ਡਾਊਟਫੁਲ ਨਾ ਹੋਵੇ ਅਤੇ ਕਿਸੇ ਤਰ੍ਹਾਂ ਦੀ ਉਨ੍ਹਾਂ ਦੀ ਪਲੀਟੀਕਲ ਐਫੀਲੀਏਸ਼ਨਜ਼ ਨਾ ਹੋਣ । ਅਗੇ ਜਿਹੜਾ ਕਮਿਸ਼ਨ ਬਣਾਇਆ ਗਿਆ ਸੀ ਪੰਜਾਬ ਨੂੰ ਸੁਖਾਵਾਂ ਨਹੀਂ ਸੀ ਇਸ ਦੇ ਨਾਲ ਹੀ ਸਰਕਾਰ ਨੂੰ ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ ਕਿ ਜਿਹੜੇ ਟਰਮ ਆਫ ਰੈਫਰੈਂਸ ਇਸ ਕਮਿਸ਼ਨ ਨੂੰ ਸੌਂਪੇ ਜਾਣ ਉਨ੍ਹਾਂ ਵਿਚ ਕਲੀਅਰ ਕਟ ਗੱਲਾਂ ਆ ਜਾਣ ਕਿ ਕਿਨ੍ਹਾਂ ਤੇ ਕਮਿਸ਼ਨ ਨੇ ਸਿਫ਼ਾਰਸ਼ਾਂ ਕਰਨੀਆਂ ਹਨ । ਨਿਰੋਲ ਬੋਲੀ ਦੇ ਅਧਾਰ ਤੇ ਅਤੇ ਉਥੇ ਦੇ ਰਹਿਣ ਵਾਲਿਆਂ ਦੀ ਮਰਜ਼ੀ ਅਨੁਸਾਰ ਫ਼ੈਸਲਾ ਕੀਤਾ ਜਾਵੇ ਅਤੇ ਬੋਲੀ ਉਹ ਲਈ ਜਾਵੇ ਜਿਹੜੀ ਕਿ

[ਸਰਦਾਰ ਜਸਦੇਵ ਸਿੰਘ ਸੰਧੂ]

ਉਥੇ ਦੇ ਲੋਕ ਬੋਲਦੇ ਹ ਅਤੇ ਜਿਹੜੇ ਪੰਜਾਬੀ ਬੋਲਦੇ ਇਲਾਕੇ ਹੋਣ ਉਹ ਪੰਜਾਬ ਵਿਚ ਸ਼ਾਮਿਲ ਕੀਤੇ ਜਾਣੇ ਚਾਹੀਦੇ ਹਨ। ਇਸ ਲਈ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਅਗੇ ਜਿਹੜਾ ਕਮਿਸ਼ਨ ਬਿਠਾਇਆ ਗਿਆ ਸੀ ਉਸ ਨੇ ਪੰਜਾਬ ਨੂੰ ਚੰਗੇ ਤਰੀਕੇ ਨਾਲ ਇਨਸਾਫ਼ ਨਹੀਂ ਸੀ ਦਿਤਾ।

ਇਸ ਦੇ ਬਾਰੇ ਇਕ ਅਰਜ਼ ਮੈਂ ਇਹ ਵੀ ਕਰਾਂਗਾ ਕਿ ਮੇਰੇ ਕਈ ਭਰਾਵਾਂ ਨੇ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਜਿਹੜਾ ਫ਼ੈਸਲਾ ਹਿੰਦ ਸਰਕਾਰ ਨੇ ਚੰਡੀਗੜ੍ਹ ਦੇ ਬਾਰੇ ਵਿਚ ਦਿਤਾ ਹੈ ਇਸ ਨੂੰ ਬਿਲਕੁਲ ਨਹੀਂ ਮੰਨਣਾ ਚਾਹੀਦਾ। ਇਥੇ ਇਸ ਦਾ ਵਿਰੋਧ ਕਰਨ ਵਾਲਿਆਂ ਵਿਚ ਕਾਂਗਰਸ ਸਭ ਤੋਂ ਅਗੇ ਹੈ। ਮੈਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਇਹ ਤਾਂ ਆਪ ਰੂਲਿੰਗ ਕਾਂਗਰਸ ਹਨ ਅਤੇ ਸੈਂਟਰ ਵਿਚ ਵੀ ਰੂਲਿੰਗ ਕਾਂਗਰਸ ਨੇ ਹੀ ਫੈਸਲਾ ਦਿਤਾ ਹੈ। ਮੈਨੂੰ ਅਫਸੋਸ ਹੈ ਕਿ ਰੂਲਿੰਗ ਕਾਂਗਰਸ ਕਿਤੇ ਹੈ ਜਾਂ ਨਹੀਂ ਇਸ ਦਾ ਪਤਾ ਪੰਜਾਬ ਵਿਚ ਤਾਂ ਲਗ ਗਿਆ ਹੈ। ਰੂਲਿੰਗ ਕਾਂਗਰਸ ਕਿਤੇ ਹੈ ਵੀ ਕਿ ਨਹੀਂ ਕਿਉਂਕਿ ਲਹਿਰਾ ਗਾਗਾ ਦੀ ਬਾਈ ਇਲੈਕਸ਼ਨ ਦਾ ਨਤੀਜਾ ਆ ਗਿਆ ਹੈ ਅਤੇ ਪਤਾ ਲਗ ਗਿਆ ਹੈ ਕਿ ਕੀ ਰੂਲਿੰਗ ਕਾਂਗਰਸ ਅਤੇ ਕੀ ਆਰਗੇਨਾਈਜ਼ੇਸ਼ਨ ਕਾਂਗਰਸ ਇਨ੍ਹਾਂ ਦੀ ਪੰਜਾਬ ਵਿਚ ਕੋਈ ਨਹੀਂ ਰਹੀ। ਇਨ੍ਹਾਂ ਦੀ ਰੂਲਿੰਗ ਕਾਂਗਰਸ ਦਾ ਉਮੀਦਵਾਰ ਭਜ ਗਿਆ ਅਤੇ ਅਕਾਲੀ ਉਮੀਦਵਾਰ ਸਰਦਾਰ ਹਰਚੰਦ ਸਿੰਘ 24 ਹਜ਼ਾਰ ਤੋਂ ਵੱਧ ਵੋਟ ਲੈ ਕੇ ਇਲੈਕਟ ਹੋਇਆ ਹੈ। ਪੰਜਾਬ ਦੀ ਤਰੱਕੀ ਸਰਦਾਰ ਗੁਰਨਾਮ ਸਿੰਘ ਦੀ ਲੀਡਰਸ਼ਿਪ ਵਿਚ ਅਤੇ ਅਕਾਲੀ ਦਲ ਦੇ ਝੰਡੇ ਥਲੇ ਹੋ ਰਹੀ ਹੈ ਅਤੇ ਲਹਿਰੇ ਦੀ ਸੀਟ ਨੇ ਇਹ ਸਾਬਤ ਕਰ ਦਿਤਾ ਹੈ ਕਿ ਜਿਹੜਾ ਫੈਸਲਾ ਸੈਂਟਰ ਨੇ ਚੰਡੀਗੜ੍ਹ ਦੇ ਬਾਰੇ ਦਿਤਾ ਅਤੇ ਜੋ ਸਟੈਂਡ ਅਕਾਲੀ ਦਲ ਦਾ ਸੀ ਉਸ ਨਾਲ ਪੰਜਾਬ ਦੀ ਜਨਤਾ ਸਹਿਮਤ ਹੈ। ਇਥੇ ਇਕ ਗੱਲ ਕਹਿਣਾ ਚਾਹੁੰਦਾ ਹਾਂ ਪੰਜਾਬ ਅਤੇ ਹਰਿਆਣੇ ਦੀ ਹਦਬੰਦੀ ਦਾ ਜਿਹੜਾ ਫੈਸਲਾ ਹੋਇਆ ਹੈ ਇਸ ਵਿਚ ਜਾਖਲ ਅਤੇ ਨਰਵਾਣਾ ਦੇ ਕੁਝ ਪਿੰਡ ਜਿਹੜੇ ਲਹਿਰਾਂ ਦੇ ਨਾਲ ਲਗਦੇ ਹਨ ਇਹ ਹੁਣ ਬਾਰਡਰ ਤੇ ਹਨ ਅਤੇ ਇਨ੍ਹਾਂ ਨੇ ਵੋਟਾਂ ਅਕਾਲੀ ਦਲ ਦੇ ਉਮੀਦਵਾਰ ਨੂੰ ਦਿਤੀਆਂ ਹਨ ਇਨ੍ਹਾਂ ਇਲਾਕਿਆਂ ਨੂੰ ਪੰਜਾਬ ਵਿਚ ਹੀ ਰਖਣਾ ਚਾਹੀਦਾ ਹੈ ਕਿਉਂਕਿ ਇਹ ਪੰਜਾਬੀ ਬੋਲਦੇ ਪਿੰਡ ਹਨ। ਲਹਿਰੇ ਦੀ ਚੋਣ ਨੂੰ ਵੇਖ ਕੇ ਮੈਨੂੰ ਸਮਝ ਨਹੀਂ ਆਈ ਕਿ ਸੈਂਟਰ ਵਿਚ ਇੰਦਰਾ ਜੀ ਦਾ ਰਾਜ ਹੋਵੇ ਅਤੇ ਉਹ ਰੂਲਿੰਗ ਕਾਂਗਰਸ ਦੇ ਹੋਣ ਤੇ ਉਹ ਇਕ ਫੈਸਲਾ ਦੇਣ ਚੰਡੀਗੜ੍ਹ ਬਾਰੇ ਪਰ ਦੂਜੇ ਪਾਸੇ ਇਥੇ ਦੀ ਰੂਲਿੰਗ ਕਾਂਗਰਸ ਪਾਰਟੀ ਇਹ ਕਹੇ ਕਿ ਇਹ ਫੈਸਲਾ ਨਹੀਂ ਮਨਣਾ ਚਾਹੀਦਾ। ਜੇਕਰ ਇਹ ਇਸ ਫੈਸਲੇ ਨੂੰ ਨਹੀਂ ਮਨ ਚਾਹੁੰਦੇ ਤਾਂ ਸੈਂਟਰ ਵਿਚ ਜਾਕੇ ਆਪਣੀ ਹੀ ਪਾਰਟੀ ਨੂੰ ਕਹਿੰਦੇ ਅਤੇ ਮਜਬੂਰ ਕਰਦੇ ਕਿ ਫੈਸਲਾ ਇਨ੍ਹਾਂ ਦੀ ਮਰਜ਼ੀ ਅਨੁਸਾਰ ਦਿਤਾ ਜਾਂਦੀ। ਪਰ ਇਨ੍ਹਾਂ ਦੀ ਹਾਲਤ ਅੰਗ੍ਰੇਜ਼ ਬਾਦਸ਼ਾਹ ਵਰਗੀ ਹੈ ਜਿਸ ਦੇ ਬਾਰੇ ਕਿਹਾ ਗਿਆ ਹੈ ਕਿ ਉਹ ਰੂਲ ਨਹੀਂ ਕਰਦਾ ਰੇਨ ਕਰਦਾ ਹੈ। ਇਸੇ ਤਰ੍ਹਾਂ ਇਹ ਗਲਾਂ ਹੋਰ ਕਰਦੇ ਹਨ ਅਤੇ ਆਵਾਜ਼ ਕੁਝ ਹੋਰ ਦਿੰਦੇ ਹਨ

**(ਵਿਘਨ)**

**ਇਕ ਆਵਾਜ਼ :** ਤਾਂ ਹੀ ਤੁਸੀਂ ਕਾਂਗਰਸ ਛੱਡ ਕੇ ਚਲੇ ਗਏ ਸੀ।

**Sirdar Kapur Singh :** On a point of order, Sir. We are discussing here the Mation of thanks on the Address of the Governor and Rule 100 of the Rules of Procedure and Conduct of Business in the Punjab Legislative Assembly says that only such matters as are relevent to the

motion should be discussed. These matters-the award of the Central Government on Chandigarh and the result of the Lehra Gagga by-election e nowhere mentioned in the Address of the Governor and, therefore, ese are precluded from discussion under rule 100. The hon, Member ould be directed accordi gly.

ਸਰਦਾਰ ਜਸਦੇਵ ਸਿੰਘ ਸੰਧੂ: ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਸੰਤ ਫਤਿਹ ਸਿੰਘ ਜੀ ਦਾ ਜ਼ਿਕਰ ਕੀਤਾ ਹੈ ਉਨ੍ਹਾਂ ਦੇ ਵਰਤ ਦੇ ਬਾਰੇ ਕਿਹਾ ਗਿਆ ਹੈ, ਚੰਡੀਗੜ੍ਹ ਦੇ ਫੈਸਲੇ ਬਾਰੇ ਕਿਹਾ ਗਿਆ ਹੈ ਇਸ ਲਈ ਜਿਹੜੀ ਟੈਨਸ਼ਨ ਚਲ ਰਹੀ ਸੀ ਉਸ ਦਾ ਜ਼ਿਕਰ ਕੀਤਾ ਗਿਆ ਹੈ ਇਸ ਲਈ ਮੈਂ ਸਮਝਦਾ ਹਾਂ ਕਿ ਜੋ ਗੱਲ ਮੈਂ ਕਹਿ ਰਿਹਾ ਹਾਂ ਇਹ ਰੇਲੇਵੇਂਟ ਹੈ। (ਵਿਘਨ)

ਸ੍ਰੀ ਡਿਪਟੀ ਸਪੀਕਰ: ਮੈਂ ਇਜਾਜ਼ਤ ਦਿੰਦਾ ਹਾਂ ਕਿ ਤੁਸੀਂ ਕਾਨਟੀਨਿਊ ਕਰੋ। (I allow the hon.Member to continue his speech.)

ਸਰਦਾਰ ਜਸਦੇਵ ਸਿੰਘ ਸੰਧੂ: ਇਸ ਸਰਕਾਰ ਨੇ ਪਿਛਲੇ ਸਾਲ ਇੰਨਾਂ ਚੰਗਾ ਕੰਮ ਕੀਤਾ ਹੈ ਹਰ ਪਾਸੇ ਰੋਸ਼ਨੀ ਦਿਤੀ ਹੈ ਅਤੇ ਸਵੱਛ ਤਰੀਕੇ ਨਾਲ ਰਾਜ ਪ੍ਰਬੰਧ ਨੂੰ ਚਲਾਇਆ ਹੈ ਜਿੰਨਾ ਕਿ ਪਿਛਲੇ 20 ਸਾਲਾਂ ਵਿਚ ਨਹੀਂ ਸੀ।ਅਮਨ ਤੇ ਸ਼ਾਤੀ ਦਾ ਵਾਤਾਵਰਣ ਹਰ ਪਾਸੇ ਪੈਦਾ ਕਰ ਦਿਤਾ ਹੈ ਪੰਜਾਬ ਦਾ ਵਿਕਾਸ ਕੀਤਾ ਹੈ ਜਿਹੜਾ ਅਗੇ ਨਹੀਂ ਸੀ। ਮੈਂ ਤਾਂ ਇਹ ਵੀ ਕਹਿੰਦ ਹਾਂ ਕਿ ਜਿਹੜਾ ਹਿੰਦੂ ਸਿਖ ਏਕਤਾ ਅਤੇ ਆਪਸੀ ਪਿਆਰ ਦੀ ਫ਼ਿਜ਼ਾ ਅਤੇ ਵਾਯੂ ਮੰਡਲ ਇਸ ਸਰਕਾਰ ਨੇ ਪੈਦਾ ਕਰ ਦਿਤਾ ਹੈ ਇਸ ਲਈ ਸਰਦਾਰ ਗੁਰਨਾਮ ਸਿੰਘ ਅਤੇ ਇਹ ਮਨਿਸਟਰੀ ਵਧਾਈ ਦੀ ਪਾਤਰ ਹੈ। ਇਸ ਵਿਕਾਸ ਦਾ ਸਿਹਰਾ ਇੰਨ੍ਹਾਂ ਦੇ ਸਿਰ ਹੈ। (ਪ੍ਰਸੰਸ਼)

ਇਹ ਸਾਰੀਆਂ ਗੱਲਾਂ ਮਹੱਤਤਾ ਭਰੀਆਂ ਹਨ ਜਿਹੜੀਆਂ ਇਸ ਸਾਲ ਦੇ ਵਿਚ ਹੋਈਆਂ ਹਨ। ਇਸ ਸਾਲ ਗੁਰੂ ਨਾਨਕ ਦੇਵ ਜੀ ਦੀ 5 ਸੌ ਸਾਲਾ ਜਨਮ ਸ਼ਤਾਬਦੀ ਮਨਾਈ ਗਈ। ਇਸ ਸਾਲ ਮਹਾਤਮਾਂ ਗਾਧੀ ਜੀ ਦਾ 100 ਸਾਲਾਂ ਜਨਮ ਦਿਵਸ ਮਨਾਇਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ 500 ਸਾਲਾ ਜਨਮ ਦਿਵਸ ਪੰਜਾਬ ਵਿਚ ਜਾਂ ਸਾਰੇ ਹਿੰਦੁਸਤਾਨ ਦੇ ਵਿਚ ਹੀ ਨਹੀਂ ਮਨਾਇਆ ਗਿਆ ਸਗੋਂ ਇਹ ਸਾਰੀ ਦੁਨੀਆਂ ਦੇ ਵਿਚ ਮਨਾਇਆ ਗਿਆ। ਪੰਜਾਬ ਸਰਕਾਰ ਨੇ ਇਨ੍ਹਾਂ ਬਾਰੇ ਸਾਰੀ ਦੁਨੀਆਂ ਨੂੰ ਇਨ੍ਹਾਂ ਦੇ ਕਾਰਨਾਮਿਆਂ ਦੀ ਜਾਣਕਾਰੀ ਭੇਜੀ। ਪੰਜਾਬ ਸਰਕਾਰ ਨੂੰ ਇਸ ਗੱਲ ਦਾ ਮਾਣ ਹੈ ਕਿ ਇਨ੍ਹਾਂ ਦੀ ਯਾਦ ਵਿਚ ਪੰਜਾਬ ਸਰਕਾਰ ਨੇ ਗੁਰੂ ਨਾਨਕ ਯੂਨੀਵਰਸਿਟੀ ਕਾਇਮ ਕੀਤੀ। ਮੈਨੂੰ ਆਸ ਹੈ ਕਿ ਇਹ ਯੂਨੀਵਰਸਿਟੀ ਗੁਰੂ ਸਾਹਿਬ ਦੇ ਆਸ਼ਿਆਂ ਦਾ ਪਰਚਾਰ ਨਾ ਸਿਰਫ ਪੰਜਾਬ ਵਿਚ ਹੀ ਕਰੇਗੀ ਸਗੋਂ ਇਹ ਸਾਰੇ ਸੰਸਾਰ ਵਿਚ ਗੁਰੂ ਸਾਹਿਬ ਵਲੋਂ ਦਿੱਤੇ ਆਸ਼ਿਆਂ ਦੇ ਪਰਚਾਰਨ ਦਾ ਯਤਨ ਕਰੇਗੀ। ਪਿਛਲੇ ਸਾਲ ਦੇ ਵਿਚ ਗੁਰੂ ਸਾਹਿਬ ਦੀ ਜਨਮ ਸ਼ਤਾਬਦੀ ਘਰ ਘਰ ਮਨਾਈ ਗਈ ਅਤੇ ਇਹ ਲਗਾਤਾਰ 5 ਸਾਲ ਤੱਕ ਮਨਾਈ ਜਾਣੀ ਹੈ, ਪਰ ਚੰਡੀਗੜ੍ਹ ਦੇ ਮੁਆਮਲੇ ਤੇ ਝਗੜਾ ਰਹਿਣ ਕਰਕੇ ਪਿਛਲੇ ਕੁਝ ਮਹੀਨੇ ਇਸ ਪਰਚਾਰ ਦੇ ਵਿਚ ਢਿਲ ਆ ਗਈ ਸੀ ਪਰ ਹੁਣ ਫੇਰ ਮੈਂ ਸਮਝਦਾ ਹਾਂ ਕਿ ਫੇਰ ਪੂਰੇ ਜ਼ੋਰ ਦੇ ਨਾਲ ਗੁਰੂ ਸਾਹਿਬ ਦੇ ਮਿਸ਼ਨ ਨੂੰ ਪਰਚਾਰਨ ਦਾ ਪੂਰਾ ਪੂਰਾ ਯਤਨ ਕੀਤਾ ਜਾਵੇਗਾ। ਇਸੇ ਸਾਲ ਹੀ ਮਹਾਤਮਾ ਗਾਂਧੀ ਜੀ ਦੀ ਜਨਮ ਸ਼ਤਾਬਦੀ ਦੇ ਸਬੰਧ ਵਿਚ ਜੋ ਕਮੇਟੀ ਬਣਾਈ ਗਈ ਹੈ, ਇਹ ਪੂਰਨ ਆਸ ਕੀਤੀ ਜਾਂਦੀ ਹੈ, ਪੰਜਾਬ ਦੇ ਲੋਕ ਸਰਕਾਰ ਦੇ ਵੱਲੋਂ ਬਣਾਈ ਗਈ ਇਸ ਕਮੇਟੀ ਨੂੰ ਪੂਰਨ ਸਹਿਯੋਗ ਦੇਣਗੇ ਅਤੇ

[ਸਰਦਾਰ ਜਸਦੇਵ ਸਿੰਘ ਸੰਧੂ]

ਮਹਾਤਮਾ ਗਾਂਧੀ ਜੀ ਦੀਆਂ ਦਿੱਤੀਆਂ ਦੇਣਾ ਤੇ ਚਲਣ ਦਾ ਯਤਨ ਕਰਨਗੇ।

ਜਿੱਥੋਂ ਤੱਕ ਖੇਤੀ ਬਾੜੀ ਦਾ ਸਬੰਧ ਹੈ, ਇਸ ਵਿਚ ਪੰਜਾਬ ਨੇ ਸਭ ਤੋਂ ਜ਼ਿਆਦਾ ਤਰੱਕੀ ਕੀਤੀ ਹੈ ਅਤੇ ਪਿਛਲੇ ਸਾਲਾਂ ਤੋਂ ਕਈ ਗੁਣਾ ਵੱਧ ਉਪਜ ਕੀਤੀ ਹੈ। ਇਸ ਐਡਰਸ ਦੇ ਵਿਚ ਗਵਰਨਰ ਸਾਹਿਬ ਨੇ ਉਨ੍ਹਾਂ ਯਤਨਾਂ ਵੱਲ ਧਿਆਨ ਦਿਵਾਇਆ ਹੈ, ਜਿਨ੍ਹਾਂ ਰਾਹੀਂ ਕਿ ਖੇਤੀ ਬਾੜੀ ਦੇ ਖੇਤਰ ਦੇ ਵਿਚ ਉਨਤੀ ਹੋਈ ਹੈ। ਉਨ੍ਹਾ ਦੇ ਵਿਚੋਂ ਦੋ ਗੱਲਾਂ, ਜਿਨ੍ਹਾਂ ਤੇ ਸਾਡੀ ਖੇਤੀਬਾੜੀ ਦੀ ਉਪਜ ਖਾਸ ਤੌਰ ਤੇ ਨਿਰਭਰ ਹੈ ਮੈਂ ਆਪਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਸਭ ਤੋਂ ਪਹਿਲੀ ਅਤੇ ਵੱਡੀ ਗੱਲ ਜਿਹੜੀ ਕਿ ਧਿਆਨ ਦੇਣ ਵਾਲੀ ਹੈ ਉਹ ਕੈਮੀਕਲ ਖਾਦ ਤੇ ਜ਼ੋਰ ਦੇਣ ਦਾ ਪੰਜਾਬ ਸਰਕਾਰ ਨੇ ਯਤਨ ਕੀਤਾ ਹੈ। ਇਸ ਨਾਲ ਪੰਜਾਬ ਦੀ ਖੇਤੀ ਬਾੜੀ ਦੇ ਵਿਚ ਹੈਰਾਨ ਕੁਨ ਵਾਧਾ ਹੋਇਆ ਹੈ। ਇਸ ਤੋਂ ਪਹਿਲਾਂ ਇਤਨੀ ਪੈਦਾਵਾਰ ਇਸ ਲਈ ਨਹੀ ਹੁੰਦੀ ਸੀ ਕਿ ਏਧਰ ਇਤਨਾ ਧਿਆਨ ਸਰਕਾਰ ਦ ਵੱਲੋਂ ਨਹੀਂ ਸੀ ਦਿੱਤਾ ਜਾਂਦ। ਦੋ ਸਾਲ ਪਹਿਲਾਂ ਖਾਦ ਦੀ ਵਰਤੋਂ ਜਿਥੇ 8.5 ਲੱਖ ਟਨ ਸੀ ਉਹ ਮੁਕਦੇ ਸਾਲ ਦੇ ਵਿਚ ਵਧ ਕੇ 10 ਲੱਖ ਟਨ ਹੋ ਗਈ ਹੈ। ਇਹ ਇਕ ਹੈਰਾਨ ਅੰਗੇਜ਼ ਵਾਧਾ ਹੈ ਜੋ ਇਸ ਉਪਜ ਦੇ ਵਧਾਉਣ ਦੇ ਵਿਚ ਹੋਇਆ ਹੈ। ਇਹ ਵੀ ਆਸ ਕੀਤੀ ਜਾਂਦੀ ਹੈ ਕਿ ਇਸ ਦੇ ਵਿਚ ਹੋਰ ਵੀ ਵਾਧਾ ਹੋਏਗਾ। ਪੰਜਾਬ ਸਰਕਾਰ ਇਸ ਲਈ ਵੀ ਵਧਾਈ ਦੀ ਹਕਦਾਰ ਹੈ ਕਿ ਜਿਹੜੀਆਂ ਜ਼ਮੀਨਾਂ ਦੀ ਬਿਜਾਏ। ਪਿਛਲੇ 30 ਸਾਲ ਤੋਂ ਨਹੀਂ ਹੋ ਰਹੀ ਸੀ ਉਹ ਵੀ ਹੁਣ ਅੰਡਰ ਕਲਟੀਵੇਸ਼ਨ ਆ ਗਈਆਂ ਹਨ। ਇਤਨਾ ਰਕਬਾ ਕਦੇ ਕਲਟੀਵੇਸ਼ਨ ਦੇ ਵਿਚ ਨਹੀਂ ਸੀ ਆਇਆ। ਇਸ ਤੋ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਖੇਤੀ ਬਾੜੀ ਦੀ ਰਫਤਾਰ ਦੇ ਵਿਚ ਕਿਤਨਾ ਵਾਧਾ ਹੋਇਆ ਹੈ। ਇਸ ਦੇ ਨਾਲ ਮੈਂ ਇਹ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਬਾਵਜੂਦ ਸੋਕਾ ਆ ਜਾਣ ਦੇ ਮੌਕੇ ਤੇ ਬਾਰਸ਼ ਨਾ ਹੋਣ ਦੇ ਕਾਰਣ 60.7 ਲੱਖ ਟਨ ਦੀ ਉਪਜ ਹੋਈ ਹੈ ਜਿਹੜੀ ਪਿਛਲੇ ਸਾਲ ਦੇ ਨਾਲੋਂ 3.20 ਲੱਖ ਟਨ ਵਧ ਹੈ। ਇਸ ਉਪਜ ਦੇ ਵਿਚ ਹੋਰ ਵਾਧਾ ਕਰਨ ਲਈ ਪੰਜਾਬ ਸਰਕਾਰ ਨੇ ਕਿਸਾਨਾਂ ਨੂੰ ਕਰਜ਼ੇ ਦੇਣ ਲਈ 14 ਕਰੋੜ ਦੀ ਰਕਮ ਇਸ ਬਜਟ ਦੇ ਵਿਚ ਨਿਸ਼ਚਤ ਕੀਤੀ ਹੈ। ਇਸ ਰਾਹੀਂ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਪੰਪਿੰਗ ਸੈਟਸ ਅਤੇ ਟਰੈਕਟਰਾਂ ਆਦਿ ਲਈ ਕਰਜ਼ੇ ਦਿੱਤੇ ਜਾਣਗੇ। ਜੇ ਇਸੇ ਤਰ੍ਹਾਂ ਹੀ ਇਹ ਸਰਕਾਰ ਦੇ ਪ੍ਰੋਗਰਾਮ ਚਲਦੇ ਰਹੇ ਤਾਂ ਆਸ ਹੈ, ਜਿਵੇਂ ਸਰਦਾਰ ਆਤਮਾ ਸਿੰਘ ਜੀ ਨੇ ਜੋ ਪਿੱਛੇ ਪਟਿਆਲੇ ਦੇ ਇਕ ਜਲਸੇ ਵਿਚ ਤਕਰੀਰ ਕਰਦੇ ਹੋਏ ਕਿਹਾ ਸੀ, ਕਿ ਅਸੀਂ ਤਿੰਨ ਸਾਲ ਦੇ ਵਿਚ ਕੋਈ ਵੀ ਜ਼ਮੀਨ ਬਗੈਰ ਸਿੰਜਾਈ ਤੋਂ ਰਹਿਣ ਨਹੀ ਦੇਵਾਂਗੇ, ਜ਼ਰੂਰ ਇਹ ਖਾਹਸ਼ ਵੀ ਪੂਰੀ ਹੋਵੇਗੀ। ਸੈਂਟਰ ਦੀ ਸਰਕਾਰ ਨੂੰ ਸਭ ਤੋਂ ਵਧ ਫਿਕਰ ਅਨਾਜ ਦੇ ਮਸਲੇ ਨੂੰ ਹਲ ਕਰਨ ਦਾ ਸੀ, ਪਰ ਇਸ ਗਲ ਲਈ ਪੰਜਾਬ ਦੀ ਸਰਕਾਰ ਵਧਾਈ ਦੀ ਪਾਤਰ ਹੈ ਕਿ ਸਾਂਝੇ ਪੂਲ ਦੇ ਵਿਚ 36 ਲੱਖ ਟਨ ਕਣਕ ਪ੍ਰੋਕਿਉਰ ਕੀਤੀ ਸੀ ਪਰ ਇਸ ਦੇ ਵਿਚ 18.70 ਲੱਖ ਟਨ ਕਣਕ ਕੇਵਲ ਪੰਜਾਬ ਸਰਕਾਰ ਨੇ ਪਾਈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲਈ ਇਸ ਤੋਂ ਵਧ ਮਨ ਵਿਸ਼ਾਲ ਕਰਨ ਵਾਲੀ ਹੋਰ ਕੀ ਗਲ ਹੋ ਸਕਦੀ ਹੈ। ਪੰਜਾਬ ਸਾਰੇ ਹਿੰਦੁਸਤਾਨ ਦੀ ਘਾਟ ਨੂੰ ਪੂਰੀ ਕਰਦਾ ਹੈ ਇਸ ਲਈ ਵੀ ਪੰਜਾਬ ਸਰਕਾਰ ਵਧਾਈ ਦੀ ਹੱਕਦਾਰ ਹੈ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਇਹ ਵੀ ਜ਼ਿਕਰ ਕੀਤਾ ਹੈ ਕਿ ਇਸ ਸਾਲ ਦੇ ਦੌਰਾਨ 12017 ਟਿਊਬਵੈਲਾਂ ਨੂੰ ਅਤੇ 977 ਪਿੰਡਾਂ ਨੂੰ ਬਿਜਲੀ ਦਿੱਤੀ ਗਈ ਹੈ ਜਿਸ ਕਰਕੇ ਆਉਂਦੇ ਸਾਲ ਦੇ ਵਿਚ ਉੱਪਜ ਵਿਚ

ਹੋਰ ਵੀ ਵਾਧਾ ਹੋਵੇਗਾ। ਸਰਕਾਰ ਦਾ ਨਿਸ਼ਾਨਾ ਵੀ ਇਹੋ ਹੈ ਕਿ ਪਿੰਡਾਂ ਵਾਲਿਆਂ ਦੀ ਤਰੱਕੀ ਕਰਨੀ ਹੈ ਕਿਉਂਕਿ ਪਿਛਲੇ 20 ਸਾਲਾਂ ਤੋਂ ਇਨ੍ਹਾਂ ਗਰੀਬਾਂ ਦੇ ਵਲ ਕੋਈ ਧਿਆਨ ਹੀ ਨਹੀਂ ਦਿੱਤਾ ਗਿਆ। ਪੰਜਾਬ ਸਰਕਾਰ ਨੇ ਹੁਣ ਇਸ ਪਾਸੇ ਉਚੇਚਾ ਧਿਆਨ ਦਿੱਤਾ ਹੈ, ਜਦੋਂ ਤੱਕ ਪਿੰਡ ਅਤੇ ਸ਼ਹਿਰਾਂ ਦੀ ਤਰੱਕੀ ਦਾ ਮਿਆਰ ਇਕੋਂ ਜਿਹਾ ਨਹੀ ਹੋ ਜਾਂਦਾ ਸਰਕਾਰ ਨੂੰ ਜ਼ਰੂਰ ਇਸ ਪਾਸੇ ਹੀ ਧਿਆਨ ਦੇਣਾ ਚਾਹੀਦਾ ਹੈ।

ਵਿਦਿਆ ਦੇ ਖੇਤਰ ਵਿਚ ਪੰਜਾਬ ਸਰਕਾਰ ਨੇ 114 ਪ੍ਰਾਇਮਰੀ ਅਤੇ 44 ਮਿਡਲ ਸਕੂਲਾਂ ਨੂੰ ਮਿਡਲ ਅਤੇ ਹਾਈਸਟੈਂਡਰਡ ਦੇ ਸਕੂਲ ਬਣਾ ਦਿੱਤਾ ਹੈ। ਇਸ ਦੇ ਨਾਲ ਹੀ 80 ਨਵੇਂ ਪ੍ਰਾਇਮਰੀ ਸਕੂਲ ਅਤੇ 2 ਨਵੇਂ ਹਾਈ ਸਕੂਲ ਅਤੇ 2 ਹੀ ਨਵੇਂ ਕਾਲਜ ਖੋਲ੍ਹੇ ਗਏ ਹਨ। ਇਹ ਹੋਰ ਵੀ ਖੁਸ਼ੀ ਦੀ ਗਲ ਹੈ ਕਿ ਪਿੰਡਾਂ ਨੂੰ ਵਿਦਿਆ ਦੇ ਖੇਤਰ ਵਿਚ ਉਚਾ ਚੁਕਣ ਦੇ ਵਾਸਤੇ ਇਹ ਸਾਰੇ ਸਕੂਲ ਅਤੇ ਕਾਲਜ ਪਿੰਡਾਂ ਦੇ ਵਿਚ ਹੀ ਖੋਲ੍ਹੇ ਗਏ ਹਨ।

ਇਸ ਦੇ ਨਾਲ ਹੀ ਦਿਹਾਤੀਆਂ ਨੂੰ ਸਹੂਲਤਾਂ ਦੇਣ ਦੇ ਪ੍ਰੋਗਰਾਮ ਵਿਚ ਪਿੰਡਾਂ ਨੂੰ ਮੰਡੀਆਂ ਨਾਲ ਲਿੰਕ-ਸੜਕਾਂ ਰਾਹੀਂ ਜੋੜਨ ਦਾ ਵੀ ਵਧੇਰੇ ਉਦਮ ਕੀਤਾ ਜਾ ਰਿਹਾ ਹੈ। ਪਿਛਲੇ ਸਾਲ ਦੇ ਵਿਚ ਸਪੈਸ਼ਲ ਫੀਚਰ ਰਾਹੀਂ 1200 ਮੀਲ ਲੰਬੀਆਂ ਲਿੰਕ-ਰੋਡਜ਼ ਤਿਆਰ ਕੀਤੀਆਂ ਗਈਆਂ। ਇਨ੍ਹਾਂ ਬਾਰੇ ਅਗੋਂ ਲਈ ਜਿਹੜਾ 10 ਨੁਕਤੀਆ ਪ੍ਰੋਗਰਾਮ ਸਰਕਾਰ ਵਲੋਂ ਉਲੀਕਿਆਂ ਗਿਆ ਹੈ ਉਸ ਅਨੁਸਾਰ ਆਸ ਹੈ ਕਿ ਅਗਲੇ ਤਿੰਨ ਸਾਲਾਂ ਨੂੰ ਕੋਈ ਵੀ ਐਸਾ ਦਿਹਾਤ ਨਹੀ ਬਚੇਗਾ ਜਿਹੜਾ ਕਿ ਕਿਸੇ ਲਿੰਕ-ਰੋਡ ਰਾਹੀਂ ਜੁਆਇਨ ਨਾ ਕੀਤਾ ਗਿਆ ਹੋਵੇ।

ਵਿਦਿਆ ਦੇ ਖੇਤਰ ਵਿਚ ਪੰਜਾਬ ਸਰਕਾਰ ਨੇ ਬੜੀ ਭਾਰੀ ਪਲਾਂਘ ਪੁਟੀ ਹੈ। ਪੰਜਾਬੀ ਯੂਨੀਵਰਸੀਟੀ ਦਾ ਏਰੀਆ ਪਹਿਲਾਂ 10 ਮੀਲ ਦੀ ਹੱਦ ਅੰਦਰ ਹੀ ਸੀ ਹੁਣ ਇਹ ਹੱਦ ਇਕ ਡਿਵੀਜ਼ਨ ਜਿਤਨੀ ਕਾਇਮ ਕੀਤੀ ਗਈ ਹੈ। ਪਟਿਆਲਾ ਡਿਵੀਜਨ ਦੀਆਂ ਸਾਰੀਆਂ ਹੱਦਾਂ ਹੁਣ ਇਸ ਯੂਨੀਵਰਸਿਟੀ ਦੀਆਂ ਹਨ। ਇਕ ਸਕੂਲ ਸਿਖਿਆ ਬੋਰਡ ਵੀ ਖੋਲ੍ਹ ਦਿੱਤਾ ਗਿਆ ਹੈ। ਇਕ ਨਵੀਂ ਯੂਨੀਵਰਸਿਟੀ ਗੁਰੂ ਨਾਨਕ ਦੇਵ ਜੀ ਦੀ 500 ਸਾਲਾਂ ਸ਼ਤਾਬਦੀ ਦੇ ਸਬੰਧ ਵਿਚ ਗੁਰੂ ਨਾਨਕ ਯੂਨੀਵਰਸਿਟੀ ਕਾਇਮ ਕੀਤੀ ਗਈ ਹੈ। ਇਸ ਦੇ ਨਾਲ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ ਵੀ ਬਾਈਫਰਕੇਸ਼ਨ ਦਾ ਕੰਮ ਇਸੇ ਸਾਲ ਦੇ ਵਿਚ ਨਜਿਠਿਆ ਗਿਆ ਹੈ। ਕਿਸੇ ਸਟਟ ਜਾਂ ਮੁਲਕ ਨੂੰ ਉਚਾ ਚੁਕਣ ਵਾਸਤੇ ਉਨ੍ਹਾਂ ਲੋਕਾਂ ਨੂੰ ਉਚੇ ਪੱਧਰ ਦੀ ਵਿਦਿਆ ਹੀ ਸਹਾਈ ਹੁੰਦੀ ਹੈ, ਥਾਂ ਥਾਂ ਸਕੂਲ ਕਾਲਜ ਖੋਲ੍ਹ ਕੇ ਯੂਨੀਵਰਸਿਟੀਆਂ ਕਾਇਮ ਕਰਕੇ, ਪੰਜਾਬ ਸਰਕਾਰ ਨੇ ਲੋਕਾਂ ਦਾ ਬੜੀ ਸਹਾਇਤਾ ਕੀਤੀ ਹੈ। ਮੈਨੂੰ ਇਹ ਗੱਲ ਬੜੇ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਪੰਜਾਬੀ ਬੋਲੀ ਪੰਜਾਬੀ ਮਾਧਿਅਮ ਵਿਚ ਪੂਰੀ ਤਰ੍ਹਾਂ ਅਜੇ ਤੱਕ ਚਾਲੂ ਨਹੀਂ ਹੋ ਸਕੀ, ਚੰਡੀਗੜ੍ਹ ਦੇ ਹੁਣ ਹਾਸਲ ਹੋ ਜਾਣ ਨਾਲ ਪੰਜਾਬ ਯੂਨੀਵਰਸਿਟੀ ਜਿਸ ਵਿਚ ਕਮਿਊਨਲ ਅਤੇ ਐਂਟੀ ਪੰਜਾਬੀ ਟਾਈਪ ਦੇ ਬੰਦੇ ਭਰੇ ਹੋਏ ਹਨ। ਹੁਣ ਇਹ ਸਰਕਾਰ ਦੀ ਪੰਜਾਬੀ ਮਾਧੀਅਮ ਦੀ ਪਾਲੀਸੀ ਅਪਨਾਉਣ ਦੇ ਵਿਚ ਜ਼ਰੂਰ ਕਾਮਿਯਾਬ ਹੋਵੇਗੀ ਅਤੇ ਉਨ੍ਹਾਂ ਕਮਿਊਨਲ ਟਾਈਪ ਦੇ ਲੋਕਾਂ ਤੋਂ ਜ਼ਰੂਰ ਛੁਟਕਾਰਾ ਹਾਸਲ ਕਰੇਗੀ। ਇਸ ਗੱਲ ਲਈ ਵੀ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੀਆਂ ਸਰਵਿਸਿਜ਼ ਸੁਰਖਿਅਤ ਕਰਕੇ, ਸਕੂਲ ਟੀਚਰਾਂ ਨੂੰ ਮੈਨਜਮੈਂਟ ਦੀ ਨਾਜਾਇਜ਼ ਅਤੇ ਜਾਬਰ ਪਾਲਿਸੀ ਤੋਂ ਬਚਾਇਆ ਹੈ। ਇਸ ਤਰ੍ਹਾਂ ਕਰਕੇ ਪੰਜਾਬ ਸਰਕਾਰ ਨੇ ਹਰਿਆਣੇ ਨੂੰ ਵੀ ਛੋੜ ਦਿੱਤੀ ਹੈ। ਸਭ ਤੋਂ ਵਧ ਵਧਾਈ ਦੀ ਹਕਦਾਰ ਪੰਜਾਬ ਸਰਕਾਰ ਇਸ ਗਲ

(ਸਰਦਾਰ ਜਸਦੇਵ ਸਿੰਘ ਸੰਧੂ)

ਲਈ ਹੈ ਜਿਸ ਨੇ ਪੰਜਾਬੀ ਬੋਲੀ ਦੀ ਇਕ ਵਖਰੀ ਸਟੇਟ ਬਣਾ ਕੇ ਇਸ ਰਾਜ ਭਾਸ਼ਾ ਪੰਜਾਬ ਨੂੰ ਬਣਾਇਆ ਹੈ ਅਤੇ ਇਸ ਦੇ ਨਾਲ ਹੀ ਰਾਸ਼ਟਰ ਭਾਸ਼ਾ ਨੂੰ ਅਪਣਾਇਆ ਹੈ। ਪੰਜਾਬ ਸ ਦੂਸਰੇ ਰਾਜ ਦੀਆਂ ਸਰਕਾਰਾਂ ਨੂੰ ਵੀ ਲੀਡ ਦਿੱਤੀ ਹੈ ਕਿ ਇਸ ਨੇ ਆਪਣੀ ਸਟੇਟ ਵਿਚ ਤਿੰਨ ਭਾਸ਼ ਫਾਰਮੂਲਾ ਵੀ ਪਰਚਲਤ ਕੀਤਾ ਹੈ। ਤਿੰਨ ਭਾਸ਼ੀ ਫਾਰਮੂਲਾ ਲਾਗੂ ਹੋਣ ਨਾਲ ਪੰਜਾਬ ਦੀ ਹੋਰ ਵੀ ਵਧੇਰੇ ਤਰੱਕੀ ਹੋਵੇਗੀ। ਇਸ ਫਾਰਮੂਲੇ ਦੇ ਵਿਚ ਇਸ ਤਰ੍ਹਾਂ ਰਾਸ਼ਟਰਭਾਸ਼ਾ ਨੂੰ ਇੰਟਰਨੈਸ਼ਨਲ ਭਾਸ਼ਾ ਦਾ ਅਸਥਾਨ ਦਿੱਤਾ ਗਿਆ ਹੈ। ਔਰ ਇਹ ਫਾਰਮੂਲਾ ਹਿੰਦ ਸਰਕਾਰ ਦੇ ਐਜੂਕੇਸ਼ਨ ਕਮਿਸ਼ਨ ਨੇ ਔਰ ਭਾਰਤ ਸਰਕਾਰ ਨੇ ਸਾਰੀਆਂ ਸਟੇਟਾਂ ਵਿਚ ਇਕ ਸਾਂਝੀ ਐਜੂਕੇਸ਼ਨ ਪਾਲਿਸੀ ਦੇ ਤਹਿਤ ਅਪਣਾਉਣ ਲਈ ਭੇਜਿਆ ਸੀ ਔਰ ਜਿਸ ਕਰਕੇ ਅਸੀਂ ਇਸ ਨੂੰ ਅਪਣਾ ਕੇ ਇਕ ਬੜਾ ਚੰਗਾ ਕਮ ਕੀਤਾ ਹੈ।

ਪੰਜਾਬੀ ਭਾਸ਼ਾ ਦੇ ਵਿਕਾਸ ਲਈ ਜੋ ਕੁਝ ਕੀਤਾ ਜਾ ਰਿਹਾ ਹੈ, ਉਹ ਮੈਂ ਸਮਝਦਾ ਹਾਂ ਕਿ ਅਜੇ ਥੋੜ੍ਹਾ ਹੈ। ਸੈਕਟਰੀਏਟ ਵਿਚ ਅਜੇ ਪੂਰੀ ਤਰ੍ਹਾਂ ਪੰਜਾਬੀ ਲਾਗੂ ਨਹੀਂ ਹੋਈ। ਸੈਕਟਰੀਏਟ ਵਿਚ ਫਾਈਲਾਂ ਤੇ ਨੋਟਿੰਗ ਅਤੇ ਆਰਡਰ ਜਿਹੜੇ ਹਨ, ਉਹ ਪੂਰੀ ਤਰ੍ਹਾਂ ਪੰਜਾਬੀ ਵਿਚ ਨਹੀਂ ਹੋਣ ਲਗੇ। ਵੱਡੇ ਵੱਡੇ ਅਫਸਰ ਅੰਗਰੇਜ਼ੀ ਵਿਚ ਨੋਟ ਲਿਖ ਕੇ ਮਨਿਸਟਰਾਂ ਪਾਸ ਭੇਜਦੇ ਹਨ ਥੱਲੇ ਦਸਖਤ ਪੰਜਾਬੀ ਵਿਚ ਕਰਦੇ ਹਨ। ਮੈਂ ਸਮਝਦਾ ਹਾਂ ਕੀ ਇਸ ਤਰ੍ਹਾਂ ਕਰਨ ਨਾਲ ਜ ਪੰਜਾਬੀ ਲਾਗੂ ਕਰਨ ਦੀ ਸਪਿਰਿਟ ਹੈ, ਉਸ ਦੇ ਉਤੇ ਅਮਲ ਨਹੀਂ ਹੋ ਰਿਹਾ। ਇਸ ਲਈ ਇਹ ਵੇਖਣਾ ਚਾਹੀਦਾ ਹੈ। ਜਿਸ ਸਪਿਰਿਟ ਨਾਲ ਅਸੀਂ ਪੰਜਾਬੀ ਨੂੰ ਰਾਜ ਭਾਸ਼ਾ ਬਣਾਇਆ ਹੈ, ਸੈਕਟਰੀਏਟ ਵਿਚ ਅਸੀਂ ਜਿਸ ਸਪਿਰਿਟ ਨਾਲ ਲਾਗੂ ਕੀਤੀ ਹੈ, ਇਸ ਤਰ੍ਹਾਂ ਕਰਨ ਨਾਲ ਅਗਰ ਅਸੀਂ ਪੰਜਾਬੀ ਨੂੰ ਲਾਗੂ ਕਰਾਂਗੇ ਤਾਂ ਹੀ ਸਾਨੂੰ ਪੰਜਾਬੀ ਸੂਬਾ ਬਨਾਉਣ ਦਾ ਫਾਇਦਾ ਹੋਵੇਗਾ ਅਤੇ ਲੋਕਾਂ ਨੂੰ ਫਾਇਦਾ ਹੋ ਸਕੇਗਾ। ਇਸ ਤੋਂ ਅਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਭਾਸ਼ਾਈ ਫਾਰਮੂਲਾ ਬਣਾ ਕੇ ਜਿਥੇ ਸਰਕਾਰ ਨੇ ਬਾਕੀ ਰਾਜਾਂ ਨੂੰ ਵੀ ਉਸ ਦੇ ਨਾਲ ਹੀ ਪ੍ਰਾਈਵੇਟ ਸਕੂਲਾਂ ਵਿਚ ਵੀ ਵਿਦਿਆ ਦਾ ਮਾਧਿਅਮ ਬਨਾਉਣ ਦੀ ਆਜ਼ਾਦੀ ਦਿਤੀ ਹੈ; ਕਈ ਭਰਾ ਮੇਰੇ ਇਸ ਗੱਲ ਤੇ ਨਾਰਾਜ਼ ਹਨ ਅਤੇ ਇਤਰਾਜ਼ ਕਰਦੇ ਹਨ ਕਿ ਇਹ ਨਹੀਂ ਹੋਣਾ ਚਾਹੀਦਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਹਿੰਦੁਸਤਾਨ ਵਿਚ ਹਰ ਇਕ ਨੂੰ ਪੜ੍ਹਨ, ਪੜ੍ਹਾਉਣ ਅਤੇ ਸਕੂਲ ਖੋਲ੍ਹਣ ਦੀ ਇਜਾਜ਼ਤ ਹੈ, ਇਸੇ ਤਰ੍ਹਾਂ ਹੀ ਪ੍ਰਾਈਵੇਟ ਸਕੂਲਾਂ ਨੂੰ ਇਹ ਆਜ਼ਾਦੀ ਦੇਣਾ ਠੀਕ ਹੈ। ਇਸ ਤਰ੍ਹਾਂ ਹਿੰਦੂ ਸਿੱਖ ਏਕਤਾ ਰਹੇਗੀ ਅਤੇ ਹਰ ਇਕ ਅਪਣੀ ਅਪਣੀ ਜ਼ਬਾਨ ਪ੍ਰਾਈਵੇਟ ਤੌਰ ਤੇ ਪੜ੍ਹ ਸਕਦਾ ਹੈ। ਵਿਦਿਆ ਮਹਿਕਮੇ ਵਿਚ ਪੰਜਾਬੀ ਵਿਚ ਪੁਸਤਕਾਂ ਛਾਪਣ ਲਈ ਇਕ ਕਰੋੜ ਰੁਪਿਆ ਖਰਚ ਕਰਨ ਦਾ ਟੀਚਾ ਕਾਇਮ ਕੀਤਾ ਹੈ। ਇਸ ਤਰ੍ਹਾਂ ਪੰਜਾਬੀ ਵਿਚ ਟੈਕਨੀਕਲ ਪੁਸਤਕਾਂ ਅਤੇ ਡਕਸ਼ਨਰੀਆਂ ਆਦਿ ਦਾ ਕੰਮ ਹੋ ਰਿਹਾ ਹੈ। ਇਸ ਲਈ ਇਹ ਸਰਕਾਰ ਵਧਾਈ ਦੀ ਹਕਦਾਰ ਹੈ।

ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਿੰਦੀ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਾਇਆ ਜਾਂਦਾ ਹੈ। ਮੈਨੂੰ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ, ਜਿੰਨੇ ਹਿੰਦੀ ਬੋਲਦੇ ਰਾਜ ਹਨ, ਉਨ੍ਹਾਂ ਨਾਲ ਚਿੱਠੀ ਪੱਤਰ ਕਰਨ ਲਈ ਰਾਸ਼ਟਰ ਭਾਸ਼ਾ ਹਿੰਦੀ ਇਸਤੇਮਾਲ ਕਰਨੀ ਸ਼ੁਰੂ ਕਰ ਦਿਤੀ ਹੈ। ਔਰ ਇਸ ਦੇ ਨਾਲ ਹੀ ਹਿੰਦੀ ਦੀ ਉਨਤੀ ਹੋਵੇਗੀ। ਭਾਸ਼ਾ ਵਿਭਾਗ ਨੇ ਇਕ ਵਿਕਾਸ ਭਾਗ ਬਣਾਇਆ ਹੈ ਜਿਸ ਵਿਚ ਹਿੰਦੀ ਦਾ ਵਿਕਾਸ ਕੀਤਾ ਜਾਵੇਗਾ। ਇਸ ਤਰ੍ਹਾਂ ਹਿੰਦੀ ਨੂੰ ਉਨਤ ਕਰਨ ਦੇ ਯਤ

ਕੀਤੇ ਜਾ ਰਹੇ ਹਨ । ਮੇਰੇ ਜਿਹੜੇ ਭਾਈ ਇਹ ਕਹਿੰਦੇ ਹਨ ਕਿ ਪੰਜਾਬ ਵਿਚ ਹਿੰਦੀ ਨੂੰ ਖਤਮ ਕਰ ਦਿਤਾ ਗਿਆ ਹੈ ਅਤੇ ਪੰਜਾਬ ਵਿਚ ਹਿੰਦੀ ਨੂੰ ਕੋਈ ਥਾਂ ਨਹੀਂ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਹਿੰਦੀ ਨੂੰ ਮੁਨਾਸਬ ਥਾਂ ਦਿਤੀ ਗਈ ਹੈ ਔਰ ਹਰ ਇਕ ਬੱਚੇ ਨੂੰ, ਜਿਹੜਾ ਪੰਜਾਬੀ ਪੜ੍ਹੇਗਾ, ਉਹ ਹਿੰਦੀ ਤੋਂ ਵੀ ਜਾਣੂ ਹੋਵੇਗਾ ।

ਪਟਿਆਲੇ ਵਿਚ ਨਵੀਂ ਪਰੈਸ ਜਾਰੀ ਕਰਕੇ ਜਿਥੇ ਲੱਖਾਂ ਰੁਪਏ ਦੀਆਂ ਪੁਸਤਕਾਂ ਛਪਣਗੀਆ ਉਥੇ ਹਜ਼ਾਰਾਂ ਲੋਕਾਂ ਨੂੰ ਰੁਜ਼ਗਾਰ ਵੀ ਮਿਲੇਗਾ । ਇਸ ਕੰਮ ਲਈ ਮੈਂ ਡਾਕਟਰ ਭਗਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ।

ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਪੰਜਾਬ ਨੇ ਖੇਤੀ ਬਾੜੀ ਦੇ ਖੇਤਰ ਵਿਚ ਬੜੀ ਤਰੱਕੀ ਕੀਤੀ ਹੈ, ਉਸ ਦੇ ਨਾਲ ਹੀ ਛੋਟੀ 2 ਇੰਡਸਟਰੀ ਵਿਚ ਵੀ ਪੰਜਾਬੀਆਂ ਨੇ ਬੜੀ ਹਿੰਮਤ ਦੇ ਨਾਲ ਕਾਫੀ ਤਰੱਕੀ ਕੀਤੀ ਹੈ । ਇਸ ਦੇ ਉਲਟ ਹਿੰਦ ਸਰਕਾਰ ਵੱਲੋਂ ਇਸ ਸਿਲਸਿਲੇ ਵਿਚ ਪੰਜਾਬ ਨੂੰ ਪੂਰੀ ਤਰ੍ਹਾਂ ਮਿਲਵਰਤਨ ਨਹੀਂ ਦਿਤੀ ਗਈ ਜਿਸ ਦੇ ਬਾਰੇ ਗਵਰਨਰ ਸਾਹਿਬ ਨੇ ਵੀ ਆਪਣੇ ਐਡਰੈਸ ਦੇ ਵਿਚ ਕਿਹਾਂ ਹੈ ਕਿ :

> "ਇਕ ਬੜੀ ਚਿੰਤਾ–ਜਨਕ ਗੱਲ ਹੈ ਕਿ ਭਾਰਤ ਸਰਕਾਰ ਨੇ ਨਾ ਤਾਂ ਕੇਂਦਰੀ ਪ੍ਰਾਜੈਕਟਾਂ ਵਿੱਚੋਂ ਹਿੱਸਾ ਦਿੱਤਾ ਹੈ ਅਤੇ ਨਾ ਹੀ ਪ੍ਰਾਈਵੇਟ ਸੈਕਟਰ ਵਿਚ ਲਾਈ ਜਾਣ ਵਾਲੀ ਪੂੰਜੀ ਦੀ ਇਸ ਤਰੀਕੇ ਨਾਲ ਵਿਵਸਥਾ ਕੀਤੀ ਹੈ, ਜਿਸ ਨਾਲ ਰਾਜ ਵਿੱਚ ਵੱਡੇ ਅਤੇ ਦਰਮਿਆਨੇ ਪੈਮਾਨ ਦੇ ਉਦਯੋਗਾਂ ਦਾ ਲਗਾਇਆ ਜਾਣਾ ਸੰਭਵ ਹੁੰਦਾ।"

ਇਸੇ ਤਰ੍ਹਾਂ ਉਨ੍ਹਾਂ ਨੇ ਅੱਗੇ ਦੱਸਿਆ ਹੈ ਕਿ ਪੰਜਾਬ ਪਾਸ ਸਿੱਖਿਆ ਪ੍ਰਾਪਤ ਅਤੇ ਤਕਨੀਕੀ ਮਾਹਿਰ ਬਹੁਤ ਜ਼ਿਆਦਾ ਗਿਣਤੀ ਵਿਚ ਹਨ । ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਇੰਡਸਟਰੀ ਦੇ ਖੇਤਰ ਵਿਚ ਬਹੁਤ ਯਤਨ ਕੀਤੇ ਹਨ, ਕਰਜ਼ੇ ਦਿਤੇ ਗਏ ਹਨ । ਉਦਯੋਗ ਵਿਕਾਸ ਦੇ ਫੋਕਲ ਸਥਾਨਾਂ ਦਾ ਵੀ ਪੂਰਾ ਪੂਰਾ ਧਿਆਨ ਰੱਖਿਆ ਗਿਆ ਹੈ । ਉਨ੍ਹਾਂ ਨੂੰ ਸਹੂਲਤਾਂ ਦੇ ਕੇ ਇੰਡਸਟਰੀ ਨੂੰ ਵੱਧ ਤੋਂ ਵੱਧ ਪ੍ਰਫੁਲਤ ਕਰਨਾ ਐਨੀਆਂ ਫੈਕਟਰੀਆਂ ਲਗਾਈਆਂ ਜਾਣੀਆਂ ਇਤਨੇ ਕੱਪੜੇ ਆਦਿ ਦੇ ਕਾਰਖਾਨੇ ਲਗਾਉਣਾ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਸਰਕਾਰ ਦੀ ਇਕ ਬਹੁਤ ਵੱਡੀ ਕਾਮਯਾਬੀ ਹੈ ।

ਜਿਵੇਂ ਕਿ ਗਵਰਨਰ ਸਾਹਿਬ ਨੇ ਵੀ ਆਪਣੇ ਐਡਰੈਸ ਵਿਚ ਰੋਸ ਪ੍ਰਗਟ ਕੀਤਾ ਹੈ, ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਹਿੰਦ ਸਰਕਾਰ ਵੱਲੋਂ ਕੋਈ ਵੀ ਪਬਲਿਕ ਪ੍ਰਾਜੈਕਟ ਜਾਂ ਵੱਡੀ ਇੰਡਸਟਰੀ ਪੰਜਾਬ ਨੂੰ ਨਹੀਂ ਦਿਤੀ ਜਾ ਰਹੀ । ਇਹ ਵਿਤਕਰਾ ਪੰਜਾਬ ਨਾਲ ਬੜੇ ਚਿਰ ਤੋਂ ਹੁੰਦਿਆ ਆ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਿੰਦ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਨਾਲ ਜਿਥੇ ਇੰਡਸਟਰੀ ਵਿਚ ਧੱਕਾ ਹੋ ਰਿਹਾ ਹੈ, ਉਥੇ ਪੰਜਾਬ ਨੂੰ ਭਾਰਤ ਵੱਲੋਂ ਯੋਜਨਾ ਕਮਿਸ਼ਨ ਵੱਲੋਂ ਮੁਨਾਸਬ ਗਰਾਂਟ ਅਤੇ ਸਹਾਇਤਾ ਨਹੀਂ ਦਿਤੀ ਜਾ ਰਹੀ । ਜਦ ਵੀ ਫਾਈਨੈਂਸ ਕਮਿਸ਼ਨ ਬਣੇ, ਉਸ ਵਿਚੋਂ ਕਿਸੇ ਨੇ ਵੀ ਪੰਜਾਬ ਨੂੰ ਇੰਡਸਟਰ ਵਿਚ ਬੈਕਵਰਡ ਸਟੇਟ ਕਰਾਰ ਦੇ ਕੇ ਇਸ ਨੂੰ ਉਚਾ ਕਰਨ ਲਈ ਗਰਾਂਟ ਅਤੇ ਸਹਾਇਤਾ ਦੇਣ ਦੀ ਸ਼ਿਫਾਰਿਸ਼ ਨਹੀਂ ਕੀਤੀ । ਇਹ ਗੱਲ ਸੁਣਕੇ ਸਾਡੇ ਹਾਊਸ ਨੂੰ ਹੈਰਾਨੀ ਹੋਵੇਗੀ ਕਿ ਉਨ੍ਹਾਂ ਨੇ ਪੰਜਾਬ

[ਸਰਦਾਰ ਜਸਦੇਵ ਸਿੰਘ ਸੰਧੂ]

ਨੂੰ ਬਾਰਡਰ ਸਟੇਟ ਕਰਾਰ ਦੇ ਕੇ ਕੋਈ ਗਰਾਂਟ ਦੇਣ ਦੀ ਸਿਫਾਰਸ਼ ਨਹੀਂ ਕੀਤੀ। ਮੈਂ ਸਮਝਦਾ ਹਾਂ ਕਿ ਇਸ ਤੋਂ ਵਡਾ ਵਿੱਤਕਰਾ ਪੰਜਾਬ ਨਾਲ ਹੋਰ ਕੀ ਹੋ ਸਕਦਾ ਹੈ। ਇਹ ਸਾਡੀ ਸਰਕਾਰ ਨੂੰ ਯਤਨ ਕਰਨੇ ਚਾਹੀਦੇ ਹਨ ਕਿ ਬਾਵਜੂਦ ਇੰਡਸਟਰੀ ਵਿਚ ਬੈਕਵਰਡ ਸਟੇਟ ਹੋਣ ਦੇ ਨਾਤੇ, ਅਤੇ ਬਾਰਡਰ ਸਟੇਟ ਹੋਣ ਦੇ ਕਾਰਨ ਸਾਨੂੰ ਕੋਈ ਸਹਾਇਤਾ ਨਹੀਂ ਦਿਤੀ। ਇਸ ਬਾਰੇ ਸਾਨੂੰ ਸਖਤ ਇਤਰਾਜ ਕਰਨਾ ਚਾਹੀਦਾ ਹੈ। (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਕਾਂਗਰਸੀ ਭਰਾ ਇਥੇ ਨੁਕਤਾਚੀਨੀ ਕਰਨ ਦੀ ਬਜਾਏ ਭਾਰਤ ਸਰਕਾਰ ਨੂੰ ਅਪਣੀ ਪਾਰਟੀ ਦੀ ਸਰਕਾਰ ਨੂੰ ਕਹਿਣ ਕਿ ਉਹ ਪੰਜਾਬ ਨਾਲ ਵਿਤਕਰਾ ਨਾ ਕਰੇ। (ਵਿਘਨ)

ਇਸ ਤੋਂ ਅੱਗੇ ਮੈਂ ਕਹਿਣਾ ਚਾਹ ਦਾ ਹਾਂ ਕਿ ਸਾਡੇ ਨੇੜੇ ਯੂ. ਪੀ. ਅਤੇ ਬਿਹਾਰ ਦੀਆਂ ਸਟੇਟਾਂ ਵਿਚ ਸ਼ੂਗਰ ਇੰਡਸਟਰੀ ਨੂੰ ਕੌਮੀਕਰਨ ਦੀ ਗੱਲ ਸ਼ੁਰੂ ਹੋਈ ਹੈ ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਵੀ ਇਸ ਬਾਰੇ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਬਿਨਾਂ ਡਿਪਟੀ ਸਪੀਕਰ ਸਾਹਿਬ, ਇਸ ਸਾਲ ਇਕ ਹੋਰ ਖੁਸ਼ੀ ਦੀ ਗੱਲ ਇਹ ਹੈ ਕਿ ਜਦੋਂ ਪਿਛਲੇ ਸਾਲ ਗਵਰਨਰ ਸਾਹਿਬ ਨੇ ਐਡਰੈਸ, ਦਿਤਾ ਸੀ ਤਾਂ ਉਦੋਂ ਦੱਸਿਆ ਗਿਆ ਸੀ ਕਿ ਇਸ ਸਾਲ ਯੋਜਨਾ ਤੇ 48.35 ਕਰੋੜ ਰੁਪਏ ਖਰਚ ਹੋਣਗੇ ਪਰ ਸਾਡੀ ਸਰਕਾਰ ਨੇ ਲੋਕਾਂ ਦੀਆਂ ਲੋੜਾਂ ਨੂੰ ਮਹਿਸੂਸ ਕਰਦੇ ਹੋਏ, ਸੇਮ ਮਾਰੇ ਅਤੇ ਹੜ੍ਹਾਂ ਦੇ ਮਾਰੇ ਹੋਏ ਲੋਕਾਂ ਦੀਆਂ ਤਕਲੀਫਾਂ ਨੂੰ ਮਹਿਸੂਸ ਕਰਕੇ ਇਸ ਯੋਜਨਾ ਦੇ ਖਰਚ ਨੂੰ 53.72 ਕਰੋੜ ਰੁਪਏ ਕਰ ਦਿਤਾ ਹੈ, ਜਿਹੜਾ ਕਿ ਇਸ ਸਾਲ ਖਰਚ ਹੋਣ ਦਾ ਅਨੁਮਾਨ ਹੈ। ਇਸ ਵਾਸਤੇ ਇਹ ਸਰਕਾਰ ਵਧਾਈ ਦੀ ਹੱਕਦਾਰ ਹੈ, ਜਿਹੜਾ ਕਿ ਪਲੈਂਡ ਐਕਸਪੈਂਡੀਚਰ ਨੂੰ ਵਧਾ ਕੇ ਲੋਕਾਂ ਦੀਆਂ ਮੰਗਾਂ ਨੂੰ ਮੁੱਖ ਰੱਖਕੇ ਅਤੇ ਨਵੇਂ ਕੰਮਾਂ ਨੂੰ ਤੇਜ਼ੀ ਨਾਲ ਕਰਨ ਦਾ ਯਤਨ ਕੀਤਾ ਹੈ।

ਇਸ ਤੋਂ ਅੱਗੇ ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਦੇ ਵਿਚ ਇਹ ਦਸਿਆ ਹੈ ਕਿ ਇੰਡਸਟਰੀ ਦੀ ਅਣਹੋਂਦ ਹੋਣ ਕਰਕੇ, ਵੱਡੀ ਇਡਸਟਰੀ ਨਾ ਲਗਾਉਣ ਕਰ ਕੇ ਸਾਡੇ ਦੇਸ਼ ਵਿਚ ਟੈਕਨੀਕਲ ਆਦਮੀਆਂ ਦੀ ਬੇਰੁਜ਼ਗਾਰੀ ਬਹੁਤ ਵੱਧ ਰਹੀ ਹੈ। ਪੰਜਾਬ ਵਿਚ ਓਵਰਸੀਅਰਜ਼, ਡਰਾਫਟਸਮੈਨਜ਼ ਅਤੇ ਇੰਜੀਨੀਅਰਜ਼ ਦੀ ਤਾਦਾਦ, ਜਿਨ੍ਹਾਂ ਨੇ ਡਿਗਰੀਆਂ ਲਈਆਂ ਹੋਈਆਂ ਹਨ, ਬਹੁਤ ਹੈ। ਮੈਂ ਸਮਝਦਾ ਹਾਂ ਕਿ ਇਹ ਤਾਦਾਦ ਹੋਰਨਾਂ ਸਟੇਟਾਂ ਨਾਲੋਂ ਬਹੁਤ ਜ਼ਿਆਦਾ ਹੈ। ਇਸ ਲਈ ਮੈਂ ਸਮਝਦਾਂ ਹਾਂ ਕਿ ਸਾਡੀ ਸਰਕਾਰ ਨੇ ਜਿਥੇ ਹੋਰ ਇਤਨੇ ਯਤਨ ਕਰਕੇ ਨਵੇਂ ਨਵੇਂ ਕੰਮ ਤੇਜ਼ੀ ਨਾਲ ਚਾਲੂ ਕੀਤੇ ਹਨ, ਉਥੇ ਜਦ ਤਕ ਹਿੰਦ ਸਰਕਾਰ ਤੇ ਜ਼ੋਰ ਦੇ ਕੇ ਇਥੇ ਵੱਡੇ ਵੱਡੇ ਕਾਰਖਾਨੇ ਨਹੀਂ ਲਗਾਏ ਜਾਂਦੇ, ਉਦੋਂ ਤੱਕ ਇਹ ਮਸਲਾ ਹੱਲ ਨਹੀਂ ਹੋਣਾ। ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਬਿਨਾ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਮਸਲਾ ਹੈ। ਉਹ ਮਸਲਾ ਹੈ, ਪੜ੍ਹੇ ਲਿਖੇ ਬੇਕਾਰ ਨੌਜਵਾਨਾਂ ਦਾ, ਟਰੇਂਡ ਜੇ. ਬੀ. ਟੀ. ਟੀਚਰਜ਼ ਦਾ। ਉਨ੍ਹਾਂ ਵੱਲ ਵੀ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਕਿਉਂਕਿ ਪੜ੍ਹੇ ਲਿਖੇ ਬੇਰੁਜ਼ਗਾਰ ਅਫ਼ਸਰ ਨੂੰ ਜੇਕਰ ਕੰਮ ਨਾ ਮਿਲੇਗਾ ਤਾਂ ਸਮਾਜ ਪਿੱਛੇ ਜਾਏਗਾ ਅਤੇ ਉਹ ਉਸ ਤੇ ਬੋਝ ਹੋਣਗੇ ਅਤੇ ਇਸ ਤਰ੍ਹਾਂ ਇਹ ਸਾਡੇ ਸੂਬੇ ਲਈ, ਸਾਡੇ ਦੇਸ਼ ਲਈ ਬੜਾ ਹਾਨੀਕਾਰਕ ਹੋਵੇਗਾ। ਇਸ ਲਈ ਪੜ੍ਹੇ ਲਿਖੇ ਨੌਜਵਾਨਾਂ ਨੂੰ ਨੌਕਰੀਆਂ ਦੇਣ ਲਈ, ਰੁਜ਼ਗਾਰ ਦੇਣ ਲਈ, ਸਰਕਾਰ ਨੂੰ ਉਚੇਚੀਆਂ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੇ ਸਾਨੂੰ ਇਸ ਗਲ ਦੀ ਖੁਸ਼ੀ ਹੈ ਕਿ ਸਾਡੀ ਇਕੱਲੀ ਪੰਜਾਬ ਸਰਕਾਰ ਹੀ ਹੈ ਜਿਸ ਨੇ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਸਭ ਤੋਂ ਪਹਿਲਾਂ ਪੂਰੀ ਤਰ੍ਹਾਂ ਲਾਗੂ ਕੀਤੀਆਂ ਹਨ ਉਥੇ ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾ ਕਿ ਇਹ ਸਾਡੀ ਸਰਕਾਰ ਹੀ ਹੈ ਜਿਸ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਭਾਰਤ ਸਰਕਾਰ ਦੇ ਮੁਲਾਜ਼ਮਾਂ ਦੇ ਬਰਾਬਰ ਹਨ। ਹੋਰ ਕਿਸੇ ਪਰਦੇਸ ਨੇ ਅਜੇ ਤਕ ਭਾਰਤ ਸਰਕਾਰ ਦੇ ਮੁਲਾਜ਼ਮਾਂ ਦੇ ਬਰਾਬਰ ਆਪਣੇ ਮੁਲਾਜ਼ਮਾਂ ਦੀਆਂ ਤਨਖਾਹਾਂ ਨਹੀਂ ਕੀਤੀਆਂ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੰਡੀਅਨ ਇੰਸਟੀਚਿਊਟ ਆਫ਼ ਪਬਲਿਕ ਐਡਮਿਨਿਸਟਰੇਸ਼ਨ ਨੇ ਇਕ ਰਿਪੋਟ ਛਾਪੀ ਸੀ ਕਿ ਕਿਸੇ ਸਟੇਟ ਦਾ ਸਿਵਲ ਐਕਸਪੈਂਡੀਚਰ ਕਿੰਨਾ ਹੈ ਔਰ ਉਸ ਦੇ ਮੁਲਾਜ਼ਮਾਂ ਦੀ ਕਿੰਨੀ ਤਨਖਾਹ ਹੈ। ਦੋ ਗੱਲਾਂ ਡਿਪਟੀ ਸਪੀਕਰ ਸਾਹਿਬ, ਉਸ ਵਿਚ ਸਨ। ਇਕ ਤਾਂ ਇਹ ਸੀ ਕਿ ਪੰਜਾਬ ਸਰਕਾਰ ਦੇ ਮੁਲਾਜ਼ਮ ਬਾਕੀਆਂ ਸਟੇਟਾਂ ਨਾਲੋਂ ਵੈਲ ਪੇਡ ਹਨ। ਔਰ ਦੂਸਰੀ ਗਲ ਇਹ ਸੀ ਕਿ ਇਸ ਦੀ ਸਿਵਲ ਐਕਸਪੈਂਡੀਚਰ ਦੀ ਪਰਸੈਂਟੇਜ ਬਾਕੀਆਂ ਸਟੇਟਾਂ ਤੋਂ ਵੱਧ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਵਜੂਦ ਕਿ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਬਾਕੀ ਦੀਅ ਸਟੇਟਾਂ ਨਾਲੋਂ ਵੱਧ ਹਨ ਉਨ੍ਹਾਂ ਵਿਚ ਇਤਨੀ ਬੇਚੈਨੀ ਕਿਉਂ ਹੈ? ਇਸ ਬੇਚੈਨੀ ਨੂੰ ਮੈਂ ਸਮਝਦਾ ਹਾਂ ਕਿ ਸਾਡੇ ਇਹ ਭਰਾ ਆਪ ਪੁਲੀਟੀਕਲ ਮੁਫ਼ਾਦ ਲਈ ਵਧਾਉਂਦੇ ਚੜ੍ਹਾਉਂਦੇ ਰਹਿੰਦੇ ਹਨ ਔਰ ਸਰਕਾਰ ਨੂੰ ਮੁਸ਼ਕਲ ਵਿਚ ਪਾਉਣ ਦੀ ਕੋਸ਼ਿਸ਼ ਕਰਨਾ ਚਾਹੁੰਦੇ ਹਨ। ਪਰ ਉਨ੍ਹਾਂ ਭਰਾਵਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੇ ਉਨ੍ਹਾਂ ਦੀਆਂ ਤਨਖਾਹਾਂ ਦੂਸਰੇ ਸੂਬਿਆਂ ਨਾਲੋਂ ਹੋਰ ਜ਼ਿਆਦਾ ਵਧਾਉਂਦੇ ਰਹੀਏ ਤਾਂ ਉਸ ਦਾ ਭਾਰ ਪੰਜਾਬ ਦੇ ਲੋਕਾਂ ਤੇ ਹੀ ਪੈਂਦਾ ਹੈ। ਇਕ ਪਾਸੇ ਤਾਂ ਇਹ ਭਰਾ ਕਹਿੰਦੇ ਹਨ ਕਿ ਪੰਜਾਬ ਵਿਚ ਕੋਈ ਟੈਕਸ ਨਾ ਲਗੇ ਔਰ ਪੰਜਾਬ ਵਿਚ ਉਨਤੀ ਦੀ ਰਫ਼ਤਾਰ ਤੇਜ਼ ਹੋਵੇ ਔਰ ਦੂਸਰੇ ਪਾਸੇ ਇਸ ਤਰ੍ਹਾਂ ਦੀ ਬੇਚੈਨੀ ਵਧਾ ਕੇ ਸਰਕਾਰ ਨੂੰ ਮੁਸ਼ਕਲ ਵਿਚ ਪਾਉਣ ਦੀ ਕੋਸ਼ਿਸ਼ ਕਰਦੇ ਹਨ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਹੋਰਨਾ ਸੂਬਿਆਂ ਦੇ ਮੁਲਾਜ਼ਮਾਂ ਨਾਲੋਂ ਵੱਧ ਹਨ, ਜੇ ਇਹ ਹੋਰ ਵਧਾ ਦਿਤੀਆਂ ਜਾਣ ਤਾਂ ਇਹ ਦੋਨੋਂ ਗੱਲਾਂ ਉਨ੍ਹਾਂ ਦੀਆਂ ਨਹੀਂ ਹੋ ਸਕਣਗੀਆਂ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਇਕ ਗਲ ਤੇ ਪੰਜਾਬ ਦੀ ਜਨਤਾ ਔਰ ਪੰਜਾਬ ਦੀ ਸਰਕਾਰ ਫਖਰ ਕਰ ਸਕਦੀ ਹੈ, ਉਹ ਹੈ ਹੈਲਥ ਲਈ ਮੈਡੀਕਲ ਸੇਵਾਵਾਂ ਬਾਰੇ। ਪੰਜਾਬ ਵਿਚ ਪੈਦਾਇਸ਼ ਔਰ ਮੌਤਾਂ ਦੀ ਪਰਸੈਂਟੇਜ ਦੇਸ਼ ਭਰ ਵਿਚੋਂ ਘਟ ਹੈ। ਇਹ ਸਾਰਾ ਕੁਝ ਇਸ ਕਰਕੇ ਹੈ ਕਿ ਪੰਜਾਬ ਸਰਕਾਰ ਨੇ ਮੈਡੀਕਲ ਫੈਸਿਲਿਟੀਜ਼ ਬਹੁਤ ਵਧਾ ਦਿਤੀਆਂ ਹਨ। ਪੰਜਾਬ ਸਰਕਾਰ ਨੇ ਮੈਡੀਕਲ ਫੈਸਿਲਿਟੀਜ਼ ਇਤਨੀਆਂ ਵਧਾਂ ਦਿਤੀਆਂ ਹਨ ਕਿ ਜਿਸ ਦੇ ਨਾਲ ਲੋਕਾਂ ਦੀ ਸਿਹਤ ਬਹੁਤ ਚੰਗੀ ਹੋ ਗਈ ਹੈ ਔਰ ਬੀਮਾਰੀ ਦਾ ਕਾਫੀ ਨਾਸ਼ ਹੋ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਨਹੀਂ ਕਹਿੰਦਾ ਕਿ ਇਸ ਵਿਚ ਹੋਰ ਕੋਈ ਗੁੰਜਾਇਸ਼ ਨਹੀਂ ਹੈ, ਇਸ ਦੇ ਵਿਚ ਹਾਲੀ ਕਾਫੀ ਗੁੰਜਾਇਸ਼ ਹੈ......

(ਇਸ ਵਕਤ ਮਾਈਕ੍ਰ ਖਰਾਬ ਹੋ ਗਿਆ ਜਿਸ ਕਾਰਨ ਸਾਫ ਤੌਰ ਤੇ ਕੁਝ ਸੁਣਾਈ ਨਹੀਂ ਸੀ ਦਿੰਦਾ)

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਰੋਡਵੇਜ਼ ਦੇ ਕਮ ਨੂੰ ਹੋਰ ਚਗਾ

[ਸਰਦਾਰ ਜਸਦੇਵ ਸਿੰਘ ਸੰਧੂ]

ਕਰਨ ਦੀ ਲੋੜ ਹੈ। ਸਾਨੂੰ ਹਰਿਆਣਾ ਸਰਕਾਰ ਤੋਂ ਸਿਖਿਆ ਲੈਣੀ ਚਾਹੀਦੀ ਹੈ ਜਿਸ ਨੇ ਹਰਿਆਣਾ ਰੋਡਵੇਜ਼ ਨੂੰ ਚੰਗਾ ਕਰਨ ਦਾ ਯਤਨ ਕੀਤਾ ਹੈ। ਸਾਨੂੰ ਵੀ ਇਸੇ ਤਰੀਕੇ ਨਾਲ ਕੋਈ ਪਰਬੰਧ ਕਰਨਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਜੋ ਟਰਾਂਸਪੋਰਟ ਨੂੰ ਕੌਮੀਕਰਨ ਦੀ ਪਾਲਿਸੀ ਬਣਾਈ ਹੋਈ ਹੈ ਇਸ ਵਿਚ ਕੋਈ ਕਮੀ ਨਹੀਂ ਆਉਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਵਕਤ ਨਾਲ ਹੀ ਇਸ ਨੂੰ ਕੌਮੀ ਕਰ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਅਗੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰੀ ਮੁਲਾਜ਼ਮਾਂ ਲਈ ਇਕ ਬੜੀ ਤਕਲੀਫ ਦਾ ਇਹ ਕੰਮ ਸੀ। ਜਿਥੇ ਕਿਤੇ ਵੀ ਉਨ੍ਹਾਂ ਦੀ ਪੋਸਟਿੰਗ ਹੁੰਦੀ ਸੀ ਉਨ੍ਹਾਂ ਨੂੰ ਰਿਹਾਇਸ਼ ਲਈ ਮਕਾਨ ਨਹੀਂ ਸੀ ਮਿਲਦੇ। ਛੋਟੇ ਮੁਲਾਜ਼ਮਾਂ ਦੀ ਹਾਲਤ ਬਹੁਤ ਮਾੜੀ ਸੀ। ਖਾਸ ਤੌਰ ਤੇ ਪਿੰਡਾਂ ਵਿਚ ਹੋਰ ਵੀ ਮਾੜੀ ਹਾਲਤ ਸੀ। ਇਸ ਗਲ ਦੀ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ 50 ਲੱਖ ਰੁਪਏ ਦਾ ਪ੍ਰੋਵੀਜ਼ਨ ਕਰਕੇ ਉਨ੍ਹਾਂ ਵਾਸਤੇ ਮਕਾਨਾਂ ਦੀ ਉਸਾਰੀ ਲਈ ਕਰੈਸ਼ ਪ੍ਰੋਗਰਾਮ ਬਣਾਇਆ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਸ਼ਹਿਰਾਂ ਵਿਚ ਮਕਾਨਾਂ ਵਿਚ ਬੜੀ ਓਵਰ ਕ੍ਰਾਊਡਿੰਗ ਹੈ ਪਰ ਲੋਕਾਂ ਨੂੰ ਮਕਾਨ ਬਣਾਉਣ ਲਈ ਕੋਈ ਸਹੂਲਤਾਂ ਔਰ ਕਰਜ਼ੇ ਆਦਿ ਨਹੀਂ ਮਿਲਦੇ। ਇਸ ਦੇ ਲਈ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੇ ਹਾਊਸਿੰਗ ਬੋਰਡ ਦਾ ਫੈਸਲਾ ਕੀਤਾ ਹੈ ਉਸ ਨੂੰ ਤੁਰੰਤ ਵਰਤੋਂ ਵਿਚ ਲਿਆਵੇ )

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਸੁਲਤਾਨਪੁਰ ਲੋਧੀ, ਆਨੰਦਪੁਰ ਸਾਹਿਬ, ਔਰ ਡੇਰਾ ਬਾਬਾ ਨਾਨਕ ਆਦਿ ਇਤਿਹਾਸਕ ਥਾਵਾਂ ਲਈ ਲੱਖਾਂ ਰੁਪੈ ਖਰਚਣ ਦਾ ਪ੍ਰੋਗਰਾਮ ਬਣਾਇਆ ਹੈ। ਇਹ ਬਹੁਤ ਹੀ ਸ਼ਲਾਘਾ ਯੋਗ ਗੱਲ ਹੈ। ਇਸ ਤੋਂ ਇਲਾਵਾ ਮੈਂ ਅਰਜ਼ ਕਰਾਂਗਸ ਕਿ ਪੰਜਾਬ ਵਿਚ ਹੋਰ ਵੀ ਇਤਿਹਾਸਕ ਥਾਵਾਂ ਹਨ ਔਰ ਖਾਸ ਤੌਰ ਤੇ ਪਿੰਡਾਂ ਵਿਚ ਜੋ ਨੈਗਲੈਕਟਿਡ ਹਾਲਤ ਵਿਚ ਹਨ ਉਨ੍ਹਾਂ ਦੀ ਦੇਖ ਭਾਲ ਚੰਗੀ ਕਰਨ ਲਈ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਪਟਿਆਲਾ ਜ਼ਿਲ੍ਹਾ ਵਿਚ ਕਈ ਪਿੰਡਾਂ ਵਿਚ ਜਿਥੇ ਇਤਿਹਾਸਕ ਜਗ੍ਹਾ ਹਨ ਜਿਸ ਤਰ੍ਹਾਂ ਕਿ ਬੜੈਲ, ਤੇਲਕਸ਼ ਰਾਮ ਜਿਥੇ ਕਿ ਸੁਰੱਸਤੀ ਨਦੀ ਖਤਮ ਹੁੰਦੀ ਹੈ ਔਰ ਜਿਥੇ ਕਿ ਸਰਦਾਰ ਆਤਮਾ ਸਿੰਘ ਮਾਲ ਮੰਤਰੀ ਸਾਹਿਬ ਇਨ੍ਹਾਂ ਦੋਹਾਂ ਥਾਵਾਂ ਤੇ ਆਪ ਹੋ ਕੇ ਆਏ ਹਨ, ਇਹੋ ਜਿਹੀਆਂ ਇਤਿਹਾਸਕ ਥਾਵਾਂ ਦੀ ਉਨੱਤੀ ਵਲ ਵੀ ਪੰਜਾਬ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਇਸ ਸਰਕਾਰ ਨੇ ਕੰਮ ਕੀਤੇ ਹਨ ਉਹ ਇਤਨੇ ਜ਼ਿਆਦਾ ਹਨ ਕਿ ਜੇ ਉਸ ਇਕੱਲੇ ਇਕੱਲੇ ਦਾ ਜ਼ਿਕਰ ਕੀਤਾ ਜਾਵੇ ਤਾਂ ਬੜੀ ਮੁਸ਼ਕਲ ਹੋਵੇਗੀ। ਦੋ ਚਾਰ ਗਲਾਂ ਵਲ ਮੈਂ ਸਰਕਾਰ ਦਾ ਧਿਆਨ ਦੁਆਉਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪਹਿਲੀ ਵਾਰ ਹਰੀਜਨਾਂ ਦੀ ਭਲਾਈ ਲਈ 25 ਲੱਖ ਰੁਪਏ ਦੀ ਰਕਮ ਧਰਮਸ਼ਾਲਾਂ ਬਣਾਉਣ ਲਈ ਖਰਚ ਕੀਤੀ ਹੈ, ਉਸ ਤੋਂ ਪਹਿਲਾਂ ਕਦੇ ਇਸ ਤਰ੍ਹਾਂ ਦਾ ਖਰਚ ਨਹੀਂ ਕੀਤਾ ਗਿਆ। ਮੇਰਾ ਖਿਆਲ ਹੈ ਕਿ ਡਾਕਟਰ ਸਾਹਿਬ ਸਮਾਜ ਭਲਾਈ ਮੰਤਰੀ ਸਾਹਿਬ ਇਸ ਸਾਲ ਇਸ ਰਕਮ ਨੂੰ ਵਧਾ ਕੇ 50 ਲੱਖ ਕਰ ਦੇਣਗੇ।

ਵਿਘਨ) ਡਿਪਟੀ ਸਪੀਕਰ ਸਾਹਿਬ, ਜਿਥੇ ਡਾਕਟਰ ਸਾਹਿਬ ਨੇ ਇਹ ਕੰਮ ਕੀਤਾ ਹੈ ਉਥੇ ਹਰੀਜਨਾਂ ਦੇ ਬੇਸ਼ੁਮਾਰ ਮਾਮਲਿਆਂ ਨੂੰ ਵੀ ਸੁਲਝਾਉਣ ਦਾ ਯਤਨ ਕੀਤਾ ਹੈ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਸਰੱਹਦੀ ਇਲਾਕਿਆਂ ਦੇ ਵਿਕਾਸ ਬਾਰੇ ਬੜਾ ਉਦਮ ਕੀਤਾ ਹੈ। ਉਨ੍ਹਾਂ ਵਲ ਉਚੇਚਾ ਧਿਆਨ ਦਿਤਾ ਹੈ। ਸਰਕਾਰ ਨੇ ਉਥੇ ਸਕੂਲਾਂ ਦੀਆਂ ਬਲਡਿੰਗਾਂ ਬਣਾਈਆਂ ਹਨ, ਕਾਲਜ ਬਣਾਏ ਹਨ, ਸੜਕਾਂ ਬਣਾਇਆਂ ਹਨ ਔਰ ਸਰਹੱਦੀ ਪਿੰਡਾਂ ਵਿਚ ਬਿਜਲੀ ਪਹੁੰਚਾਈ ਹੈ। ਇਸ ਲਈ ਇਹ ਸਰਕਾਰ ਇਨ੍ਹਾਂ ਕੰਮਾਂ ਵਜਾਤੇ ਵਧਾਈ ਦੀ ਹੱਕਦਾਰ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਔਰ ਹਰਿਆਣਾ ਦੀ ਸਰਹੱਦ ਦਾ ਮਾਮਲਾ ਮੁੜ ਕੇ ਖਲ. ਗਿਆ ਹੈ।

ਇਸ ਲਈ ਹਰਿਆਣਾ ਪੰਜਾਬ ਦਾ ਜੋ ਬਾਰਡਰ ਹੈ ਉਸ ਤੇ ਜਿਹੜੇ ਪੰਜਾਬ ਦੇ ਪਿੰਡ ਹਨ ਉਥੇ ਬਿਜਲੀ ਪਹੁੰਚਾਉਣ ਤਈ, ਸੜਕਾਂ ਬਣਾਉਣ ਲਈ ਔਰ ਸਕੂਲ ਖੋਲਣ ਲਈ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਤਾਕਿ ਹਰਿਆਣਾ ਵਿਚ ਜਿਹੜੇ ਸਾਡੇ ਭਰਾ ਵਸਦੇ ਹਨ, ਔਰ ਜਿਹੜੇ ਸਾਡੀ ਬੋਲੀ ਬੋਲਦੇ ਹਨ, ਉਨ੍ਹਾਂ ਨੂੰ ਵੀ ਉਤਸ਼ਾਹ ਹੋਵੇ ਕਿ ਜੇ ਕਰ ਉਹ ਪੰਜਾਬ ਵਿਚ ਆਉਣਗੇ ਤਾਂ ਉਨ੍ਹਾਂ ਦੀ ਹਾਲਤ ਵੀ ਅੱਛੀ ਹੋ ਜਾਵੇਗੀ। ਇਸ ਲਈ ਸਰਕਾਰ ਨੂੰ ਪੰਜਾਬ ਅਤੇ ਹਰਿਆਣਾ ਬਾਰਡਰ ਤੇ ਉਨਤੀ ਲਈ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਅਤੇ ਉਨ੍ਹਾਂ ਦੀ ਉਨਤੀ ਲਈ ਕੰਮ ਕਰਨਾ ਚਾਹੀਦਾ ਹੈ।(ਵਿਘਨ)

ਇਸ ਤੋਂ ਬਿਨਾ ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਇਸ ਗਲ ਦੀ ਵੀ ਵਧਾਈ ਦੀ ਹਕਦਾਰ ਹੈ ਜਦ ਕਿ ਪੰਜਾਬ ਵਿਚ ਖੇਤੀ ਬਾੜੀ ਅਤੇ ਇੰਡਸਟਰੀ ਦਾ ਕੰਮ ਸਾਰਾ ਬਿਜਲੀ ਤੇ ਨਿਰਭਰ ਹੈ ਤਾਂ ਇਸ ਨੇ ਉਦਮ ਕਰਕੇ ਉਸ ਬਿਜਲੀ ਦੀ ਘਾਟ ਨੂੰ ਦੂਰ ਕੀਤਾ ਅਤੇ ਨਾਲ ਹੀ ਥੀਨ ਡੈਮ ਦੇ ਪ੍ਰਾਜੈਕਟ ਦੀ ਸਕੀਮ ਨੂੰ ਤਿਆਰ ਕਰਕੇ ਗੌਰਮਿੰਟ ਆਫ ਇੰਡੀਆ ਨੂੰ ਭੇਜਿਆ।

ਇਸ ਬਾਰੇ ਮੈਂ ਇਹ ਵੀ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅਸੀਂ 1951 ਤੋਂ ਰੌਲਾ ਸੁਣਦੇ ਆਏ ਸੀ ਕਿ ਥੈਂਈਂ ਡੈਮ ਬਣਾਉਣਾ ਹੈ। ਉਸ ਦੇ ਲਈ ਚੀਫ਼ ਇਨਜੀਨੀ-ਅਰਜ਼ ਨੂੰ ਵੀ ਡਿਪਿਊਟ ਕੀਤਾ ਅਤੇ ਨਾਲ ਹੀ ਇਸ ਲਈ ਕੋਈ ਸੈਲ ਵੀ ਖੋਲਿਆ ਸੀ, ਪਰ ਇਸ ਮਾਮਲੇ ਨੂੰ ਸੀਰਅਸਲੀ ਨਹੀਂ ਸੀ ਲਿਆ ਗਿਆ ਅਤੇ ਸਕੀਮ ਤਿਆਰ ਕਰਕੇ ਪਿਛਲੀ ਸਰਕਾਰ ਗੌਰਮਿੰਟ ਆਫ਼ ਇੰਡੀਆ ਨੂੰ ਨਹੀਂ ਸੀ ਭੇਜ ਸਕੀ। ਹੁਣ ਇਸ ਸਰਕਾਰ ਨੇ ਉਸ ਸਕੀਮ ਦੀ ਸਹੀ ਤਰੀਕੇ ਨਾਲ ਡੀਟੇਲ ਬਣਾ ਕੇ ਅਤੇ ਪ੍ਰਾਜੈਕਟ ਬਣਾ ਕੇ ਹਿੰਦ ਸਰਕਾਰ ਨੂੰ ਭੇਜ ਦਿੱਤਾ ਹੈ। ਜਿਹੜਾ ਸੈਂਟਰਲ ਵਾਟਰ ਕਮਿਸ਼ਨ ਕੋਲ ਪਿਆ ਹੈ ਅਤੇ ਹੋਇਆ ਹੈ ਅਤੇ ਮੈਨੂੰ ਪੂਰੀ ਆਸ ਹੈ ਕਿ ਉਥੋਂ ਛੇਤੀ ਹੀ ਮਨਜ਼ੂਰੀ ਆ ਜਾਵੇਗੀ ਅਤੇ ਇਸ ਨੂੰ ਛੇਤੀ ਤੋਂ ਛੇਤੀ ਮੁਕੰਮਲ ਕਰ ਦਿੱਤਾ ਜਾਵੇਗਾ। ਇਸ ਨਾਲ ਇਕੱਲਾ ਪੰਜਾਬ ਦਾ ਨੁਕਸਾਨ ਹੀ ਨਹੀ ਹੋ ਰਿਹਾ ਬਲਕਿ ਸਾਰੇ ਹਿੰਦੁਸਤਾਨ ਦਾ ਨੁਕਸਾਨ ਹੋ ਰਿਹਾ ਹੈ। ਕਿਉਂਕਿ ਜਿਥੇ ਇਹ ਪ੍ਰਾਜੈਕਟ ਬਣਾਉਣਾ ਹੈ, ਉਥੇ ਦਾ ਸਾਰਾ ਪਾਣੀ ਪਾਕਿਸਤਾਨ ਨੂੰ ਹੀ ਦਿਤਾ ਜਾ ਰਿਹਾ ਹੈ ਇਸ ਤੋਂ ਬਿਨਾ ਇਥੇ ਪੰਜਾਬ ਵਿਚ ਥਰਮਲ ਪਲਾਂਟ ਲਾਇਆ ਜਾ ਰਿਹਾ ਹੈ। ਇਸ ਪਲਾਂਟ ਦੀ ਉਨਤੀ ਲਈ ਹਿੰਦ ਸਰਕਾਰ ਨੂੰ ਜ਼ੋਰ ਦੇਣਾ ਚਾਹੀਦਾ ਹੈ ਤਾਕਿ ਜਿਹੜੀ ਬਿਜਲੀ ਸਾਨੂੰ ਖੇਤ

(ਸਰਦਾਰ ਜਸਦੇਵ ਸਿੰਘ ਸੰਧੂ)

ਬਾੜੀ ਅਤੇ ਇੰਡਸਟਰੀ ਲਈ ਚਾਹੀਦਾ ਹੈ ਉਹ ਮਿਲ ਸਕੇ ਅਤੇ ਸਾਡਾ ਸੂਬਾ ਤੱਰਕੀ ਕਰ ਸਕੇ ।

ਇਸ ਤੋਂ ਬਿਨਾ ਸਾਡੀ ਸਰਕਾਰ ਨੇ ਤੱਰਕੀ ਦੀ ਰਾਹ ਲਈ ਜਿਹੜਾ ਸਭ ਤੋਂ ਵਗਾ ਕਦਮ ਚੁਕਿਆ ਹੈ ਉਹ ਹੈ ਜ਼ਿਲਿਆਂ ਅਤੇ ਤਹਿਸੀਲਾਂ ਦੀ ਹਦਬੰਦੀ ਦਾ। ਇਸ ਵਕਤ ਜਿਹੜੇ ਜ਼ਿਲ੍ਹੇ ਅਤੇ ਤਹਿਸੀਲਾਂ ਤੁਰੀਆਂ ਆਉਂਦੀਆਂ ਹਨ, ਉਹ ਉਸ ਵਕਤ ਦੇ ਹਨ ਜਦੋਂ ਅੰਗਰੇਜ਼ਾਂ ਨੇ ਬਾਗਡੋਰ ਆਪਣੇ ਹਥ ਵਿਚ ਲਈ ਸੀ ਅਤੇ ਉਨ੍ਹਾਂ ਨੇ ਆਪਣੇ ਨੁਕਤਾ ਨਿਗਾਹ ਨਾਲ ਬਣਾਏ ਸੀ। ਉਸ ਵੇਲੇ ਇਹ ਹਦਬੰਦੀ ਰਾਜਪ੍ਰਬੰਧ ਨੂੰ ਮੁੱਖ ਰਖ ਕੇ ਕੀਤੀ ਗਈ ਸੀ ਅਤੇ ਤਰੱਕੀ ਵਾਲੀ ਗਲ ਨੂੰ ਮੁੱਖ ਰਖ ਕੇ ਨਹੀਂ ਸੀ ਕੀਤੀ ਗਈ। ਹੁਣ ਸਰਕਾਰ ਜਿਹੜੀ ਹੈ ਉਹ ਉਨ੍ਹਾਂ ਨੂੰ ਤਰੱਕੀ ਦੇਣ ਵਾਲੀ ਅਤੇ ਸੇਵਾ ਕਰਨ ਵਾਲੀ ਹੈ. ਇਸ ਲਈ ਜਿਹਾਂ ਪਹਿਲਾਂ ਪੈਟਰਨ ਹੈ, ਉਸ ਨਾਲ ਤਰੱਕੀ ਹੋਣੀ ਸੰਭਵ ਨਹੀਂ, ਕਿਉਂਕਿ ਕਈ ਜ਼ਿਲ੍ਹੇ ਬਹੁਤ ਹੀ ਬੜ ਹਨ, ਇਸ ਲਈ ਮੈਂ ਸਮਝਦਾ ਹਾਂ ਕਿ ਉਥੇ ਤਰੱਕੀ ਦਾ ਕੰਮ ਠੀਕ ਤਰ੍ਹਾਂ ਨਹੀਂ ਹੋ ਸਕਦਾ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਕੰਮ ਹਥ ਵਿਚ ਲਿਆ ਹੈ ਇਹ ਛੇਤੀ ਹੀ ਕੀਤਾ ਜਾਏਗਾ। ਇਸ ਬਾਰੇ ਇਕ ਗਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਹਦਬੰਦੀ ਬਿਲਕੁਲ ਸਹੀ ਤਰੀਕੇ ਨਾਲ ਹੋਣੀ ਚਾਹੀਦੀ ਹੈ ਅਤੇ ਐਡਮਨਿਸਟਰੇਟਿਵ ਨੁਕਤਾ ਨਿਗਾਹ ਨਾਲ ਹੋਣੀ ਚਾਹੀਦੀ ਹੈ ਉਸ ਦੇ ਵਿਚ ਪੁਲੀਟੀਕਲ ਦ੍ਰਿਸ਼ਟਾਕੋਣ ਨਹੀਂ ਰਖਣਾ ਚਾਹੀਦਾ ਹੈ ਐਸਾ ਕਰਨ ਵੇਲੇ ਚਾਹੇ ਕੋਈ ਜ਼ਿਲ੍ਹਾ ਟੁਟੇ ਜਾ ਰਹੇ ਸਾਰੀਆਂ ਤਸੀਲਾਂ ਦਾ ਸਾਈਜ਼ ਇਕੋ ਜਿਹਾ ਹੀ ਹੋਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਗਲ ਹੋਰ ਜਿਸਦਾ ਗਰਵਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਜ਼ਿਕਰ ਕੀਤਾ ਹੈ ਉਹ ਬਹੁਤ ਹੀ ਮਹਤੱਤਾ ਪੂਰਣ ਹੈ । ਉਹ ਇਹ ਹੈ ਕਿ ਪੰਜਾਬ ਰਾਜ ਦੀ ਆਮਦਨੀ 1,146.5 ਕਰੋੜ ਦੇ ਮੁਕਾਬਲੇ ਵੱਧ ਕੇ 1,302.6 ਕਰੋੜ ਰੁਪਏ ਹੋ ਗਈ ਹੈ। ਇਹ ਬੜੀ ਮਹਤੱਤਾ ਵਾਲੀ ਗਲ ਹੈ। ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਸਾਡੀ ਜਿਹੜੀ ਪੰਜਾਬ ਦੀ ਆਮਦਨ ਹੈ ਉਸ ਦੇ ਵਿਚ 13.6% ਵਧੀ ਹੈ। ਜਿਹੜੀ ਕਿ ਕਿਸੇ ਵੀ ਉਨਤੀਸ਼ੀਲ ਦੇਸ਼ ਦੇ ਮੁਕਾਬਲੇ ਵਿਚ ਬਹੁਤ ਹੀ ਜ਼ਿਆਦਾ ਹੈ। ਇਸ ਦੇ ਲਈ ਮੈਂ ਸਮਝਦਾ ਹਾਂ ਕਿ ਪਜਾਬ ਦੇ ਲੋਕ ਅਤੇ ਪੰਜਾਬ ਦੀ ਮੌਜੂਦਾ ਸਰਕਾਰ ਸ਼ਲਾਘਾ ਦੀ ਹਕਦਾਰ ਹੈ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਪੰਚਾਇਤ ਰਾਜ਼ ਜਿਹੜਾ ਬੜੇ ਉਤਸ਼ਾਹ ਨਾਲ ਬਣਾਇਆ ਗਿਆ ਸੀ, ਉਸਤੇ ਕਿਤੇ ਵੀ ਅਮਲ ਨਹੀਂ ਸੀ ਹੋ ਰਿਹਾ ਅਤੇ ਉਸ ਵਿਚ ਕਈ ਤਰੁਟੀਆਂ ਸਨ ਅਤੇ ਉਸ ਸਾਰੇ ਢਾਂਚੇ ਵਿਚ ਤਬਦੀਲੀ ਲਿਆਉਣ ਦੀ ਲੋੜ ਸੀ । ਉਸ ਨੂੰ ਮੁੱਖ ਰਖਦੇ ਹੋਏ ਸਾਡੀ ਸਰਕਾਰ ਨੇ ਬੇ-ਅਖਤਿਆਰੀ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾ ਦੀ ਬਜਾਏ ਅਖਤਿਆਰ ਵਾਲੀਆਂ ਸਹੀ ਪਿੰਡਾ ਦੇ ਲੋਕਾਂ ਦੀਆਂ ਜ਼ਿਲ੍ਹਾ ਪ੍ਰੀਸ਼ਦਾਂ ਬਨਾਉਣਾ ਚਾਹੁੰਦੀ ਹੈ ਇਸ ਲਈ ਸਰਕਾਰ ਵਧਾਈ ਦੀ ਮੁਸਤਹਿਕ ਹੈ। (ਵਿਘਨ)

ਇਕ ਹੋਰ ਗਲ ਇਹ ਹੈ ਕਿ ਖੇਤੀ ਬਾੜੀ ਪੰਜਾਬ ਦਾ ਮੁੱਖ ਕਿੱਤਾ ਹੈ ਅਤੇ ਖੇਤੀ ਬਾੜੀ ਵਿਚ ਅਸੀਂ ਬੇਹਦ ਤਰੱਕੀ ਕੀਤੀ ਹੈ। ਇਤਨੀ ਤਰੱਕੀ ਕਰਨ ਤੋਂ ਬਾਅਦ ਇਸ ਨੂੰ ਕਿਸੇ ਹਦ

ਤਕ ਅਗੇ ਵਧਾਉਣਾ ਕਠਿਨ ਹੋ ਗਿਆ। ਕਿਸਾਨਾਂ ਦੀ ਉਨਤੀ ਲਈ ਇਸ ਸਰਕਾਰ ਨੇ ਉਨ੍ਹਾਂ ਦੇ ਪਸ਼ੂ ਧਨ ਨੂੰ ਉਨਤ ਕਰਨ ਦੇ ਪ੍ਰੋਗਰਾਮ ਬਣਾਏ ਅਤੇ ਡਾਇਰੀਆਂ ਰਾਹੀਂ ਉਨ੍ਹਾਂ ਦੀ ਡਿਵੈਲਪਮੈਂਟ ਕੀਤੀ। ਇਹ ਜਿਹੜਾ ਇਕ ਕਦਮ ਹੈ ਇਹ ਬੜਾ ਸ਼ਲਾਘਾਯੋਗ ਹੈ। ਕਿਉਂਕਿ ਹਰ ਇਕ ਚੀਜ਼ ਦੀ ਲਿਮਿਟ ਹੁੰਦੀ ਹੈ ਜਦੋਂ ਕਿਸੇ ਚੀਜ਼ ਦੀ ਲਿਮਿਟ ਪੂਰੀ ਹੋ ਜਾਵੇ ਤਾਂ ਅਗੇ ਵਧਣ ਲਈ ਕੋਈ ਹੋਰ ਸਾਧਨ ਸੋਚਣੇ ਜ਼ਰੂਰੀ ਹੋ ਜਾਂਦੇ ਹਨ। ਇਸ ਲਈ ਕਿਸਾਨਾਂ ਦੀ ਉਨਤੀ ਲਈ ਮੈਂ ਸਮਝਦਾ ਹਾਂ ਕਿ ਪਿਗਰੀਜ਼ ਰਾਹੀਂ ਡੇਅਰੀਜ਼ ਰਾਹੀਂ ਕਿਸਾਨਾਂ ਦਾ ਫ਼ਾਇਦਾ ਕੀਤਾ ਜਾ ਸਕਦਾ ਸੀ ਅਤੇ ਸਰਕਾਰ ਇਸ ਵਲ ਬਹੁਤ ਧਿਆਨ ਦੇ ਰਹੀ ਹੈ। ਅਤੇ ਮੈਂ ਸਮਝਦਾ ਹਾਂ ਕਿ ਜਿਹੜਾ ਪ੍ਰੋਗਰਾਮ ਸਰਕਾਰ ਨੇ ਇਸ ਕਿਸਮ ਦਾ ਸ਼ੁਰੂ ਕੀਤਾ ਹੈ ਉਸ ਨੂੰ ਪੂਰਾ ਕਰਨ ਦੇ ਯਤਨ ਕਰੇਗੀ। (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਦੇ ਵਿਚਾਰ ਲਈ ਕੁਝ ਗੱਲਾਂ ਰਖਣਾ ਚਾਹੁੰਦਾ ਹਾਂ। ਪਹਿਲੀ ਗੱਲ ਇਹ ਹੈ ਕਿ ਪੰਜਾਬ ਜਿਹੜਾ ਹੈ ਉਹ ਭਾਰਤ ਦੀ ਖੜਗ ਭੁਜਾ ਹੈ। ਪੰਜਾਬ ਜਿਹੜਾ ਹੈ ਉਹ ਸਭ ਤੋਂ ਵਧ ਔਰ ਚੰਗੇ ਫੌਜੀ ਹਿੰਦੁਸਤਾਨ ਨੂੰ ਦਿੰਦਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਜਿਹੜੇ ਫੌਜੀ ਕਿਸੇ ਗੱਲੋਂ ਫੌਜ ਵਿਚੋਂ ਵਾਪਸ ਆਏ ਹਨ ਅਗਰ ਉਨ੍ਹਾਂ ਨਾਲ ਅੱਛਾ ਸਲੂਕ ਨਾ ਕੀਤਾ ਜਾਵੇ ਤਾਂ ਉਨ੍ਹਾਂ ਤੇ ਬੁਰਾ ਅਸਰ ਪਵੇਗਾ। ਉਨ੍ਹਾਂ ਨੂੰ ਇਸ ਲਈ ਮੁਨਾਸਬ ਸਹੂਲਤਾਂ ਜ਼ਰੂਰ ਦਿਤੀਆਂ ਜਾਣੀਆਂ ਚਾਹੀਦੀਆ ਹਨ। ਇਸ ਕਰਕੇ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਥੇ ਉਨ੍ਹਾਂ ਲਈ ਨੌਕਰੀਆਂ ਵਿਚ ਰਿਜ਼ਰਵੇਸ਼ਨ ਕੀਤੀ ਹੈ ਉਥੇ ਜਿਹੜੇ ਫੌਜੀ ਅਫਸਰ ਜਾ ਦੂਸਰੇ ਸਿਪਾਹੀ ਫ਼ੌਜ ਤੋਂ ਰਿਲੀਜ਼ ਹੋ ਕੇ ਆਉਂਦੇ ਹਨ ਉਨ੍ਹਾਂ ਕੋਲ ਜਿਹੜੀ ਆਪਣੀ ਜ਼ਮੀਨ ਹੈ ਉਹ ਬਹੁਤ ਥੋੜ੍ਹੀ ਹੈ, ਇਸ ਲਈ ਉਨ੍ਹਾਂ ਨੂੰ ਆਪਣੀ ਕਾਸ਼ਤ ਲਈ ਕਮ ਅਜ਼ ਕਮ 10 ਏਕੜ ਜ਼ਮੀਨ ਦਿਤੀ ਜਾਣੀ ਚਾਹੀਦੀ ਹੈ। ਜਿਹੜੀ ਮੌਜੂਦਾ ਨਿਕਾਸੀ ਜ਼ਮੀਨ ਹੈ, ਉਸ ਦੇ ਵਿਚੋਂ ਕਮ-ਅਜ਼-ਕਮ 25% ਜ਼ਮੀਨ ਲਈ ਰਿਜ਼ਰਵ ਕਰ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਨਿਕਾਸੀ ਜ਼ਮੀਨ ਦੀ ਪਹਿਲਾਂ ਬੜੀ ਚਰਚਾ ਹੁੰਦੀ ਰਹੀ। ਪਰ ਮੈਂ ਸਮਝਦਾ ਹਾਂ ਕਿ ਇਸ ਦੀ ਚਰਚਾ ਤੋਂ ਪਹਿਲਾਂ ਇਸ ਦੇ ਇਤਿਹਾਸ ਨੂੰ ਸਮਝਾਉਣ ਦੀ ਲੋੜ ਹੈ। ਉਹ ਜਿਹੜੀ ਨਿਕਾਸੀ ਜ਼ਮੀਨ ਹੈ, ਉਹ ਇਥੋਂ ਦੇ ਮੁਸਲਮਾਨ ਛਡ ਕੇ ਗਏ ਸਨ। ਉਹ ਜਿਹੜੀ ਜ਼ਮੀਨ ਸੀ ਉਹ ਸ਼ਰਨਾਰਥੀਆਂ ਨੂੰ ਦਿਤੀ ਜਾਣੀ ਸੀ ਜਿਹੜੇ ਉਸ ਵੇਲੇ ਪਾਕਿਸਤਾਨ ਵਿਚੋਂ ਆਏ ਸਨ। ਉਨਾਂ ਸ਼ਰਨਾਰਥੀਆਂ ਦੀ ਜਿਹੜੀ ਪਿਛੇ ਜ਼ਮੀਨ ਰਹਿ ਗਈ ਸੀ ਉਸ ਦੇ ਮੁਕਾਬਲੇ ਵਿਚ ਉਨ੍ਹਾਂ ਨੇ ਜਿਹੜੇ ਕਲੇਮ ਦਿਤੇ ਸੀ, ਉਨ੍ਹਾਂ ਵਿਚ 25% ਤੋਂ ਲੈਕੇ 95% ਤਕ ਇਸ ਲਈ ਕਟ ਲਗਾਈ ਗਈ ਸੀ, ਕਿਉਂਕਿ ਉਸ ਵੇਲੇ ਦੀ ਸਰਕਾਰ ਕੋਲ ਨਿਕਾਸੀ ਜ਼ਮੀਨ ਦਾ ਕੋਈ ਠੀਕ ਹਿਸਾਬ ਕਿਤਾਬ ਨਹੀਂ ਸੀ ਅਤੇ ਉਸ ਵੇਲੇ ਸਰਕਾਰੀ ਨੂੰ ਪਤਾ ਨਹੀਂ ਸੀ ਕਿ ਕਿਨੀ ਜ਼ਮੀਨ ਉਸਦੇ ਕੋਲ ਅਵੇਲੇਬਲ ਹੈ। ਇਸ ਲਈ ਇਹ ਕਟ ਲਾਈ ਗਈ ਸੀ। ਉਸ ਕਟ ਤੇ ਹੁਣ ਮੁੜ ਵਿਚਾਰ ਕੀਤਾ ਜਾਣਾ ਚਾਹੀਦਾ ਹੈ, ਇਹ ਜਿਹੜਾ ਮੁੜ ਵਸਾਊ ਮਹਿਕਮਾ ਹੈ, ਉਸ ਵਲ ਬਿਲਕੁਲ ਕੋਈ ਧਿਆਨ ਨਹੀਂ ਦੇ ਰਿਹਾ ਹੈ। ਜਿਨ੍ਹਾਂ ਸ਼ਰਨਾਰਥੀਆਂ ਤੇ ਕਟ ਲਗਾਈ ਗਈ ਹੈ ਉਨ੍ਹਾਂ ਦੇ ਕੇਸਾਂ ਤੇ ਮੁੜ ਵਿਚਾਰ ਕੀਤਾ ਜਾਣਾਂ ਚਾਹੀਦਾ ਹੈ ਅਤੇ ਐਸੇ ਹਜ਼ਾਰਾਂ ਸ਼ਰਨਾਰਥੀ ਹਨ, ਜਿਨ੍ਹਾਂ ਨੂੰ ਕਿਸੇ ਨਾ ਕਿਸੇ ਗੱਲੋਂ ਜ਼ਮੀਨ ਅਲਾਟ ਹੀ ਨਹੀਂ ਸੀ ਕੀਤੀ ਗਈ। ਹਜ਼ਾਰਾਂ ਸ਼ਰਨਾਰਥੀ ਅਜੇ ਐਸੇ ਹਨ ਜਿਨ੍ਹਾਂ ਦੀ ਜ਼ਮੀਨ ਹਾਲੇ ਬਾਕੀ ਬਚਦੀ ਹੈ। ਕਿਸੇ ਦਾ ਇਕ ਏਕੜ, ਕਿਸੇ ਦੇ ਦੋ ਤੇ ਕਿਸੇ ਦੇ 3 ਏਕੜ। ਜਲੰਧਰ ਦਫਤਰ ਵਾਲੇ ਜਵਾਬ ਦੇ ਦਿੰਦੇ ਹਨ ਕਿ ਸਕੀਮ

ਰਦਾਰ ਜਸਦੇਵ ਸਿੰਘ ਸੰਧੂ]

ਬੰਦ ਹੋ ਗਈ ਹੈ। ਮੈਂ ਕਹਿੰਦਾ ਹਾਂ ਕਿ ਜੋ ਸ਼ਰਨਾਰਥੀ ਪਾਕਿਸਤਾਨ ਵਿਚ 10 ਏਕੜ ਤਕ ਜ਼ਮੀਨ ਛਡ ਕੇ ਆਏ ਹਨ ਉਨ੍ਹਾਂ ਦੀ ਕਟ ਬਹਾਲ ਕਰਨੀ ਚਾਹੀਦੀ ਹੈ ਵਰਨਾ ਉਨ੍ਹਾਂ ਨਾਲ ਧੱਕਾ ਹੋਵੇਗਾ। ਇਸ ਜ਼ਮੀਨ ਤੇ ਅਸਲ ਹਕ ਉਨ੍ਹਾਂ ਸ਼ਰਨਾਰਥੀਆਂ ਦਾ ਹੈ। ਹੁਣ ਤਾਂ ਹੋਰ ਵੀ ਬੜੇ ਉਸ ਤੇ ਦਾਵੇਦਾਰ ਬਣ ਗਏ ਹਨ। ਉਸ ਤੋਂ ਬਾਅਦ ਹਰੀਜਨਾਂ, ਰਾਏ ਸਿਖਾਂ ਜਾਂ ਦੂਜੇ ਛੋਟੇ ਕਿਸਾਨਾਂ ਨੂੰ ਦਿਉ। ਜੋ ਇਕ ਯੂਨਿਟ ਵੀ ਛਡ ਕੇ ਆਏ ਹਨ ਉਨ੍ਹਾਂ ਤੇ 25% ਕਟ ਲਗੀ ਹੈ। ਮੈਂ ਮਾਲ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ ਅਤੇ ਪਤਾ ਕਰਨ ਕਿ ਕਿੰਨੇ ਹਜ਼ਾਰ ਸ਼ਰਨਾਰਥੀ ਜਮੀਨ ਨਾ ਮਿਲਣ ਕਰਕੇ ਰੁਲ ਰਹੇ ਹਨ।

ਫਿਰ ਇਕ ਹੋਰ ਬੋਝ ਹੁਣ ਪੰਜਾਬ ਦੇ ਲੋਕਾਂ ਤੇ ਪੈਣ ਵਾਲਾ ਹੈ। ਹਿੰਦ ਸਰਕਾਰ ਐਗਰੀ-ਕਲਚਰਲ ਵੈਲਥ ਟੈਕਸ ਲਗਾ ਰਹੀ ਹੈ। ਇਸ ਦਾ ਹਾਲੇ ਸਾਨੂੰ ਅਹਿਸਾਸ ਨਹੀਂ ਹੋਇਆ ਕਿਉਂਕਿ ਹਾਲੇ ਪਤਾ ਨਹੀਂ ਕਿ ਅਸਲੀ ਰੂਪ ਵਿਚ ਇਹ ਕਿਸ ਤਰ੍ਹਾਂ ਅਸੈਸ ਕੀਤਾ ਜਾਣਾ ਹੈ ਅਤੇ ਕਿਸ ਤਰ੍ਹਾਂ ਵਸੂਲ ਕੀਤਾ ਜਾਣਾ ਹੈ, ਇਹ ਬੜਾ ਗੰਭੀਰ ਮਸਲਾ ਹੈ ਜਿਸਦਾ ਅਸਰ ਪੰਜਾਬ ਤੇ ਬਹੁਤ ਪੈਣਾ ਹੈ। ਜਦੋਂ ਇਹ ਗੱਲ ਪਾਰਲੀਮੈਂਟ ਵਿਚ ਆਈ ਸੀ ਤਾਂ ਸਾਡੇ ਮੁਖ ਮੰਤਰੀ ਦਾ ਬਿਆਨ ਆਇਆ ਸੀ ਕਿ ਪਾਰਲੀਮੈਂਟ ਨੂੰ ਇਸ ਦੇ ਲਾਉਣ ਦਾ ਕੋਈ ਇਖ਼ਤਿਆਰ ਨਹੀਂ ਹੈ ਪਰ ਇਹ ਐਕਟ ਬਣਕੇ ਲਾਗੂ ਹੋ ਚੁਕਾ ਹੈ। ਇਸ ਬਾਰੇ ਹਿੰਦ ਸਰਕਾਰ ਨੂੰ ਪੰਜਾਬ ਸਰਕਾਰ ਨੂੰ ਦਸ ਦੇਣਾ ਚਾਹੀਦਾ ਹੈ ਕਿ ਅਸੀਂ ਇਸ ਟੈਕਸ ਦੀ ਅਸੈਸਮੈਂਟ ਅਤੇ ਵਸੂਲੀ ਵਿਚ ਮਦਦ ਨਹੀਂ ਕਰਾਂਗੇ।

ਇਕ ਗੱਲ ਮੈਂ ਹੋਰ ਕਹਿਣੀ ਹੈ ਹਕ ਸੁਫਾ ਆਦਿ ਦੇ ਕਾਨੂੰਨ ਬਾਰੇ। ਇਹ ਦੋ ਕਾਨੂੰਨ ਪਿੰਡਾਂ ਵਿਚ ਮੁਕਦਮੇ ਬਾਜ਼ੀ ਪੈਦਾ ਕਰ ਰਹੇ ਹਨ। ਇਨ੍ਹਾਂ ਕਰਕੇ ਕਚਹਿਰੀਆਂ ਵਿਚ ਗਹਿਮਾ ਗਹਿਮੀ ਲਗੀ ਰਹਿੰਦੀ ਹੈ। ਇਨ੍ਹਾਂ ਕਰਕੇ ਹੀ ਜ਼ਮੀਨਾਂ ਦੀਆਂ ਕੀਮਤਾਂ ਬੇਂਗਸ ਤੌਰ ਤੇ ਵਧਕੇ ਜਾਂਦੀਆਂ ਹਨ। ਜੋ ਖਰੀਦਦਾ ਹੈ ਉਹ ਡਰਦਾ ਹੈ ਕਿ ਕਿਤੇ ਹਕ ਸੁਫਾ ਨਾ ਹੋ ਜਾਵੇ ਇਸ ਕਰਕੇ ਜਿਆਦਾ ਦੀ ਰਜਿਸਟਰੀ ਕਰਾਉਂਦਾ ਹੈ। ਇਸ ਲਈ ਇਹ ਦੋਵੇਂ ਕਾਨੂੰਨ ਖਤਮ ਕਰ ਦੇਣੇ ਚਾਹੀਦੇ ਹਨ। ਇਸ ਤਰ੍ਹਾਂ ਨਾ ਜ਼ਮੀਨ ਦੀ ਵਧਾ ਕੇ ਕੀਮਤ ਲਗੇ ਅਤੇ ਨਾ ਹੀ ਹਿੰਦ ਸਰਕਾਰ ਨੂੰ ਇਹ ਵੈਲਥ ਪੈਦਾ ਹੋ ਗਈ ਲਗੇ।

ਡਿਪਟੀ ਸਪੀਕਰ ਸਾਹਿਬ, ਮੈ ਇੰਨਾਂ ਕਹਿਕੇ ਆਸ ਕਰਦਾ ਹਾਂ ਕਿ ਸਾਡੀ ਸਰਕਾਰ ਇਨ੍ਹਾਂ ਕੰਮਾਂ ਵਲ ਧਿਆਨ ਦੇਵੇਗੀ ਅਤੇ ਆਪਣੀ ਅਰਜ ਸਮਾਪਤ ਕਰਦਾ ਹਾਂ। ਧਨਵਾਦ।

ਸਰਦਾਰ ਤਰਲੋਕ ਸਿੰਘ ਰਿਆਸਤੀ (ਪੱਕਾ ਕਲਾਂ): ਡਿਪਟੀ ਸਪੀਕਰ ਸਾਹਿਬ......

ਡਾਕਟਰ ਸਾਧੂ ਰਾਮ:( x x x) (ਵਿਘਨ)

ਸਰਦਾਰ ਤਰਲੋਚਨ ਸਿੰਘ ਰਿਆਸਤੀ:x x x x(ਸ਼ੋਰ)

ਡਾਕਟਰ ਸਾਧੂ ਰਾਮ: (x x x x)

(ਸ਼ੋਰ) (ਚੌਧਰੀ ਜਗਤ ਰਾਮ ਵਲੋਂ ਵਿਘਨ

*Expunged as orderd bythe Chair.

**ਚੌਧਰੀ ਜਗਤ ਰਾਮ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਕੁਰਪਸ਼ਨ ਨੂੰ ਵਧਾਉਣਾ ਹੈ ਜਾਂ ਘਟਾਉਣਾ ਹੈ । ਇਹ ਮੋਸ਼ਨ ਇਸ ਦੀ ਬਜਾਏ ਕਿਸੇ ਹੋਰ ਤੋਂ ਕਰਵਾਉ । (ਵਿਘਨ)

**Mr. Deputy Speaker** : That is not a point of order

ਡਾਕਟਰ ਸਾਧੂ ਰਾਮ : x x x x (ਸ਼ੋਰ)

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਾਕਟਰ ਸਾਹਬ ਨੇ x x ਅਤੇ x x ਦੇ ਲਫ਼ਜ਼ ਵਰਤੇ ਹਨ । ਇਹ ਕਨਸਟੀਚਿਊਸ਼ਨ ਦੇ ਵਿਰੁਧ ਹਨ, ਇਹ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ ਜਾਂ ਐਕਸਪੰਜ ਕਰਾ ਦਿਉ । (ਵਿਘਨ)

ਸ਼੍ਰੀ ਡਿਪਟੀ ਸਪੀਕਰ : ਅਗਰ ਇਹ ਲਫ਼ਜ਼ ਵਰਤੇ ਗਏ ਹਨ ਤਾਂ ਇਹ ਐਕਸਪੰਜ ਕੀਤੇ ਜਾਣ (These words, if used, be expunged from the proceedings.)

ਡਾਕਟਰ ਸਾਧੂ ਰਾਮ : ਇਸ ਨੇ ਕਿਹਾ ਹੈ ......(ਵਿਘਨ)

**ਸ਼੍ਰੀ ਡਿਪਟੀ ਸਪੀਕ**. ਜਿਸ ਨੇ ਵੀ ਇਹ ਲਫ਼ਜ਼ ਵਰਤਿਆ ਹੈ, ਇਹ ਐਕਸਪੰਜ ਕੀਤਾ ਜਾਵੇ । (Who-so-ever might have used it: may be expunged.)

ਡਾਕਟਰ ਸਾਧੂ ਰਾਮ : x x x x (ਸ਼ੋਰ)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਮੇਰੇ ਦੋਸਤ ਸਰਦਾਰ ਜਸਦੇਵ ਸਿੰਘ ਸੰਧੂ ਨੇ ਗਵਰਨਰ ਸਾਹਬ ਦੇ ਐਡਰਸ ਤੇ ... (ਵਿਘਨ) ਜੋ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ... (ਵਿਘਨ)

**Mr. Deputy Speaker** : • Take your seat please. (Interruption)

ਸਰਦਾਰ ਤਰਲੋਚਨ ਸਿੰਘ ਰਿਆਸਤੀ : ਮੈਂ ਇਸ ਦੀ ਪਰੋੜ੍ਹਤਾ ਵਿਚ ਕੁਝ ਸ਼ਬਦ ਕਹਿਣ ਲਈ ਖੜ੍ਹਾ ਹੋਇਆ ਹਾਂ । (ਵਿਘਨ) ਇਹ ਕੁਜ਼ੇ ਵਿਚ ਦਰਿਆ ਬੰਦ ਕਰਨ ਵਾਲੀ ਗਲ ਹੈ . ਵਿਘਨ) ਇਹ ਦੋਸਤ ਬੜੇ ਔਖੇ ਹੋ ਰਹੇ ਹਨ... ਸ਼ੋਰ) ਕੈਪਟਨ ਸਾਹਿਬ ਮੇਰੇ ਨਾਲ ਸਹਿਮਤ ਹੋਣਗੇ . ਵਿਘ ਨ ਇਕ ਸਾਲ ਦੇ ਅਰਸੇ ਵਿਚ ਜੋ ਕੁਝ ਇਸ ਸਰਕਾਰ ਨੇ ਕੀਤਾ ਹੈ ...

ਡਾਕਟਰ ਸਾਧੂ ਰਾਮ : (x x x) (ਵਿਘਨ)

ਸਰਦਾਰ ਤਰਲੋਚਨ ਸਿੰਘ ਰਿਆਸਤੀ : (x x x)

ਡਾਕਟਰ ਸਾਧ ਰਾਮ : ਬੈਠ ਜਾ.........

ਸ਼੍ਰੀ ਡਿਪਟੀ ਸ ੀਕਰ : ਇਹ ਜੋ ਲਫ਼ਜ ਇਨ੍ਹਾਂ ਨੇ ਇਸਤੇਮਾਲ ਕੀਤੇ ਹਨ ਇਹ ਐਕਸਪੰਜ ਕਰ ਦਿਉ । (ਵਿਘਨ) ਆਪ ਇਸ ਤਰ੍ਹਾਂ ਦੇ ਲਫ਼ਜ਼ ਇਸਤੇਮਾਲ ਨਾ ਕਰੋ । (Such words used by the hon. Members be expnnged from the record. Please do not use such words.)

.......................................................................................

**Expunged as ordered by the Chair.**

ਸਰਦਾਰ ਤਰਲੋਚਨ ਸਿੰਘ ਰਿਆਸਤੀ : ਇਹ ਪਰਸਨਲ ਗਲਾਂ ਕਹਿਣਗੇ ਤਾਂ ਸੁਣਨਗੇ ਵੀ। (ਵਿਘਨ) ਡਿਪਟੀ ਸਪੀਕਰ ਸਾਹਿਬ, ਪਿਛੇ ਜਿਹੇ ਰਾਸ਼ਟਰਪਤੀ ਦੀ ਚੋਣ ਹੋਈ ਉਸ ਵੇਲੇ ਇਹ ਸਾਰੇ ਦੋਸਤ ਅਸੂਲ ਨੂੰ ਛਡ ਗਏ, ਮੈਂ ਇਕਲਾ ਰਹਿ ਗਿਆ। (ਵਿਘਨ) ਰਾਸ਼ਟਰਪਤੀ ਦੀ ਚੋਣ ਵਿਚ ਡਾਇਰੈਕਟਿਵ ਆਇਆ ਕਿ ਵੋਟ ਕਾਂਗਰਸ ਪਾਰਟੀ ਦੇ ਉਮੀਦਵਾਰ ਨੂੰ ਪਾਉਣਾ ਹੈ। ਇਸ ਗਲ ਵਿਚ ਕੁਝ ਕੁ ਦੋਸਤਾਂ ਨੇ ਹੀ ਮੇਰਾ ਸਾਥ ਦਿਤਾ ਬਾਕੀ ਸਾਰੇ ਕੁਰਸੀਆਂ (power) ਦੀ ਖਾਤਿਰ ਦੂਜੇ ਪਾਸੇ ਚਲੇ ਗਏ ਮੈਂ ਪਾਰਟੀ ਵਿਪ ਦਾ ਵਫਾਦਾਰ ਰਿਹਾ (ਵਿਘਨ) ਮੈਂ ਅਕਾਲੀ ਪਾਰਟੀ ਵਿਚ ਇਸ ਲਈ ਆਇਆ ਹਾਂ...ਇਨ੍ਹਾਂ ਦੀਆਂ ਕਰਤੂਤਾਂ ਦੇਖਕੇ... ਮੈਂ ਮੁਨਾਸਬ ਨਹੀਂ ਸਮਝਿਅ ਕਿ ਅਜਿਹੇ ਕੁਰਪਟ ਅਤੇ ਗੰਦੇ ਅਨਸਰ ਦੇ ਨਾਲ ਬੈਠਾਂ... (ਸ਼ੋਰ) ਹਿੰਦੁਸਤਾਨ ਦੀ ਰਾਜਨੀਤੀ ਦੇ ਵਿਚ ਪਹਿਲੀ ਵਾਰ ਅਕਾਲੀ ਪਾਰਟੀ ਨੇ ਅਗੇ ਵਧੂ ਰੋਲ ਅਦਾ ਕੀਤਾ ਹੈ ਅਤੇ ਰਾਸ਼ਟਰਪਤੀ ਦੇ ਚੋਣ ਘੋਲ ਵਿਚ ਸਾਰੀਆਂ ਪਾਰਟੀਆਂ ਤੋਂ ਪਹਿਲਾਂ ਗਿਰੀ ਦੀ ਹਮਾਇਤ ਦਾ ਐਲਾਨ ਕੀਤਾ।

(ਇਸ ਵੇਲੇ ਡਾਕਟਰ ਸਾਧੂ ਰਾਮ ਬੋਲਣ ਲਈ ਖੜੇ ਹੋ ਗਏ)

**Mr. Deputy Speaker :** Dr. Sadhu Ram, please take your seat. He has the same right to speak. Please keep quiet now.

ਸਰਦਾਰ ਤਰਲੋਚਨ ਸਿੰਘ ਰਿਆਸਤੀ : ਮੈਂ, ਡਿਪਟੀ ਸਪੀਕਰ ਸਾਹਿਬ, ਇਹ ਬੇਨਤੀ ਕਰਨਾ ਚਾਹੁੰਦਾਂ ਸੀ ਕਿ......(ਵਿਘਨ) (ਸ਼ੋਰ)

ਡਾਕਟਰ ਸਾਧੂ ਰਾਮ : ਇਸ x x x ਨੂੰ ਨਹੀਂ ਬੋਲਣ ਦੇਣਾ ਚਾਹੀਦਾ। (ਵਿਘਨ) (ਸ਼ੋਰ)

ਸਰਦਾਰ ਤਰਲੋਚਨ ਸਿੰਘ ਰਿਆਸਤੀ : ਡਿਪਟੀ ਸਪੀਕਰ ਸਾਹਿਬ, ਰਾਸ਼ਟਰਪਤੀ ਦੀ ਚੋਣ ਸਮੇਂ ਸਭ ਤੋਂ ਪਹਿਲਾਂ ਨਾਹਰਾ ਅਕਾਲੀ ਦਲ ਦੇ ਨੇਤਾ ਸਰਦਾਰ ਗੁਰਨਾਮ ਸਿੰਘ ਚੀਫ਼ ਮਨਿਸਟਰ ਨੇ ਦਿਤਾ ਕਿ ਵੋਟਾਂ ਗਿਰੀ ਨੂੰ ਪਾਓ। ਅਤੇ ਇਸ ਕਰਕੇ ਅਜ ਇੰਦਰਾ ਜੀ ਦਾ ਰਾਜ ਸੈਂਟਰ ਵਿਚ ਕਾਇਮ ਹੈ। ਅਕਾਲੀ ਪਾਰਟੀ ਨੇ ਹੀ ਵੋਟਾਂ ਦੇ ਕੇ ਉਨ੍ਹਾਂ ਨੂੰ ਉਥੇ ਬਿਠਾਇਆ ਹੈ। (ਵਿਘਨ) ਸਿਰਫ਼ ਦੋ ਵੋਟਾਂ ਦੇ ਕੇ)

ਜੇ ਕਰ ਅਕਾਲੀ ਦਲ ਸਪੋਰਟ ਨਾ ਕਰਦਾ ਤਾਂ ਗਿਰੀ ਸਾਹਿਬ ਅਜ ਪ੍ਰਧਾਨ ਨਾ ਬਣਦੇ ਅਤੇ ਹਿੰਦੁਸਤਾਨ ਦੀ ਪਾਲੇਟਿਕਸ ਵਿਚੋਂ ਇਨ੍ਹਾਂ ਦੀ ਕਾਂਗਰਸ ਦਾ ਨਾਮੋ ਨਿਸ਼ਾਨ ਹੀ ਮਿਟ ਗਿਆ ਹੁੰਦਾਂ। (ਵਿਘਨ)

ਡਾਕਟਰ ਸਾਧੂ ਰਾਮ : ਤੂੰ x x ਕਿਸ ਕਿਸਮ ਦੀਆਂ ਗਲਾਂ ਕਰਦਾ ਹੈਂ। (ਸ਼ੋਰ) (ਵਿਘਨ)

ਸਰਦਾਰ ਤਰਲੋਚਨ ਸਿੰਘ ਰਿਆਸਤੀ : ਵਿਚ ਬੋਲਣ ਦਾ ਕੀ ਫ਼ਾਇਦਾ ਜਦ ਤੁਹਾਡੀ ਵਾਰੀ ਆਵੇਗੀ ਬੋਲ ਲੈਣਾ। ਮੈਨੂੰ ਪਤਾ ਹੈ ਕਿ ਤੂੰ ਕਿਸ ਕਰਤੂਤ ਦਾ ਮਾਲਕ ਹੈਂ ਅਤੇ ਮੈਂ ਇਥੇ ਜਾਹਰ ਵੀ ਕਰ ਸਕਦਾ ਹਾਂ। ਜਦ ਤੁਹਾਡੀ ਵਾਰੀ ਆਵੇ ਤਾਂ ਮੇਰੇ ਬਾਰੇ ਜੋ ਕੁਝ ਚਾਹੋ ਕਹਿ ਲੈਣਾ (ਵਿਘਨ) ਹੁਣੇ ਹੁਣੇ ਸੰਧੂ ਸਾਹਿਬ ਨੇ ਲਹਿਰਾ ਗਾਗਾ ਦੀ ਜ਼ਿਮਨੀ ਚੋਣ ਦੇ ਬਾਰੇ ਵਿਚ ਕਿਹਾ ਹੈ ਇਨ੍ਹਾਂ ਦੀ ਕਾਂਗਰਸ ਪਾਰਟੀ ਬਾਰੇ ਜਿਨ੍ਹਾਂ ਨੂੰ ਹਿਮਤ ਨਾ ਹੋਈ ਚੋਣ ਵਿਚ ਖਲੋਣ ਦੀ। ਇਸ ਤੋਂ ਵਧ ਇਕ ਰਾਜਸੀ ਪਾਰਟੀ ਦਾ ਦਿਵਾਲਾ ਕੀ ਨਿਕਲ ਸਕਦਾ ਹੈ। (ਵਿਘਨ)

---

Expunged as ordered by the Chair.

ਡਾਕਟਰ ਸਾਧੂ ਰਾਮ : x x x ਇਸ ਤਰ੍ਹਾਂ ਦੀਆਂ ਤੂੰ ਗਲਾਂ ਕਰਦਾ ਹੈ ? (ਵਿਘਨ) (ਸ਼ੋਰ)

**Mr Deputy Speaker: Order please.**

ਡਾਕਟਰ ਕੇਵਲ ਕ੍ਰਿਸ਼ਨ : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਅਰਜ਼ ਇਹ ਹੈ ਕਿ ਜੋ ਕੁਝ ਰਿਆਸਤੀ ਸਾਹਿਬ ਬੋਲੇ ਨੇ ਇਹ ਸਾਰਾ ਇਰੈਲੇਵੈਂਟ ਹੈ ਅਤੇ ਇਹ ਅਕਾਲੀ ਪਾਰਟੀ ਦੇਬਾਰੇ ਹੀ ਜ਼ਿਕਰ ਕਰੀ ਗਏ ਹਨ ਇਸ ਲਈ ਇਸ ਨਾਲ ਹਾਊਸ ਦੇ ਵਕਾਰ ਨੂੰ ਧਕਾ ਲਗਦਾ ਹੈ । ਆਪ ਇਨ੍ਹਾਂ ਨੂੰ ਬਦ ਕਰਵਾ ਦਿਉ ਤਾਂ ਕਿ ਹਾਊਸ ਦੀ ਸ਼ੋਭਾ ਕਾਇਮ ਰਹੇ (ਵਿਘਨ)

**Mr. Deputy Speaker :** That is not a point of order Please resum your seat. (interruptions) (noise)

ਡਾਕਟਰ ਸਾਧੂ ਰਾਮ : ਇਹ ਤਾਂ ਹਰੀਜਨਾ ਨਾਲੋਂ ਵੀ ਭੈੜਾ ਹੈ ਕਿਸੇ ਹੋਰ ਤੋਂ ਮੋਸ਼ਨ ਨੂੰ ਸੈਕੰਡ ਕਰਵਾ ਲਉ । (ਵਿਘਨ) (ਸ਼ੋਰ)

ਸ਼੍ਰੀ ਡਿਪਟੀ ਸਪੀਕਰ: ਮੈਂ ਹਾਉਸ ਦੇ ਸਾਰੇ ਮੈਂਬਰਾਂ ਪਾਸ ਅਪੀਲ ਕਰਾਂਗਾ ਕਿ ਉਹ ਵਿਘਨ ਨਾ ਪਾਣ ਅਤੇ ਮੰਬਰ ਸਾਹਿਬ ਨੂੰ ਬੋਲਣ ਦੇਣ । (ਵਿਘਨ) (ਸ਼ੋਰ) (I would request all the hon Members of the House not to interrupt like this and let the hon. Member speak. (Interruption) (noise)

ਸਰਦਾਰ ਤਰਲੋਚਨ ਸਿੰਘ ਰਿਆਸਤੀ : ਇਸ ਵਿਚ ਮੁਢ ਵਿਚ ਹੀ ਗਵਰਨਰ ਸਾਹਿਬ ਨੇ ਚੰਡੀਗੜ੍ਹ ਬਾਰੇ ਜ਼ਿਕਰ ਕੀਤਾ ਹੈ 19 ਤਰੀਕ ਨੂੰ ਹੀ ਮਤਾ ਪਾਸ ਕੀਤਾ ਗਿਆ ਸੀ... (ਵਿਘਨ)

ਚੌਧਰੀ ਜਗਤ ਰਾਮ: (ਸਰਕਾਰੀ ਬੈਂਚਾਂ ਨੂੰ ਸੰਬੋਧਨ ਕਰਦੇ ਹੋਏ ਤੁਸੀਂ) ਕਿਉਂ ਨਹੀਂ ਬੋਲਦੇ ਦਸ ਪਾਤਸ਼ਾਹੀਆਂ ਦੇ ਸਿਖੋ ਨੀਵੀਆਂ ਪਾਈ ਬੈਠੇ ਹੋ । ਇਸ ਨੂੰ ਕਿਥੇ ਲਾ ਦਿਤਾ ਜੇ ਬੋਲਣ ਨੂੰ, ਤੁਹਾਨੂੰ ਕੋਈ ਹੋਰ ਚੰਗਾ ਆਦਮੀ ਨਹੀਂ ਮਿਲਿਆ ਮੋਸ਼ਨ ਨੂੰ ਸੈਕੰਡ ਕਰਵਾਉਣ ਲਈ (ਵਿਘਨ) (ਸ਼ੋਰ)

ਡਾਕਟਰ ਸਾਧੂ ਰਾਮ: ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਬੇਨਤੀ ਇਹ ਹੈ ਕਿ ਕੀ ਕੋਈ ਮੈਂਬਰ ਜਿਹੜਾ ਕਲ ਅਕਾਲੀਆਂ ਨੂੰ ਇਨ੍ਹਾਂ ਬੈਂਚਾਂ ਤੇ ਬੈਠਾ ਗਏ ਆਖਦਾ ਸੀ ਅਜ ਅਕਾਲੀ ਪਾਰਟੀ ਦੀ ਤਾਰੀਫ ਕਰ ਸਕਦਾ ਹੈ ? (ਵਿਘਨ) (ਸ਼ੋਰ)

ਸ਼੍ਰੀ ਡਿਪਟੀ ਸਪੀਕਰ : ਮੈਂ ਹਾਉਸ ਦੇ ਮੈਂਬਰਾਂ ਪਾਸ ਬੇਨਤੀ ਕਰਾਂਗਾ ਕਿ ਹੁਣ ਇਸ ਤਰ੍ਹਾਂ ਦੀਆਂ ਆਪਸ ਵਿਚ ਚੁੰਝਾਂ ਲੜਾਉਣੀਆਂ ਬੰਦ ਕਰ ਦਿਤੀਆਂ ਜਾਣ । ਜੇਕਰ ਬੰਦ ਨਾ ਕੀਤਾ ਤਕ ਮੈਨੂੰ ਸਖਤ ਕਾਰਵਾਈ ਕਰਨੀ ਪਵੇਗੀ । ਇਸ ਲਈ ਮੈਂ ਫਿਰ ਦਿਲੋਂ ਬੇਨਤੀ ਕਰਦਾ ਹਾਂ ਕਿ ਹਾਊਸ ਦੀ ਕਾਰਵਾਈ ਨੂੰ ਰੋਕਣਾ ਠੀਕ ਨਹੀਂ । ਇਕ ਹਦ ਤਕ ਤਾਂ ਠੀਕ ਹੈ ਸਬਰ ਕੀਤਾ ਜਾ ਸਕਦਾ ਹੈ ਪਰ ਇਸ ਤੋਂ ਵਧ ਨਹੀਂ । ਆਨਰੇਬਲ ਮੈਂਬਰ ਨੂੰ ਬੋਲਣ ਦਿਤਾ ਜਾਵੇ । (ਵਿਘਨ) (ਸ਼ੋਰ) I would request the hon. Members to desist from using such derogatory language against one another. I wi have to take stern action if this thing continues any longer. I

*Expunged as ordered by the Chair.

[Mr. Deputy Speaker]

earnestly feel that this will stop now. There is a limit to everything but one cannot tolerate beyond a limit. Let the hon. Member continue with his speech. (Interruptions) (Noise)

**चौधरी बलबीर सिंह:** आन ए प्वायंट आफ आर्डर। क्या कोई मेम्बरी किसी दूसरे की सीट पर खड़ा हो कर बोल सकता है, अगर इन की अपन सीट का माइक्रोफोन खराब है तो उस को ठीक करवाया जा सकता है लेकिन रूल्ज के अन्दर प्रोवाइड किया हुआ है कि कोई मेंबर किसी दूसरी सीट से बोल नहीं सकता। इस लिए रियासती जी को अपनी ही सीट से बोलने के लिए कहा जाए। (विघ्न)

**श्री उपाध्यक्ष:** आप रूल पढ कर सुना दीजिये (The hon. Member may quote the relevant rule please.)

**चौधरी बलबीर सिंह:** यह तो आप के दफ्तर वालों को पता है वह आप को ला कर दे सकते है।

**श्री उपाध्यक्ष:** मैं रियासती जी को इजाजत देता हूं कि वह अपन स्पीच जारी रखें। (I permit Sardar Trilochan Singh Riasti to continue his speech.)

**ਸਰਦਾਰ ਗੁਰਮੇਜ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਬੜੇ ਅਦਬ ਨਾਲ ਡਿਪਟੀ ਸਪੀਕਰ ਸਾਹਿਬ, ਅਰਜ਼ ਕਰਾਂਗਾ ਕਿ ਅਸੀਂ ਜੋ ਇਸ ਡੈਮੋਕਰੇਸੀ ਦੇ ਯੁਗ ਵਿਚ ਲੋਕ ਦੇ ਨੁਮਾਇੰਦੇ ਚੁਣ ਕੇ ਆਏ ਹਾਂ। ਇਸ ਆਦਰਸ਼ ਨੂੰ ਸਾਹਮਣੇ ਲਿਆਏ ਹਾਂ ਕਿ ਅਸੀਂ ਲੋਕਾਂ ਦੇ ਆਦਰਸ਼ ਨੂੰ ਉਚਾ ਚੁਕਣਾ ਹੈ ਪਰ ਜਿਨ੍ਹਾਂ ਲੋਕਾਂ ਦਾ ਅਪਣਾ ਕਰੈਕਟਰ ਹੀ ਇੰਨਾਂ ਮਾੜਾ ਅਤੇ ਨੀਵਾਂ ਹੋਵੇ ਉਹ ਕਿਸ ਤਰ੍ਹਾਂ ਲੋਕਾਂ ਤੇ ਅਸਰ ਪਾ ਸਕਦੇ ਹਨ। ਇਸ ਲਈ ਇਸ ਆਨਰੇਬਲ ਇਸ ਮੈਂਬਰ ਨੂੰ ਬੁਲਾਣਾ ਠੀਕ ਨਹੀਂ। ਕਿਸੇ ਹੋਰ ਮੈਂਬਰ ਨੂੰ ਬੁਲਵਾ ਲਉ ਤਾਂ ਕਿ ਉਹ ਹਾਊਸ ਦੀ ਇਜ਼ਤ ਬਰਕਰਾਰ ਰਖੇ ਅਤੇ ਡੈਮੋਕਰੇਸੀ ਦੇ ਯੁਗ ਨੂੰ ਕੋਈ ਧੱਕਾ ਨਾ ਲਗੇ। ਇਸ ਤਰ੍ਹਾਂ ਦੇ ਟਕਿਆਂ ਤੇ ਵਿਕਣ ਵਾਲਿਆਂ ਨੂੰ ਬੁਲਾਉਣਾ ਨਹੀਂ ਚਾਹੀਦਾ। (ਵਿਘਨ) (ਸ਼ੋਰ)

**Mr. Deputy Speaker :** This is no point of order. Please take your seat.

ਸਰਦਾਰ ਤਰਲੋਚਨ ਸਿੰਘ ਰਿਆਸਤੀ : ਸਭ ਤੋਂ ਮਹੱਤਵ ਪੂਰਨ ਗਲ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਇਹ ਕਹੀ ਹੈ ਕਿ ਅੰਨਦਪੁਰ ਸਾਹਿਬ ਦੇ ਵਿਕਾਸ ਲਈ ਇਕ ਸੰਗਠਿ ਯੋਜਨਾ ਤਿਆਰ ਕੀਤੀ ਗਈ ਹੈ। ਸੁਲਤਾਨ ਪੁਰ ਲੋਧੀ ਅਤੇ ਡੇਰਾ ਬਾਬਾ ਨਾਨਕ ਦੇ ਵਿਕਾਸ ਲਈ ਯੋਜਨਾਵਾਂ ਤਿਆਰ ਕੀਤੀਆਂ ਗਈਆਂ ਹਨ। ਇਸ ਪਾਸੇ ਸਰਕਾਰ ਨੇ ਉਚੇਚਾ ਧਿਆਨ ਦਿਤਾ ਹੈ। ਇਨ੍ਹਾਂ ਥਾਵਾਂ ਤੇ ਗੁਰੂ ਸਾਹਿਬਾਂ ਨੇ ਨਾਮ ਜਪਿਆ ਅਤੇ ਜਪਾਇਆ। ਮੁਗਲ ਸਾਮਰਾਜ ਨੂੰ ਵੰਗਾਰਿਆ ਅਤੇ ਇਨ੍ਹਾਂ ਥਾਵਾਂ ਦੀ ਤਰੱਕੀ ਪੰਜਾਬ ਲਈ ਇਕ ਮਾਣ ਵਾਲੀ ਗਲ ਹੈ।

ਉਸ ਵੇਲੇ ਜਦੋਂ ਕੋਈ ਮੁਗਲ ਰਾਜਿਆਂ ਦੇ ਵਿਰੁਧ ਮਕਾਨ ਅੰਦਰ ਦਰਵਾਜ਼ਾ ਬੰਦ ਕਰਕੇ ਭੀ ਕੋਈ ਗੱਲ ਨਹੀਂ ਸੀ ਕਰ ਸਕਦਾ ਗੁਰੂ ਨਾਨਕ ਦੇਵ ਜੀ ਨੇ ਉਸ ਵੇਲੇ ਮੁਗਲ ਸਾਮਰਾਜ ਨੂੰ ਲਲਕਾਰਿਆ। ਏਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਬਰ ਦਾ ਮੁਕਾਬਲਾ ਉਸ ਜ਼ਮਾਨੇ ਵਿਚ ਕੀਤਾ ਜਦੋਂ ਕਿ ਮੁਗਲ ਸਾਮਰਾਜ ਸਿਖੱਰਾਂ ਤੇ ਸੀ ਅਤੇ ਰਜਵਾੜੇ ਭਜ ਕੇ ਪਹਾੜਾਂ ਵਿਚ ਜਾ ਲੁਕੇ। ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਵਿਖੇ ਡੇਰੇ ਲਾਕੇ ਮੁਗਲ ਫ਼ੌਜਾਂ ਦਾ ਮੁਕਾਬਲਾ ਕੀਤਾ। ਗਰੀਬਾਂ ਨੂੰ, ਨਤਾਣਿਆਂ ਨੂੰ, ਉਨ੍ਹਾਂ ਦੇ ਮੁਕਾਬਲੇ ਵਿਚ ਲਿਆ ਕੇ ਖੜ੍ਹਾ ਕੀਤਾ। ਉਨ੍ਹਾਂ ਦੋ ਮਹਾਨ ਹਸਤੀਆਂ, ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਹਰੇ ਨੂੰ ਲੈ ਕੇ ਅਸੀਂ ਅੱਗੇ ਚਲੇ ਹਾਂ।

ਇਕ ਮਾਨਯੋਗ ਮੈਂਬਰ : ਤੁਸੀਂ ਸੰਤ ਫਤੇਹ ਸਿੰਘ ਦੇ ਨਾਹਰੇ ਤੇ ਚਲਦੇ ਹੋ, ਹੋਰ ਕੋਈ ਨਾਹਰਾ ਨਹੀਂ ਤੁਹਾਡਾ (ਸ਼ੋਰ) 19 ਤਾਰੀਖ ਨੂੰ ਜਿਸ ਦਿਨ ਗਵਰਨਰ ਸਾਹਿਬ ਨੇ ਆਪਣਾ ਐਡਰੈਸ ਪੜ੍ਹਿਆ ਸੀ ਚੰਡੀਗੜ੍ਹ ਦਾ ਪ੍ਰਬੰਧ ਹਾਸਲ ਕਰਨ ਲਈ ਇਕ ਲੜਾਈ ਲੜੀ ਜਾ ਰਹੀ ਸੀ। ਇਹ ਮਗਰ ਪਿਛੇ ਪੰਜਾਬ ਦੇ ਮਹਾਨ ਸ਼ਖਸ ਸਰਦਾਰ ਦਰਸ਼ਨ ਸਿਘ ਫੇਰੂਮਾਨ ਨੇ ਸ਼ਹਾਦਤ ਦਿਤੀ। (ਸ਼ੋਰ) ਚੰਡੀਗੜ੍ਹ ਲਈ ਪੰਜਾਬ ਦੇ ਸਾਰੇ ਟਬਰ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਪੰਜਾਬ ਵਿਚ ਏਕਤਾ ਰਖਣ ਦਾ ਸਬੂਤ ਦਿਤਾ। ਜਦੋਂ ਚੰਡੀਗੜ੍ਹ ਹਾਸਲ ਕਰਨ ਲਈ ਲੱਖਾਂ ਦੀ ਗਿਣਤੀ ਵਿਚ ਏਥੋਂ ਦੇ ਬਾਜ਼ਾਰਾਂ ਵਿਚੋਂ ਦੀ ਜਲੂਸ ਕਢਿਆ ਗਿਆ, ਉਹ ਇਕੋ ਹੀ ਨਾਹਰਾ ਮਾਰਦੇ ਸਨ ਕਿ "ਖਿੜਿਆ ਫੁਲ ਗੁਲਾਬ ਦਾ, ਚੰਡੀਗੜ੍ਹ ਪੰਜਾਬ ਦਾ"। (ਵਿਘਨ) ਚੰਡੀਗੜ੍ਹ ਪ੍ਰਾਪਤ ਕਰਨ ਬਾਰੇ ਸਾਰੇ ਪੰਜਾਬੀਆਂ ਦੀ ਸਾਂਝੀ ਲੜਾਈ ਵਿਚ ਜੇਕਰ ਸਭ ਤੋਂ ਮਾੜਾ ਪਾਰਟ ਕਿਸੇ ਪਾਰਟੀ ਦਾ ਹੈ, ਉਹ ਕਾਂਗਰਸ ਪਾਰਟੀ ਦਾ ਹੈ। ਇਸ ਪਾਰਟੀ ਨੇ ਵਖੋ ਵਖ ਥਾਵਾਂ ਤੇ ਵਖੋ ਵਖਰੇ ਪੈਂਤਰੇ ਬਦਲੇ। ਸੈਂਟਰ ਵਿਚ ਇਸ ਪਾਰਟੀ ਦੇ ਦੋ ਮੰਤਰੀ ਵਜ਼ਾਰਤ ਵਿਚ ਖਾਸ ਥਾਂ ਰਖਦੇ ਹਨ। ਸਰਦਾਰ ਸਰਵਨ ਸਿੰਘ ਤੇ ਸਰਦਾਰ ਇਕਬਾਲ ਸਿੰਘ। ਪਰ ਉਨ੍ਹਾਂ ਨੇ ਚੰਡੀਗੜ੍ਹ ਪੰਜਾਬ ਨੂੰ ਦੇਣ ਬਾਰੇ ਜਬਾਨ ਤਕ ਨਹੀਂ ਖੋਲੀ ਅਤੇ ਪੰਜਾਬੀਆਂ ਦਾ ਸਾਥ ਤਕ ਨਹੀਂ ਦਿਤਾ।

**चौधरी बलबीर सिंह** : व्यवस्थागत प्रश्न। मैं जनाब आप की इन्फरमेशन के लिये रूल्ज आफ प्रोसीजर के सफा 5 रूल न० 4 पढ़ना चाहता हूं। इस में यह लिखा हुआ है :—

> "The Member shall sit in such order as the Speaker after consulttation with the Leader of the House and Leaders of parties may appoint."

स्पीकर साहिब, आप अगर कोई अलाटमैंट किसी सीट को करना भी चाहें तो आप लीडर आफ दी पार्टीज से कन्सलट करके ही कर सकते हैं। मगर इस सीट के मुतालिक डिप्टी स्पीकर साहिब ने लीडर्ज आफ दी पार्टीज को कन्सलट ही नहीं किया इनको वहां से बोलने का कोई अधिकार नहीं है। इसमें आगे यह लिखा है :-

> "The Members shall sit in such order as the Speaker after consultation with the Leader of the House and Laaders of parties may appoint."

**ਸ਼੍ਰੀ ਡਿਪਟੀ ਸਪੀਕਰ** : ਮੈਨੂੰ ਇਹ ਗਲ ਬੜੇ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ, ਕਿ ਜੋ ਅੰਗ੍ਰੇਜ਼ੀ ਦਾ ਪੈਰਾ ਏਥੇ ਕੋਟ ਕੀਤਾ ਗਿਆ ਹੈ ਉਸ ਦਾ ਗਲਤ ਮਤਲਬ ਕਢਿਆ ਜਾਂਦਾ ਹੈ। ਇਸ ਦੇ ਮੁਤਲਿਕ ਏਥੇ ਬਹਿਸ ਕਰਨ ਦੀ ਬਜਾਏ ਤੁਸੀਂ ਭਾਵੇਂ ਸਪੀਕਰ ਸਾਹਿਬ ਦੇ ਚੈਂਬਰ ਦੇ ਵਿਚ ਜਾਕੇ ਭਾਵੇਂ ਮੇਰੇ ਚੈਂਬਰ ਵਿਚ ਆਕੇ ਗਲ ਕਰ ਸਕਦੇ ਹੋ। (I am sorry to point out that the hon. Member is wrongly interpreting the rule quoted here, I would suggest that instead of raising a discussion here, the hon. Member might see me in my Chamber or he might see the hon. Speaker in his Chamber.)

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਬਹੁਤ ਹੀ ਕਲੀਅਰ ਗਲ ਸੀ

**ਸ਼੍ਰੀ ਡਿਪਟੀ ਸਪੀਕਰ** : ਮੈਂ ਵੀ ਥੋੜ੍ਹੀ ਬਹੁਤ ਅੰਗਰੇਜ਼ੀ ਜਾਣਦਾ ਹਾਂ, ਮੈਂ ਇਸ ਦਾ ਮਤਲਬ ਸਮਝਦਾ ਹਾਂ ਪਰ ਇਤਰਾਜ਼ ਦੀ ਗਰਜ਼ ਨਾਲ ਆਪਣੀ ਗੱਲ ਹੀ ਮੁਨਾਸਿਬ ਸਮਝਣੀ ਠੀਕ ਨਹੀਂ ਹੋਵੇਗੀ। (I can also understand English a little. I know the meanings of this para. To raise an objection for the sake of doing so is not proper.)

**ਕੈਪਟਨ ਰਤਨ ਸਿੰਘ** : ਇਹ ਠੀਕ ਹੈ ਜੋ ਕੁਝ ਵੀ ਵਰਕਿੰਗ ਦਸੀ ਹੋਈ ਹੈ ਉਹ ਠੀਕ ਹੈ ਪਰ ਮੈਂ ਤਾਂ ਰਿਆਸਤੀ ਸਾਹਿਬ ਨੂੰ ਕਹਾਂਗਾ ਕਿ ਉਨਾਂ ਦਾ ਸਪੀਕਰ ਹੀ ਬੋਲਣ ਤੋਂ ਜਵਾਬ ਦੇ ਗਿਆ ਹੈ, ਹੁਣ ਉਹ ਕਾਹਨੂੰ ਬੋਲਦੇ ਹਨ, ਜਦੋਂ ਉਨ੍ਹਾਂ ਦੀ ਆਪਣੀ ਚੀਜ਼ ਤੋਂ ਹੀ ਉਨਾਂ ਨੂੰ ਜਵਾਬ ਮਿਲ ਗਿਆ ਹੋਵੇ ਫੇਰ ਉਹ ਕਾਹਨੂੰ ਖੇਚਲ ਕਰਦੇ ਹਨ ਚੁਪ ਕਰਕੇ ਬੈਠ ਜਾਣ।

(ਇਸ ਵੇਲੇ ਡਿਪਟੀ ਸਪੀਕਰ ਸਾਹਿਬ ਨੇ ਦੂਸਰੀ ਸੀਟ ਤੋਂ ਜਾਕੇ ਬੋਲਣ ਦੀ ਆਗਿਆ ਦਿਤੀ।)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਮੈਂ ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਦੇ ਬਾਰੇ ਦੇ ਵਿਚ ਕੁਝ ਅਰਜ਼ ਕਰ ਰਿਹਾ ਸੀ। ਗਵਰਨਰ ਸਾਹਿਬ ਨੇ ਇਸ ਐਡਰੈਸ ਦੇ ਵਿਚ ਦਸਿਆ ਹੈ ਕਿ ਚੰਡੀਗੜ੍ਹ ਦੇ ਪੰਜਾਬ ਨੂੰ ਮਿਲ ਜਾਣ ਨਾਲ ਪੰਜਾਬੀਆ ਦਾ ਬੜਾ ਹੀ ਮਾਣ ਉਚਾ ਹੋਇਆ ਹੈ। ਭਾਵੇਂ ਤੁਸੀਂ ਇੰਗਲੈਂਡ, ਅਮਰੀਕਾ, ਫਰਾਂਸ ਅਤੇ ਭਾਵੇਂ ਦੁਨੀਆਂ ਦੇ ਕਿਸੇ ਹਿਸੇ ਵਿਚ ਚਲੇ ਜਾਓ ਇਸ ਸ਼ਹਿਰ ਦੀ ਸ਼ੁਹਰਤ ਦੀ ਚਰਚਾ ਹਰ ਜਗ੍ਹਾ ਹੈ ਇਹ ਜਿਹੜਾ ਨਾਹਰਾ ਦਿੱਤਾ ਗਿਆ ਸੀ ਕਿ 'ਖਿੜਿਆ ਫਲ ਗੁਲਾਬ ਦਾ, ਚੰਡੀਗੜ੍ਹ ਪੰਜਾਬ ਦਾ' ਇਹ ਕੋਈ ਐਵੇਂ ਨਹੀਂ ਸੀ। (ਵਿਘਨ) ਮੈਨੂੰ ਇਹ ਦਸਣ ਵਿਚ ਖੁਸ਼ੀ ਹੈ ਕਿ ਇਹ ਇਕੋ ਇਕ ਅਜਿਹਾ ਸ਼ਹਿਰ ਹੈ ਜਿਥੋਂ ਕਿ ਗੁਲਾਬ ਦੇ ਫੁਲ ਬਾਹਰ ਭੇਜੇ ਜਾਂਦੇ ਹਨ ਅਤੇ ਫ਼ਾਰਨ ਐਕਸਚੇਂਜ ਹਾਸਲ ਕੀਤਾ ਜਾਂਦਾ ਹੈ। ਚੰਡੀਗੜ੍ਹ ਦਾ ਪੰਜਾਬ ਨੂੰ ਦਿਤਾ ਜਾਣਾ ਇਹ ਪੰਜਾਬੀਆ ਦੀ ਇਕ ਮਹਾਨ ਜਿਤ ਸੀ। ਪਰ ਕੁਝ ਲੋਕ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ ਕਿ ਇਹ ਫੈਸਲਾ ਸਾਡੇ ਤੇ ਠੋਸਿਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਇਕ ਪਾਸੇ ਚੰਡੀਗੜ੍ਹ ਹਾਸਲ ਕਰਨ ਲਈ ਜਿਸ ਤਰ੍ਹਾਂ ਲੋਕਾਂ ਦੀ ਆਵਾਜ਼ ਸਰਦਾਰ ਗੁਰਨਾਮ ਸਿੰਘ ਨੇ ਪਹੁੰਚਾਈ ਹੈ, ਪਾਰਲੀਮੈਂਟ ਵਿਚ ਅਤੇ ਦੂਸਰੇ ਪਾਸੇ ਜਿਸ ਢੰਗ ਨਾਲ ਚੰਡੀਗੜ੍ਹ ਦਾ ਕੇਸ ਸੈਂਟਰ ਵਿਚ ਜਾਕੇ ਪਲੀਤ ਕੀਤਾ ਇਸ ਢੰਗ ਨਾਲ ਕਿ ਸਾਰੇ ਪਾਰਲੀਮੈਂਟ ਦੇ

ਮੈਂਬਰਾਨ ਨੇ ਇਕ ਮੁਠ ਹੋਕੇ ਚੰਡੀਗੜ੍ਹ ਨੂੰ ਪੰਜਾਬ ਨੂੰ ਦੇਣ ਬਾਰੇ ਕਿਹਾ ਇਹ ਇਸ ਸਰਕਾਰ ਦੀ ਹਿੰਦੁਸਤਾਨ ਦੀ ਰਾਜਨੀਤੀ ਦੇ ਵਿਚ ਇਕ ਮਹਾਨਤਾ ਭਰੀ ਜਿਤ ਹੈ।

(ਆਵਾਜ਼ਾਂ : ਅਸੀਂ ਉਥੇ ਕੀ ਝਠ ਝੋਕਦੇ ਸੀ ...(ਹਾਸਾ)

ਇਹ ਠੀਕ ਹੈ ਕਿ ਸਾਡੀ ਆਪਣੀ ਪਾਰਟੀ ਨੇ ਇਹ ਫ਼ੈਸਲਾ ਰਿਜੈਕਟ ਕੀਤਾ, ਪਰ ਮੈਨੂੰ ਇਹ ਦੀ ਖੁਸ਼ੀ ਹੈ ਕਿ ਕਾਂਗਰਸ ਵਾਲਿਆਂ ਨੇ ਇਸ ਫ਼ੈਸਲੇ ਨੂੰ ਬਿਲਕੁਲ ਰਦ ਕੀਤਾ ਹੈ । ਮੈਂ ਹੁਣ ਫੇਰ ਕਹਾਂਗਾ ਕਿ ਜਦੋਂ ਵੀ ਇਸ ਹਾਊਸ ਵਿਚ ਫਾਜ਼ਿਲਕਾ ਦੇ ਇਲਾਕੇ ਨੂੰ ਹਰਿਆਣੇ ਨੂੰ ਦੇਣ ਦਾ ਸਵਾਲ ਆਇਆ ਤਾਂ ਸਾਰੇ ਮੈਂਬਰ ਆਪਣੀ ਗਲ ਤੇ ਕਾਇਮ ਰਹਿਣਗੇ ਅਤੇ ਸਾਰੇ ਦੇ ਸਾਰੇ ਯਕਜਹਤੀ ਦਾ ਸਬੂਤ ਦੇਣਗੇ ਅਤੇ ਇਹ ਇਲਾਕਾ ਪੰਜਾਬ ਵਿਚ ਰਹਿਣ ਬਾਰੇ ਹੀ ਕਹਿਣਗੇ । ਮੈਂ ਇਹ ਵੀ ਉਨ੍ਹਾਂ ਤੋਂ ਆਸ ਕਰਦਾ ਹਾਂ ਕਿ ਉਨ੍ਹਾਂ ਦੀ ਪਾਰਟੀ ਦੇ ਮੈਂਬਰ ਜਿਹੜੇ ਕਿ ਪਾਰਲੀਮੈਂਟ ਦੇ ਵਿਚ ਹਨ ਉਥੇ ਵੀ ਸਾਡੀ ਫੇਵਰ ਵਿਚ ਹੀ ਆਵਾਜ਼ ਉਠਾਉਣਗੇ । ਇਥੇ ਇਕ ਮਾਨਯੋਗ ਮੈਂਬਰ ਨੇ ਕਿਹਾ ਚੰਡੀਗੜ੍ਹ ਬਾਰੇ ਸਰਦਾਰ ਸਵਰਨ ਸਿੰਘ ਅਤੇ ਇਕਬਾਲ ਸਿੰਘ ਨੇ ਆਪਣੇ ਕਿਸੇ ਬਿਆਨ ਦੇ ਵਿਚ ਇਕ ਲਫ਼ਜ ਨਹੀਂ ਕਿਹਾ । (ਵਿਘਨ)

**Captain Rattan Singh** : I am on a point of order, Mr. Deputy Speaker. My point of order is that we cannot mention names of persons who are not able to defend themselves in this House and it has been the practice followed in this House that Ministers of the Central Government and the Members of Parliament are not mentioned because their position is different. We cannot talk about their attitude about certain issues in this House.

**ਸ੍ਰੀ ਡਿਪਟੀ ਸਪੀਕਰ** : ਇਸ ਬਾਰੇ ਰੂਲ ਕੋਈ ਨਹੀਂ ਕੀਤਾ ਜਾ ਸਕਦਾ ਇਹ ਇਕ ਕਨਵੈਨਸ਼ਨ ਹੈ, ਪਿਛਲੇ ਸਾਲ ਵੀ ਮੈਂ ਵੇਖਿਆ ਹੈ ਕਿ ਮੌਜੂਦਾ ਅਪੋਜ਼ੀਸ਼ਨ ਦੇ ਵਲੋਂ ਵੀ ਇਸ ਤਰ੍ਹਾਂ ਦਾ ਸਟੈਂਡ ਰਿਹਾ ਹੈ। ਜੇ ਹੁਣ ਏਧਰੋਂ ਕੋਈ ਇਸ ਤਰ੍ਹਾਂ ਦੀ ਗੱਲ ਹੋ ਵੀ ਜਾਵੇ ਤਾਂ ਮਾਈਂਡ ਨਹੀਂ ਕਰਨੀ ਚਾਹੀਦੀ। ਵੈਸੇ ਮੈਂ ਇਸ ਗੱਲ ਦੇ ਹੱਕ ਵਿਚ ਨਹੀਂ ਹਾਂ ਇਹ ਕੋਈ ਚੰਗੀ ਕਨਵੈਨਸ਼ਨ ਨਹੀਂ । (It is a convention and no rule can be quoted in support of this contention. Last year the present Opposition Members had themselves done the same thing. So they should not now mind if any such thing comes from this side. It is, however, not a good practice to refer to those who cannot defend themselves here and I am not in favour of it).

**ਭਗਤ ਗੁਰਾਂ ਦਾਸ ਹੰਸ** : ( x x x )

**Mr. Deputy Speaker:** This is no point of order. I would not permit this. This will not form part of the proceedings.

---

*Expunged as ordered by the Chair.

ਭਗਤ ਗੁਰਾਂ ਦਾਸ ਹੰਸ : ਇਹ ਚੀਜ਼ ਸਾਰੇ ਪੇਪਰਜ਼ ਦੇ ਵਿਚ ਆਈ ਹੈ। ਸੋ ਇਸ ਤਰ੍ਹਾਂ ਇਨ੍ਹਾਂ ਨੂੰ ਗਲਤ ਬਿਆਨੀ ਨਹੀਂ ਕਰਨੀ ਚਾਹੀਦੀ। (ਵਿਘਨ)

ਸਰਦਾਰ ਤਰਲੋਚਨ ਸਿੰਘ ਰਿਆਸਤੀ : ਮੈਂ ਉਨ੍ਹਾਂ ਦੇ ਖਿਲਾਫ ਤਾਂ ਕੋਈ ਗੱਲ ਨਹੀਂ ਕੀਤੀ, ਮੈਂ ਤਾਂ ਰੈਫਰੈਂਸ ਹੀ ਦਿਤਾ ਹੈ। (ਵਿਘਨ) ਮੈਂ ਸਮਝਦਾ ਹਾਂ ਕਿ ਜਿਹੜਾ ਸਭ ਤੋਂ ਮਾੜਾ ਕੰਮ ਹੋਇਆ ਹੈ, ਉਹ ਇਹ ਹੈ ਕਿ ਪੰਜਾਬ ਵਿਚੋਂ ਦੀ ਲਾਂਘੇ ਦਾ ਰਾਹ ਦੇਣਾ, ਭਾਵ ਕਿ ਹਰਿਆਣਾ ਨੂੰ ਕੋਰੀਡੋਰ ਦੇਣਾ। ਹਿੰਦੁਸਤਾਨ ਦੇ ਇਤਿਹਾਸ ਵਿਚ ਐਸੀ ਕੋਈ ਮਿਸਾਲ ਨਹੀਂ ਮਿਲਦੀ ! ਇਸ ਹਿਸਾਬ ਨਾਲ ਤਾਂ ਫਿਰ ਸਾਰਿਆਂ ਸੂਬਿਆਂ ਦੇ ਵਿਚ ਵੀ ਇਸ ਤਰ੍ਹਾਂ ਦੀ ਮੰਗ ਪੈਦਾ ਹੋ ਜਾਵੇਗੀ, ਕਿਉਂਕਿ ਉਹ ਇਲਾਕਾ ਹਰਿਆਣਾ ਨਾਲ ਨਹੀਂ ਲਗਦਾ ਇਸ ਵਾਸਤੇ ਉਨ੍ਹਾਂ ਨੂੰ ਕੋਈ ਹੱਕ ਨਹੀਂ ਸੀ ਕਿ ਉਹ ਇਸ ਤਰ੍ਹਾਂ ਦਾ ਫੈਸਲਾ ਦੇਣ। (ਵਿਘਨ) ਮੈਂ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਇਹ ਸੈਂਟਰ ਵਿਚ ਆਪਣੇ ਦੋਸਤਾਂ ਨੂੰ ਕਹਿਣ, ਜਿਹੜੇ ਇਨ੍ਹਾਂ ਦੇ ਪਾਰਲੀਮੈਂਟ ਵਿਚ ਹਮਾਇਤੀ ਹਨ, ਅਤੇ ਜਿਸ ਵੇਲੇ ਇਹ ਇਲਾਕਾ ਦੇਣ ਬਾਰੇ ਬਿਲ ਆਵੇ ਤਾਂ ਅਸੀਂ ਉਸ ਨੂੰ ਰੀਜੈਕਟ ਕਰੀਏ। (ਵਿਘਨ)

ਭਗਤ ਗੁਰਾਂ ਦਾਸ ਹੰਸ : ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਨ੍ਹਾਂ ਨੇ ਇਹ ਜਿਹੜੀਆਂ ਗਲਾਂ ਕੀਤੀਆਂ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਇਸ ਦੇ ਹੱਕ ਵਿਚ ਹਾਂ, ਪਰ ਇਹ ਗਲਤ ਬਿਆਨੀ ਕਿਉਂ ਕਰ ਰਹੇ ਹਨ। ਪੰਜਾਬ ਵਿਚ ਛੁੱਟੀ ਹੋਈ, ਦੀਪ ਮਾਲਾ ਹੋਈ, ਇਹ ਇਸ ਤਰਾਂ ਦੀਆਂ ਕਿਉਂ ਗੱਲਾਂ ਕਰਦੇ ਹਨ (ਵਿਘਨ)

**Mr. Deputy Speaker :** This is no point order,

ਭਗਤ ਗੁਰਾਂ ਦਾਸ ਹੰਸ : ਡਿਪਟੀ ਸਪੀਕਰ ਸਾਹਿਬ, 5 ਕਰੋੜ ਸਾਲਾਨਾ ਆਮਦਨ ਵਾਲਾ ਇਲਾਕਾ ਦੇਣਾ ਪਿਆ ਹੈ।

ਸਰਦਾਰ ਤਰਲੋਚਨ ਸਿੰਘ ਰਿਆਸਤੀ : ਜਦੋਂ ਪੰਜਾਬ ਅਤੇ ਹਰਿਆਣਾ ਦੀਆਂ ਹੱਦਾਂ ਨੂੰ 1961 ਦੀ ਸੈਂਸਜ਼ ਅਨੁਸਾਰ ਉਲੀਕਿਆ ਸੀ, ਉਹ ਸੈਂਟਰਲ ਸਰਕਾਰ ਨੇ ਆਪਣੀ ਗਲਤੀ ਮੰਨੀ ਹੈ। ਅੱਗੇ ਨੂੰ ਜਿਹੜਾ ਕਮਿਸ਼ਨ ਬੈਠੇਗਾ ਉਹ 1961 ਦੀ ਸੈਂਸਜ਼ ਨਹੀਂ ਵੇਖੇਗਾ, ਜਿਸ ਦੇ ਬਾਰੇ ਅਸੀਂ ਪਹਿਲੇ ਵੀ ਜਦੋ ਜ਼ਹਿਦ ਕਰਦੇ ਰਹੇ ਹਾਂ। ਇਸ ਲਈ ਇਸ ਬਾਰੇ ਇਹ ਸਾਡੀ ਬੜੀ ਮਹਾਨ ਜਿੱਤ ਹੈ।

ਡਿਪਟੀ ਸਪੀਕਰ ਸਾਹਿਬ ਮੈਂ ਖਾਸ ਤੌਰ ਤੇ ਇਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਜਿਹੜੀ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਪੰਜਾਬ ਦੀ ਸਰਕਾਰ ਬਾਰੇ ਕਹੀ ਹੈ ; ਉਸ ਦਾ ਜੇ ਮੈਂ ਇਥੇ ਜ਼ਿਕਰ ਨਹੀਂ ਕਰਦਾ ਤਾ ਮੈਂ ਸਮਝਦਾ ਹਾਂ ਕਿ ਮੈਂ ਆਪਣੇ ਫਰਜ਼ ਦੀ ਕੋਤਾਹੀ ਕਰਦਾ ਹਾਂ। ਉਨ੍ਹਾਂ ਨੇ ਕਿਹਾ ਹੈ ਕਿ :

> "ਸਾਲ 1969 ਦੇ ਦੌਰਾਨ ਕੇਂਦਰ ਵਲੋਂ ਉਨ੍ਹਾਂ ਸਮੱਸਿਆਵਾਂ ਬਾਰੇ, ਜਿਨ੍ਹਾਂ ਨਾਲ ਪੰਜਾਬ ਦੀਆਂ ਡੂੰਘੀਆਂ ਭਾਵਨਾਵਾਂ ਜੁੜੀਆਂ ਹਨ ਫ਼ੈਸਲਾ ਨਾ ਦੇਣ ਕਾਰਨ ਰਾਜ ਨੂੰ ਬਹੁਤ ਤਨਾਉ ਅਤੇ ਕਠਨਾਈਆਂ ਭਰੇ ਹਾਲਤ ਦਾ ਸਾਹਮਣਾ ਕਰਨਾ ਪਿਆ ਹੈ। ਮੈਨੂੰ ਖੁਸ਼ੀ ਹੈ ਕਿ ਮੇਰੀ ਸਰਕਾਰ ਨੇ

ਹਰ ਸਥਿਤੀ ਨੂੰ ਬੜੇ ਠਰੰਮੇ, ਸੂਝ ਤੇ ਸਿਆਣਪ ਨਾਲ ਨਜਿਠਿਆ ਹੈ ਅਤੇ ਲੋਕਾਂ ਦੇ ਜਜ਼ਬਿਆਂ ਨੂੰ ਭੜਕਣ ਨਹੀਂ ਦਿਤਾ।"

ਸੋ ਡਿਪਟੀ ਸਪੀਕਰ ਸਾਹਿਬ, ਇਹ ਸਾਰਾ ਕਰੈਡਿਟ ਪੰਜਾਬ ਸਰਕਾਰ ਨੂੰ ਜਾਂਦਾ ਹੈ। ਇਥੇ ਕਈ ਝੱਖੜ ਝੁਲੇ, ਹਵਾਵਾਂ ਆਈਆਂ, ਵਾਵਰੋਲੇ ਆਏ। (ਵਿਘਨ) ਫੇਰੂਮਾਨ ਜੀ ਨੇ ਜਿਹੜੀ ਸ਼ਹਾਦਤ ਪਾਈ ਹੈ, ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਹਿੰਦੁਸਤਾਨ ਦੀ ਤਾਰੀਖ ਵਿਚ ਜਿੰਨੀਆਂ ਭੁੱਖ ਹੜਤਾਲਾਂ ਪਹਿਲੇ ਕੀਤੀਆਂ ਗਈਆਂ ਸਨ, ਉਨ੍ਹਾਂ ਸਭ ਨੂੰ ਮਾਤ ਪਾਕੇ ਇਕ ਨਵੀਂ ਸ਼ਹਾਦਤ ਦੇ ਕੇ ਇਕ ਨਵੀਂ ਮਿਸਾਲ ਕਾਇਮ ਕੀਤੀ ਹੈ। (ਤਾੜੀਆਂ) ਇਥੇ ਫਰੀਡਮ ਫਾਈਟਰਜ਼ ਨੇ ਲੜਾਈਆਂ ਲੜੀਆਂ, ਭੁੱਖ ਹੜਤਾਲਾਂ ਕੀਤੀਆਂ, ਇਸੇ ਤਰ੍ਹਾਂ ਇਨ੍ਹਾਂ ਨੇ ਵੀ ਸ਼ਹਾਦਤ ਪ੍ਰਾਪਤ ਕੀਤੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਝ ਦੋਸਤਾਂ ਨੇ ਉਨ੍ਹਾਂ ਦੀ ਸ਼ਹਾਦਤ ਨੂੰ ਵੀ ਆਪਣੇ ਜ਼ਾਤੀ ਗਰਜ਼ਾਂ ਲਈ ਵਰਤਣ ਦੀ ਕੋਸ਼ਿਸ਼ ਕੀਤੀ। (ਵਿਘਨ) ਇਸ ਸ਼ਹਾਦਤ ਨੂੰ ਮਿੱਟੀ ਵਿਚ ਰੋਲਣ ਦੀ ਕੋਸ਼ਿਸ਼ ਕੀਤੀ। (ਵਿਘਨ) ਔਰ ਪੰਜਾਬ ਦੇ ਅਮਨ ਨੂੰ ਭੰਗ ਕਰਨ ਦੀ ਕੋਸ਼ਿਸ਼ ਕੀਤੀ ਗਈ। ਕਈ ਕਿਸਮ ਦੇ ਸਵਾਂਗ ਧਾਰ ਕੇ ਸਿਆਸੀ ਬਹੁਰੂਪੀਏ (ਭਖੌੜੇ) ਇਧਰੋਂ ਉਧਰੋਂ ਇਕੱਠੇ ਹੋ ਕੇ ਪੰਜਾਬ ਦੀ ਜਨਤਾ ਨੂੰ ਭੜਕਾਣ ਲਈ ਆਏ। (ਵਿਘਨ) ਪਰ ਪੰਜਾਬ ਸਰਕਾਰ ਅਡੋਲ ਰਹੀ ਅਤੇ ਬੜੀ ਸੂਝ ਬੂਝ ਨਾਲ ਹਾਲਾਤ ਨੂੰ ਕੰਟਰੋਲ ਕਰਕੇ ਅਮਨ ਭੰਗ ਨਹੀਂ ਹੋਣ ਦਿਤਾ।

**ਸਰਦਾਰ ਗੁਰਮੇਜ ਸਿੰਘ :** (x x x) (ਵਿਘਨ)

**Mr. Deputy Speaker :** This is no point of order. If you want, I can read out the rule relating to point of order for the information of hon. Member. This will not form part the proceedings.

ਆਨਰੇਬਲ ਮੈਂਬਰਜ਼ ਸਾਹਿਬਾਨ, ਮੈਨੂੰ ਬੜੇ ਅਫਸੋਸ ਦੇ ਨਾਲ ਫਿਰ ਕਹਿਣਾ ਪੈਂਦਾ ਹੈ ਕਿ ਇਸ ਹਾਊਸ ਦੇ ਵਿਚ ਪੁਆਇੰਟ ਆਫ਼ ਆਰਡਰ ਨੂੰ ਬੜਾ ਮਿਸਯੂਜ਼ ਕੀਤਾ ਜਾ ਰਿਹਾ ਹੈ। ਇਸ ਲਈ ਮੈਂ ਤੁਹਾਨੂੰ ਪੜ੍ਹਕੇ ਸੁਣਾ ਦਿਆਂ ਕਿ ਪੁਆਇੰਟ ਆਫ਼ ਆਰਡਰ ਕੀ ਹੁੰਦਾ ਹੈ। ਮੈਨੂੰ ਇਹ ਮਹਿਸੂਸ ਹੁੰਦਾ ਹੈ ਕਿ ਤੁਸੀਂ ਕਦੇ ਇਸ ਨੂੰ ਪੜ੍ਹਿਆ ਹੀ ਨਹੀਂ ਕਿ ਇਹ ਕੀ ਚੀਜ ਹੁੰਦੀ ਹੈ।

"A point of order shall relate to the interpretation or enforcement of these Rules..."

This is no point of order. If you want I can read out the rule relating to the point of order for the information of the hon. Member. This will not form part of the proceedings.

I am constrained to point out to the hon. Members that the right to raise a point of order is being misused in the House. So I would like to read out to you the relevant rule defining the point of order. I feel you have not studied it.

"A point of order shall relate to the interpretation or enforcement of these rules.")

**ਸਰਦਾਰ ਕਿਰਪਾਲ ਸਿੰਘ :** ਜਨਾਬ, ਕੀ ਇਹ ਤੁਸੀਂ ਸਾਰੇ ਮੈਂਬਰ ਸਾਹਿਬਾਨ ਨੂੰ ਕਹਿ ਰਹੇ ਹੋ ਕਿ ਤੁਸੀਂ ਇਹ ਪੜ੍ਹਿਆ ਹੀ ਨਹੀਂ ?

*Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਆਂਬਰੀਅਸਲੀ ਜਿਹੜੇ ਇਸ ਨੂੰ ਨਿਯੁਕਤ ਕਰਦੇ ਹਨ, ਉਨ੍ਹਾਂ ਨੇ ਨਹੀਂ ਪੜ੍ਹਿਆ ਹੁੰਦਾ ਇਸ ਲਈ ਮੇਰਾ ਫਰਜ਼ ਬਣਦਾ ਹੈ ਕਿ ਮੈਂ ਤੁਹਾਨੂੰ ਰੂਲਜ਼ ਬਾਰੇ ਦੱਸਾਂ। ਜਦ ਤੁਸੀਂ ਸਾਰ ਹੀ ਪੁਆਇੰਟ ਆਫ਼ ਆਰਡਰ ਦੀ ਓਟ ਲੈ ਕੇ ਹੋਰ ਗਲਾਂ ਕਰਨ ਲਗ ਜਾਵੋ ਤਾਂ ਫਿਰ ਠੀਕ ਨਹੀਂ ਹੈ। ਅਗਰ ਕੋਈ ਮੈਂਬਰ ਇਨਸਿਸਟ ਕਰੀ ਜਾਏ, ਬੋਲੀ ਜਾਏ ਤਾਂ ਕੀ ਹਾਊਸ ਦੀ ਇਹ ਮਨਸ਼ਾ ਹੈ ਕਿ ਉਸ ਨੂੰ ਰੋਕਿਆ ਨਾ ਜਾਵੇ ? ਮੈਂ ਤਾ ਪਹਿਲਾ ਹੀ ਕਿਹਾ ਹੈ ਕਿ ਇਸ ਹਾਊਸ ਵਿਚ ਚੁੰਝਾਂ ਲੜਦੀਆਂ ਹਨ। ਕਦੇ ਕਦੇ ਖੱਲਰ ਪਾ ਲੈਣਾ ਡੀਬੇਟ ਨੂੰ ਚੰਗਾ ਕਰਦਾ ਹੈ, ਪਰ ਘੜੀ ਘੜੀ ਪੁਆਇੰਟ ਆਫ਼ ਆਰਡਰ ਰੇਜ ਕਰਨਾ ਠੀਕ ਨਹੀਂ ਹੈ। (It is quite obvious that of Order have not cared to readthe relevant rule. It is therefore, my duty to draw the attention of the hon. Members to the relevant rule. It is not proper for the hon. Members to speake on different matters while rising on a point of Order. Dose the House want that any hon. Member who insists on speaking on every matter though a point of order should not be checked? I have already remarked that passing of light remarks against each other can be tolerated occasionally as these make the proceedings spicy but it is not proper to unnecessarily raise points of order, every now and then.)

**ਕੈਪਟਨ ਰਤਨ ਸਿੰਘ :** ਡਿਪਟੀ ਸਪੀਕਰ ਸਾਹਿਬ, ਅਸੀਂ ਤੁਹਾਨੂੰ ਪੂਰੀ ਕੋਆਪ੍ਰੇਸ਼ਨ ਦਿੰਦੇ ਹਾਂ। ਅਸੀਂ ਐਸਾ ਪੁਆਇੰਟ ਆਫ਼ ਆਰਡਰ ਰੇਜ ਨਹੀਂ ਕਰਾਂਗੇ। ਮੈਂਬਰਜ਼ ਦੇ ਮਾਈਂਡਜ਼ ਬਹੁਤ ਐਜੀਟੇਟਿਡ ਹਨ। (ਤੁਸੀਂ ਸਾਡੇ ਨਾਲ ਮੁਤਫ਼ਿਕ ਹੋਵੋਗੇ ਅਤੇ ਅਜਿਹੇ ਮੈਂਬਰਜ਼ ਨੂੰ ਰਿਆਸਤੀ ਜੀ ਵੱਲ ਇਸ਼ਾਰਾ ਕਰਦੇ ਹੋਏ ਬੋਲਣ ਨਹੀਂ ਦਿਉਗੇ। (ਆਪੋਜ਼ੀਸ਼ਨ ਵੱਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ।)

............

POINT OF ORDER (RESUMPTION) RULLING RESERVED

**चौधरी बलबीर सिंह :** प्वायंट ग्राफ ग्रार्डर, सर। उपाध्यक्ष महोदय, मेरा प्वायट ग्राफ ग्रार्डर यह है कि ग्राप ने कहा था कि रूल्ज़ की तलाश करके मुझे बताग्रो ग्रब मैं ग्राप का ध्यान रूल्ज़ 99 के पार्ट (2) की ग्रोर दिलाता हूं। इस में लिखा है :

> "A member who desires to speak shall speak from his place........."

इस में स्पीकर साहिब को इस बात की कोई डिस्क्रीशन नहीं है कि वह किसी मैंबर को दूसरी सीट से बोलने के लिये ग्रलाऊ कर सके। इस में क्लीयर लिखी है :

"A member who desires to speak shall speak from his place shall rise when he speaks and shall address the Speaker at any time if the Speaker rises any member speaking shall resume his seat."

इस में यह नहीं कहा गया कि अगर कोई मैंम्बर दूसरी सीट से बोलता है तो स्पीकर को डिस्क्रीशन है कि वह उस को एलौऊ कर सकता है। इस में साफ क्लियर दिया है कि स्पीकर को कोई डिस्क्रीशन नहीं है। आप ने कहा था कि आप रूल्ज़ का हवाला दें। इस लिये आप यह रूल 99 का पार्ट (2) जो है इस को पढ़लें। इस में दिया गया है कि कोई मैंम्बर दूसरी सीट से बोल नहीं सकता और स्पीकर को कोई डिस्क्रीशन नहीं है कि वह उस को ऐलाऊ कर दे।

(कोई जवाब नहीं आया)

उपाध्यक्ष साहिब, मैं ने जो कहा है क्या यह इन आर्डर है या आऊट आफ आर्डर हैं?

ਸ੍ਰੀ ਡਿਪਟੀ ਸਪੀਕਰ : ਆਪਨੇ ਜੋ ਰੂਲਜ਼ ਦੀ ਤਰਫ ਮੇਰੀ ਤਵਜੋ ਦਿਵਾਈ ਹੈ। ਅਤੇ ਆਪਨੇ ਅੱਧਾ ਘੰਟਾ ਵੀ ਇਸ ਕੰਮ ਲਈ ਲਾਇਆ ਹੈ, ਇਸ ਲਈ ਮੈਨੂੰ ਵੀ ਮੌਕਾ ਦਿਉ ਕਿ ਮੈਂ ਵੀ ਇਸ ਦੀ ਪੜਤਾਲ ਕਰ ਸਕਾਂ (Since the hon. Member has drawn my attention to a Rule and has spent half an hour over it. I should also be given some time to examine the same.)

**Chaudhri Balbir Singh :** Sir; an hon. Members cannot speak from any other place I want your ruling whether my point of order is in order or out of order.

मैंम्बर जितनी देर बोलना चाहें अपनी सीट पर ही बोल सकता है, दूसरी जगह पर नहीं बोल सकता मैंने रूल आप को बडा क्लियर बतलाया है। (विघ्न) (शोर) डिप्टी स्पीकर साहिब, हाऊस की कार्यवाई इन आर्डर चलनी चाहिये। जो रूल आप ने बनाये हैं, पास किये हैं, उन की रिस्पेक्ट की जाये अगर कोई सवाल कोई मैंबर आप के नोटिस में लाए तो आप का फर्ज है कि उस पर ऐक्शन लें। (विघ्न)

**Mr. Deputy Speaker :** I would request the hon. Member to please resume his seat.

I whould request the hon. Member Sardar Trilochan Singh to go to his seat. (Cheers from the Opposition Benches.)

(At this stage, Sardar Trilochan Singh went to his seat)

**चौधरी बलबीर सिंह :** डिप्टी स्पीकर साहिब एक और अर्ज़ है। (विघ्न) डिप्टी स्पीकर साहिब, मैं यह कहना चाहता हूं कि जितनी बातें इन्होंने दूसरी सीट से कही हैं वह सारी को सारी ऐक्सपंज कर दें। (विघ्न)

**Mr. Deputy Speaker** : I reserve my ruling on this. I will consider it tomorrow.

**Chief Minister**: You can allow an hon. Member to speak from a seat other than his own seat.

**Mr. Deputy Speaker** : But there is no such Rule.

---

## DISCUSSION ON GOVERNOR'S ADDRESS (RESUMPTION)

**ਸਰਦਾਰ ਤਰਲੋਚਨ ਸਿੰਘ ਰਿਆਸਤੀ** : ਡਿਪਟੀ ਸਪੀਕਰ ਸਾਹਿਬ, ਹੁਣੇ ਹੁਣੇ ਮੇਰੇ ਕੁਝ ਦੋਸਤਾਂ ਨੇ ਜੋ ਗੱਲਾਂ ਕਹੀਆਂ ਹਨ ਮੈਂ ਉਸ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਕਾਂਗਰਸ ਪਾਰਟੀ ਦੀ ਵੰਡ ਦੋ ਧੜਿਆਂ ਵਿਚ ਹੋਈ ਤਾਂ ਉਸ ਵੇਲੇ ਮੈਂ ਦਿਮਾਗੀ ਤੌਰ ਤੇ ਜੋ ਇੰਦਰਾ ਗਾਂਧੀ ਦੀ ਕਾਂਗਰਸ ਪਾਰਟੀ ਸੀ ਉਸ ਨੂੰ ਪਸੰਦ ਕਰਦਾ ਸੀ। (ਵਿਘਨ) (ਸ਼ੋਰ) ਮੈਂ ਅਸੂਲੀ ਤੌਰ ਤੇ ਪਾਰਟੀ ਨੂੰ ਸਰਕਾਰ ਨਾਲੋਂ ਵਡਾ ਸਮਝਦਾ ਸੀ ਇਸੇ ਲਈ ਮੈਂ ਪਾਰਟੀ ਦੇ ਉਮੀਦਵਾਰ ਸੰਜੀਵਾ ਰੈਡੀ ਨੂੰ ਵੋਟ ਪਾਈ। (ਸ਼ੋਰ) ਡਿਪਟੀ ਸਪੀਕਰ ਸਾਹਿਬ ਕਿਉਂਕਿ ਸਾਰੀ ਕਾਂਗਰਸ ਪਾਰਟੀ ਨੇ ਪਾਰਟੀ ਉਮੀਦਵਾਰਾਂ ਦੇ ਵਿਰੁਧ ਵੋਟ ਪਾਏ ਅਤੇ ਮੇਰਾ ਸਾਥ ਕਿਸੇ ਨੇ ਨਹੀਂ ਦਿਤਾ। ਇਸ ਲਈ ਮੈਂ, ਅਕਾਲੀ ਪਾਰਟੀ ਦਾ ਪ੍ਰੋਗਰਾਮ ਦੇਖ ਕੇ, ਮੰਨ ਕੇ ਉਨ੍ਹਾਂ ਵਿਚ ਸ਼ਾਮਲ ਹੋਇਆ ਹਾਂ ਔਰ ਹੋਰ ਵੀ ਬਹੁਤ ਸਾਰੇ ਦੋਸਤ ਸ਼ਾਮਲ ਹੋਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਨੂੰ ਪੰਜਾਬ ਜ਼ਿਆਦਾ ਪਿਆਰਾ ਹੈ। (ਸਰਕਾਰੀ ਬੈਂਚਾਂ ਵਲੋਂ ਥੰਪਿੰਗ) (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਦੀ ਭੂਮੀ ਨੂੰ ਆਪਣੀ ਪਾਰਟੀ ਨਾਲੋਂ ਜ਼ਿਆਦਾ ਪਿਆਰ ਕਰਦਾ ਹਾਂ ਔਰ ਪੰਜਾਬ ਦੀ ਭੂਮੀ ਲਈ, ਪੰਜਾਬ ਨੂੰ ਨਰੋਆ ਤੇ ਕਾਮਯਾਬ ਵੇਖਣ ਲਈ ਹਜ਼ਾਰਾਂ ਹੀ ਪਾਰਟੀਆਂ ਵਾਰ ਸਕਦਾ ਹਾਂ। (ਵਿਘਨ) (ਸ਼ੋਰ) (ਬਹੁਤ ਸ਼ੋਰ) ਅੱਜ ਸਾਰਾ ਪੰਜਾਬ ਅਕਾਲੀ ਪਾਰਟੀ ਵਿਚੋਂ ਦੀ ਝਾਕਦਾ ਹੈ। ਪੰਜਾਬ ਨੂੰ ਤਰੱਕੀ ਔਰ ਪੰਜਾਬ ਨੂੰ ਨਿਗਰਪੁਣਾ ਪੰਜਾਬ ਦੀ ਅਕਾਲੀ ਪਾਰਟੀ ਹੀ ਦੇ ਸਕਦੀ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਦੋਸਤਾਂ ਨੂੰ ਔਖਿਆ ਨਹੀਂ ਹੋਣਾ ਚਾਹੀਦਾ। (ਸ਼ੋਰ) (ਵਿਘਨ) ਡਿਪਟੀ ਸਪੀਕਰ ਸਾਹਿਬ, ਜਿਹੜੀ ਪਾਰਟੀ ਪੰਜ ਪੰਜ ਬੋਲੀਆਂ ਬੋਲੇ ਅਤੇ ਕਿਸੇ ਵੀ ਮਸਲੇ ਬਾਰੇ ਸਾਫ਼ ਨੀਤੀ ਨਾ ਰਖੇ ਜਿਵੇਂ ਕਿ (ਵਿਘਨ) ਚੰਡੀਗੜ੍ਹ ਦੀ ਕਾਂਗਰਸ ਕੁਝ ਹੋਰ ਗੱਲਾਂ ਕਰੇ, ਦਿੱਲੀ ਦੀ ਕਾਂਗਰਸ ਕੁਝ ਹੋਰ ਕਰੇ ਇਸੇ ਤਰ੍ਹਾਂ ਪੰਜਾਬ ਅਤੇ ਹਰਿਆਣਾ ਦੀ ਕਾਂਗਰਸ। ਮੈਂ ਸਮਝਦਾ ਹਾਂ ਕਿ ਇਸ ਪਾਰਟੀ ਨੂੰ ਵਾਈਂਡ ਅਪ ਕਰ (ਤੋੜ)ਦੇਣਾ ਚਾਹੀਦਾ ਹੈ (ਸਰਕਾਰੀ ਬੈਚਾਂ ਵਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ ਇਹ ਪਾਰਟੀ ਸਿਆਸੀ ਪਾਰਟੀ ਕਹਿਲਾਉਣ ਦਾ ਹੱਕ ਨਹੀਂ ਰਖਦੀ। (ਸ਼ੋਰ) (ਵਿਘਨ) ਅਗਰ ਕੋਈ ਉਸਾਰੀ ਦਾ ਕੰਮ ਪੰਜਾਬ ਲਈ ਕਰਨਾ ਹੈ, ਅਗਰ ਪੰਜਾਬ ਦੇ ਲੋਕਾਂ ਦੀ ਭਲਾਈ ਦਾ ਕੰਮ ਕਰਨਾ ਹੈ ਔਰ ਪੰਜਾਬ ਦੀ ਬੇਹਤਰੀ ਕਰਨੀ ਹੈ ਤਾਂ ਅਕਾਲੀ ਪਾਰਟੀ ਵਿਚ ਆ ਕੇ ਹੀ ਇਹ ਹੋ ਸਕਦਾ ਹੈ। (ਵਿਘਨ)

ਤੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪਿਛੇ ਜਿਹੇ ਪੰਜਾਬ ਵਿਚ ਵਡਾ ਵੀ ਵਰੋਲਾ ਆ ਇਆ। ਪੰਜਾਬ ਦੀ ਸਰਕਾਰ ਨੇ ਜੋ ਅਕਾਲੀ ਪਾਰਟੀ ਦੀ ਸਰਕਾਰ ਹੈ ਉਸ ਨੇ ਇਸ ਨੂੰ ਬੜੇ ਠਰੱਮੇ ਨਾਲ ਰੋਕਿਆ। (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਹਰਿਆਣੇ ਵਿਚ ਤੁਸੀਂ ਦੇਖਿਆ ਹੈ ਕਿ ਬਸਾਂ ਨੂੰ ਸਾੜਿਆ ਗਿਆ। ਕਈ ਬੰਦੀਆ ਨੂੰ ਗੋਲੀਆਂ ਨਾਲ ਮਾਰਿਆ ਗਿਆ

ਹੋਰ ਬਹੁਤ ਕੁਝ ਹੋ ਗਇਆ ਲੇਕਿਨ ਪੰਜਾਬ ਸਰਕਾਰ ਜਿਸ ਦੀ ਕਿ ਵਾਗ ਡੋਰ ਸਰਦਾਰ ਗੁਰਨਾਮ ਸਿੰਘ ਜੀ ਦੇ ਹਥ ਵਿਚ ਹੈ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਬੜੀ ਸਮਝ ਨਾਲ ਇਥੇ ਲਾ ਐਂਡ ਆਰਡਰ ਨੂੰ ਕਾਇਮ ਰਖਿਆ ਔਰ ਚੋਕਸੀ ਨਾਲ ਸਾਰਾ ਕੰਮ ਕੀਤਾ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਇਸ ਦੀ ਸ਼ਲਾਘਾ ਕੀਤੀ ਹੈ ਮੈਂ ਵੀ, ਡਿਪਟੀ ਸਪੀਕਰ ਸਾਹਿਬ, ਸ਼ਲਾਘਾ ਯੋਗ ਸ਼ਬਦ ਕਹੇ ਬਗੈਰ ਨਹੀਂ ਰਹਿ ਸਕਦਾ ।

ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਜ਼ਿਲ੍ਹਾ ਪਰੀਸ਼ਦ ਬਾਰੇ ਜ਼ਿਕਰ ਕੀਤਾ ਹੈ ਕਿ ਜ਼ਿਲ੍ਹਾ ਪਰਿਸ਼ਦਾਂ ਤਗੜੀਆਂ ਕਰੀਏ । ਡਿਪਟੀ ਸਪੀਕਰ ਸਾਹਬਿ, ਮਹਾਰਾਸ਼ਟਰ ਔਰ ਗੁਜਰਾਤ ਵਿਚ ਮੈਂ ਗਿਆ ਹਾਂ । ਮੈਂ ਮਹਾਰਾਸ਼ਟਰ ਸੈਕਟਰੀਏਟ ਵਿਚ ਲਗਾਤਾਰ ਤਿੰਨ ਦਿਨ ਜਾਂਦਾ ਰਿਹਾ ਹਾਂ ਉਥੇ ਕੋਈ ਪਾਸ ਆਦਿ ਨਹੀਂ ਕਟੇ ਜਾਂਦੇ ਜਿਸ ਤਰ੍ਹਾਂ ਕਿ ਇਸ ਸਾਡੇ ਸੈਕਟਰੀਏਟ ਵਿਚ ਹੁੰਦਾ ਹੈ (ਵਿਘਨ) ਬਹੁਤ ਸਾਰੀਆਂ ਪਾਵਰਜ਼ ਜ਼ਿਲ੍ਹਾ ਪਰਿਸ਼ਦਾਂ ਨੂੰ ਉਨ੍ਹਾਂ ਨੇ ਦਿਤੀਆਂ ਹੋਈਆਂ ਹਨ । ਸਾਰੇ ਡਿਵੈਲਪਮੈਂਟ ਦੇ ਕੰਮ ਜ਼ਿਲ੍ਹਾ ਪਰਿਸ਼ਦ ਨੂੰ ਦਿਤੇ ਹੋਏ ਹਨ । ਇਸ ਲਈ ਲੋਕਾਂ ਦੇ ਕੰਮ ਜ਼ਿਲ੍ਹੇ ਵਿਚ ਹੀ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਸੈਕਟਰੀਏਟ ਨਹੀਂ ਆਉਣਾ ਪੈਂਦਾ । ਪੰਜਾਬ ਸਰਕਾਰ ਵੀ ਇਹ ਮਹਾਨ ਉਦਮ ਕਰਨ ਲਗੀ ਹੈ ਔਰ ਉਸਾਰੀ ਦੇ ਕੰਮ ਲੋਕਾਂ ਦੇ ਹਥਾਂ ਵਿਚ ਦੇਣ ਲਗੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਹੋਰ ਬੜੀਆਂ ਗਲਾਂ ਦਾ ਜ਼ਿਕਰ ਕੀਤਾ ਹੈ । ਮੈਂ ਇਹ ਵੀ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਸਰਹੱਦੀ ਇਲਾਕਿਆਂ ਤੇ ਜਿਹੜੇ ਨੌਜਵਾਨ ਦਿਨ ਰਾਤ ਮੋਢਿਆਂ ਤੇ ਰਾਈਫਲਾਂ ਰਖੀ ਪਹਿਰਾ ਦਿੰਦੇ ਹਨ ਅਤੇ ਮੇਰੇ ਉਹ ਵੀਰ ਦਿਨ ਰਾਤ ਹਲ ਚਲਾਕੇ ਦੇਸ਼ ਦੀ ਸੇਵਾ ਕਰਦੇ ਰਹਿੰਦੇ ਹਨ, ਉਨ੍ਹਾਂ ਲੋਕਾਂ ਨੂੰ ਹੁਣ ਤਕ ਨਜ਼ਰ ਅੰਦਾਜ਼ ਕਰੀ ਰਖਿਆ । ਸਾਡੀ ਇਸ ਮੌਜੂਦਾ ਸਰਕਾਰ ਨੇ ਉਨ੍ਹਾਂ ਪਹਿਰੇਦਾਰਾਂ ਅਤੇ ਸਾਡੇ ਦੇਸ਼ ਦੇ ਵਾਹੀਕਾਰਾਂ ਦੀ ਨਿਕੀ ਨਿਕੀ ਗੱਲ ਨੂੰ ਸੋਚਿਆ ਅਤੇ ਉਨ੍ਹਾਂ ਲਈ ਸਰਹੱਦੀ ਇਲਾਕਿਆਂ ਵਿਚ ਕਾਲਜ ਖੋਲ੍ਹਣ ਦੀਆਂ ਸਹੂਲਤਾਂ ਤੋਂ ਇਲਾਵਾ ਮੈਡੀਕਲ, ਵਿਗਿਆਨਿਕ ਅਤੇ ਹੋਰ ਟੈਕਨੀਕਲ ਸੰਸਥਾਵਾਂ ਵਿਚ ਉਨ੍ਹਾਂ ਦੇ ਬਚਿਆਂ ਲਈ 5% ਤਕ ਸੀਟਾਂ ਰਿਜ਼ਰਵ ਰਖੀਆਂ । ਇਹ ਪਹਿਲੀ ਵਾਰ ਇਸ ਸਰਕਾਰ ਨੇ ਹੀ ਕੀਤਾ ਹੈ, ਜਿਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । (ਵਿਘਨ) ਇਸ ਤੋਂ ਇਲਾਵਾ ਇਸ ਸਰਕਾਰ ਨੇ ਫੌਜੀਆਂ ਲਈ ਵਡੀਆਂ ਗਜ਼ਟਿਡ ਪੋਸਟਾਂ ਰਾਖਵੀਆਂ ਰਖੀਆਂ ਹਨ ਅਤੇ ਹੋਰ ਵੀ ਮੇਰੇ ਵੀਰ ਜਿਹੜੇ ਕਿਸੇ ਕਾਰਨੋਂ ਰਿਲੀਜ਼ ਹੋ ਕੇ ਆਉਣਗੇ, ਉਨ੍ਹਾਂ ਲਈ ਵੀ ਸਾਡੀ ਸਰਕਾਰ ਨੇ ਕਈ ਖਾਸ ਥਾਵਾਂ ਰਖੀਆਂ ਹਨ ।

ਇਕ ਹੋਰ ਗੱਲ ਮੈਂ ਅਰਜ਼ ਕਰ ਦਿਆਂ ਕਿ ਸਾਰਾ ਪੰਜਾਬ ਜਿਹੜਾ ਵੈਸੇ ਪਿੰਡਾਂ ਵਿਚ ਵਸਦਾ ਹੈ, ਮੈਂ ਤਾਂ ਕਹਾਂਗਾ ਕਿ ਕੇਵਲ ਪੰਜਾਬ ਹੀ ਨਹੀਂ ਸਾਰਾ ਹਿੰਦੁਸਤਾਨ ਹੀ ਪਿੰਡਾਂ ਵਿਚ ਵਸਦਾ ਹੈ, ਸਾਨੂੰ ਪਿੰਡਾਂ ਵਿਚ ਰਹਿਣ ਵਾਲਿਆਂ ਤੇ ਗੌਰਵ ਹੈ ਅਤੇ ਅਸੀਂ ਉਨ੍ਹਾਂ ਤੇ ਮਾਣ ਕਰਦੇ ਹਾਂ ਕਿਉਂਕਿ ਉਨ੍ਹਾਂ ਨੇ ਦਿਨ ਰਾਤ ਇਕ ਕਰਕੇ ਸਾਡੀ ਉਪਜ ਵਿਚ ਵਾਧਾ ਕੀਤਾ । ਇਸ ਤੋਂ ਇਲਾਵਾ ਜਿਹੜੇ ਇਸ ਦੇਸ਼ ਦੀ ਸਰਹੱਦਾਂ ਤੇ ਰਾਖੀ ਕਰਨ ਵਾਲੇ ਹਨ, ਜਿਥੇ ਬਰਫ ਪੈਂਦੀ ਹੈ ਅਤੇ ਉਥੇ ਜੇ ਬਾਹਰ ਹਥ ਵੀ ਕਢੋ ਤਾਂ ਹਥ ਹੀ ਜੰਮ ਜਾਂਦੇ ਹਨ, ਉਹ ਵੀ ਪੰਜਾਬ ਦੇ ਪੇਂਡੂ ਨੌਜਵਾਨ ਹੀ ਹਨ । ਉਹ ਸਾਡੀਆਂ ਸਰਹੱਦਾਂ ਦੀ ਇਸ ਲਈ ਰਾਖੀ ਕਰਦੇ ਹਨ ਤਾਕਿ ਸਾਡੇ ਦੇਸ਼ ਦੀ ਜਨਤਾ ਸ਼ਹਿਰਾਂ ਦੇ ਵਿਚ ਅਤੇ

ਤਰਲੋਚਨ ਸਿੰਘ ਰਿਆਸਤੀ]

ਪਿੰਡਾਂ ਦੇ ਵਿਚ ਅਮਨ ਦੀ ਨੀਂਦ ਸੌ ਸਕੇ। ਅਤੇ ਸਾਡੇ ਦੇਸ਼ ਵਲ ਕੋਈ ਅਖ ਨਾ ਚੁਕ ਸਕੇ।

ਇਸ ਤੋਂ ਇਲਾਵਾ ਇਸ ਸਰਕਾਰ ਨੇ ਪਹਿਲੀ ਵਾਰ ਹਰ ਬਲਾਕ ਵਿਚ ਇਕ ਇਕ ਮਾਡਲ ਗ੍ਰਾਮ ਬਣਾਉਣ ਦਾ ਫੈਸਲਾ ਕੀਤਾ ਹੈ, ਜਿਸ ਤੇ ਇਕ ਇਕ ਲੱਖ ਰੁਪਏ ਖ਼ਰਚ ਕੀਤੇ ਜਾਣੇ ਹਨ। ਇਹ ਗੱਲ ਪਿਛਲੇ 20 ਸਾਲਾਂ ਵਿਚ ਕਦੇ ਨਹੀਂ ਸੀ ਹੋਈ। ਮੈਂ ਇਕ ਹੋਰ ਚੀਜ਼ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਦ ਤੋਂ ਵੀ ਪਿੰਡਾਂ ਵਿਚ ਜਾਂਦੇ ਸੀ ਤਾਂ ਹਰੀਜਨ ਇਹ ਮੰਗ ਕਰਿਆ ਕਰਦੇ ਸਨ ਕਿ ਸਾਡੀਆਂ ਕੋਈ ਧਰਮ ਸ਼ਾਲਾਵਾਂ ਨਹੀਂ ਹਨ ਅਤੇ ਜਦੋਂ ਸਾਡੀਆਂ ਸ਼ਾਦੀਆਂ ਹੁੰਦੀਆਂ ਹਨ ਤਾਂ ਸਾਨੂੰ ਬੜੀ ਸ਼ਰਮ ਆਉਂਦੀ ਹੈ ਕਿਉਂਕਿ ਅਸੀਂ ਆਪਣੇ ਮਹਿਮਾਨ ਕਿਤੇ ਨਹੀਂ ਠਹਿਰਾ ਸਕਦੇ। ਇਸ ਮੌਜੂਦਾ ਪੰਜਾਬ ਦੀ ਸਰਕਾਰ ਨੇ ਉਨ੍ਹਾਂ ਦੀ ਜਾਇਜ਼ ਮੰਗ ਨੂੰ ਮੁੱਖ ਰਖਦਿਆਂ ਹੋਇਆਂ ਉਨ੍ਹਾਂ ਲਈ ਹਰ ਪਿੰਡ ਵਿਚ 5 ਹਜ਼ਾਰ ਰੁਪਏ ਲਾ ਕੇ ਧਰਮਸ਼ਾਲਾਵਾਂ ਬਣਵਾਈਆਂ (ਵਿਘਨ)

ਇਸ ਤੋਂ ਇਲਾਵਾ ਪੰਜਾਬ ਦੇ ਪਛੜੇ ਹੋਏ ਇਲਾਕੇ ਜਿਨ੍ਹਾਂ ਵਲ ਅੱਜ ਤਕ ਕੋਈ ਧਿਆਨ ਨਹੀਂ ਸੀ ਦਿਤਾ ਗਿਆ ਅਤੇ ਨਾਂ ਹੀ ਉਥੇ ਉਨਤੀ ਦੇ ਕੰਮ ਸ਼ੁਰੂ ਕੀਤੇ ਗਏ ਸਨ ਉਨ੍ਹਾਂ ਵਲ ਉਚੇਚਾ ਧਿਆਨ ਦਿਤਾ ਗਿਆ। ਉਨ੍ਹਾਂ ਵਿਚੋਂ ਇਕ ਜ਼ਿਲ੍ਹਾ ਬਠਿੰਡਾ ਹੈ ਉਥੇ ਇਸ ਸਰਕਾਰ ਨੇ 206 ਮੈਗਾ ਵਾਟ ਦੀ ਕਪੈਸਿਟੀ ਦਾ ਥਰਮਲ ਪਲਾਂਟ ਬਣਾ ਰਹੀ ਹੈ। ਉਸ ਲਈ ਸੈਂਟਰ ਦੀ ਸਰਕਾਰ ਨੇ ਮਦਦ ਕਰਨ ਲਈ ਨਾਂਹ ਕਰ ਦਿਤੀ ਅਤੇ ਫ਼ਿਰ ਵੀ ਸਾਡੇ ਚੀਫ਼ ਮਨਿਸਟਰ ਸਾਹਿਬ, ਉਥੇ ਗਏ ਅਤੇ ਇਲਾਨ ਕੀਤਾ ਕਿ ਚਾਹੇ ਸੈਂਟਰ ਦੀ ਸਰਕਾਰ ਮਦਦ ਦੇਵੇ ਜਾਂ ਨਾਂ ਦੇਵੇ, ਅਸੀਂ ਸ੍ਰੀ ਗੁਰੂ ਨਾਨਕ ਜੀ ਦੇ ਨਾਂ ਤੇ ਜਿਹੜਾ ਥਰਮਲ ਪਲਾਂਟ ਲਾਉਣ ਲਈ ਨਿਸ਼ਚੇ ਕੀਤਾ ਹੈ, ਉਹ ਜ਼ਰੂਰ ਬਣਾਵਾਂਗੇ। ਅਤੇ ਨਾਲ ਹੀ ਇਹ ਵੀ ਇਲਾਨ ਕੀਤਾ ਕਿ ਅਸੀਂ ਹਰ ਹਾਲਤ ਵਿਚ ਪਛੜੇ ਇਲਾਕਿਆਂ ਨੂੰ ਜ਼ਰੂਰ ਉਚਾ ਚੁਕਾਂਗੇ। ਇਸ ਲਈ ਮੈਂ ਗੌਰਵ ਨਾਲ ਕਹਿ ਸਕਦਾ ਹਾਂ ਕਿ ਇਹ ਮੌਜੂਦਾ ਸਰਕਾਰ ਆਪਣੇ ਸੁਚੱਜੇ ਕਾਰਨਾਮਿਆਂ ਲਈ ਸ਼ਲਾਘਾ ਦੀ ਪਾਤਰ ਹੈ। ਇਸ ਲਈ ਗਵਰਨਰ ਸਾਹਿਬ ਦੇ ਐਡਰੈਸ ਦੇ ਬਾਰੇ ਮੇਰੇ ਦੋਸਤ ਸਰਦਾਰ ਜਸਦੇਵ ਸਿੰਘ ਸੰਧੂ ਨੇ ਜਿਹੜਾ ਮਤਾ ਰਖਿਆ ਹੈ, ਮੈਂ ਉਸ ਦੀ ਸ਼ਲਾਘਾ ਕੀਤੇ ਬਗੈਰ ਨਹੀਂ ਰਹਿ ਸਕਦਾ।

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਕਹਾਂਗਾ ਕਿ ਜਿਹੜੀ [illegible]ਡੀ ਸਾਡੇ ਜ਼ਿਲੇ ਵਿਚ ਮਾਨਸਾ ਸ਼ਹਿਰ ਵਿਚ ਹੋਈ ਹੈ ਉਸ ਦਾ ਜ਼ਿਕਰ ਕਿਸੇ ਖਾਸ ਕਾਰਣ ਕਰਕੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਨਹੀਂ ਆ ਸਕਿਆ। ਉਸ ਬਾਰੇ ਮੈਂ ਅਰਜ਼ ਕਰਾਂ ਕਿ ਮਾਨਸਾ ਵਿਚ ਖੀਰ ਖਾਣ ਨਾਲ ਕੁਝ ਬੰਦੇ ਮਰ ਗਏ ਅਤੇ ਕੁਝ ਬੇਹੋਸ਼ ਹੋ ਗਏ। ਮੈਂ ਹੈਲਥ ਮੰਤਰੀ ਸਾਹਿਬ, ਜਿਹੜੇ ਕਿ ਬੜੇ ਗੁਰਮੁਖ ਸੱਜਣ ਹਨ ਉਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਦਿਨ ਦੇ ਸਵਾ ਦੋ ਵਜੇ ਦੇ ਕਰੀਬ ਖੀਰ ਖਾਣ ਨਾਲ ਇਹ ਘਟਨਾ ਵਾਪਰੀ ਅਤੇ ਢਾਈ ਵਜੇ ਸੀ. ਐਮ. ਓ. ਬਠਿੰਡਾ ਨੂੰ ਟੈਲੀਫ਼ੋਨ ਕੀਤਾ ਕਿਉਂਕਿ ਉਥੇ ਦਾ ਡਾਕਟਰ ਛੁਟੀ ਤੇ ਗਿਆ ਹੋਇਆ ਸੀ, ਕਿਉਂ ਜੋ ਡਿਲੇ ਹੋ ਰਹੀ ਸੀ ਇਸ ਲਈ ਫਿਰ ਸੀ. ਐਮ. ਓ. ਸਾਹਿਬ ਨੂੰ ਟੈਲੀਫ਼ੋਨ ਕੀਤਾ, ਪਰ ਸੀ. ਐਮ. ਓ. ਸਾਹਿਬ ਆਰਾਮ ਫ਼ਰਮਾ ਰਹੇ ਸੀ, ਇਸ ਤਰ੍ਹਾਂ ਕੋਈ 4 ਵਾਰੀ ਟੈਲੀਫ਼ੋਨ ਕੀਤਾ ਅਤੇ ਫਿਰ ਕਿਤੇ ਜਾ ਕੇ 7 ਵਜੇ ਸੀ. ਐਮ. ਓ. ਸਾਹਿਬ ਮਾਨਸਾ ਤਸ਼ਰੀਫ਼ ਲੈ ਆਏ। ਮੈਂ ਅਰਜ਼ ਕਰਾਂ ਕਿ ਜਿਸ ਤਰ੍ਹਾਂ ਗਵਰਨਰ

ਸਾਹਿਬ ਦੇ ਐਡਰੈਸ ਵਿਚ ਜ਼ਿਕਰ ਕੀਤਾ ਹੈ ਕਿ ਭਰਿਸ਼ਟਾਚਾਰ ਨੂੰ ਖਤਮ ਕਰਨਾ ਹੈ ਤਾਂ ਉਸ ਨੂੰ ਮੁੱਖ ਰਖਦੇ ਹੋਏ ਮੈਂ ਆਪਣੀ ਸਰਕਾਰ ਨੂੰ ਪੁਰ ਜ਼ੋਰ ਅਪੀਲ ਕਰਾਂਗਾ ਕਿ ਜਿਹੜੇ ਭਰਿਸ਼ਟ ਅਫ਼ਸਰ ਹਨ ਉਨ੍ਹਾਂ ਨੂੰ ਮਾਫ਼ ਨਹੀਂ ਕਰਨਗੇ, ਅਤੇ ਜਿਹੜੀ ਮੁਹਿੰਮ ਚਲਾਈ ਹੈ ਭਰਿਸ਼ਟਾਚਾਰ ਨੂੰ ਖਤਮ ਕਰਨ ਦੀ ਇਹ ਤਾਂ ਹੀ ਸਫ਼ਲ ਹੋ ਸਕਦੀ ਹੈ ਜੇਕਰ ਅਸੀਂ ਭਰਿਸ਼ਟ ਅਫ਼ਸਰਾਂ ਵਲ ਵੀ ਖਾਸ ਧਿਆਨ ਰਖਾਂਗੇ । ਇਹ ਜਿਹੜੀ ਮੁਹਿੰਮ ਚਲਾਈ ਹੈ ਮੈਂ ਕਹਾਂਗਾ ਕਿ ਬਗੈਰ ਕਿਸੇ ਅਪਰੋਚ ਅਤੇ ਸਿਫ਼ਾਰਸ਼ ਦੇ ਇਹ ਅਗੇ ਵਧਦੀ ਜਾਣੀ ਚਾਹੀਦੀ ਹੈ । ਅਤੇ ਤਾਂ ਹੀ ਜਾ ਕੇ ਸਾਡੇ ਸਮਾਜ ਦਾ ਜਿਹੜਾ ਢਾਂਚਾ ਹੈ ਉਹ ਸੁਥਰਾ ਹੋ ਸਕੇਗਾ । ਇਕ ਗਲ ਮੈਂ ਹੋਰ ਵੀ ਕਰ ਦੇਣੀ ਮੁਨਾਸਬ ਸਮਝਦਾ ਹਾਂ ਕਿ ਸਾਡੇ ਅਫ਼ਸਰਾਂ ਅਤੇ ਸਾਡੇ ਦਰਮਿਆਨ ਜਿਹੜੀ ਇਕ ਕੰਧ ਤਿਆਰ ਕੀਤੀ ਗਈ ਸੀ ਅੰਗਰੇਜ਼ਾਂ ਦੇ ਜ਼ਮਾਨੇ ਦੀ ਉਹ ਪਿਛਲੇ 20 ਸਾਲਾਂ ਵਿਚ ਅਸੀਂ ਦੂਰ ਨਹੀਂ ਕਰ ਸਕੇ । ਉਸ ਲਈ ਮੈਂ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਰਸ਼ੀਆ ਵਿਚ ਸੰਨ 1919 ਵਿਚ ਇਕ ਇਨਕਲਾਬ ਆਇਆ ਸੀ ਅਤੇ ਉਸ ਇਨਕਲਾਬ ਵਿਚ ਜਿਹੜੇ ਕੰਮ ਕਰਨ ਵਾਲੇ ਹੀਰੋ ਸਨ ਉਨ੍ਹਾਂ ਦਾ ਜਿਸ ਤਰ੍ਹਾਂ ਲੜਾਈ ਵਿਚ ਕੰਮ ਕਰਨ ਵਾਲੇ ਹੀਰੋਜ਼ ਦਾ ਸਵਾਗਤ ਕੀਤਾ ਜਾਂਦਾ ਹੈ ਉਸ ਤਰ੍ਹਾਂ ਉਨ੍ਹਾਂ ਦਾ ਸਵਾਗਤ ਕੀਤਾ ਅਤੇ ਉਸੇ ਤਰ੍ਹਾਂ ਹੀ ਜਿਨ੍ਹਾਂ ਅਫ਼ਸਰਾਂ ਨੇ ਦੇਸ਼ ਦੀ ਉਸਾਰੀ ਦੇ ਕੰਮਾਂ ਲਈ ਇਮਾਨਦਾਰੀ ਨਾਲ ਹਿਸਾ ਪਾਇਆ ਸੀ ਉਨ੍ਹਾਂ ਅਫ਼ਸਰਾਂ ਦਾ ਵੀ ਉਸੇ ਤਰ੍ਹਾਂ ਸਵਾਗਤ ਕੀਤਾ ਗਿਆ ਜਿਸ ਤਰ੍ਹਾਂ ਇਨਕਲਾਬੀ ਯੋਧਿਆਂ ਦਾ ਹੁੰਦਾ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿਹੜੇ ਅਫ਼ਸਰ ਦੇਸ਼ ਦੀ ਤਰਕੀ ਵਾਸਤੇ ਇਮਾਨਦਾਰੀ ਨਾਲ ਕੰਮ ਕਰਨ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਕਰਨੀ ਚਾਹੀਦੀ ਹੈ । ਹੁਣ ਤਕ ਇਹ ਹੁੰਦਾ ਰਿਹਾ ਹੈ ਕਿ ਜਿਹੜੇ ਅਫ਼ਸਰ ਇਮਾਨਦਾਰੀ ਨਾਲ ਕੰਮ ਕਰਦੇ ਸਨ, ਉਨ੍ਹਾਂ ਨੂੰ ਪਿਛੇ ਸੁਟਿਆ ਜਾਂਦਾ ਰਿਹਾ ਹੈ ਅਤੇ ਉਨ੍ਹਾਂ ਦੇ ਉਲਟ ਜਿਹੜੇ ਕੁਰਪਟ ਅਫ਼ਸਰ ਰਾਜਨੀਤੀ ਵਿਚ ਹਿੱਸਾ ਲੈਂਦੇ ਸਨ ਅਤੇ ਸਿਆਸਤਦਾਨਾਂ ਨੂੰ ਪੈਸੇ ਦਿੰਦੇ ਹੁੰਦੇ ਸਨ ਉਨ੍ਹਾਂ ਦੀਆਂ ਤਰੱਕੀਆਂ ਹੁੰਦੀਆਂ ਰਹੀਆਂ ਹਨ । ਉਹ ਅਗਾਂਹ ਹੀ ਚਲੇ ਜਾਂਦੇ ਰਹੇ । ਇਸ ਲਈ ਮੈਂ ਕਹਾਂਗਾ ਕਿ ਜਿਹੜੇ ਇਮਾਨਦਾਰ ਅਫ਼ਸਰ ਹਨ ਉਨ੍ਹਾਂ ਦੀਆਂ ਫ਼ਾਈਲਾਂ ਅਤੇ ਕਾਗਜ਼ਾਤ ਦੇਖੇ ਜਾਣ ਅਤੇ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਕੀਤੀ ਜਾਏ ਤਾਂ ਕਿ ਉਹ ਦੇਸ਼ ਦੀ ਉਸਾਰੀ ਲਈ ਜਿਹੜੇ ਕੰਮ ਸ਼ੁਰੂ ਕੀਤੇ ਹਨ, ਉਨ੍ਹਾਂ ਦੀ ਪੂਰਤੀ ਲਈ ਸਾਡਾ ਹਥ ਵਟਾ ਕੇ ਅਗੇ ਵਧ ਸਕਣ । ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਅਫ਼ਸਰ ਸਾਡੇ ਉਸਾਰੀ ਦੇ ਕੰਮਾ ਵਿਚ ਬੜੀ ਮੇਹਨਤ ਨਾਲ ਕੰਮ ਕਰਦੇ ਹਨ ਅਤੇ ਉਹ ਜਦੋਂ ਤੁਹਾਡੀ ਨਾਲਿਜ ਵਿਚ ਆਉਂਦੇ ਹਨ ਉਨ੍ਹਾਂ ਅਫ਼ਸਰਾਂ ਨੂੰ ਸਟੇਜ ਤੇ ਲਿਆ ਕੇ ਲੋਕਾਂ ਦੇ ਨਾਲ ਇੰਟਰੋਡਿਊਸ ਕਰਾਇਆ ਜਾਵ । ਜਾਣ ਪਛਾਣ ਕਰਾਈ ਜਾਵੇ ਤਾਂ ਕਿ ਉਹ ਵੀ ਆਪਣੇ ਆਪ ਨੂੰ ਇਸ ਸਮਾਜ ਦਾ ਅੰਗ ਸਮਝ ਸਕਣ ਅਤੇ ਦੇਸ਼ ਦੀ ਉਸਾਰੀ ਦੇ ਕੰਮਾਂ ਵਿਚ ਜਾ ਕੇ ਹਿਸਾ ਲੈ ਸਕਣ । ਨਾਲ ਹੀ ਜਿਹੜੀ ਦਿਵਾਰ ਉਨ੍ਹਾਂ ਦੇ ਅਤੇ ਸਾਡੇ ਦਰਮਿਆਨ ਹੁਣ ਤਕ ਚਲੀ ਆ ਰਹੀ ਹੈ, ਉਸ ਨੂੰ ਗਿਰਾਇਆ ਜਾ ਸਕੇ ਅਤੇ ਅਸੀਂ ਇਸੇ ਤਰ੍ਹਾਂ ਤਰਕੀ ਕਰਦੇ ਹੋਏ ਅਗੇ ਵਧਦੇ ਚਲੇ ਜਾਈਏ । ਵਿਘਨ

ਡਿਪਟੀ ਸਪੀਕਰ ਸਾਹਿਬ, ਚੌਧਰੀ ਸੁੰਦਰ ਸਿੰਘ ਜੀ ਸਿਰ ਹਲਾ ਰਹੇ ਹਨ ਜਿਸ ਤੋਂ ਸਾਫ਼ ਜ਼ਾਹਰ ਹੈ ਕਿ ਉਹ ਮੇਰੇ ਨਾਲ ਸਹਿਮਤ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਰਕੇ ਆਪਣੀ ਸਪੀਚ ਵਾਈਂਡ ਅੱਪ ਕਰਾਂਗਾ । (ਵਿਘਨ)

[ਸਰਦਾਰ ਤਰਲੋਚਨ ਸਿੰਘ ਰਿਆਸਤੀ]

ਜੋ ਲੋਕ ਖੇਤੀ ਬਾੜੀ ਦਾ ਕੰਮ ਕਰਨ ਵਾਲੇ ਹਨ ਉਨ੍ਹਾਂ ਲਈ ਸਰਕਾਰ ਨੇ ਟਰੈਕਟਰਾਂ ਦਾ ਕਾਰਖਾਨਾ ਲਾ ਕੇ ਦਿਤਾ ਹੈ ਅਤੇ ਉਨ੍ਹਾਂ ਨੂੰ ਸਸਤੇ ਰੇਟਾਂ ਤੇ ਸਾਡੀ ਸਰਕਾਰ ਲੋੜੀਂਦੇ ਸੰਦ ਸਪਲਾਈ ਕਰ ਰਹੀ ਹੈ। ਇਸ ਲਈ ਐਗਰੀਕਲਚਰ ਦੇ ਬਾਰੇ ਵਿਚ ਗਵਰਨਰ ਸਾਹਿਬ ਦੇ ਐਡਰੈਸ ਵਿਚ ਜੋ ਜ਼ਿਕਰ ਕੀਤਾ ਹੈ, ਮੈਂ ਉਸ ਦੀ ਸ਼ਲਾਘਾ ਕਰਦਾ ਹਾਂ। ਇਸ ਦੇ ਨਾਲ ਹੀ ਅਰਜ਼ ਕਰਾਂ ਕਿ ਪਹਿਲੀ ਅਪਰੈਲ ਤੋਂ ਵਾਹੀਕਾਰਾਂ ਤੇ ਵੈਲਥ ਟੈਕਸ ਲਗਣ ਲਗਾ ਹੈ ਇਹ ਉਸ ਕਿਸਾਨ ਤੇ ਭਾਰ ਹੈ ਜੋ ਦੇਸ਼ ਦਾ ਰਖਵਾਲਾ ਹੈ। ਪੰਜਾਬ ਸਰਕਾਰ ਨੇ ਉਦਮ ਕੀਤਾ ਹੈ। ਇਸ ਲਈ ਇਕ ਐਕਸਪਰਟਸ ਕਮੇਟੀ ਬਣਾਈ ਹੈ ਜਿਸ ਵਿਚ ਡਿਵੈਲਪਮੈਂਟ ਕਮਿਸ਼ਨਰ ਹੈ, ਰੈਵੇਨਿਊ ਕਮਿਸ਼ਨਰ ਹੈ ਅਤੇ ਹੋਰ ਵੀ ਐਗਰੀਕਲਚਰ ਦੇ ਮਾਹਰ ਹਨ। ਇਸ ਕਮੇਟੀ ਨੂੰ ਬਹੁਤ ਜਲਦੀ ਆਪਣੀ ਰਿਪੋਰਟ ਦੇਣ ਲਈ ਕਹਾ ਗਿਆ ਹੈ ਤਾਂਕਿ ਹਿੰਦ ਸਰਕਾਰ ਨਾਲ ਇਸ ਬਾਰੇ ਲੜਿਆ ਜਾ ਸਕੇ। ਉਹ ਕਮੇਟੀ ਦਸੇਗੀ ਕਿ ਆਇਆ ਹਾਈ ਕੋਰਟ ਜਾਂ ਸੁਪਰੀਮ ਕੋਰਟ ਵਿਚ ਜਾਇਆ ਜਾ ਸਕਦਾ ਹੈ ਜਾਂ ਨਹੀਂ (ਤਾੜੀਆਂ) ਪੰਜਾਬ ਸਰਕਾਰ ਕਿਸਾਨ ਨੂੰ ਬਚਾਉਣਾ ਚਾਹੁੰਦੀ ਹੈ। ਮੇਰੇ ਦੋਸਤ ਸਰਦਾਰ ਜਸਦੇਵ ਸਿੰਘ ਹੋਰਾਂ ਨੇ ਵਿਸਥਾਰ ਨਾਲ ਸਾਰੀ ਗਲ ਹਾਊਸ ਦੇ ਸਾਹਮਣੇ ਰਖੀ ਹੈ ਅਤੇ ਜਿਸ ਤਰ੍ਹਾਂ ਮੈਂ ਅਗੇ ਵੀ ਕਿਹਾ ਸੀ ਗਵਰਨਰ ਸਾਹਿਬ ਨੇ ਕੁਜੇ ਵਿਚ ਦਰਿਆ ਨੂੰ ਬੰਦ ਕੀਤਾ ਹੋਇਆ ਹੈ ਬਲਕਿ ਸਮੁੰਦਰ ਨੂੰ ਬੰਦ ਕੀਤਾ ਹੋਇਆ ਹੈ। ਕਹਿਣ ਨੂੰ ਤਾਂ ਬਹੁਤ ਕੁਝ ਹੈ ਪਰ ਕੈਪਟਨ ਸਾਹਿਬ ਕਾਹਲੇ ਪਏ ਹੋਏ ਹਨ ...(ਵਿਘਨ) ਮੈਂ ਇਸ ਮ[illegible] ਪਰੋੜ੍ਹਤਾ ਕਰਦਾ ਹੋਇਆ ਬੈਠਦਾ ਹਾਂ। (ਤਾੜੀਆਂ)

**put. [illegible]peaker** : Motion moved :
at an Address be presented to the Governor in the following terms :—

"That the Members of this House assembled in the Session are deeply grateful to the Governor for the Address which he has been pleased to deiver to the House on the 19th January, 1970."

ਕੈਪਟਨ ਰਤਨ ਸਿੰਘ (ਗੜ੍ਹਸ਼ੰਕਰ) : ਡਿਪਟੀ ਸਪੀਕਰ ਸਾਹਿਬ ਸਾਡੇ ਮੁਹਤਰਿਮ, ਗਵਰਨਰ ਸਾਹਿਬ, ਡਾ. ਪਾਵਟੇ ਜੀ ਨੇ ਜੋ ਐਡਰੈਸ ਇਸ ਹਾਊਸ ਵਿਚ 19 ਜਨਵਰੀ ਨੂੰ ਪੇਸ਼ ਕੀਤਾ ਸੀ ਅਤੇ ਇਸ ਦਾ ਮੋਸ਼ਨ ਆਫ਼ ਥੈਂਕਸ ਐਕਸ ਕਾਂਗਰਸਮੈਨ, ਐਕਸ ਅਕਾਲੀ, ਨਿਊ ਅਕਾਲੀ, ਕ ਕਾਂਗਰਸਮੈਨ ਅਕਾਲੀ ਅਤੇ ਮੇਰੇ ਮੁਹਤਰਿਮ ਦੋਸਤ ਪੁਰਾਣੇ ਸਾਥੀ ਸਰਦਾਰ ਤਰਲੋਚਨ ਸਿੰਘ ਰਿਆਸਤੀ ਕਾਂਗਰਸ ਡੀਫੈਕਟਰ-ਡੀ ਫੈਕਟਰ ਤਾਂ ਮੁਕਾਬਲਤਨ ਬਹੁਤ ਹੀ ਚੰਗਾ ਸ਼ਬਦ ਹੈ, ਇਨਾਂ ਨੂੰ ਪੁਲੀਟੀਕਲ ਪਰਜ਼ਿਰਰ ਕਹਿਣਾ ਚਾਹੀਦਾ ਹੈ ਇਨਾਂ ਨੂੰ ਜੋ ਮਤਾ ਪੇਸ਼ ਕਰਨ ਦਾ ਮੌਕਾ ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਦਿਤਾ ਹੈ ਮੈਂ ਉਸ ਮਤੇ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਨੂੰ ਗਵਰਨਰਜ਼ ਐਡਰੈਸਿਜ਼ ਸੁਣਨ ਦਾ ਮੋਸ਼ਨ ਆਫ਼ ਥੈਂਕਸ ਪਾਸ ਕਰਨ ਦਾ ਮਾਣ ਰਿਹਾ ਹੈ ਪਰ ਇਹ ਕੋਈ ਗਲਤ ਬਿਆਨੀ ਨਹੀਂ ਹੋਵੇਗੀ ਕਿ ਇਸ ਤੋਂ ਵਧ ਫੋਕਾ, ਫ਼ਿਕਾ ਤੇ ਬੇਤੁਕਾ ਐਡਰੈਸ ਸੁਣਨ ਦਾ ਕਦੇ ਮੌਕਾ ਨਹੀਂ ਮਿਲਿਆ (ਤਾੜੀਆਂ) (ਵਿਘਨ) ਡਿਪਟੀ ਸਪੀਕਰ ਸਾਹਿਬ, ਕੁਝ ਸਾਥੀਆਂ ਨੂੰ ਤਾਂ ਬਸ ਢੋਲ ਖੜਕਾਉਣੇ ਹੀ ਆਉਂਦੇ ਹਨ। ਉਸ ਦਿਨ ਸਰਦਾਰ ਗੁਰਨਾਮ ਸਿੰਘ ਇਸ ਗੱਲ ਨਾਲ ਸਹਿਮਤ ਸਨ ਕਿ ਇਨ੍ਹਾਂ

ਪਾਸ ਟਾਇਮ ਨਹੀਂ ਸੀ, ਕਾਹਲੀ ਨਾਲ ਬਣਾਇਆ ਹੈ । ਇਹੀ ਵਜ੍ਹਾ ਹੈ ਕਿ ਇਸ ਵਿਚ ਕਿਸੇ ਪਾਲਸੀ ਦਾ ਜ਼ਿਕਰ ਨਹੀਂ ਆਇਆ, ਤਾਂ ਫਿਰ ਮੈਂ ਇਸ ਨੂੰ ਕਿਸ ਤਰ੍ਹਾਂ ਚੰਗਾ ਐਡਰੈਸ ਕਹਾਂ ਮੈਂ ਦੋ ਤਿੰਨ ਦਫ਼ਾ ਇਸ ਵਿਚੋਂ ਕੋਈ ਨਵੀ ਗਲ ਲਭਣ ਦੀ ਕੋਸ਼ਿਸ ਕੀਤੀ...(ਵਿਘਨ) ਮੈਨੂੰ ਪੰਜਾਬੀ ਆਉਂਦੀ ਹੈ, ਨਹੀਂ ਤਾਂ ਮੈਂ ਇਹ ਪੰਜਾਬੀ ਬੋਲ ਨਾ ਸਕਦਾ, ਅਗਰ ਸਮਝਦਾ ਹਾਂ ਤਾਂ ਬੋਲਦਾ ਹਾਂ ਅਤੇ ਇਸ ਨਾਲ ਪਿਆਰ ਕਰਦਾ ਹਾਂ, ਪੰਜਾਬੀ ਨਾਲ ਧੋਖਾ ਨਹੀਂ ਕਰਦਾ ਜਿਸ ਤਰ੍ਹਾਂ ਆਪ ਨੇ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਵਿਚ ਸਿਵਾਏ ਥੀਨ ਡੈਮ ਦੀ ਉਸਾਰੀ ਲਈ ਕਹੀ ਗਲ ਦੇ ਬਗੈਰ ਹੋਰ ਕੁਝ ਵੀ ਨਜ਼ਰ ਨਹੀਂ ਆਇਆ । ਗਵਰਨਰ ਸਾਹਿਬ ਦੇ ਮੂੰਹ ਵਿਚ ਅਖਵਾਉਣ ਵਾਲਿਆਂ ਦੀ ਪਾਲਸੀ ਦਾ ਜੋ ਨਮੂਨਾ ਸਾਨੂੰ ਇਸ ਐਡਰੈਸ ਵਿਚੋਂ ਮਿਲਿਆ ਹੈ ਉਸ ਨੂੰ ਵੇਖ ਕੇ ਮੈਨੂੰ ਐਜ਼ ਏ ਪੰਜਾਬੀ ਸ਼ਰਮ ਮਹਿਸੂਸ ਹੁੰਦੀ ਹੈ । ਪਿਛਲੇ ਸਾਲ ਦਾ ਐਡਰੈਸ ਲਉ ਉਸ ਤੋਂ ਪਿਛਲੇ ਸਾਲਾਂ ਦੇ ਐਡਰੈਸ ਲਉ, ਉਨ੍ਹਾਂ ਵਿਚੋਂ ਕਈ ਗਲਾਂ ਦੀ ਮੈਂ ਉਸ ਵੇਲੇ ਸਰਕਾਰ ਦੀ ਤਾਰੀਫ ਕੀਤੀ ਸੀ ਕਿਉਂਕਿ ਉਸ ਵਿਚ ਕੁਝ ਨਵੀਆਂ ਗਲਾਂ ਸਨ ਪਰ ਇਸ ਨਾਲ ਤਾਂ ਸਾਰੀਆਂ ਟ੍ਰੈਡੀਸ਼ਨਜ਼ ਹੀ ਖਤਮ ਹੋ ਗਈਆਂ ਹਨ । ਫਿਰ ਇਸ ਵਿਚ ਇਸ ਸਿਆਸੀ ਲੀਡਰ ਦਾ ਨਾਮ ਵੀ ਪਾ ਦਿਤਾ ਹੈ । (ਵਿਘਨ) ਮੈਨੂੰ ਨਹੀਂ ਚੁਭਦਾ, ਚੁਭੇਗਾ ਤਾਂ ਉਸ ਨੂੰ ਜਿਸ ਨਾਲ ਇੰਨਾਂ ਕੁਝ ਹ ਰਿਹਾ ਹੈ । ਫਿਰ ਮੁਕਾਬਲਾ ਕੀਤਾ ਹੈ । ਕਦੇ ਕਦੇ ਗਲਤੀ ਨਾਲ ਦਰੁਸਤ ਗਲ ਵੀ ਹੋ ਜਾਂਦੀ ਹੈ । ਇਸ ਵਿਚ ਸ਼ਹੀਦ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਨਾਮ ਵੀ ਰਖਿਆ ਹੈ । ਇਸੇ ਸਰਕਾਰ ਨੇ ਸ਼ਹੀਦ ਦੀ ਲਾਸ਼ ਨੂੰ ਰੋਲਿਆ ਵੀ ਸੀ । ਲੋਕਾਂ ਨੂੰ ਦਰਬਾਰ ਸਾਹਿਬ ਮੱਥਾ ਨਹੀਂ ਸੀ ਟੇਕਣ ਦਿਤਾ ਗਿਆ । ਇਨ੍ਹਾਂ ਗਲਾਂ ਦਾ ਮਾਣ ਇਸ ਸਰਕਾਰ ਨੂੰ ਹੀ ਰਹੇਗਾ । ਹੋਰ ਲੰਬੀਆਂ ਚੌੜੀਆਂ ਗਲਾਂ ਕਰਕੇ ਚੰਡੀਗੜ੍ਹ ਦਾ ਜ਼ਿਕਰ ਲੈ ਆਏ ਹਨ । ਪਰ ਜਿਸ ਕੀਮਤ ਤੇ ਚੰਡੀਗੜ੍ਹ ਲਿਆ ਹੈ ਉਸ ਦਾ ਹਿਸਾਬ ਇਨ੍ਹਾਂ ਨੂੰ ਦੇਣਾ ਪਵੇਗਾ ਅਤੇ ਸਾਨੂੰ ਵੀ ਦੇਣਾ ਪਵੇਗਾ (ਵਿਘਨ) ਕਈ ਲਹਿਰੇ ਗਾਗੇ ਆਉਂਦੇ ਹਨ । (ਵਿਘਨ) ਇਹ ਸਰਦਾਰ ਗੁਰਨਾਮ ਸਿੰਘ ਕਦੇ ਮਾਸਟਰ ਤਾਰਾ ਸਿੰਘ ਦੇ ਲੀਡਰ ਸਨ, ਫਿਰ ਇਹ ਸੰਤ ਹੋਰਾਂ ਦੇ ਲੀਡਰ ਹੋ ਗਏ । ਇਹ 12 ਤੋਂ 18 ਤੇ ਫੇਰ 23 ਹੋ ਗਏ । ਅਸੀਂ 154 ਵਿਚੋਂ 122 ਵੀ ਸਾਂ । ਜੇ ਅਸੀਂ ਬੁਰਾ ਕੰਮ ਕਰਾਂਗੇ ਤਾਂ ਸਾਨੂੰ ਕੋਈ ਨਹੀਂ ਆਉਣ ਦੇਵੇਗਾ । (ਵਿਘਨ) ਮਾੜੇ ਕੰਮ ਦਾ ਨਤੀਜਾ ਮਾੜਾ ਹੀ ਹੁੰਦਾ ਹੈ ਇਸੇ ਲਈ ਆਪ ਦੇ ਤੂੜੀ ਭਰੇ ਦਿਮਾਗ ਵਿਚ ਕੁਝ ਅਕਲ ਪਾਉਣਾ ਚਾਹੁੰਦਾ ਹਾਂ ਕਿ ਜੋ ਗਲਤੀ ਅਸੀਂ ਕੀਤੀ ਉਹ ਤੁਸੀਂ ਨਾ ਕਰਨਾ । ਪਰ ਤੁਸੀਂ ਤਾਂ ਹੁਣੇ ਹੀ ਉਹ ਗਲਤੀ ਕਰ ਰਹੇ ਹੋ ਜੋ ਅਸੀਂ 20 ਸਾਲ ਨਹੀਂ ਕੀਤੀ । ਤੁਸੀਂ ਤਾਂ ਇਕ ਸਾਲ ਵਿਚ ਹੀ ਪੂਰੀਆਂ ਪਾ ਦਿਤੀਆਂ । ਸੁਣਦੇ ਹੁੰਦੇ ਸੀ ਅਗਰ ਕੋਈ ਵੀ ਬੀਮਾਰ ਹੋ ਜਾਵੇ ਤਾਂ ਉਸ ਨੂੰ ਕੁਸਤਾ ਖਵਾਇਆ ਜਾਂਦਾ ਸੀ ਕਿਸੇ ਨੂੰ ਚਾਂਦੀ ਦਾ ਤੇ ਕਿਸੇ ਨੂੰ ਸੋਨੇ ਦਾ ਅਤੇ ਕਿਸੇ ਕਿਸੇ ਨੂੰ ਅਗਰ ਉਹ ਬਹੁਤ ਹੀ ਅਮੀਰ ਹੋਵੇ ਵਜ਼ੀਰ ਹੋਵੇ ਜਿਵੇਂ ਕਿ ਮੇਰੇ ਬਜ਼ੁਰਗ ਹਨ ਤਾਂ ਉਸ ਨੂੰ ਹੀਰੇ ਦਾ ਕੁਸ਼ਤਾ ਵੀ ਖਵਾਇਆ ਜਾਂਦਾ ਸੀ ਪਰ ਇਨ੍ਹਾਂ ਨੂੰ ਅਜ ਕਲ ਕੁਸ਼ਤੇ ਮਿਲ ਰਹੇ ਹਨ ਕਾਗਜ਼ ਦੇ, ਨੋਟਾਂ ਦੇ । ਇਹ ਨੋਟਾਂ ਨਾਲ ਹਾਂਡੀਆਂ ਭਰ ਰਹੇ ਹਨ, ਪੰਡਾਂ ਬੰਨ੍ਹ ਰਹੇ ਹਨ । ਕਹਿੰਦੇ ਹਨ ਇਲੈਕਸ਼ਨਾਂ ਦਸਣਗੀਆਂ । ਲਹਿਰਾ ਗਾਗਾ ਦੀ ਗਲ ਕਰਦੇ ਹਨ । (ਵਿਘਨ) ਮੈਂ ਕਿਸੇ ਵੀ ਜ਼ਾਤ ਤੇ ਕੁਝ ਨਹੀਂ ਕਿਹਾ । ਸੰਤ ਜੀ ਬੀਮਾਰ ਸਨ, ਬਾਹਰ ਨਹੀਂ ਨਿਕਲੇ । ਉਨ੍ਹਾਂ ਨੂੰ ਪਤਾ ਸੀ ਕਿ ਸ਼੍ਰੀ ਬ੍ਰਿਸ਼ਭਾਨ ਲੜ ਨਹੀਂ ਰਹੇ, ਜਿਤ ਸਾਡੀ ਹੀ ਹੈ (ਵਿਘਨ) ਅਜ ਨਹੀਂ ਲੜੇ ਫਿਰ ਆਵਾਂਗੇ...

**ਮੁੱਖ ਮੰਤਰੀ :** ਇਹ ਇਸ ਲਈ ਨਹੀਂ ਲੜੇ ਕਿ ਕਿਤੇ ਜਿਤ ਨਾ ਜਾਣ ।

**ਕੈਪਟਨ ਰਤਨ ਸਿੰਘ :** ਕਦੇ ਕਦੇ ਜਿੱਤਣਾ ਵੀ ਗੁਨਾਹ ਹੋ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਜੋ ਕੁਝ ਦਿਤਾ ਜਾਂ ਲਿਤਾ ਮੈਂ ਉਸ ਦਾ ਹਿਸਾਬ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ । ਹੋਰ ਤਾਂ ਕੋਈ ਬੋਲੇ-ਛਜ ਤਾਂ ਬੋਲੇ ਪਰ ਛਾਨਣੀ ਕਿਵੇਂ ਬੋਲੇ । ਸਰਦਾਰ ਤਰਲੋਚਨ ਸਿੰਘ ਰਿਆਸਤੀ ਵਰਗੇ ਇਧਰ ਸਾਡੇ ਨਾਲ ਬੈਠਕੇ ਇਸੇ ਹੀ ਸਰਕਾਰ ਦੇ ਖਿਲਾਫ ਨੋ ਕਾਨਫੀਡੈਂਸ ਮੋਸ਼ਨ ਤੇ ਬੋਲਣ ਅਤੇ ਜਿਹੜੀ ਇਨ੍ਹਾਂ ਨੇ ਸੇਵਾ ਸਰਦਾਰ ਗੁਰਨਾਮ ਸਿੰਘ ਹੋਰਾਂ ਦੀ ਉਸ ਸਮੇਂ ਕੀਤੀ ਉਹ ਤੁਹਾਡੇ ਸਾਹਮਣੇ ਹੈ ਅਤੇ ਹੁਣ ਨੇ ਮੁਸਲਮ ਵਾਂਗ (ਵਿਘਨ) ਅਜ ਤੁਹਾਡੀ ਸੇਵਾ ਕਰ ਰਿਹਾ ਹੈ । ਹਾਸਾ ਬੈਕ ਮਾਰਕੇ ਇਨ੍ਹਾਂ ਨਾਲ ਜਾ ਰਲਿਆ ਹੈ ਅਤੇ ਇਹ ਕਹੇ ਕਿ ਕਾਂਗਰਸ ਮਾੜੀ ਹੈ ਤਾਂ ਹੈਰਾਨੀ ਹੁੰਦੀ ਹੈ । ਮੈਨੂੰ ਕੋਈ ਦੁੱਖ ਨਾ ਹੁੰਦਾ ਜੇਕਰ ਇਹ ਕਮਿਊਨਿਸਟਾਂ ਵਿਚ ਜਾ ਕੇ ਰਲ ਜਾਂਦਾ ਮੈਂ ਉਹ ਲਫਜ਼ ਵਰਤਣਾ ਨਹੀਂ ਚਾਹੁੰਦਾ ਕਿ ਕਿਥੋਂ ਡਿਗਾ ਤੇ ਕਿਥੇ ਜਾ ਕੇ ਪਿਆ ਗੰਦੇ ਲਫਜ਼ ਹਨ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ (ਵਿਘਨ) ਮੈ ਜੁਰਤ ਰਖਦਾ ਹਾਂ ਕਿ ਮਾੜੇ ਨੂੰ ਮਾੜਾ ਕਹਾਂ ਅਤੇ ਜਿਥੇ ਚੰਗਿਆਈ ਹੋਏ ਉਸ ਨੂੰ ਕਹਿਣ ਤੋਂ ਸੰਕੋਚ ਨਾ ਕਰਾਂ ਜੋ ਹਿਸਾਬ ਕਿਤਾਬ ਇਨ੍ਹਾਂ ਨੇ ਕੀਤਾ ਹੈ ਉਸ ਦਾ ਜ਼ਿਕਰ ਮੈਂ ਕਰਨਾ ਚਾਹੁੰਦਾ ਹਾਂ । ਇਸ ਵਿਚ ਕਿਸੇ ਪਾਰਟੀ ਦਾ ਸਵਾਲ ਨਹੀਂ ਚੰਡੀਗੜ੍ਹ ਦੇ ਅਵਾਰਡ ਵਿਚ ਜੋ ਫੈਸਲਾ ਅਬੋਹਰ ਅਤੇ ਫ਼ਾਜ਼ਿਲਕਾ ਦੇ ਬਾਰੇ ਕੀਤਾ ਗਿਆ ਹੈ ਅਤੇ ਇਸ ਸਰਕਾਰ ਨੇ ਉਸ ਫ਼ੈਸਲੇ ਤੇ ਮੋਹਰ ਲਗਾ ਦਿਤੀ ਹੈ (ਵਿਘਨ) ਇਸ ਵਿਚ ਇਕ ਬੀਟ੍ਰੇਅਲ ਕੀਤੀ ਗਈ ਹੈ ਪੰਜਾਬ ਦੇ ਲੋਕਾਂ ਨਾਲ । (ਵਿਘਨ)

ਇਕ ਮਾਨਯੋਗ ਮੈਂਬਰ : ਤੁਸੀਂ ਦਿੱਲੀ ਵਿਚ ਬੀਬੀ ਨੂੰ ਕਹਿਣਾ ਸੀ ਕਿ ਤੁਹਾਡੀ ਮਰਜ਼ੀ ਦਾ ਫ਼ੈਸਲਾ ਦੇ ਦਿੰਦੀ ।

(ਸਰਦਾਰ ਗੁਰਬਚਨ ਸਿੰਘ ਵਲੋਂ ਵਿਘਨ)

ਕੈਪਟਨ ਰਤਨ ਸਿੰਘ : ਉਹ ਕਤੜਾ ਸਿੰਘਾ ਬਹਿ ਜਾ । (ਵਿਘਨ) (ਸ਼ੋਰ)

ਇਕ ਆਵਾਜ਼ : ਹੁਣ ਮੱਕੀ ਵਿਕਣੀ ਬੰਦ ਹੋ ਗਈ ਹੋਣੀ ਏ ।

ਕੈਪਟਨ ਰਤਨ ਸਿੰਘ : ਮੇਰੇ ਪਾਸ ਮਕਈ ਨਹੀਂ ਸਿਖਾਂ ਵਾਲਾ ਮੱਕਾ ਹੈ । (ਵਿਘਨ) (ਸ਼ੋਰ)

ਮੈਂ ਤਾਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਹਿਸਾਬ ਕਿਤਾਬ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ । ਇਨ੍ਹਾਂ ਨੇ ਪੰਜਾਬ ਦੇ ਵਕਾਰ ਨਾਲ ਭਾਰੀ ਧੱਕਾ ਕੀਤਾ ਹੈ ਅਤੇ ਇਸ ਦੇ ਵਿਰੁਧ ਆਵਾਜ਼ ਉਠਾਣਾ ਮੇਰਾ ਫਰਜ਼ ਬਣਦਾ ਹੈ । ਕਿਉਂਕਿ ਮੈਨੂੰ ਕਿਸੇ ਚੀਜ਼ ਦਾ ਲਾਲਚ ਨਹੀਂ । ਜਾਂ ਤਾਂ ਮੈਂ ਰਾਜ ਗਦੀ ਲੈਣੀ ਹੋਵੇ ਜਾਂ ਵਜ਼ੀਰ ਬਣਨਾ ਹੋਵੇ ਜਿਸ ਤਰ੍ਹਾਂ ਸਰਦਾਰ ਤਰਲੋਚਨ ਸਿੰਘ ਰਿਆਸਤੀ ਜੀ ਨੂੰ ਸ਼ਾਇਦ ਖਿਆਲ ਹੋ ਸਕਦਾ ਹੈ । ਇਸ ਵਿਚ ਮੈਨੂੰ ਇਹ ਖਿਆਲ ਨਹੀਂ ਕਿ ਸੈਂਟਰ ਵਿਚ ਕੌਣ ਗੱਦੀ ਤੇ ਹੈ । ਮੈਂ ਸਮਝਦਾ ਹਾਂ ਕਿ ਪੰਜਾਬ ਨਾਲ ਇਸ ਤੋਂ ਵਧ ਜ਼ਿਆਦਤੀ ਨਹੀਂ ਹੋ ਸਕਦੀ ਸੀ । ਇਨ੍ਹਾਂ ਨੇ ਤਾਂ ਰਾਜਗਦੀ ਨੂੰ ਕਾਇਮ ਰਖਣ ਲਈ ਖੇਹ ਖਾਧੀ ਹੈ । (ਵਿਘਨ)

**Chief Minister** : Is this word parliamentary ? (interruptions) (Noise)

**ਕੈਪਟਨ ਰਤਨ ਸਿੰਘ** : ਜੇਕਰ ਚੀਫ ਮਨਿਸਟਰ ਸਾਹਿਬ ਨੂੰ ਇਤਰਾਜ਼ ਹੈ ਤਾਂ ਮੈਂ ਇਸ ਲਫਜ਼ ਨੂੰ ਵਾਪਿਸ ਲੈਂਦਾ ਹਾਂ। ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਜੋਸ਼ ਆਉਂਦਾ ਹੈ। ਪਰ ਇਨ੍ਹਾਂ ਨੂੰ ਨਹੀਂ ਪਤਾ ਹੈ ਕਿ ਅਸੀਂ ਸਾਰੇ ਇਨ੍ਹਾਂ ਦੇ ਨਾਲ ਰਹੇ ਹਾਂ ਅਤੇ ਸਿਨਸੀਅਰਲੀ ਇਨ੍ਹਾਂ ਦੇ ਨਾਲ ਰਹਿ ਕੇ ਕੋਸ਼ਿਸ਼ ਕੀਤੀ ਹੈ। ਕੀ ਇਸ ਗੱਲ ਤੋਂ ਇਨਕਾਰ ਕਰ ਸਕਦੇ ਹਨ। (ਵਿਘਨ) 19 ਜਨਵਰੀ ਨੂੰ ਇਕ ਆਫੀਸ਼ਲ ਡੇ ਤੇ ਇਨ੍ਹਾਂ ਦੇ ਨਾਲ ਆਫੀਸ਼ਲ ਰੇਜੋਲਿਊਸ਼ਨ ਪਾਸ ਕਰਵਾਇਆ ਪਰ ਹੁਣ ਫੈਸਲਾ ਕਰਨ ਵੇਲੇ ਇਸ ਤੋਂ ਬੈਕ ਆਊਟ ਕਰ ਗਏ। ਅਤੇ ਹੁਣ ਇਹ ਕਹਿੰਦੇ ਹਨ ਕਿ ਦਿਖਾਉ ਮੇਰੇ ਦਸਖਤ ਕਿਤੇ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਪਿੰਡ ਹੋ ਕੇ ਆਏ ਹਨ ਮੈਂ ਜੇਕਰ ਕਹੋ ਤਾਂ ਨਕਸ਼ਾ ਬਣਾ ਕੇ ਆਪ ਦੇ ਸਾਹਮਣੇ ਪੇਸ਼ ਕਰ ਸਕਦਾ ਹਾਂ ਕਿ ਕਿਸ ਤਰ੍ਹਾਂ ਦੀ ਇਨ੍ਹਾਂ ਨੇ ਵੈਜ਼ ਕਰੀਏਟ ਕੀਤੀ ਹੈ ਅਤੇ ਇਹ ਸਾਡੀ ਬਦਕਿਸਮਤੀ ਸੀ। ਹਰਿਆਣੇ ਦੇ ਕੁਝ ਲੀਡਰਾਂ ਦੇ ਰਿਸ਼ਤੇਦਾਰਾਂ ਦੇ ਪਿੰਡ ਇਸ ਵੈਜ਼ ਵਿਚ ਆਉਂਦੇ ਸਨ ਉਨ੍ਹਾਂ ਨੂੰ ਬਚਾਉਣ ਲਈ 10-10 ਪਿੰਡ ਪੰਜਾਬੀ ਇਲਾਕੇ ਦੇ ਵੀ ਨਾਲ ਦੇ ਦਿਤੇ ਹਨ। ਫਿਰ ਇਹ ਕਹਿੰਦੇ ਹਨ ਕਿ ਅਸੀਂ ਨਹੀਂ ਸੀ ਮੰਨੇ ਇਹ ਪਿੰਡ ਦੇਣੇ। ਜੇਕਰ ਇਹ ਗੱਲ ਸੀ ਤਾਂ ਅੰਮ੍ਰਿਤਸਰ ਤੋਂ ਇਲਾਨ ਕਿਸ ਤਰ੍ਹਾਂ ਕਰ ਦਿਤਾ ਸੀ ਛੁਟੀਆਂ ਕਰਨ ਦਾ।

Mr. Deputy Speaker, the Chief Minister should not have remained in Office. He should have felt ashamed of his behaviour He should have resigned in view of the important resolution passed by the Assembly on the 19th January, 1970.

ਇਹ ਹੁਕਮ ਇਨ੍ਹਾਂ ਕਿਸ ਤਰ੍ਹਾਂ ਦੇ ਦਿਤਾ ਸੀ ਕਿ ਇਲਊਮੀਨੇਸ਼ਨਜ਼ ਕੀਤੀਆਂ ਜਾਣ ਜੇਕਰ ਇਨ੍ਹਾਂ ਦੇ ਮਨ ਤੇ ਸੱਟ ਲਗੀ ਹੁੰਦੀ ਤਾਂ ਇਸ ਤਰ੍ਹਾਂ ਦੀਆਂ ਗਲਾਂ ਅਤੇ ਹੁਕਮ ਜਾਰੀ ਨਾ ਕਰਦੇ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਤਾਂ ਇਹ ਵੀ ਨਹੀਂ ਪਤਾ ਕਿ ਇਸ ਇਲਾਕੇ ਨੂੰ ਦੇਣ ਨਾਲ ਕਿੰਨਾ ਨੁਕਸਾਨ ਪੰਜਾਬ ਨੂੰ ਹੋਇਆ ਹੈ। ਫਾਜ਼ਿਲਕਾ ਦੀ ਮਹਾਨਤਾ ਕੀ ਹੈ। ਇਸ ਦੇ ਬਾਰੇ ਵਿਚ ਮੈਂ ਅਰਜ਼ ਕਰਾਂ ਕਿ ਇਹ 550 ਵਰਗ ਮੀਲ ਦਾ ਇਲਾਕਾ ਹੈ ਜੋ ਇਨ੍ਹਾਂ ਨੇ ਦੇਣਾ ਮੰਨਿਆ ਹੈ। ਇਸ ਦੀ ਆਬਾਦੀ 2 ਲੱਖ 40 ਹਜ਼ਾਰ ਦੀ ਹੈ ਅਤੇ ਇਸ ਵਿਚ 107 ਪਿੰਡ ਹਨ। ਇਨ੍ਹਾਂ ਪਿੰਡਾਂ ਵਿਚ, ਡਿਪਟੀ ਸਪੀਕਰ ਸਾਹਿਬ, 1947 ਵਿਚ 52% ਆਬਾਦੀ ਮੁਸਲਮਾਨਾਂ ਦੀ ਸੀ ਇਹ ਦੇਸ਼ ਛਡ ਕੇ ਪਾਕਿਸਤਾਨ ਚਲੇ ਗਏ ਉਨ੍ਹਾਂ ਦੇ ਇਵਜ਼ ਵਿਚ ਇਲਾਕਾ ਰਿਫਿਊਜੀਆਂ ਨੂੰ ਅਲਾਟ ਕੀਤਾ ਗਿਆ ਅਤੇ ਇਥੇ ਹੁਣ 60% ਰਿਫਿਊਜੀ ਵਸਦੇ ਹਨ ਅਤੇ ਇਹ ਪੰਜਾਬ ਦੇ ਹਨ ਜਿਨ੍ਹਾਂ ਨੇ ਬਹੁਤ ਮੇਹਨਤ ਨਾਲ ਇਸ ਇਲਾਕੇ ਨੂੰ ਬਣਾਇਆ ਹੈ। ਅਤੇ ਇਸ ਇਲਾਕੇ ਬਾਰੇ ਚੀਫ ਮਨਿਸਟਰ ਸਾਹਿਬ ਕਿਹਾ ਕਰਦੇ ਸਨ ਕਿ ਪੰਜਾਬ ਨੂੰ ਅਸੀਂ ਕੈਲੇਫੋਰਨੀਆ ਬਣਾ ਦਿਆਂਗੇ ਉਹ ਕਿਥੇ ਗਿਆ। ਇਸ ਇਲਾਕੇ ਦੀ 12 ਕਰੋੜ ਰੁਪਿਆ ਸਾਲ ਦੀ ਆਮਦਨ ਹੈ ਜਿਹੜੀ ਕਿ ਇਸ ਫੈਸਲੇ ਨਾਲ ਘਟ ਗਈ ਹੈ। ਇਨ੍ਹਾਂ ਨੇ ਇਸ ਘਾਟੇ ਨੂੰ ਜਸਟੀਫਾਈ ਕਰਨ ਲਈ ਅਖਬਾਰ ਵਾਲਿਆਂ ਤੋਂ ਇਹ ਗੱਲ ਲਿਖਵਾ ਦਿਤੀ ਕਿ ਚੰਡੀਗੜ੍ਹ ਵਿਚ ਪਲਾਟਾਂ ਦੀ ਕੀਮਤ ਬਹੁਤ ਵਧ ਗਈ ਹੈ ਅਤੇ ਇਨ੍ਹਾਂ ਨੂੰ ਵੇਚ ਕੇ ਘਾਟੇ ਨੂੰ ਪੂਰਾ ਕੀਤਾ ਜਾ ਸਕਦਾ ਹੈ ਪਰ ਇਨ੍ਹਾਂ ਨੂੰ ਪਤਾ ਹੈ ਕਿ ਹਰ ਵਕਤ ਹਰ ਇਕ ਨੂੰ ਬੁਧੂ ਨਹੀਂ ਬਣਾਇਆ ਜਾ ਸਕਦਾ। ਕਿੰਨਾ ਚਿਰ ਤਕ ਲੋਕ ਇਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਨਾਲ ਬੁਧੂ ਬਣ ਸਕਦੇ ਹਨ। ਅਸਲ ਗੱਲ

[ਕੈਪਟਨ ਰਤਨ

ਏਹ ਹੈ ਕਿ ਜਿਹੜੀ ਚੰਡੀਗੜ੍ਹ ਦੀ ਇਮਪਾਰਟੈਂਸ ਹੈ ਅਤੇ ਜਿਹੜੀ ਇਸ ਤੋਂ ਆਮਦਨ ਮਿਲਣੀ ਹੈ ਪੰਜਾਬ ਨੂੰ ਉਹ ਕਦੋਂ ਮਿਲਣੀ ਹੈ ਅਜ ਤੋਂ ਪੰਜ ਸਾਲ ਬਾਅਦ ਤੇ ਪੰਜ ਸਾਲਾਂ ਤਾਈਂ ਸਾਰੇ ਪਲਾਟ ਵਿਕ ਚੁਕੇ ਹੋਣਗੇ । ਮੈਂ ਇਨ੍ਹਾਂ ਨੂੰ ਪੁਛਦਾ ਹਾਂ ਕਿ ਕੀ ਤੁਹਾਨੂੰ ਇਸ ਗੱਲ ਦਾ ਨਹੀਂ ਸੀ ਪਤਾ ਅਤੇ ਇਸ ਦੇ ਨਾਲ ਹੀ ਇਹ ਵੀ ਸ਼ਾਇਦ ਇਨ੍ਹਾਂ ਨੂੰ ਨਹੀਂ ਪਤਾ ਕਿ ਚੰਡੀਗੜ੍ਹ ਨੂੰ ਮੇਨਟੇਨ ਕਰਨ ਲਈ ਸਾਢੇ ਚਾਰ ਕਰੋੜ ਰੁਪਿਆ ਹਰ ਸਾਲ ਸੈਂਟਰ ਵਲੋਂ ਯੂਨੀਅਨ ਟੈਰੇਟਰੀ ਤੇ ਖਰਚ ਕੀਤਾ ਜਾਂਦਾ ਹੈ । ਇਹ ਸੈਂਟਰ ਦੀ ਏਡ ਹੈ ਇਹ ਵੀ ਬੰਦ ਹੋ ਜਾਵੇਗੀ ਜਦ ਚੰਡੀਗੜ੍ਹ ਪੰਜਾਬ ਪਾਸ ਆ ਗਿਆ । ਤਾਂ ਇਸ ਤਰ੍ਹਾਂ 12 ਕਰੋੜ ਦੀ ਆਮਦਨ ਗਵਾ ਲਈ ਅਤੇ ਸਾਢੇ ਚਾਰ ਕਰੋੜ ਦਾ ਸਲਾਨਾ ਖਰਚ ਅਪਣੇ ਜ਼ਿੰਮੇ ਲੈ ਲਿਆ ਇਸ ਨਾਲ ਹੀ ਡਿਪਟੀ ਸਪੀਕਰ ਸਾਹਿਬ, ਇਸ ਇਲਾਕੇ ਦੇ ਬਾਰੇ ਤੁਹਾਨੂੰ ਪਤਾ ਹੀ ਹੈ । ਕਿ ਕੁਲ 104 ਪਿੰਡ ਹਨ, ਤਿੰਨ ਪਿੰਡ ਅਜੇਹੇ ਹਨ ਜਿਹੜੇ ਕਿ ਸ਼ਹਿਰਾ ਵਿਚ ਹੀ ਆ ਗਏ ਹਨ ਇਨ੍ਹਾਂ ਵਿਚ ਸਾਰੇ ਦੇਸ਼ ਵਿਚ ਜਿੰਨੀ ਕਪਾਹ ਪੈਦਾ ਹੁੰਦੀ ਹੈ ਉਸ ਦਾ 10 ਵਾਂ ਹਿਸਾ ਇਥੇ ਪੈਦਾ ਹੁੰਦੀ ਹੈ । ਇਕੱਲੇ ਅਬੋਹਰ ਸ਼ਹਿਰ ਵਿਚ 9 ਕਾਟਨ ਮਿਲਾਂ ਹਨ ਅਤੇ ਫਾਜਿਲਕਾ ਵਿਚ 6 ਹਨ । ਇੰਨੀ ਪੰਜਾਬ ਦੇ ਕਿਸੇ ਸ਼ਹਿਰ ਵਿਚ ਨਹੀਂ । ਮੇਰੇ ਦੋਸਤਾਂ ਨੂੰ ਸ਼ਾਇਦ ਇਹ ਨਹੀਂ ਪਤਾ ਕਿ ਪੰਜਾਬ ਵਿਚ ਤਿੰਨ ਜਿਲ੍ਹੇ ਐਸੇ ਹਨ ਜਿਨ੍ਹਾਂ ਦੀ ਆਮਦਨ ਇਸ ਨਾਲੋਂ ਘਟ ਹੈ । ਇਹ ਤਿੰਨ ਜਿਲ੍ਹੇ ਹਨ ਕਪੂਰਥਲਾ, ਰੋਪੜ ਅਤੇ ਹੁਸ਼ਿਆਰਪੁਰ । ਕਪੂਰਥਲਾ ਦੀ ਸਾਲਾਨਾ ਆਮਦਨ 8-1/2 ਕਰੋੜ, ਰੋਪੜ ਦੀ ਸਾਢੇ 9 ਕਰੋੜ ਅਤੇ ਹੁਸ਼ਿਆਰਪੁਰ ਦੀ 11 ਕਰੋੜ ਹੈ ਪਰ ਇਸ ਇਲਾਕੇ ਦੀ 12 ਕਰੋੜ ਹੈ । ਇਤਨੀ ਆਮਦਨ ਦੇਣ ਵਾਲਾ ਇਲਾਕਾ ਇਹ ਹਰਿਆਣੇ ਨੂੰ ਦੇਣਾ ਮੰਨ ਆਏ ਹਨ । ਫਿਰ ਇਥੇ ਜਿਹੜੀ ਲਾਂਗ ਸਟੇਪਲ ਕਾਟਨ ਪੈਦਾ ਹੁੰਦੀ ਹੈ ਅਤੇ ਆਰੇਂਜ ਦੇ ਬਾਗ ਹਨ ਜਿਹੜੇ ਕਿ ਕਿਤੇ ਹੋਰ ਨਹੀਂ ਲਗਾਏ ਜਾ ਸਕੇ ਮੈਂ ਵੀ ਕੋਸ਼ਿਸ਼ ਕੀਤੀ ਹੈ ਅਤੇ ਚੀਫ ਮਨਿਸਟਰ ਸਾਹਿਬ ਨੇ ਵੀ ਕੀਤੀ ਸੀ ਇਹ ਹਰਿਆਣੇ ਨੂੰ ਚਲੇ ਗਏ ਹਨ । ਇਸ ਤਰ੍ਹਾਂ ਦੇ ਫੈਸਲੇ ਨਾਲ ਪੰਜਾਬ ਦੀ ਇਕਾਨੋਮੀ ਕਮਜ਼ੋਰ ਹੋ ਗਈ ਹੈ । (ਵਿਘਨ)

ਮੁੱਖ ਮੰਤਰੀ : ਪਰ ਤੁਸੀਂ ਤਕੜੇ ਹੋ ਗਏ ਹੋ ।

ਕੈਪਟਨ ਰਤਨ ਸਿੰਘ : ਇਸ ਕੰਮ ਵਿਚ ਹੋਈ ਪੰਜਾਬ ਦੀ ਤੁਹਾਡੇ ਹਥੋਂ ਹੇਠੀ ਕਾਰਨ ਨਹੀਂ । ਮੈਂ ਤਕੜਾ ਤਾਂ ਅਪਣੇ ਮਾਣ ਤੇ ਕਾਇਮ ਰਹਿਣ ਕਰਕ ਅਤੇ ਅਪਣੇ ਅਸੂਲ ਅਨੁਸਾ ਸਚੀ ਗੱਲ ਕਹਿਣ ਅਤੇ ਨਾ ਝੁਕਣ ਕਰਕੇ ਹਾਂ । (ਵਿਘਨ)

ਮੈ ਇਹ ਵੀ ਕਹਿ ਸਕਦਾ ਹਾਂ ਕਿ ਉਨ੍ਹਾਂ 104 ਪਿੰਡਾਂ ਦੇ ਵਿਚੋਂ 30-40 ਪਿੰਡ ਵਿਸ਼ਨੋਈਆਂ ਦੇ ਹਨ ਜਿਨ੍ਹਾਂ ਦੀ ਬੋਲੀ ਬਾਗੜੀ ਹੈ, ਜਿਨ੍ਹਾਂ ਨੂੰ ਕਿ ਬੋਲੀ ਦੇ ਆਧਾਰ ਤੇ ਰਾਜਸਥਾਨੀ ਨਾਲ ਮਿਲਾਉਣਾ ਚਾਹੀਦਾ ਸੀ, ਉਨ੍ਹਾਂ ਨੂੰ ਹਰਿਆਣੇ ਨੂੰ ਦਿਤੇ ਜਾਣ ਬਾਰੇ ਮੈਨੂੰ ਬੜਾ ਹੀ ਅਫਸੋਸ ਹੈ । ਜੇ ਮਨੂੰ ਹੁਕਮ ਹੋਵੇ ਮੈਂ ਇਨ੍ਹਾਂ ਦਾ ਨਕਸ਼ਾ ਬਣਾਕੇ ਸਾਰਿਆਂ ਨੂੰ ਸਮਝਾਵਾਂ ਪਰ ਅਫਸੋਸ ਇਸ ਗੱਲ ਦਾ ਹੈ ਕਿ ਮੈਨੂੰ ਐਸਾ ਕਰਨ ਦੀ ਆਗਿਆ ਨਹੀਂ ਹੋਵੇਗੀ । ਪਰ ਮੈਂ ਅਰਜ ਕਰਾਂ ਜਿਤਨਾ ਵੀ ਇਲਾਕਾ ਦਿਤਾ ਗਿਆ ਹੈ ਫਾਜ਼ਿਲਕਾ ਅਤੇ ਪੰਜਾਬ ਦੀ ਸਰਹੱਦ ਦਾ ਉਸ ਨਾਲ ਇੰਟਰਨੈਸ਼ਨਲ ਬਾਰਡਰ ਹਰਿਆਣੇ ਨੂੰ ਦਿਤਾ ਗਿਆ ਹੈ । ਬੀ. ਐਸ. ਐਫ. ਦੀਆਂ 4 ਬਾਰਡਰ ਪੋਸਟਸ ਹਨ ਜਿਹੜੀਆਂ ਹਰਿਆਣੇ ਨੂੰ ਚਲੀਆਂ ਗਈਆਂ ਹਨ । ਮਿਲਟਰੀ ਪੁਆਇੰਟ ਆਫ ਵਿਊ ਤੋਂ

ਉਧਰ ਦੀ ਐਡਮਿਨਿਸਟਰੇਸ਼ਨ ਵੀਕਨ ਹੋ ਗਈ ਹੈ। ਹਾਂ, ਇਹ ਹੋ ਸਕਦਾ ਹੈ ਇਨ੍ਹਾਂ ਦੀ ਸਲਾਹ ਨਾਲ ਇੰਟਰਨੈਸ਼ਨਲ ਫੇਮ ਦੇ ਸਮਗਲਰ ਏਥੇ ਆਪਣਾ ਅੱਡਾ ਬਣਾਉਣ ਵਿਚ ਕਾਮਯਾਬ ਹੋਏ ਹੋਣ। ਇਨ੍ਹਾਂ ਨੇ ਫਾਜ਼ਿਲਕਾ ਦਾ ਇਲਾਕਾ ਦੇਣਾ ਮੰਨ ਲਿਆ ਪਰ ਜੇ ਅਜ ਇਹ ਕਹਿਣ ਕਿ ਮੈਂ ਤਾਂ ਇਸ ਦੇ ਦੇਣ ਬਾਰੇ ਕੋਈ ਦਸਤਖਤ ਹੀ ਨਹੀਂ ਕੀਤੇ ਤਾਂ ਇਹ ਇਕ ਹਾਸੇ ਹੀਣੀ ਗੱਲ ਹੋਵੇਗੀ। ਜੇ ਇਹ ਸਾਡੇ ਕੋਲ ਆਉਂਦੇ ਤਾਂ ਅਸੀਂ ਇਨ੍ਹਾਂ ਨੂੰ ਕਹਿੰਦੇ ਕਿ ਚੰਡੀਗੜ੍ਹ ਦੇ ਮਸਲੇ ਤੇ ਜਿਸ ਤਰ੍ਹਾਂ ਤੁਸੀਂ ਕਹੋਗੇ ਕਰਾਂਗੇ। ਅਸੀਂ ਇਨ੍ਹਾਂ ਨੂੰ ਕੋਈ ਹੋਰ ਨੇਕ ਰਾਏ ਵੀ ਦਿੰਦੇ। ਪਰ ਅਫਸੋਸ ਇਸ ਗੱਲ ਦਾ ਹੈ ਕਿ ਇਨ੍ਹਾਂ ਨੇ ਕੋਈ ਅਕਲ ਦੀ ਗੱਲ ਨਹੀਂ ਕੀਤੀ ਅਤੇ ਇਲਜ਼ਾਮ ਅੱਜ ਇਹ ਲਾਉਂਦੇ ਹਨ ਕਿ ਇਹ ਤਾਂ ਇੰਦਰਾ ਗਾਂਧੀ ਨੇ ਬਣਾ ਦਿਤਾ ਹੈ ਯਾਨੀ ਇਹ ਸਭ ਕੁਝ ਕਾਂਗਰਸ ਦੀ ਵਜਾਹ ਨਾਲ ਹੋਇਆ ਹੈ। ਮੈਂ ਪੁਛਦਾ ਹਾਂ ਜੇ ਇਨ੍ਹਾਂ ਨੂੰ ਇਹ ਸੂਟ ਨਹੀਂ ਸੀ ਕਰਦੀ ਤਾਂ ਇਹ ਪਰਪੋਜ਼ਲ ਅਕਸੈਪਟ ਕਿਉਂ ਕੀਤੀ, ਇਹ ਜਵਾਬ ਦੇ ਦਿੰਦੇ।

ਮੈਨੂੰ ਬੜੀ ਖੁਸ਼ੀ ਹੈ ਕਿ ਸਰਦਾਰ ਗੁਰਨਾਮ ਸਿੰਘ ਮਦਰਾਸ ਗਏ ਉਨ੍ਹਾਂ ਨੇ ਆਪਣੀ ਪੁਲੀਟੀਕਲ ਤਾਕਤ ਨੂੰ ਆਲ ਇੰਡੀਆ ਫੇਮ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਪਰ ਇਹ ਗੱਲ ਸਾਰੇ ਹੀ ਜਾਣਦੇ ਹਨ ਕਿ ਉਨ੍ਹਾਂ ਦੀ ਪਾਰਲੀਮੈਂਟ ਦੇ ਵਿਚ ਕਿਤਨੀ ਕੁ ਸੇ ਹੈ। ਪਾਰਲੀਮੈਂਟ ਦੇ 524 ਦੇ ਹਾਊਸ ਵਿਚ ਮਹਿਜ਼ ਉਨ੍ਹਾਂ ਦੇ ਦੋ ਹੀ ਨੁਮਾਇੰਦੇ ਹਨ। ਜੇ ਇਹ ਕੋਈ ਗੱਲ ਕਰਨਾ ਵੀ ਚਾਹੁਣ ਤਾਂ ਇਹ ਦੋ ਕੀ ਕਰ ਸਕਦੇ ਹਨ। ਵਧ ਤੋਂ ਵਧ ਮਾਰਲ ਸਪੋਰਟ ਹੀ ਦੇ ਸਕਦੇ ਹਨ, ਹੋਰ ਕੀ ਕਰ ਸਕਦੇ ਹਨ। ਪਰ ਉਹ ਕਹਿੰਦੇ ਹਨ ਕਿ ਅਸੀਂ ਪੁਲੀਟੀਕਲ ਲੜਾਈ ਲੜਨੀ ਹੈ, ਇਕ ਕਨਸਟੀਚੂਸ਼ਨਲ ਲੜਾਈ ਲੜਨੀ ਹੈ। ਪਰ ਸੰਤ ਫਤਿਹ ਸਿੰਘ ਨੂੰ ਇਨ੍ਹਾਂ ਦੀ ਪਾਰਟੀ ਨੇ ਰੌਂਗ ਐਡਵਾਈਸ ਦਿਤੀ ਅਤੇ ਉਨ੍ਹਾਂ ਦਾ ਇਸ ਮੌਕੇ ਮਰਨ ਵਰਤ ਰਖਵਾਇਆ ਜਦੋਂ ਕਿ ਸੈਂਟਰਲ ਗੌਰਮਿੰਟ ਐਲਾਨ ਕਰ ਚੁਕੀ ਸੀ ਕਿ ਬਜਟ ਸੈਸ਼ਨ ਤੋਂ ਪਹਿਲਾਂ ਚੰਡੀਗੜ੍ਹ ਦੇ ਦੇਵਾਂਗੇ। ਕੀ ਲੋੜ ਸੀ ਵਰਤ ਰਖਾਉਣ ਦੀ ਪਹਿਲਾਂ ਚੰਡੀਗੜ੍ਹ ਲੈਂਦੇ ਜੇ ਫੇਰ ਕੋਈ ਗੱਲ ਹੁੰਦੀ ਤਾਂ ਅਗਲੀ ਡੀਮਾਂਡ ਕਰਦੇ। ਅਸੀਂ ਉਨ੍ਹਾਂ ਦੇ ਨਾਲ ਹਰ ਕੁਰਬਾਨੀ ਕਰਨ ਦੇ ਲਈ ਤਿਆਰ ਸੀ। ਇਨ੍ਹਾਂ ਨੂੰ ਤਾਂ ਮੈਂ ਕੀ ਕਹਾਂ ਮੈਂ ਤਾਂ ਉਨ੍ਹਾਂ ਕਾਲਜ ਦੇ ਮੁੰਡਿਆਂ ਅਗੇ ਸਿਰ ਝੁਕਾਉਂਦਾ ਹਾਂ ਜਿਨ੍ਹਾਂ ਨੇ ਇਹ ਨਾਹਰਾ ਦਿਤਾ ਚੰਡੀਗੜ੍ਹ ਮਿਲਣ ਤੇ ਕਿ :—

ਦੇਖੋ ਲੀਡਰਾਂ ਦੀ ਅਕਲ ਗਈ,
ਭੈਂਸ ਵੇਚ ਕੇ ਘੋੜੀ ਲਈ,
ਦੁਧ ਪੀਣੋ ਗਏ ਲਿਦ ਚੁੱਕਣੀ ਪਈ।

ਮੈਂ ਇਹ ਗਲ ਡਿਪਟੀ ਸਪੀਕਰ ਸਾਹਿਬ, ਜਿਨਸੀਅਰਲੀ ਕਹਿੰਦਾ ਹਾਂ ਕਿ ਸੈਂਟਰ ਦੇ ਦਿਮਾਗ ਵਿਚ ਇਹ ਚੀਜ਼ ਚਲਦੀ ਸੀ ਕਿ ਚੰਡੀਗੜ੍ਹ ਦੀ ਡਿਵੀਜ਼ਨ ਹੋਵੇ। ਅਸੀਂ ਆਪਣੀ ਪਾਰਟੀ ਵਾਲਿਆਂ ਨੂੰ ਕਿਹਾ ਕਿ ਅਸੀਂ ਇਹ ਡਿਵੀਜ਼ਨ ਨਹੀਂ ਮੰਨਣੀ, ਇਨ੍ਹਾਂ ਨੇ ਵੀ ਐਲਾਨ ਕੀਤਾ ਕਿ ਅਸੀਂ ਡਿਵੀਜ਼ਨ ਨਹੀਂ ਮੰਨਣੀ। ਪਰ ਹੋਇਆ ਕੀ ਇਨ੍ਹਾਂ ਨੇ ਡਿਵੀਜ਼ਨ ਮੰਨ ਲਈ। ਚੰਡੀਗੜ੍ਹ ਦਾ ਰੇਲਵੇ ਸਟੇਸ਼ਨ, ਏਥੋਂ ਦਾ ਕੇਨਟੋਨਮੈਂਟ ਏਰੀਆਂ, ਏਥੋਂ ਦਾ ਹਵਾਈ ਅਡਾ ਇਹ ਸਾਰੇ ਹਰਿਆਣੇ ਦੇ ਵਿਚ ਹੋਣਗੇ (ਇਕ ਮਾਨਯੋਗ ਮੈਂਬਰ ਹਵਾਈ ਅੱਡਾ ਪੰਜਾਬ ਵਿਚ ਹੈ) ਪਤਾ ਨਹੀਂ ਇਨ੍ਹਾਂ ਨੇ ਹੋਰ ਕੀ ਕੁਝ ਦੇਣਾ ਮੰਨਿਆ ਹੈ, ਅੱਜ ਜਿਸ ਨੂੰ ਤੁਸੀਂ ਆਈਡੈਂਟੀਕਲ ਫ਼ੈਸਲਾ ਕਿਹਾ ਹੈ, ਪਤਾ

[ਕੈਪਟਨ ਰਤਨ ਸਿੰਘ]

ਨਹੀਂ ਹੋਰ ਕੀ ਕੁਝ ਦੇਣਾ ਹੈ। ਮੈਂ ਕਹਿੰਦਾ ਹਾਂ ਜਦੋਂ ਫਾਜ਼ਿਲਕਾ ਦੀ ਸ਼ਰਤ ਇਨ੍ਹਾਂ ਦੇ ਸਾਹਮਣੇ ਰਖੀ ਸੀ ਇਨ੍ਹਾਂ ਨੂੰ ਉਸੇ ਵਕਤ ਉਹ ਫ਼ੈਸਲਾ ਵਾਪਸ ਕਰ ਦੇਣਾ ਚਾਹੀਦਾ ਸੀ। ਇਥੇ ਇਨ੍ਹਾਂ ਨਾਲ ਇਕ ਪਾਰਟੀ ਦੇ 5–7 ਬੰਦੇ ਹਨ ਜਿਨ੍ਹਾਂ ਨੂੰ ਡਰਾ ਧਮਕਾ ਕੇ ਇਹ ਆਪਣਾ ਕੰਮ ਲਈ ਜਾਂਦੇ ਹਨ। ਉਹ ਵਿਚਾਰੇ ਧਮਕੀ ਦੇਂਦੇ ਹਨ ਜੋ ਦੂਜੀ ਪਾਰਟੀ ਮੰਨਦੀ ਨਜ਼ਰ ਨਹੀਂ ਆਉਂਦੀ ਤਾਂ ਕਹਿ ਦੇਂਦੇ ਹਨ ਚੰਗਾ ਫੇਰ ਉਸੇ ਤਨਖਾਹ ਤੇ ਕੰਮ ਕਰਾਂਗੇ। ਅੱਜ ਇਨ੍ਹਾਂ ਦੀ ਕਮਜ਼ੋਰੀ ਦਾ ਫਾਇਦਾ ਇਹ ਉਠਾ ਰਹੇ ਹਨ। ਅਸੀਂ ਉਨ੍ਹਾਂ ਨੂੰ ਚੰਡੀਗੜ੍ਹ ਬਾਰੇ ਐਨ ਮੌਕੇ ਤੇ ਕਿਹਾ ਸੀ ਕਿ ਜੇ ਤੁਹਾਡੀ ਅਕਲ ਕੰਮ ਨਹੀਂ ਕਰਦੀ ਸਾਡੀ ਅਕਲ ਵਰਤ ਲਓ। ਤੁਸੀਂ ਇਹ ਚੰਡੀਗੜ੍ਹ ਦੀ ਲੰਗੜੀ ਔਫਰ ਨੂੰ ਰੀਜੈਕਟ ਕਰ ਦਿਉ ਪਰ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੇ ਅਕਲ ਤੋਂ ਉਲੱਟਾ ਰਾਹ ਫੜ ਲਿਆ। ਮੌਜੂਦਾ ਸਰਕਾਰ ਨੇ ਪਹਿਲਾਂ ਤਾਂ ਇਸ ਨੂੰ ਯੂਨਾਈਟਿਡ ਫਰੰਟ ਸਰਕਾਰ ਕਿਹਾ, ਪਰ ਫੇਰ ਜਦੋਂ ਉਨ੍ਹਾਂ ਨਾਲ ਨਾ ਬਣੀ ਤਾਂ ਇਹ 5–7 ਜਨ-ਸੰਘ ਦੇ ਮੈਂਬਰਾਂ ਨੂੰ ਮਿਲਾ ਕੇ ਅਕਾਲੀ ਜਨਸੰਘ ਕੁਲੀਸ਼ਨ ਦਾ ਨਾਹਰਾ ਦਿਤਾ। ਫਾਜ਼ਿਲਕਾ ਦੇ ਮੁਤਾਲਿਕ ਮੈਂ ਹੁਣ ਵੀ ਐਨ ਮੌਕੇ ਤੇ ਇਨ੍ਹਾਂ ਦੀ ਸਰਕਾਰ ਨੂੰ ਦੱਸ ਦੇਣਾ ਚਾਹੁੰਦਾ ਹਾਂ, ਇਨ੍ਹਾਂ ਨੂੰ ਇਸ ਤਰ੍ਹਾਂ ਦੀ ਮੌਕੇ ਤੇ ਵਾਰਨਿੰਗ ਦਿੰਦਾ ਹਾਂ, ਮੇਰੀ ਇਹ ਗਲ ਵਜ਼ੀਰ ਸਾਹਿਬ ਨੋਟ ਕਰ ਲੈਣ ਕਿ ਜੇ ਤੁਸੀਂ ਕਮਿਸ਼ਨ ਮੰਨ ਲਿਆ ਤਾਂ ਮਰਜ਼ੀ ਹੈ ਤੁਹਾਡੀ ਮੰਨ ਲਉ ਪਰ ਮੇਰੀ ਇਹ ਗੱਲ ਯਾਦ ਰੱਖਣਾ, 1200 ਪਿੰਡ ਤੁਹਾਡੇ ਹੋਰ ਉਧਰ ਚਲੇ ਜਾਣਗੇ, ਤੁਹਾਡਾ ਝੰਡਾ ਅੰਮ੍ਰਿਤਸਰ ਦੇ ਨੇੜੇ ਤੇੜੇ ਹੀ ਝੂਲਦਾ ਰਹਿ ਜਾਣਾ ਹੈ।

ਮੁੱਖ ਮੰਤਰੀ : ਚੰਗਾ ਸਗੋਂ। (ਹਾਸਾ)

**Mr. Deputy Speaker :** The House stands adjourned till 9.00 A.M. on Tuesday, the 24 th February, 1970. Captain Rattan Singh who is still on his legs will continue his speech tomorrow.

6.30 P.M.

*(The Sabha then adjourned till 9–00 a.m. on Tuesday, the 24th February, 1970.)*

APPENDIX

To

PUNJAB VIDHAN SABHA

Dated 23rd February, 1970.

Vol. I No. 2

*1034. **Comrade Dana Ram** : Will the Chief Minister be pleased to state :

(a) the names and addresses of the detenus in different jails of the State detained under The Preventive Detention Act as on 31st December, 1969 and lay on the Table a statement in respect thereof stating the grounds on which each one of them had been detained ;

(b) whether all these detenus were released on 1st January, 1970 when the Preventive Detention Act lapsed ;

(c) whether any of them were re-arrested on 1st January, 1970 or subsequently ; if so their names, the provision of law under which they were re-arrested and the names of those amongest them who are in jails ?

Sardar **Gurnam Singh** : (a) All the persons detained under the Preventive Detention Act were released under the order of the State Government on 31st December, 1969. Hence no detenu was left in jail thereafter. The names and addresses of detenus are not disclosed in the public interest.

(b) As in (a) above.

(c) Out of released detenus, the following 4 persons were arrested in the cases already registered against them :—

1. Shri Mal Singh was arrested on 1st January. 1970 u/s 392 IPC and was discharged on 20th January 1970.

2. Shri Ram Saroop Singh was arrested after his release u/s 2 2/216/120-B IPC and 9 Punjab Security of State Act. He is presently in judicial custody.

3. Sarvshri Santokh Singh and Girdhari Lal were arrested on 31st December, 1969 after their release Official Secrets Act. They are now in judicial custody.

[ਸਰਦਾਰ ਗੁਰਨਾਮ ਸਿੰਘ ; (ੳ) ਪੀ. ਡੀ. ਐਕਟ ਦੇ ਅਧੀਨ ਸਾਰੇ ਨਜ਼ਰਬੰਦ ਸਰਕਾਰ ਦੇ ਹੁਕਮ ਅਧੀਨ 31.12.1969 ਨੂੰ ਛੱਡ ਦਿਤੇ ਗਏ । ਇਸ ਕਰਕੇ ਇਸ ਤੋਂ ਬਾਅਦ ਕੋਈ ਨਜ਼ਰਬੰਦ ਜੇਲ੍ਹ ਵਿਚ ਨਾ ਰਿਹਾ । ਲੋਕ ਹਿਤ ਲਈ ਨਜ਼ਰਬੰਦੀਆਂ ਦੇ ਨਾਂ ਅਤੇ ਪਤੇ ਨਹੀਂ ਦਿਤੇ ਗਏ ।

(ਅ) 'ੳ' ਅਨੁਸਾਰ ।

(ੲ) ਰਿਹਾ ਹੋਏ ਨਜ਼ਰਬੰਦੀਆਂ ਵਿਚੋਂ ਹੇਠ ਲਿਖੇ 4 ਵਿਅਕਤੀ ਉਨ੍ਹਾਂ ਕੇਸਾਂ ਵਿਚ ਪਕੜੇ ਗਏ ਜੋ ਉਨ੍ਹਾਂ ਦੇ ਖਿਲਾਫ਼ ਪਹਿਲਾਂ ਹੀ ਦਰਜ ਹੋ ਚੁਕੇ ਸਨ :–

1. ਸ੍ਰੀ ਮੱਲ ਸਿੰਘ 1.1.70 ਨੂੰ ਅਧੀਨ ਧਾਰਾ 392 ਆਈ. ਪੀ. ਸੀ. ਪਕੜਿਆ ਗਿਆ ਤੇ 20.1.70 ਨੂੰ ਡਿਸਚਾਰਜ ਹੋ ਗਿਆ ।

2. ਸ੍ਰੀ ਸਰੂਪ ਸਿੰਘ ਆਪਣੀ ਰਿਹਾਈ ਤੋਂ ਬਾਅਦ ਅਧੀਨ ਧਾਰਾ 212, 216/120–ਬੀ, ਅਤੇ 9 ਪੰਜਾਬ ਸਿਕਿਉਰਿਟੀ ਆਫ ਸਟੇਟ ਗਿਰਫਤਾਰ ਕੀਤਾ ਗਿਆ ਸੀ ਅਤੇ ਹਣ ਉਹ ਜੁਡੀਸ਼ੀਅਲ ਹਵਾਲਾਤ ਵਿਚ ਹੈ ।

3. ਸਰਵ ਸ੍ਰੀ ਸੰਤੋਖ ਸਿੰਘ ਅਤ ਗਿਰਧਾਰੀ ਲਾਲ ਆਪਣੀ ਰਿਹਾਈ ਤੋਂ ਬਾਅਦ 31.12.70 ਨੂੰ ਅਧੀਨ ਧਾਰਾ 3/4 ਅਫੀਸ਼ੀਅਲ ਹਵਾਲਾਤ ਵਿਚ ਹਨ ।

———

## CASE OF SMUGGLING OF WHEAT AGAINST A FORMER DEPUTY MINISTER

382. **Comrade Satya Pal Dang :** Will the Minister of State for Food and Supplies be pleased to state :-

(a) whether in October, or November, 1967 case of smuggling of wheat out of Single State Zone of Punjab involving then Deputy Minister came to the notice of the Government ;

(b) if the reply to part (a) above be in the affirmative, whether the then Food Minister made a report about this case to the then Chief Minister or the Governor on the eve of the fall of the United Front Government ; if so, a copy of this report be laid on the Table of the House ;

(c) whether the case was enquired into; if so, by which agency and with what result ?

**Sardar Gurmit Singh :** (a) Yes, but no name of any Deputy Minister was mentioned.

(b) Since the report submitted to the Governor was marked 'Secret' by the then Food Minister, it is not desirable that it be laid on the Table of the House.

(c) Yes, the case was enquired into by the C. I. A. Staff. After completion of investigation, the case was sent up for trial which is pending in the court of Judicial Magistrate Ist Class Anandpur Sahib.

[ (ੳ) ਹਾਂ ਜੀ, ਪਰ ਕਿਸੇ ਵੀ ਉਪ ਮੰਤਰੀ ਦੇ ਨਾਂ ਦਾ ਜ਼ਿਕਰ ਨਹੀਂ ਕੀਤਾ ਗਿਆ ।

(ਅ) ਜਿਹੜੀ ਰਿਪੋਟ ਰਾਜਪਾਲ ਜੀ ਨੂੰ ਪੇਸ਼ ਕੀਤੀ ਗਈ ਸੀ ਉਹ ਉਸ ਸਮੇਂ ਦੇ ਖੁਰਾਕ ਮੰਤਰੀ ਜੀ ਨੇ ਗੁਪਤ ਭੇਜੀ ਸੀ, ਉਸ ਦੀ ਕਾਪੀ ਹਾਊਸ ਦੇ ਟੇਬਲ ਤੇ ਰੱਖਣੀ ਠੀਕ ਨਹੀਂ ਹੋਵੇਗੀ ।

(ੲ) ਹਾਂ ਜੀ । ਇਸ ਕੇਸ਼ ਵਿਚ ਤਫਤੀਸ਼ ਸੀ. ਆਈ. ਏ. ਸਟਾਫ ਨੇ ਕੀਤੀ ਸੀ । ਤਫਤੀਸ਼ ਮੁਕੰਮਲ ਹੋਣ ਮਗਰੋਂ ਕੇਸ ਅਦਾਲਤ ਵਿਚ ਪੇਸ਼ ਕੀਤਾ ਗਿਆ ਸੀ ਅਤੇ ਅਜੇ ਜੁਡੀਸ਼ਲ ਮੈਜਿਸਟ੍ਰੇਟ ਦਰਜਾ ਅਵੱਲ, ਆਨੰਦਪੁਰ ਸਾਹਿਬ ਦੀ ਅਦਾਲਤ ਵਿਚ ਚਲ ਰਿਹਾ ਹੈ । ]

---

## VESPA SCOOTERS ALLOTTED BY GOVERNMENT OUT OF ITS 5% QUOTA

389. **Comrade Satya Pal Dang :** Will the Chief Minister be pleased to state :--

[ਵਿਕਾਸ ਮੰਤਰੀ]

| | |
|---|---|
| ਮਹਿਲਪੁਰ | ਅਜਨੋਹਾ |
| ਬਲਾਚੌਰ | ਮੋਹਦਪੁਰ ਅਤੇ ਸਿਹਤਪੁਰ ਅਲਾਦਮੀ |
| ਸਰੋਇਆ | ਸਾਹੂੰਗੜਾ |
| ਗੜਸ਼ੰਕਰ | ਰੁੜਕੀ ਖਾਸ ਅਤੇ ਅੜੀਆਲ |
| ਦਸੂਆ | ਉਸਮਾਨ ਸ਼ਹੀਦ |
| ਮੁਕੇਰੀਆਂ | ਮੰਜਪੁਰ ਅਤੇ ਭੰਗਾਲਾ |
| ਤਲਵਾੜਾ (ਏਟ ਹਾਜੀਪੁਰ) | ਕਰਾੜੀ |
| ਟਾਂਡਾ | ਮਿਆਨੀ] |

## Inspection of Records of Khijrabad Village Panchayat in Majari Block.

*1098. **Sardar Raja Singh** : Will the Minister for Development and Animal Husbandry be pleased to state :

(a) whether it is a fact that the Assistant Director, Panchayats, Punjab, Patiala, inspected the records of Khijarabad village Panchayat in Majari Block, district Ropar, on the 16th June, 1969; if so, the details of the irregularities which came to his notice ;

(b) whether the officer concerned also checked the stores and stock of the said Panchayat including cement ; if so, the number of cement bags, if any, found short ?

**Sardar Parkash Singh Badal :**

(a) Yes. (i) Grants given to the Panchayat for the Development work were deposited in the National Defence Fund. Some amount from these grants was also advanced to Shri Ram Chand Panch and it was not accounted for in the Panchayat accounts.

(ii) Hari and Sawani meetings were not held.

(iii) He did not take any action to eject some Panches who have illegally encroached upon Panchayat Shamlat Land.

(iv) There were no signatures of persons on some expenditure vouchers against whose names these receipts were prepared.

(b) No. Stock Register was checked. A.D.P. went to the spot with some persons of the village to check the cement. The Bethick in which cement was stored belonged to the uncle of Shri Kirat Singh Complainant who was not available. Thus physical verification could not be made.

[(ੳ) ਹਾਂ ਜੀ (1) ਪਿੰਡ ਉਸਾਰੀ ਦੇ ਕੰਮਾਂ ਵਾਸਤੇ ਦਿਤੀਆਂ ਗਰਾਂਟਾ ਨੂੰ ਡੀਫੈਂਸ ਫੰਡ

ਵਿਚ ਜਮਾਂ ਕਰਵਾ ਕੇ ਗਲਤ ਵਰਤੋਂ ਕੀਤੀ ਗਈ ਸੀ। ਇਸ ਵਿਚੋਂ ਕੁਝ ਰਕਮ ਸ੍ਰੀ ਰਾਮ ਚੰਦ ਪੰਚ ਨੂੰ ਪਿੰਡ ਉਸਾਰੀ ਦੇ ਕੰਮ ਵਾਸਤੇ ਪੇਸ਼ਗੀ ਦੇ ਕੇ ਇਸ ਦਾ ਕੋਈ ਹਿਸਾਬ ਕਿਤਾਬ ਪੰਚਾਇਤ ਨੂੰ ਨਾ ਦਿਤਾ।

(2) ਹਾੜ੍ਹੀ ਅਤੇ ਸਾਉਣੀ ਦੇ ਅਜਲਾਸ ਨਹੀਂ ਕੀਤੇ।

(3) ਕੁਝ ਪੰਚਾਂ ਦੇ ਨਾਜਾਇਜ਼ ਕਬਜ਼ੇ ਵਿਚੋਂ ਜ਼ਮੀਨ ਨਹੀਂ ਛੁਡਵਾਈ।

(4) ਖ਼ਰਚ ਦੀਆਂ ਕਈ ਰਸੀਦਾਂ ਉਤੇ ਪੈਸੇ ਲੈਣ ਵਾਲਿਆਂ ਦੇ ਦਸਤਖਤ ਨਹੀਂ ਸਨ।

(ਅ) ਨਹੀਂ ਜੀ। ਸਟਾਕ ਰਜਿਸਟਰ ਚੈਕ ਕੀਤਾ ਗਿਆ। ਸਹਾਇਕ ਡਾਇਰੈਕਟਰ ਸਾਰੇ ਹਾਜ਼ਰ ਲੋਕਾਂ ਨੂੰ ਨਾਲ ਲੈਕੇ ਸੀਮਿੰਟ ਦੀ ਚੈਕਿੰਗ ਵਾਸਤੇ ਮੌਕੇ ਤੇ ਗਿਆ ਪਰ ਜਿਸ ਬੈਠਕ ਵਿਚ ਸੀਮਿੰਟ ਰਖਿਆ ਹੋਇਆ ਸੀ ਉਹ ਸ਼ਕਾਇਤ ਕੁਨਿੰਦਾ ਸ੍ਰੀ ਕੀਰਤ ਸਿੰਘ ਦੇ ਚਾਚੇ ਦੀ ਹੈ ਅਤੇ ਉਹ ਜਿੰਦਰਾ ਲਾਕੇ ਬਾਹਰ ਗਿਆ ਹੋਇਆ ਸੀ। ਇਸ ਲਈ ਨਗ ਚੈਕ ਨਹੀਂ ਕੀਤੇ ਜਾ ਸਕੇ।]

---

**Inspection of records of village Singhpura Block Majri District Ropar.**

*1099. **Sardar Raja Singh** : Will the Minister for Development and Animal Husbandry be pleased to state whether the records of the Panchayat of village Singhpura-Block Majri, district Ropar, to which the numerous grants in connection with the buildings of Nehru Bhavan, Veterninary Hospital, Nehru Theatre, Sewing Centre, Government High School, Nehru Library and digging a new well etc. were given, were ever inspected by some higher authorities of the Department concerned during the period from 1956 to 1969 ; if so, with what result ?

**Sardar Parkash Singh Badal** :

1. Yes. The Panchayat was inspected by Social Education and Panchayat Officer, Block Development and Panchayat Officer and Director of Panchayats during the period in question. Inspection notes did not reveal any serious irregularities.

[1 ਹਾਂ ਇਸ ਪੰਚਾਇਤ ਦਾ ਮੁਆਇਨਾ ਪੰਚਾਇਤ ਅਫ਼ਸਰ, ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਅਤੇ ਡਾਇਰੈਕਟਰ ਪੰਚਾਇਤ ਨੇ ਸੁਆਲ ਵਿਚ ਦਿੱਤੇ ਅਰਸੇ ਦੇ ਦੌਰਾਨ ਕੀਤਾ। ਮੁਆਇਨਾ ਨੋਟਾਂ ਵਿਚ ਕੋਈ ਗੰਭੀਰ ਗ਼ਲਤੀ ਨਹੀਂ ਦਸੀ ਗਈ।]

---

### ELECTIONS TO CERTAIN PANCHAYAT SAMITIS IN DISTRICT ROPAR

* 1151 **Sardar Gurbanta Singh** : Will the Minister for Development and Animal Husbandry be pleased to state :-

(a) the time by which elections to Panchayat Samiti, Kharar and Panchayat Samiti Mazri, District Ropar, are likely to be held ;

(b) the criteria kept in view while nominating 25 members of each of the Panchayat Samitis referred to in part (a) above;

(c) whether the Deputy Commissioner, Ropar, was asked to send some names for nomination; if so, whether changes were made in the list sent by the Deputy Commissioner ?

**Sardar Parkash Singh Badal** :-

(a) No date has yet been fixed as the set up of Panchayat Raj is under consideration of Government.

(b) Members were nominated according to their suitability.

(c) No sir.

[(ਏ) ਅਜੇ ਕੋਈ ਮਿਤੀ ਨਿਸ਼ਚਿਤ ਨਹੀਂ ਕੀਤੀ ਗਈ ਕਿਉਂਕਿ ਪੰਚਾਇਤ ਰਾਜ ਦਾ ਢਾਂਚਾ ਸਰਕਾਰ ਦੇ ਵਿਚਾਰ ਅਧੀਨ ਹੈ ।

(ਬੀ) ਮੈਂਬਰਾਂ ਨੂੰ ਉਹਨਾਂ ਦੀ ਯੋਗਤਾ ਅਨੁਸਾਰ ਨਾਮਜ਼ਦ ਕੀਤਾ ਗਿਆ ਸੀ ।

(ਸੀ) ਨਹੀਂ ਜੀ ।]

---

### SHIFTING OF OFFICE OF DEPUTY DIRECTOR, ANIMAL HUSBANDRY FROM JULLUNDUR TO AMRITSAR

*1157. **Doctor Sadhu Ram** : Will the Minister for Development and Animal Husbandry, be pleased to state :-

(a) whether it is a fact that the office of the Deputy Director, Animal Husbandry, Punjab, has been shifted from Jullundur to Amritsar; if so, the reasons therefor;

(b) if the answer to part (a) be in the affirmative, whether there is any proposal under the consideration of the Government to shift the said office back to Jullundur ?

**Sardar Parkash Singh Badal** :-

(a) Yes. Intensive Cattle Development Programme was established in Amritsar with effect from 1.9.1968. Since the Deputy Director, Animal Husbandry, Jullundur Division, Jullundur was incharge of that Project, in addition to his own duties, his office, was shifted from Jullundur to Amritsar to enable him to pay full atten-

tion to the project, which was in the process of being established there.

(b) No.

[(ੳ) ਜੀ ਹਾਂ, ਵਿਸਤ੍ਰਿਤ ਪਸ਼ੂ ਵਿਕਾਸ ਖੰਡ ਅੰਮ੍ਰਿਤਸਰ ਵਿਖੇ 1.9.68. ਨੂੰ ਸਥਾਪਤ ਕੀਤਾ ਗਿਆ ਸੀ। ਕਿਉਂਕਿ ਉਪ ਡਾਇਰੈਕਟਰ, ਜਲੰਧਰ ਮੰਡਲ ਜਲੰਧਰ ਉਸ ਪ੍ਰਾਜੈਕਟ ਦੇ ਇੰਚਾਰਜ ਸਨ, ਉਨ੍ਹਾਂ ਦਾ ਦਫ਼ਤਰ ਜਲੰਧਰ ਤੋਂ ਅੰਮ੍ਰਿਤਸਰ ਵਿਖੇ ਤਬਦੀਲ ਕਰ ਦਿੱਤਾ ਗਿਆ ਤਾਂ ਜੋ ਉਹ ਪ੍ਰਾਜੈਕਟ ਦੀ ਸਥਾਪਨਾ ਦੀ ਪੂਰੀ ਦੇਖ ਭਾਲ ਕਰ ਸਕਦੇ ਜਿਹੜਾ ਕਿ ਉਥੇ ਸਥਾਪਤ ਹੋ ਰਿਹਾ ਸੀ।

(ਅ) ਨਹੀਂ ਜੀ।]

## TEMPORARY TEACHERS WORKING IN GOVERNMENT SCHOOLS/COLLEGES

* 1011 **Shri Gian Chand Kharbanda** : Will the Minister for Education be pleased to state :-

(a) the number of teachers working in Government Primary, Middle, High Schools and Colleges in the State who are still temporary;

(b) the time by which the services of the teachers mentioned in part (a) above are likely to be made permanent ?

**ਸਰਦਾਰ ਸੁਰਜੀਤ ਸਿੰਘ :**

(ਏ) 19321.

(ਬੀ) ਜਦ ਤਕ ਪੀ. ਈ. ਐਸ. ਕਲਾਸ II ਦੀ ਸਿਨਿਆਰਟੀ ਲਿਸਟ ਅਤੇ ਬਾਕੀ ਅਧਿਆਪਕਾਂ ਦਾ 1. 11. 66 ਤੋਂ ਪੱਕਾ ਕਾਡਰ ਫਿਕਸ ਨਹੀਂ ਹੋ ਜਾਂਦਾ ਅਤੇ ਤਿੰਨ ਸਾਲ ਤੋਂ ਵੱਧ ਸਮੇਂ ਦੀਆਂ ਆਸਾਮੀਆਂ ਪੱਕੀਆਂ ਨਹੀਂ ਹੋ ਜਾਂਦੀਆਂ, ਕਰਮਚਾਰੀਆਂ ਨੂੰ ਪਕਿਆਂ ਨਹੀਂ ਕੀਤਾ ਜਾ ਸਕਦਾ। ਇਹ ਮਾਮਲੇ ਵਿਚਾਰ ਅਧੀਨ ਹਨ।

## NON-PAYMENT OF STIPENDS TO THE STUDENTS BELONGING TO SCHEDULED CASTES/BACKWARD CLASSES.

* 1100 **Shri Gurdial Saini** : Will the Minister for Education be pleased to state :-

(a) whether he is aware of the fact that inordinate delay is being caused in the payment of stipends for the years 1968-69 and 1969-70 to the students belonging to the Scheduled Castes and Backward Classes in the State resulting in immense hardship to them in continuing their studies; if so, the reasons therefor;

[Shri Gurdial Saini]

(b) the steps Government intends to take to ensure expeditious payment of the stipends to the students concerned before the close of the current financial year ?

ਸਰਦਾਰ ਸੁਰਜੀਤ ਸਿੰਘ :

(ੳ) (i) ਜੀ ਹਾਂ । ਜਿਥੋਂ ਤੀਕ ਭਾਰਤ ਸਰਕਾਰ ਦੀ ਪੋਸਟ ਮੈਟ੍ਰਿਕ ਸਕੀਮ ਦਾ ਸਬੰਧ ਹੈ, ਇਸ ਸਕੀਮ ਦੇ ਅਧੀਨ ਵਿਤੀ ਸਾਲ 1968-69 ਦੇ ਕੁਝ ਵਜ਼ੀਫੇ ਅਤੇ ਵਿਤੀ ਸਾਲ 1969–70 ਦੇ ਸਾਰੇ ਵਜ਼ੀਫੇ ਸਮੇਂ ਸਿਰ ਮੰਨਜ਼ੂਰ ਨਹੀਂ ਕੀਤੇ ਜਾ ਸਕੇ ਕਿਉਂਕਿ ਭਾਰਤ ਸਰਕਾਰ ਨੇ, ਜਿਹੜੀ ਇਸ ਸਕੀਮ ਦਾ ਸਾਰਾ ਖ਼ਰਚ ਦੇਂਦੀ ਸੀ, ਵਿਤੀ ਸਾਲ 1969-70 ਤੋਂ ਇਹ ਲਾਇਬਿਲਿਟੀ ਰਾਜ ਸਰਕਾਰਾਂ ਉਤੇ ਪਾ ਦਿੱਤੀ ਹੈ ।

(ii) ਰਾਜ ਦੀ ਹਰੀਜਨ ਵਿਦਿਅਕ ਭਲਾਈ ਸਕੀਮ ਯੋਗ ਦੇ ਅਧੀਨ ਵਿਦਿਆਰਥੀਆਂ ਨੂੰ ਵਜ਼ੀਫੇ ਦੀਆਂ ਕੁਝ ਮਨਜ਼ੂਰੀਆਂ ਜਾਰੀ ਕਰ ਦਿਤੀਆਂ ਗਈਆਂ ਹਨ ਤੇ ਬਾਕੀ ਕੀਤੀਆਂ ਜਾ ਰਹੀਆਂ ਹਨ । ਇਨ੍ਹਾਂ ਵਿਦਿਆਰਥੀਆਂ ਨੂੰ ਵਜ਼ੀਫੇ ਦੀ ਅਦਾਇਗੀ ਸਬੰਧਤ ਵਿਦਿਅਕ ਸੰਸਥਾਵਾਂ ਦੇ ਮੁਖੀ ਆਪਣੇ ਪੱਧਰ ਤੇ ਹਰ ਮਹੀਨੇ ਕਰਦੇ ਹਨ ਅਤੇ ਉਨ੍ਹਾਂ ਨੂੰ ਵਜ਼ੀਫੇ ਦੇਣ ਵਿਚ ਕੋਈ ਕਠਨਾਈ ਨਹੀਂ ਹੈ ।

(ਅ) (i) ਪੰਜਾਬ ਸਰਕਾਰ ਨੇ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਦੇ ਅਧੀਨ ਅਨੁਸੂਚਿਤ ਅਤੇ ਪਛੜੀਆਂ ਜਾਤੀਆਂ ਦੇ ਵਿਦਿਆਰਥੀਆਂ ਨੂੰ ਵਿਤੀ ਸਾਲ 1969-70 ਦੇ ਵਜ਼ੀਫੇ ਦੇਣ ਲਈ 21,36,500/- ਰੁਪਏ ਦੀ ਮਨਜ਼ੂਰੀ ਦੇ ਦਿਤੀ ਹੈ । ਇਸ ਦੀ ਅਦਾਇਗੀ ਵਿਤੀ ਸਾਲ ਬੰਦ ਹੋਣ ਤੋਂ ਪਹਿਲਾਂ ਪਹਿਲਾਂ ਕਰ ਦਿਤੀ ਜਾਵੇਗੀ ।

(ii) ਹਰੀਜਨ ਸਕੀਮ ਦੇ ਅਧੀਨ ਦੇਰੀ ਨੂੰ ਰੋਕਣ ਲਈ ਵਿਭਾਗ ਨੂੰ ਇਕ ਪਨੈਲਟੀ ਸ਼ਡੂਲ ਬਣਾਇਆ ਹੋਇਆ ਹੈ ਜਿਸ ਅਧੀਨ ਢਿਲ ਕਰਨ ਵਾਲੇ ਸਕੂਲਾਂ/ਕਾਲਜਾਂ ਦੇ ਮੁਖੀਆਂ ਵਿਰੁਧ ਕਾਰਵਾਈ ਕੀਤੀ ਜਾ ਸਕਦੀ ਹੈ ।

———

STATE MARKETING BOARD

*1153 **Sardar Gurbanta Singh** : Will the Minister for Agriculture be pleased to state :-

(a) the names of the Directors nominated to the State Marketing Board;

(b) whether there is any Harijan among them; if not the reasons therefor ?

**Chaudhri Radha Krishan :**

| | |
|---|---|
| (a) Chairman. | Sh. Karnail Singh Doad. |
| Producer member of the Committee. | Sh. Mohinder Singh Sianwala |
| Member of registered organisation of farmers. | Col. Sir Buta Singh Amritsar. |
| Progressive Producers. | Sh Sukhdev Singh, Chairman, Zila Parishad, Bhatinda. |
| | Sh. Gurdip Singh Dhillon, Amritsar. |
| Persons representing Co-operative Societies | Sh. Amar Singh Dosanj, Jullundur |
| Persons Licensed under Section 10. | Sh. Munshi Ram, Galotra, Fazilka. |
| Official members. | Registrar, Co-operative Societies, Punjab. |
| | Director of Agriculture Punjab. |
| | Director Animal Husbandry, Punjab. |
| | Director Marketing. |

(b) No. All nominations were made in accordance with the provisions of the Act.

| | |
|---|---|
| [(ੲ) ਪ੍ਰਧਾਨ | ਸ਼੍ਰੀ ਕਰਨੈਲ ਸਿੰਘ ਡੋਡ । |
| ਮਾਰਕਿਟ ਕਮੇਟੀਆਂ ਦੇ ਉਤਪਾਦਕ ਮੈਂਬਰਾਂ ਵਿਚੋਂ | ਸ਼੍ਰੀ ਮਹਿੰਦਰ ਸਿੰਘ, ਸਾਈਆਂ ਵਾਲਾ । |
| ਕਿਸਾਨਾਂ ਦੀ ਰਜਿਸਟਰਡ ਸੰਸਥਾਵਾਂ ਵਲੋਂ | ਕਰਨਲ ਸਰ ਬੂਟਾ ਸਿੰਘ ਅੰਮ੍ਰਿਤਸਰ । |
| ਅਗਾਂਹ ਵਧੂ ਉਤਪਾਦਿਕਾਂ ਵਿਚੋਂ | ਸ਼੍ਰੀ ਸੁਖਦੇਵ ਸਿੰਘ, ਪ੍ਰਧਾਨ ਜ਼ਿਲਾ ਪ੍ਰੀਸ਼ਦ ਬਠਿੰਡਾ |
| | ਸ਼੍ਰੀ ਗੁਰਦੀਪ ਸਿੰਘ, ਢਿਲੋਂ, ਅੰਮ੍ਰਿਤਸਰ । |
| ਸਹਿਕਾਰੀ ਸਭਾਵਾਂ ਵਿਚੋਂ | ਸ਼੍ਰੀ ਅਮਰ ਸਿੰਘ, ਦੁਸਾਂਝ, ਜਲੰਧਰ । |
| ਮਾਰਕਿਟ ਕਮੇਟੀਆਂ ਦੇ ਡੀਲਰ ਮੈਂਬਰਾਂ ਵਿਚੋਂ | ਸ਼੍ਰੀ ਮੁਨਸ਼ੀ ਰਾਮ ਗਿਲਹੋਤਰਾ, ਫਾਜ਼ਿਲਕਾ । |
| ਸਰਕਾਰੀ ਮੈਂਬਰ | ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ । |
| | ਡਾਇਰੈਕਟਰ ਖੇਤੀਬਾੜੀ, ਪੰਜਾਬ । |
| | ਡਾਇਰੈਕਟਰ, ਪਸ਼ੂ ਪਾਲਣ, ਪੰਜਾਬ । |
| | ਡਾਇਰੈਕਟਰ, ਮੰਡੀਆਂ, ਪੰਜਾਬ । |

(ਬੀ) ਨਹੀਂ ਜੀ । ਸਾਰੀਆਂ ਨਾਮਜ਼ਦਗੀਆਂ ਐਕਟ ਦੀ ਧਾਰਾ ਦੇ ਅਨੁਸਾਰ ਕੀਤੀਆਂ ਹਨ ।

———

## SUPPLY OF UNIFORM TO CLASS IV EMPLOYEES.

*1161. **Sardar Darshan Singh (KP)** : Will the Chief Minister be pleased to state :-

(a) whether any representation was submitted in the year 1969 by the General Secretary, Class IV Government Employees Union, Punjab, demanding supply of uniforms in time to all Class IV Employees who are eligible at present; if so, a copy of the same be laid on the Table of the House;

(b) what action has been taken by the Government for the timely supply of uniforms to such employees ?

**ਡਾਕਟਰ ਭਗਤ ਸਿੰਘ** (ਸਮਾਜ ਭਲਾਈ ਮੰਤਰੀ) :

(ੳ) ਹਾਂ ਜੀ। ਇਹ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਅ) ਵਰਦੀਆਂ ਸਮੇਂ ਤੇ ਸਪਲਾਈ ਕਰਨ ਲਈ ਸਰਕਾਰ ਨੇ ਆਪਣੇ ਪੱਤਰ ਨੰ. 1720-3 ਪ. ਸ.-69/9336, ਮਿਤੀ 1. 5. 69 ਵਿਚ ਪਹਿਲਾਂ ਹੀ ਹਦਾਇਤਾਂ ਕੀਤੀਆਂ ਹੋਈਆਂ ਹਨ।

ਚੌਥਾ ਦਰਜਾ ਸਰਕਾਰੀ ਕਰਮਚਾਰੀ ਯੂਨੀਅਨ, ਪੰਜਾਬ
(ਰਜਿਸਟਰਡ ਤੇ ਪ੍ਰਵਾਨ)

ਨੰ: 60/255 ਮੁੱਖ ਦਫਤਰ, ਚੰਡੀਗੜ੍ਹ
ਸੇਵਾ ਵਿਖੇ ਮਿਤੀ 20. 11. 69

ਡਾ: ਭਗਤ ਸਿੰਘ ਭਲਾਈ ਮੰਤਰੀ, ਪੰਜਾਬ।

ਵਿਸ਼ਾ:— ਕਲਾਸ ਚੌਥਾ ਦਰਜਾ ਦੀਆਂ ਵਰਦੀਆਂ ਬਾਰੇ।

ਸ੍ਰੀ ਮਾਨ ਜੀ,

ਬੇਨਤੀ ਹੈ ਕਿ ਅਸੀਂ ਪੰਜਾਬ ਸਰਕਾਰ ਨੂੰ ਚੌਥੇ ਦਰਜ਼ੇ ਦੇ ਕਰਮਚਾਰੀਆਂ ਬਾਰੇ ਅਨੇਕਾਂ ਬਾਰ ਚਿੱਠੀ ਪੱਤਰ ਰਾਹੀਂ ਬੇਨਤੀਆਂ ਕੀਤੀਆਂ ਹਨ ਕਿ ਸਾਰੇ ਚੌਥੇ ਦਰਜ਼ੇ ਦੇ ਕਰਮਚਾਰੀਆਂ ਨੂੰ ਠੰਢੀਆਂ ਅਤੇ ਗਰਮ ਵਰਦੀਆਂ ਦਿੱਤੀਆ ਜਾਣ ਜਿਵੇਂ ਕਿ ਕੇਂਦਰ੍ਰ ਸਰਕਾਰ ਦੇ ਕਰਮਚਾਰੀਆਂ ਨੂੰ ਮਿਲਦੀਆਂ ਹਨ ਅਤੇ ਪੰਜਾਬ ਰੋਡਵੇਜ਼ ਦੇ ਕਰਮਚਾਰੀਆਂ ਨੂੰ ਅਤੇ ਬਿਜਲੀ ਬੋਰਡ ਦ ਕਰਮਚਾਰੀਆਂ ਨੂੰ ਮਿਲਦੀਆਂ ਹਨ।

ਪਰੰਤੂ ਇਹ ਗਲ ਬੜੇ ਹੀ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਸਰਕਾਰ ਨੇ ਠੰਢੀਆਂ ਵਰਦੀਆਂ ਦੇ ਬਾਰੇ ਇਕ ਪੱਤਰ ਜਾਰੀ ਕਰਦਿਆਂ ਹੋਇਆਂ ਬਿਲਕੁਲ ਅੱਖੋਂ ਉਹਲੇ ਕਰ ਦਿੱਤਾ ਹੈ ਕਿ ਚੌਥੇ ਦਰਜ਼ੇ ਦੇ ਕਰਮਚਾਰੀਆਂ ਵਿਚ ਪੱਗਾਂ ਬੰਨਣ ਵਾਲੇ ਵੀ ਬਹੁਤ ਸਾਰੇ ਕਰਮਚਾਰੀ ਹਨ ਜਿਨ੍ਹਾਂ ਨੂੰ ਕਿ ਸਰਕਾਰ ਨੇ ਟੋਪੀਆਂ ਪਹਿਨਣ ਦੇ ਹੁਕਮ ਜਾਰੀ ਕਰ ਦਿੱਤੇ ਹਨ। ਸਾਰੇ ਪੰਜਾਬ ਵਿਚ ਪੰਜਾਬੀਆਂ ਦੀ ਸਰਕਾਰ ਬਨਣ ਦਾ ਚੌਥੇ ਦਰਜ਼ੇ ਦੇ ਕਰਮਚਾਰੀਆਂ ਨੂੰ ਇਹ ਲਾਭ ਹੋਇਆ

ਹੈ ਕਿ ਪੱਗਾਂ ਦੀ ਬਜਾਏ ਸਾਰੇ ਦੇ ਸਾਰੇ ਟੋਪੀਆਂ ਪਾਣ ? ਅਤੇ ਇਹ ਸਰਕੂਲਰ ਅਸੀਂ ਇਸ ਚਿੱਠੀ ਨਾਲ ਨੱਥੀ ਕਰ ਰਹੇ ਹਾਂ ।

ਇਹ ਗਲ ਵੀ ਬੜੇ ਦੁਖ ਭਰੀ ਹੈ ਕਿ ਇਸ ਦਫ਼ਤਰ ਵਿਚ ਗਰਮ ਜਾਂ ਠੰਢੀਆਂ ਵਰਦੀਆਂ ਇਕ ਵਾਰੀ ਦਫ਼ਤਰ ਦੀ ਗਲਤੀ ਕਾਰਣ ਮੌਸਮ ਤੋਂ ਲੇਟ ਹੋ ਜਾਂਦੀਆਂ ਹਨ ਅਤੇ ਅਗਲੀ ਵਾਰੀ ਅਗਲੇ ਸਾਲਾਂ ਵਿਚ ਉਨੀਆਂ ਹੀ ਲੇਟ ਦਿੱਤੀਆਂ ਜਾਂਦੀਆਂ ਹਨ । ਭਾਵ ਇਹ ਕਿ ਇਕ ਦਫ਼ਤਰ ਦੀ ਗਲਤੀ ਕਾਰਣ ਹਰ ਵਾਰ ਉਸ ਦਫ਼ਤਰ ਤੇ ਚੌਥੇ ਦਰਜ਼ੇ ਦੇ ਕਰਮਚਾਰੀਆਂ ਨੂੰ ਉਲਟੀ ਸਜ਼ਾ ਭੁਗਤਣੀ ਪੈਂਦੀ ਹੈ । ਇਸ ਬਾਰੇ ਅਸੀਂ ਸਰਕਾਰ ਨੂੰ ਬੇਨਤੀ ਕਰਦੇ ਹਾਂ ਕਿ ਗਰਮ ਵਰਦੀਆਂ ਦੀ ਮਿਤੀ 15 ਅਕਤੂਬਰ ਤਕ ਅਤੇ ਠੰਢੀਆਂ ਵਰਦੀਆਂ ਦੀ ਮਿਤੀ 15 ਮਾਰਚ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਦੇਣ ਲਈ ਮਿਥੀ ਜਾਵੇ । ਭਾਵੇਂ ਵਰਦੀ ਕਿਸੇ ਕਾਰਣ ਰਾਹੀਂ ਲੇਟ ਹੋ ਜਾਵੇ ਪਰ ਇਸ ਦੀ ਇਸ਼ੂ ਹੋਣ ਦੀ ਮਿਤੀ ਉਪਰੋਕਤ ਦੇ ਅਨੁਸਾਰ ਹੋਣੀ ਚਾਹੀਦੀ ਹੈ ।

ਉਪਰੋਕਤ ਪਗੜੀਆਂ ਬਾਰੇ ਬੇਨਤੀ ਕੀਤੀ ਜਾਂਦੀ ਹੈ ਕਿ ਸਰਕਾਰ ਨੂੰ ਇਸ ਪੱਤਰ ਨਾਲ ਨੱਥੀ ਕੀਤੇ ਪੱਤਰ ਵਿਚ ਤੁਰੰਤ ਤਬਦੀਲੀ ਕਰਨੀ ਚਾਹੀਦੀ ਹੈ ਅਤੇ ਟੋਪੀਆਂ ਦੀ ਥਾਂ ਤੇ ਤਿੰਨ ਤਿੰਨ ਪੱਗਾਂ ਸਾਲ ਲਈ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਇਸੇ ਤਰ੍ਹਾਂ ਗਰਮ ਵਰਦੀ ਵਿਚ ਵੀ ਤਿਨ ਪੱਗਾਂ ਤਿੰਨ ਸਾਲ ਲਈ ਦੇਣੀਆਂ ਚਾਹੀਦੀਆਂ ਹਨ ਅਤੇ ਜੋ ਚਪਲਾਂ ਦੀ ਕੀਮਤ ਸਾਡੀਆਂ ਵਰਦੀਆਂ ਵਿਚੋਂ ਕੱਟੀ ਗਈ ਹੈ, ਸਾਡੀਆਂ ਵਰਦੀਆਂ ਦੀ ਘਟਾਈ ਗਈ ਰਕਮ ਅਤੇ ਗਰਮ ਵਰਦੀਆਂ ਦੀ ਰਕਮ ਵਿਚ ਵਾਧਾ ਕੀਤਾ ਜਾਵੇ ਕਿਉਂਕਿ ਮਹਿੰਗਾਈ ਵਧਣ ਦੇ ਕਾਰਨ ਇਨ੍ਹਾਂ ਥੋੜ੍ਹੇ ਪੈਸਿਆਂ ਵਿਚ ਕਾਫੀ ਹਲਕਾ ਕਪੜਾ ਖਰੀਦਿਆ ਜਾਂਦਾ ਹੈ ।

ਉੱਤਰ ਆਉਣ ਤੇ ਯੂਨੀਅਨ ਆਪ ਜੀ ਦੀ ਅਤੀ ਧੰਨਵਾਦੀ ਹੋਵੇਗੀ ।

ਵਿਸ਼ਵਾਸ–ਪਾਤਰ,
ਸਜਣ ਸਿੰਘ,
ਜਨਰਲ ਸਕੱਤਰ

---

BEGAR BEING TAKEN FROM CLASS IV EMPLOYEES.

*1162. **S. Darshan Singh K. P.:** Will the Chief Minister be pleased to state :-

(a) whether any instructions have been issued by the Punjab Government for not getting 'begar' from the Government employees; if so, a copy of the same be laid on the Table of the House ;

(b) whether any memorandum was submitted by the General Secretary, Class IV Government Employees Union, Punjab; and Convener Co-ordination Committee Ministerial Staff Association on the 26th January, 1970, to the Ministers and also to the Governor, Punjab, protesting against the illegal 'begar' being taken from Class IV employees and demanding strict action against the defaulters; if so, a copy of the same be laid on the Table of the House together with the action taken by the Government in this regard ?

**Sardar Gurnam Singh:**

(a) Instructions prohibiting 'begar' from Government employees have been repeated from time to time since 1922. A copy of the instructions dated 15.7. 1957 is laid on the Table of the House.

(b) A representation containing various demands including a general protest against 'begar' has been received but no representation containing any specific cases of "begar" has been received. Instructions in this regard are again being reiterated.

[(ੳ) ਸਰਕਾਰੀ ਕਰਮਚਾਰੀਆਂ ਤੋਂ 'ਬਿਗਾਰ' ਲੈਣ ਦੀ ਮਨਾਹੀ ਸਬੰਧੀ ਹਦਾਇਤਾਂ ਸਮੇਂ ਸਮੇਂ ਸਿਰ 1922 ਤੋਂ ਲੈ ਕੇ ਦੁਹਰਾਈਆਂ ਜਾਂਦੀਆਂ ਰਹੀਆਂ ਹਨ। 15.7.1957 ਦੀਆਂ ਹਦਾਇਤਾਂ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਅ) ਇਕ ਪ੍ਰਤੀਬੇਨਤੀ ਜਿਸ ਵਿਚ ਭਿੰਨ ਭਿੰਨ ਮੰਗਾਂ, ਅਤੇ 'ਬਿਗਾਰ' ਵਿਰੁਧ ਇਕ ਆਮ ਪ੍ਰੋਟੈਸਟ ਦਰਜ ਹੈ, ਮਿਲੀ ਹੈ ਪ੍ਰੰਤੂ ਕੋਈ ਅਜਿਹੀ ਪ੍ਰਤੀਬੇਨਤੀ ਪ੍ਰਾਪਤ ਨਹੀਂ ਹੋਈ ਜਿਸ ਵਿਚ 'ਬਿਗਾਰ' ਲਿਤੇ ਜਾਣ ਦੀਆਂ ਵਿਸ਼ੇਸ਼ ਮਿਸਾਲਾਂ ਦਰਜ ਹੋਣ। ਇਸ ਸਬੰਧੀ ਹਦਾਇਤਾਂ ਮੁੜ ਦੁਹਰਾਈਆਂ ਜਾ ਰਹੀਆਂ ਹਨ।)

Copy of letter No. 4540-GII-57/12538, dated the 15th July, 1957, from the Chief Secretary to Government, Punjab, Chandigarh, to all Heads of Departments, the Registrar, High Court of Punjab, Commissioners of Divisions, all District and Sessions Judges, Deputy Commissioners and Sub Divisional Officers in the Punjab.

Subject :-Use of Government servants for private work.

Government frequently receive complaints against individual officers alleging that they take private work from Government servants under their control. I am directed to address you in order to clarify the policy of Government on this subject.

2. The extent to which Government servants are used for private work varies in the different departments. The attitude of the average officer is, however, more or less the same in all departments, viz. that using Government servants for private work is a practice which has the sanction of widespread and old usage. The possibility of this practice amouting, in certain circumstances, to dishonesty, is neither taken into account by the officers indulging in it, nor by their departmental heads. For dishonesty, there is the firm rule that dismissal is the only right punishment and it is, therefore, a matter of importance to clarify whether, use of Government servants for private work does amount to dishonesty (meriting dismissal) or not.

3. Since circumstances vary a great deal, it is difficult to lay down a rigid policy that taking private work from Government servants should always be construed as dishonesty meriting dismissal. The circumstances attending each case would always have to be gone into the severity of punishment in a proved case left to be determined on the merits of that particular case. On one extreme, there can be circumstances in which the practice may be totally innocent deserving no notice from Government e.g. the use of a personal orderly out of office hours, with his willingness and on payment for duties not of a menial character. On the other extreme. there can be circumstances in which the practice would amount to dishonesty meriting dismissal e g the use of gangman as regular whole time domestic servants. Since it is necessary that the honest Government servant should know where exactly he stands, and equally necessary that the dishonest Govt. servant should have warning of Government's intention to treat certain form of this practice as acts of corruption, this letter seeks to analyse the various types of cases and to indicate the lines on which they should be dealt with.

4. Broadly speaking, two kinds of cases arise :-

(i) Where the Government servants from whom private work is taken are on the personal staff of the officer concerned, e.g. his Personal Assistant, Stenographer or orderlies.

(ii) Where the Government servants from whom private work is taken are not on the personal staff of the officer concerned, though his subordinates otherwise;

5. Regarding (i) there is a widespread practice for Personal Assistants and Stenographers to be utilised for maintaining, some of private files of their officers and also for taking private dictation of an occasional character. Within reasonable limits and so long as this does not effect Government work adversely, their can be no objection to the practice. For orderlies, the nature of their duties is such that it is difficult to draw the line as to where official work ceases and private work begins. Here, too, with in reasonable limits, there can be no objection to some private work being taken from orderlies and peons. These limits have been defined in whole series of policy letters noted in the margin on the subject "Employment of peons as private servants."

The gist of these is that peons may with their consent on payment and out side office hours be utilised for private work of a non-menial character. Some times it is necessary to make a peon do private work of an occasional character even during office hours, and no serious objection can be taken to this.

[Chief Minister]

| | |
|---|---|
| (i) No. 775 (H Genl) dated the 11th January 1922. | Cases falling in this category are thus simple ones the brief position in respect of them being that no notice need be taken unless reasonable limits are exceeded in which event, at worst, there would be an instance of irregular (not corrupt) conduct. |
| (ii) No. 5897 (H. Genl) dated 20th Nov. 1934. | |
| (iii) No. 5248-G-47/36339 dated 31st May, 1947 | |
| (iv) No 710-G-48/57106, dt. 22nd Oct. 1948. | 6. Regarding (ii) a distinction needs to be made between cases in which private work is taken from such Government servants on rare occasions (e g at the time of packing up on transfer) and when private work is taken on a regular and more or less whole time bases(e.g. case of gangmen mentioned in para 3 of this letter).The former amounts to irregular conduct if the Govt. servants concerned are utilised against their will or during office hours. The latter is a serious type of case in which dishonest conduct should normally be persumed. Facts may differ widely in such cases, but the test for classifying particular case as a case of dishonesty is whether wilful dishonesty is actually present. If so, no quarter should be given. |
| (v) No. 7307-G-50/14390, dt. 31st Oct. 1950. | |
| (vi) No. 1978-G-51/1/ 3370 dt. 9th June, 1951 | |
| (vii) No. 9566-G-53/90920, dt. 21st No. 1953. | |
| | 7 The practice of using Government servants for private work has been widespread and an old one and uptil now it has never been regarded with such severity even when an element of dishonest conduct was present. For the future, Government would like the new standards of judgement laid down in this letter to be applied to individual cases that may come up. I am to request you to bring these instructions to the notice of all concerned serving under you for strict compliance. Past cases involving the element of dishonesty should not be ignored. But |

should receive lighter punishment (depending on individual circumstances) than the extreme one of dismissal which normally goes with dishonesty.

INTERIM REPLY TO STARRED QUESTION NO. 1163

ਪਿਆਰੇ ਸਰਦਾਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 1163 ਜੋ ਮਿਤੀ 24. 2. 1970 ਲਈ ਸੁਆਲਾਂ ਦੀ ਸੂਚੀ ਵਿਚ ਵੈਦ ਕਰਤਾਰ ਸਿੰਘ ਦੇ ਨਾਂ ਹੇਠ (ਵਲੋਂ) ਦਰਜ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇੱਕਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜੁਵਾਬ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 10-3-1970 ਤੋਂ ਪਿਛੋਂ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਆਪ ਦਾ ਵਿਸ਼ਵਾਸ ਪਾਤਰ,
ਸਹੀ (ਬਲਵੰਤ ਸਿੰਘ)

ਸ੍ਰੀ ਦਰਬਾਰਾ ਸਿੰਘ ਜੀ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

UNSTARRED QUESTIONS AND ANSWERS

BONUS FOR SUPPLY OF SUGAR CANE TO BHOGPUR AND PHAGWARA SUGAR MILLS

476. **Sardar Mehtab Singh Dhillon** : Will the Minister for Agriculture be pleased to state whether it has come to the notice of the Government that a number of suppliers of sugarcane from the Makhoo, Mahlanwala area to the Bhogpur Phagwara Sugar Mills not have been paid bonus during the last few years; if so, the steps which the Government have taken or propose to take to ensure that bonus is paid to all the suppliers of sugarcane and not to a few influential persons only ?

**Chaudhri Radha Krishan** :

Yes.

The canegrowers of Makhu and Mallanwala area supply cane every year to only Bhogpur Sugar Mill and not to Phagwara Sugar Mills.

The payment of bonus for cane supplied during the crushing season 1965-66 is being made in the mill's office regularly on all working days. The General Manager, Janta Coop. Sugar Mill, Bhogpur,

[Chaudhri Radha Krishan]

has been instructed to send the amount of bonus of each canegrower due by money orders immediately after deduction the money order fee.

[ਜੀ ਹਾਂ ।

ਮਖੂ ਅਤੇ ਮਾਲਾਂਵਾਲਾ ਇਲਾਕੇ ਦੇ ਗੰਨਾਂ ਬੀਜਣ ਵਾਲੇ ਗੰਨਾ ਕੇਵਲ ਜੰਤਾ ਕੋਆਪਰੇਟਿਵ ਸ਼ੂਗਰ ਮਿਲ, ਭੋਗਪੁਰ ਨੂੰ ਹੀ ਦਿੰਦੇ ਹਨ, ਫਗਵਾੜਾ ਸ਼ੂਗਰ ਮਿਲ ਨੂੰ ਨਹੀਂ । 1965–66 ਦੇ ਕਰੱਸ਼ਿੰਗ ਸੀਜ਼ਨ ਵਿਚ ਜਿਨ੍ਹਾਂ ਗੰਨਾਂ ਬੀਜਣ ਵਾਲਿਆਂ ਨੇ ਮਿਲ ਨੂੰ ਗੰਨਾਂ ਦਿਤਾ ਸੀ ਉਨ੍ਹਾਂ ਨੂੰ ਬੋਨਸ ਦੀ ਅਦਾਇਗੀ ਮਿਲ ਦੇ ਦਫ਼ਤਰੀ ਸਮੇਂ ਦੇ ਵਿਚ ਰੋਜ਼ਾਨਾ ਹੁੰਦੀ ਹੈ । ਜਨਰਲ ਮੈਨੇਜਰ ਜਨਤਾ ਕੋਆਪਰੇਟਿਵ ਸ਼ੂਗਰ ਮਿਲ, ਭੋਗਪੁਰ ਨੂੰ ਹਦਾਇਤਾਂ ਜਾਰੀ ਕਰ ਦਿਤੀਆਂ ਹਨ ਕਿ ਮਿਲ ਗੰਨਾਂ ਸਪਲਾਈ ਕਰਨ ਵਾਲੇ ਕਿਸਾਨਾ ਨੂੰ ਮਨੀ–ਆਰਡਰ ਦੇ ਰਾਹੀਂ ਮਨੀਆਰਡਰ ਦੀ ਫੀਸ ਕੱਟਕੇ ਬੋਨਸ ਦੀ ਅਦਾਇਗੀ ਕਰੇ ।

---

### DEPUTY COMMISSIONERS GENERAL ASSISTANTS AND SUB-DIVISIONAL MAGISTRATES.

477. **Chadhri Kewal Krishan :** Will the Chief Minister be pleased to state the names of the Deputy Commissoners, General Assistants and Sub-Divisional Magistrates in the State as at present indicating the places where they are posted together with the dates of their posting at the present places?

ਸਰਦਾਰ ਗੁਰਨਾਮ ਸਿੰਘ

ਲੋੜੀਂਦੀ ਸੂਚਨਾ ਨੱਥੀ ਕੀਤੇ ਗਏ ਵੇਰਵੇ ਪੱਤਰਾਂ ਵਿਚ ਦਰਜ਼ ਹੈ ।

---

Statement 'A'..

| Sr. No. | Name of the district | Name of the Deputy Commissioner, with date of posting. | Name of the General Assistant with date of posting, |
|---|---|---|---|
| 1. | Amritsar. | Shri K. S. Bains, I.A.S., (9-5-1969) | (1) Shri V. P. Dubey, P. C. S., (17-10-1969)-G. A. I.<br>(2) Shri Chander Kant, P. C. S., (20-10-1969)-G. I. A. II. |
| 2. | Ferozepore. | Shri A. S. Pooni, I. A. S., (19-4-1968) | Shri M. S. Toor, P.C.S., (21-10-1969) |
| 3. | Gurdaspur | Shri G. P. S. Sahi, I. A. S. (5-12-1969) | Vacant Shri S. K. Khosla P. C. S., holding additional charge. |
| 4. | Hoshiarpur | Shri T. K. Nair, I. A. S. (25-7-68) | Shri M. K. Sehgal, P. C. S., (10-8-1969) |
| 5. | Jullundur | Shri Balinder Sihgh, (9-2-69) | Shri C. R. Joshi, P. C. S., (27-8-1969) |

| | | | |
|---|---|---|---|
| 6. | Kapurthala | Mrs. G. K. Sekhon, I. A S., (27-5-1969) | Shri Mohinder Singh, P. C. S., (3-6-1969) |
| 7. | Ludhiana | Sh. Ajit Singh Sahy P. C. S. (12-5-1969) | Sh. Sewak Singh, P.C.S., (14-12-1969) |
| 8. | Bhatinda | Sh. Sukhbir Singh, I. A. S., (16 6-1969) | Sh. Charan Dass, P.C.S., (22-9-1969) |
| 9. | Patiala. | Sh. S. L. Kapur, I. A. S., (5-9-1968) | (1) Sh. K. S. Chahal, P. C. S., (23-5-1969) G. A. I.<br>(2) Miss Padmani Ahluwalia, P. C. S., (23-5-1969)-G. A. II. |
| 10. | Ropar. | Sh. Gurdarshan Singh, I. A. S., (25-7-1967) | Sh. H. S. Bains, P. C. S. (4-7-1969) |
| 11. | Sangrur. | Sh. J. D. Khanna, I. A. S., (2-6-1969) | Sh. H. S. Rakhra, P.C.S. (15-12-1969) |

**Statement 'B'**

| Sr. No. | Name of Sub-Division. | Name of the Sub-Divisional Officer. | Date of Posting. |
|---|---|---|---|
| 1. | Amritsar. | Sh. Gulwant Singh, P.C.S. | 18-8-1969. |
| 2. | Patti. | Sh. K. Rajendran Nair, I.A.S. | 27-10-1969. |
| 3. | Ajnala. | Shri Onkar Singh Bains, P.C.S. | 23-5-1969. |
| 4 | Tarn Taran. | Shri M. P. Mittra, P. C. S. | 28-5-1968. |
| 5. | Ferozepur. | Shri Atma Singh, P.C.S. | 18 12-1967. |
| 6. | Moga. | Shri S. S. Grewal, P.C.S. | 22-5-1969. |
| 7. | Fazilka. | Shri K.C. Mahajan, P.C.S. | 2-6-1969. |
| 8. | Muktsar. | Shri R.D. Syal, P.C.S. | 26-5-1969. |
| 9. | Zira | Shri Hargurdyal Singh, P,C.S. | September, 1969. |
| 10. | Gurdaspur. | Shri K. S. Raju P.C.S. | 24-6-1969. |
| 11. | Pathankot. | Shri Shiv Singh, P.C.S. | February, 1970. |
| 12. | Batala. | Shri B.R. Kakkar, P.C.S. | 1-9-1969. |
| 13. | Hoshiarpur. | Mrs, Gurbinder Chahal, I A S. | 5-9-1969. |
| 14. | Garhshankar. | Shri Rajesh Chhabra, I.A.S. | 30-10-1969 |
| 15. | Dasuya. | Shri Brajendra Singh, I.A.S. | 27-10-1969. |
| 16. | Jullundur. | Shri Santokh Singh, P.C.S. | 21-5-1969. |
| 17. | Nawanshahr | Vacant. | |
| 18. | Phillaur. | Shri J.L. Sarin, I.A.S. | 4-8-1969. |
| 19. | Nakodar. | Shri Anokh Singh, P.C.S. | 27-5-1969. |

[Chief Minister]

| | | | |
|---|---|---|---|
| 20. | Kapurthala. | Shri N.S. Sahota, PCS. | 8-7-1969. |
| 21. | Phagwara. | Shri J.S. Bhutani, PCS. | 10-1-1969. |
| 22. | Sultanpur Lodhi. | Shri Sant Singh, Sadhrao, PCS. | 2-1-1970. |
| 23. | Ludhiana. | Shri Pritam Singh Sohal, PCS. | 27-8-1969. |
| 24. | Samrala. | Shri M.S. Chandla, PCS. | 19-5-1969. |
| 25. | Jagraon. | Shri Brijinder Singh, PCS. | 3-6-1969. |
| 26. | Bhatinda. | Shri Naunihal Singh, PCS. | 8-9-1967. |
| 27. | Faridkot. | Miss Daljeet Grewal, IAS. | 10-12-1969. |
| 28. | Mansa. | Shri Randhir Singh, PCS. | 6-6-1969. |
| 29. | Patiala. | Shri Sant Singh Minhas, PCS. | 28-5-69. |
| 30. | Nabha. | Shri Harbhajan Singh, PCS. | 23-5-1969. |
| 31. | Fatehgarh. Sahib at Bassi. | Shri S S. Dawra, IAS. | 24-6-1969. |
| 32. | Rajpura. | Shri Dalip Singh Sadhrao, PCS. | 12-6-1969. |
| 33. | Ropar. | Shri V.V. Kohli, PCS. | 13-6-69. |
| 34. | Anandpur. | Shri Naranjan Singh, IAS. | 25-11-1969. |
| 35. | Kharar. | Shri Pritam Singh Kumedan, PCS. | 17-4-1968. |
| 36. | Sangrur. | Shri Sher Singh Sidhu, PCS. | 25-6-1969. |
| 37. | Malerkotla. | Shri M.S. Kailey, PCS. | 19-5-1969. |
| 38. | Barnala. | Shri G.S. Fijji, PCS. | 28-5-1969. |

SUPERINTENDENTS OF POLICE

482. **Chaudhri Kewal Krishan** : Will the Chief Minister be pleased to state the names of the Superintendents of Police in the State as at present indicating the places where they are posted together with the dates of their posting at the present places?

ਸਰਦਾਰ ਗੁਰਨਾਮ ਸਿੰਘ : ਸਟੇਟਮੈਂਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਪੰਜਾਬ ਰਾਜ ਵਿਚ ਤੈਨਾਤ ਐਸ. ਪੀਆਂ ਦੀ ਸਟੇਟਮੈਂਟ

| ਲੜੀ ਨੰ: | ਅਫਸਰ ਦਾ ਨਾਂ | ਤੈਨਾਤੀ ਦੀ ਜਗ੍ਹਾ | ਤੈਨਾਤੀ ਦੀ ਮਿਤੀ |
|---|---|---|---|
| 1. | ਸ਼੍ਰੀ ਬਰਜਿੰਦਰ ਸਿੰਘ, ਆਈ.ਪੀ.ਐਸ । | ਐਸ.ਐਸ.ਪੀ, ਅੰਮ੍ਰਿਤਸਰ | 16-6-1969 |
| 2. | ਸ਼੍ਰੀ ਵਿਸ਼ਵਾ ਮਿੱਤਰ ਬਕਸ਼ੀ । | ਵਾਧੂ ਐਸ. ਪੀ, ਅੰਮ੍ਰਿਤਸਰ | 13-7-1968 |
| 3. | ਸ਼੍ਰੀ ਦਲਬੀਰ ਸਿੰਘ, ਆਈ. ਪੀ. ਐਸ । | ਐਸ. ਐਸ. ਪੀ. ਫਿਰੋਜ਼ਪੁਰ | 24-6-1969 |
| 4. | ਸ਼੍ਰੀ ਸੂਬੇ ਸਿੰਘ, ਆਈ. ਪੀ. ਐਸ । | ਵਾਧੂ ਐਸ. ਪੀ, ਫਿਰੋਜ਼ਪੁਰ | 7-7-1969 |
| 5. | ਸ਼੍ਰੀ ਪ੍ਰਕਾਸ਼ ਚੰਦ, ਆਈ. ਪੀ. ਐਸ । | ਐਸ. ਪੀ, ਗੁਰਦਾਸਪੁਰ | 17-7-1969 |
| 6. | ਸ਼੍ਰੀ ਸੁਖਪਾਲ ਸਿੰਘ, ਆਈ ਪੀ. ਐਸ । | ਐਸ. ਪੀ., ਜਲੰਧਰ | 21-11-1968 |
| 7. | ਸ਼੍ਰੀ ਗੁਰਭਗਤ ਸਿੰਘ ਗਿੱਲ, ਆਈ. ਪੀ. ਐਸ । | ਐ. ਐਸ. ਪੀ, ਲੁਧਿਆਣਾ | 27-6-1969 |
| 8. | ਸ਼੍ਰੀ ਗੁਰਬਖਸ਼ ਸਿੰਘ ਉਪਲ | ਵਾਧੂ ਐਸ. ਪੀ, ਲੁਧਿਆਣਾ | 27-6-1969 |
| 9. | ਸ਼੍ਰੀ ਐਚ. ਐਸ. ਸੇਖੋਂ, ਆਈ. ਪੀ, ਐਸ. । | ਐਸ. ਪੀ, ਹੁਸ਼ਿਆਰਪੁਰ । | 27-1-1968 |
| 10. | ਸ਼੍ਰੀ ਰਤਨ ਲਾਲ ਸਾਰੰਗਲ, ਆਈ. ਪੀ. ਐਸ । | ਐਸ. ਪੀ, ਕਪੂਰਥਲਾ । | 29-7-1968 |
| 11. | ਸ਼੍ਰੀ ਆਰ. ਕੇ. ਸ਼ਰਮਾ, ਆਈ. ਪੀ. ਐਸ । | ਐਸ ਪੀ, ਰੋਪੜ । | 22-6-1968 |
| 12. | ਸ਼੍ਰੀ ਬਲਜੀਤ ਸਿੰਘ ਧਾਲੀਵਾਲ, ਆਈ. ਪੀ. ਐਸ । | ਐਸ. ਪੀ, ਪਟਿਆਲਾ । | 16-6-1969 |
| 13. | ਸ਼੍ਰੀ ਗੁਰਸ਼ਰਨ ਸਿੰਘ ਜੈਜੀ, ਆਈ. ਪੀ. ਐਸ । | ਐਸ. ਪੀ, ਬਠਿੰਡਾ । | 29-7-1968 |
| 14. | ਸ਼੍ਰੀ ਐਨ. ਐਸ. ਫੂਲਕਾ ਆਈ. ਪੀ. ਐਸ । | ਐਸ. ਪੀ, ਸੰਗਰੂਰ । | 3-7-1967 |
| 15. | ਸ਼੍ਰੀ ਐਸ. ਐਸ. ਪਲਟਾ, ਆਈ. ਪੀ. ਐਸ । | ਏ. ਡੀ. ਆਈ. ਜੀ., ਸੀ. ਆਈ. ਡੀ. ਪੰਜਾਬ । | 18-6-1969 |
| 16. | ਸ਼੍ਰੀ ਕ੍ਰਿਸ਼ਨ ਕੁਮਾਰ, ਆਈ. ਪੀ. ਐਸ । | ਐਸ. ਪੀ. ਕਰਾਈਮ, ਸੀ. ਆਈ. ਡੀ., ਪੰਜਾਬ । | 22-10-1969 |
| 17. | ਸ਼੍ਰੀ ਬੀ. ਐਲ. ਛਿੱਬਰ । | ਐਸ. ਪੀ. ਸੀ. ਆਈ. ਡੀ. । | 29-6-1967 |
| 18. | ਸ਼੍ਰੀ ਐਸ. ਐਸ. ਸੋਂਢੀ । | ਐਸ. ਪੀ, ਸੀ. ਆਈ. ਡੀ. ਪੰਜਾਬ । | 19-6-1969 |
| 19. | ਸ਼੍ਰੀ ਕਸਤੂਰੀ ਲਾਲ, ਆਈ. ਪੀ. ਐਸ । | ਐਸ. ਪੀ, ਸੀ. ਆਈ. ਡੀ., ਅੰਮ੍ਰਿਤਸਰ | 1-11-1966 |

[ਮੁੱਖ ਮੰਤਰੀ]

| | | | |
|---|---|---|---|
| 20. | ਸ਼੍ਰੀ ਗੁਰਬਚਨ ਸਿੰਘ ਬੈਹਨੀਵਾਲ । | ਐਸ. ਪੀ, ਸੀ. ਆਈ. ਡੀ (ਫਲਾਇੰਗ ਸੁਕੈਡ) । | 11-6-1969 |
| 21. | ਸ਼੍ਰੀ ਗੁਰਦੀਪ ਸਿੰਘ ਵੜੈਚ । | ਕਮਾਂਡੈਂਟ, 7ਵੀਂ ਬਟਾਲੀਅਨ, ਪੀ. ਏ. ਪੀ., ਜਲੰਧਰ । | 24-9-1969 |
| 22. | ਸ਼੍ਰੀ ਐਸ. ਕੇ. ਰਤਨ, ਆਈ. ਪੀ. ਐਸ । | ਕਮਾਂਡੈਂਟ, 80 ਬਟਾਲੀਅਨ, ਪੀ. ਏ. ਪੀ, ਜਲੰਧਰ । (ਵਿਜੀਲੈਂਸ ਵਿਚ ਬਦਲੀ ਦਾ ਹੁਕਮ ਕੀਤਾ ਗਿਆ ਹੈ ) । | 19-6-1969 |
| 23. | ਸ਼੍ਰੀ ਗੁਰਦੇਵ ਸਿੰਘ । | ਕਮਾਂਡੈਂਟ, 82 ਬਟਾਲੀਅਨ, ਪੀ. ਏ. ਪੀ., ਬਹਾਦਰਗੜ੍ਹ । | 10-9-'967 |
| 24. | ਸ਼੍ਰੀ ਗੁਰਸ਼ਰਨ ਸਿੰਘ । | ਕਮਾਂਡੈਂਟ, 75 ਬਟਾਲੀਅਨ, ਪੀ. ਏ. ਪੀ., ਜਲੰਧਰ । | 4-8-1969 |
| 25. | ਸ਼੍ਰੀ ਗੁਰਦੇਵ ਸਿੰਘ ਸਿੱਧੂ । | ਕਮਾਂਡੈਂਟ, 36 ਬਟਾਲੀਅਨ, ਪੀ. ਏ. ਪੀ., ਜਲੰਧਰ । | 19-6-1969 |
| 26. | ਸ਼੍ਰੀ ਡੀ. ਐਸ. ਢਿਲੋਂ, ਆਈ. ਪੀ. ਐਸ । | ਏ. ਆਈ. ਜੀ. ਗੌਰਮਿੰਟ ਰੇਲਵੇ ਪੁਲਿਸ, ਪੰਜਾਬ, ਪਟਿਆਲਾ । | 30-6-1969 |
| 27. | ਸ਼੍ਰੀ ਵਿਦਿਆ ਸਾਗਰ । | ਅਸਿਸਟੈਂਟ ਪ੍ਰਿੰਸੀਪਲ, ਪੀ. ਟੀ. ਸੀ., ਫਿਲੌਰ । (ਪੀ. ਏ. ਪੀ. ਵਿਚ ਬਦਲੀ ਦਾ ਹੁਕਮ ਜਾਰੀ ਕੀਤਾ ਗਿਆ ਹੈ ) । | 6-11-1969 |
| 28. | ਸ਼੍ਰੀ ਆਰ. ਐਸ. ਪਲਟਾ । | ਅਸਿਸਟੈਂਟ ਪ੍ਰਿੰਸੀਪਲ, ਪੀ. ਟੀ. ਸੀ., ਫਿਲੌਰ । | 25-1-1969 |
| 29. | ਸ਼੍ਰੀ ਹਰਜੀਤ ਸਿੰਘ, ਆਈ. ਪੀ. ਐਸ । | ਏ. ਆਈ. ਜੀ/ਟਰੈਫਿਕ, ਪੰਜਾਬ, ਚੰਡੀਗੜ੍ਹ । | 30-6-1969 |
| 30. | ਸ਼੍ਰੀ ਚੈਂਚਲ ਸਿੰਘ ਬਾਜਵਾ । | ਐਸ. ਪੀ/ਸਪੈਸ਼ਲ ਇਨਕੁਆਇਰੀ ਏਜੰਸੀ, ਪੰਜਾਬ, ਚੰਡੀਗੜ੍ਹ । | |

| | | | |
|---|---|---|---|
| 31. | ਸ਼੍ਰੀ ਓਮ ਪ੍ਰਕਾਸ਼ ਸ਼ਰਮਾਂ । | ਐਸ.ਪੀ/ਸਪੈਸ਼ਲ ਇਨਕੁਆਇਰੀ ਏਜੰਸੀ, ਪੰਜਾਬ, ਚੰਡੀਗੜ੍ਹ । | 10–3–1968 |
| 32. | ਸ਼੍ਰੀ ਜੇ. ਐਸ. ਅਨੰਦ, ਆਈ. ਪੀ.ਐਸ । | ਏ. ਆਈ. ਜੀ.–1, ਪੰਜਾਬ, ਚੰਡੀਗੜ੍ਹ । | 9–6–1969 |
| 33. | ਸ਼੍ਰੀ ਬੀ. ਆਰ. ਕਪੂਰ, ਆਈ. ਪੀ. ਐਸ । | ਏ. ਆਈ. ਜੀ-2, ਪੰਜਾਬ, ਚੰਡੀਗੜ੍ਹ । | 29–6–1967 |
| 34. | ਸ਼੍ਰੀ ਅਵਤਾਰ ਸਿੰਘ ਪੰਨੂੰ । | ਕਮਾਂਡੈਂਟ, ਪੰਜਾਬ ਹੋਮ ਗਾਰਡਜ, ਚੰਡੀਗੜ੍ਹ । | 7–10–1968 |

10. 00. A. M.

**Mr. Speaker** : Now the House will take up Call Attention Notices.

CALL ATTENTION NOTICES UNDER RULE 73

ਧਿਆਨ ਦਿਵਾਊ ਨੋਟਿਸ

(ਨੰ: 16)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਸਰਕਾਰ ਵਲੋਂ ਨਿਕਾਸੀ ਜ਼ਮੀਨਾਂ ਵੰਡਣ ਦੇ ਸਬੰਧ ਵਿਚ ਜਿਹੜੀ ਕੈਬਨਿਟ ਸਬ ਕਮੇਟੀ ਬਣਾਈ ਗਈ ਸੀ ਉਸ ਨੇ ਹਰੀਜਨ ਮੁਜ਼ਾਰਿਆਂ, ਖੇਤ ਮਜਦੂਰਾਂ ਨੂੰ ਜ਼ਮੀਨ ਦੇਣ ਦੀ ਥਾਂ ਜ਼ਮੀਨ ਬੋਲੀ ਤੇ ਦੇਣ ਦਾ ਫੈਸਲਾ ਕੀਤਾ ਹੈ ਇਸ ਨਾਲ ਹਰੀਜਨ ਮੁਜਾਰਿਆਂ ਵਿਚ ਸਖਤ ਬੇਚੈਨੀ ਪੈਦਾ ਹੋ ਗਈ ਹੈ। ਸਬੰਧਤ ਵਜ਼ੀਰ ਇਸ ਸਬੰਧ ਵਿਚ ਨੀਤੀ ਸਪਸ਼ਟ ਕਰਨ।

**Mr. Speaker** : This is admitted. The Minister concerned may please make a statement.

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਜਿਹੜੀ ਕਾਲ ਅਟੈਨਸ਼ਨ ਮੋਸ਼ਨ ਹੈ ਇੰਨ ਬਿੰਨ ਇਸੇ ਤਰ੍ਹਾਂ ਦੀ ਇਕ ਕਲ੍ਹ ਐਡਮਿਟ ਹੋ ਗਈ ਹੈ ਅਤੇ ਅੱਜ ਫਿਰ ਆਪ ਇਸ ਨੂੰ ਐਡਮਿਟ ਕਰਨ ਲਗੇ ਹੋ। ਇਸ ਦੇ ਬਾਰੇ ਵਿਚ ਪੋਜੀਸ਼ਨ ਵਾਜ਼ਿਹ ਹੋਣੀ ਚਾਹੀਦੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਵੇਕਿਵੀ ਲੈਂਡ ਦੇ ਬਾਰੇ ਵਿਚ ਯੂਨਾਈਟਿਡ ਫਰੰਟ ਦੀ ਸਰਕਾਰ ਨੇ 1967 ਵਿਚ ਇਹ ਫੈਸਲਾ ਕੀਤਾ ਸੀ ਕਿ ਜਿਹੜੀ ਜ਼ਮੀਨ ਆਕਸ਼ਨ ਕੀਤੀ ਜਾਂਦੀ ਸੀ ਉਹ ਨਾ ਕੀਤੀ ਜਾਵੇ ਅਤੇ ਇਸ ਦੀ ਥਾਂ ਤੇ ਅਰਜ਼ੀਆਂ ਲਈਆਂ ਜਾਣ ਅਤੇ ਇਹ ਜ਼ਿਲ੍ਹਾ ਪੱਧਰ ਤੇ ਜਿਹੜੀਆਂ ਕਮੇਟੀਆਂ ਹਨ ਉਨ੍ਹਾਂ ਪਾਸ ਜਾਣ ਜਿਸ ਵਿਚ ਹਰੀਜਨ ਐਮ. ਐਲ. ਏਜ਼ ਅਤੇ ਹੋਰ ਸ਼ਾਮਿਲ ਹੁੰਦੇ ਹਨ ਅਤੇ ਇਹ ਕਮੇਟੀ ਪੰਜ ਪੰਜ ਏਕੜ ਅਲਾਟ ਕਰ ਦੇਵੇ। ਪਰ 1968 ਵਿਚ ਸਰਦਾਰ ਲਛਮਣ ਸਿੰਘ ਗਿੱਲ ਦੀ ਸਰਕਾਰ ਨੇ ਆਕਸ਼ਨ ਕਰਾ ਦਿਤੀ। ਮੈਂ ਇਸ ਵੇਲੇ ਇਹ ਗਲ ਸਾਫ ਕਰ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵਲੋਂ ਇਸ ਸਬੰਧ ਵਿਚ ਉਹ ਅਮਲ ਕੀਤਾ ਜਾਵੇਗਾ ਜੋ ਸਾਰੇ ਹਰੀਜਨ ਐਮ. ਐਲ. ਏਜ਼ ਮਿਲ ਕੇ, ਭਾਵੇਂ ਉਹ ਅਪੋਜ਼ੀਸ਼ਨ ਵਿਚ ਹਨ ਜਾਂ ਸਰਕਾਰੀ ਬੈਂਚਾਂ ਤੇ ਹਨ, ਫੈਸਲਾ ਕਰਨਗੇ। (ਪ੍ਰਸ਼ੰਸਾ) ਜੇਕਰ ਉਹ ਇਹ ਫੈਸਲਾ ਕਰਨ ਕਿ ਜ਼ਮੀਨ ਅਲਾਟ ਹੋਣੀ ਚਾਹੀਦੀ ਹੈ ਤਾਂ ਅਲਾਟ ਕਰ ਦਿਤੀ ਜਾਵੇਗੀ ਅਤੇ ਜੇਕਰ ਇਹ ਫੈਸਲਾ ਕਰਨ ਕਿ ਆਕਸ਼ਨ ਕਰ ਦਿਤੀ ਜਾਵੇ ਤਾਂ ਆਕਸ਼ਨ ਕਰ ਦਿਤੀ ਜਾਵੇਗੀ। (ਪ੍ਰਸ਼ੰਸਾ)

**ਕਾਮਰੇਡ ਸੱਤਪਾਲ ਡਾਂਗ** : ਜਨਾਬ ਸਪੀਕਰ ਸਾਹਿਬ......(ਵਿਘਨ)

**ਸ਼੍ਰੀ ਸਪੀਕਰ** : ਇਸ ਤੇ ਕੋਈ ਬਹਿਸ ਨਹੀਂ ਹੋ ਸਕਦੀ। (ਵਿਘਨ) (No discussion can be raised on this statement.)

**ਕਾਮਰੇਡ ਸੱਤ ਪਾਲ ਡਾਂਗ :** ਜਨਾਬ, ਜੇਕਰ ਚੀਫ਼ ਮਨਿਸਟਰ ਸਾਹਿਬ ਨੇ ਇਸ ਧਿਆਨ ਦਿਵਾਊ ਨੋਟਿਸ ਦਾ ਜਵਾਬ ਹੁਣੇ ਹੀ ਦੇ ਦਿਤਾ ਹੈ ਤਾਂ ਮੈਨੂੰ ਇਸ ਤੇ ਇਕ ਸਵਾਲ ਪੁਛਣ ਦੀ ਆਗਿਆ ਹੋਣੀ ਚਾਹੀਦੀ ਹੈ । ਜੇਕਰ ਅਜ ਤੁਸੀਂ ਇਜਾਜ਼ਤ ਨਹੀਂ ਦੇਣਾ ਚਾਹੁੰਦੇ ਤਾਂ ਵਖਰਾ ਦਿਨ ਦਸ ਦਿਉ ਜਿਸ ਦਿਨ ਮੈਂ ਸਵਾਲ ਕਰ ਸਕਾਂ ।

**ਸ਼੍ਰੀ ਸਪੀਕਰ :** ਤੁਸੀਂ ਹੁਣੇ ਹੀ ਸਵਾਲ ਪੁਛ ਲਉ । (The hon. Member may ask one question now.)

**ਕਾਮਰੇਡ ਸੱਤ ਪਾਲ ਡਾਂਗ :** ਮੇਰਾ ਸਵਾਲ ਇਹ ਹੈ ਕਿ ਇਸ ਗਲ ਦੇ ਬਾਰੇ ਵਿਚ ਸੀ. ਐਮ. ਸਾਹਿਬ ਨੇ ਦਸਿਆ ਹੈ ਕਿ ਜਿਸ ਤਰ੍ਹਾਂ ਹਰੀਜਨ ਐਮ. ਐਲ. ਏਜ਼ ਚਾਹੁਣ ਕਰ ਦਿਤਾ ਜਾਵੇਗਾ । ਤਾਂ ਕੀ ਸਰਕਾਰ ਆਪਣੇ 1967 ਦੇ ਫੈਸਲੇ ਤੇ ਸਟਿਕ ਨਹੀਂ ਕਰਨਾ ਚਾਹੁੰਦੀ ਕਿਉਂਕਿ ਨੀਲਾਮ ਹੋਣ ਤੇ ਇਹ ਵੇਖਿਆ ਗਿਆ ਹੈ ਕਿ ਹਰੀਜਨਾਂ ਦੇ ਨਾਂ ਤੇ, ਅਫਸਰਾਂ ਦੇ ਰਿਸ਼ਤੇਦਾਰਾਂ ਦੇ ਨਾਮ ਜ਼ਮੀਨਾਂ ਕਰ ਦਿਤੀਆਂ ਗਈਆਂ ਅਤੇ ਇਸ ਤਰ੍ਹਾਂ ਹੁਣ ਵੀ ਕੀਤਾ ਜਾ ਸਕਦਾ ਹੈ ਅਤੇ ਸਾਰਾ ਪੁਆਇੰਟ ਆਫ ਵਿਊ ਸਾਹਮਣੇ ਆਉਣਾ ਚਾਹੀਦਾ ਹੈ । ਇਸ ਵਿਚ ਸਾਰਿਆਂ ਦੀ ਸਲਾਹ ਲਈ ਜਾਣੀ ਚਾਹੀਦੀ ਹੈ ਤਾਂ ਕਿ ਹਰੀਜਨਾਂ ਨੂੰ ਐਕਸਪਲਾਇਟ ਨਾ ਕੀਤਾ ਜਾ ਸਕੇ । ਸਰਕਾਰ ਦਾ ਇਹ ਇਲਾਨ ਸੀ ਅਤੇ ਫੈਸਲਾ ਸੀ ਕਿ ਨੀਲਾਮੀ ਨਹੀਂ ਕਰਾਈ ਜਾਵੇਗੀ । ਇਸ ਲਈ ਉਸ ਤੇ ਕਾਇਮ ਰਹਿਣਾ ਚਾਹੀਦਾ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ ਗਲ ਇਹ ਹੈ ਕਿ ਜਿਸ ਤਬਕੇ ਨਾਲ ਇਸ ਦਾ ਸਬੰਧ ਹੈ ਉਸ ਦੀ ਸਲਾਹ ਨਾਲ ਹੀ ਇਸ ਗਲ ਦਾ ਫੈਸਲਾ ਸਰਕਾਰ ਕਰਨਾ ਚਾਹੁੰਦੀ ਹੈ । ਮੈਨੂੰ ਇਸ ਗਲ ਵਿਚ ਕੋਈ ਇਤਰਾਜ਼ ਨਹੀਂ ਕਿ ਇਸ ਵਿਚ ਗਰੁਪਾਂ ਦੇ ਲੀਡਰਾਂ ਨੂੰ ਵੀ ਬੁਲਾ ਲਿਆ ਜਾਵੇ ਅਤੇ ਸਾਰੇ ਰਲ ਕੇ ਆਪਸ ਵਿਚ ਫੈਸਲਾ ਕਰ ਦੇਣ । ਜਿਸ ਤਰ੍ਹਾਂ ਇਹ ਚਾਹੁਣਗੇ ਉਸੇ ਤਰ੍ਹਾਂ ਹੀ ਸਰਕਾਰ ਕਰਨ ਨੂੰ ਤਿਆਰ ਹੈ । (ਪ੍ਰਸ਼ੰਸਾ) (ਵਿਘਨ)

**ਵੈਦ ਕਰਤਾਰ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ......(ਵਿਘਨ)

**ਸ਼੍ਰੀ ਸਪੀਕਰ :** ਮੈਂ ਮਾਨਯੋਗ ਮੈਂਬਰ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਜਿਸ ਮੈਂਬਰ ਦੀ ਕਾਲ ਅਟੈਂਸ਼ਨ ਹੋਵੇ ਉਹੀ ਸਵਾਲ ਪੁਛ ਸਕਦਾ ਹੈ, ਬਾਕੀ ਦੇ ਮੈਂਬਰ ਨਹੀਂ । ......ਵਿਘਨ)
(I would like to inform the hon. Member that only the Member who has given notice of a Call Attention Motion can ask one question and not others.)

**ਵੈਦ ਕਰਤਾਰ ਸਿੰਘ :** ਇਸ ਕਮੇਟੀ ਨੇ ਜਿਹੜਾ ਵਿਚਾਰ ਕਰਨਾ ਹੈ ਉਸ ਦੇ ਧਿਆਨ ਵਿਚ ਇਹ ਗਲ ਨਹੀਂ ਆਈ ਜਿਹੜੀ ਕਿ ਮੈਂ ਦਸਣਾ ਚਾਹੁੰਦਾ ਹਾਂ...(ਵਿਘਨ)

**ਸ਼੍ਰੀ ਸਪੀਕਰ :** ਜਿਸ ਕਮੇਟੀ ਬਾਰੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਸ ਵਿਚ ਸਾਰਿਆਂ ਦੀ ਸਲਾਹ ਲਈ ਜਾਵੇਗੀ ਅਤੇ ਤੁਸੀਂ ਵੀ ਉਸ ਵਿਚ ਸ਼ਾਮਿਲ ਹੋ । ਇਸ ਲਈ ਉਥੇ ਆਪਣੀ ਰਾਏ ਦੇ ਦੇਣਾ । (The hon. Member is himself a Member of the Committee to which the Chief Minister has referred. He may put his suggestions there.)

ਸਰਦਾਰ ਤਾਰਾ ਸਿੰਘ ਲਾਇਲਪੁਰੀ : ਆਨ ਏ ਪੁਆਇੰਟ ਆਫ ਆਰਡਰ, ਸਰ। ਚੀਫ਼ ਮਨਿਸਟਰ ਸਾਹਿਬ ਨੇ ਇਹ ਕਿਹਾ ਹੈ ਕਿ ਸਾਰੀਆਂ ਪਾਰਟੀਆਂ ਦੇ ਲੀਡਰਾਂ ਨੂੰ ਬੁਲਾ ਲਿਆ ਜਾਵੇ ਅਤੇ ਹਰੀਜਨਾਂ ਨਾਲ ਰਲ ਕੇ ਸਲਾਹ ਕਰ ਲੈਣ। ਪਰ ਇਸ ਦੇ ਬਾਰੇ ਵਿਚ ਉਹ ਤਾਂ ਫੈਸਲਾ ਕਰ ਨਹੀਂ ਸਕਣਗੇ ਕਿਉਂਕਿ ਇਸ ਗਲ ਲਈ ਇਕ ਕੈਬੀਨਟ ਸਬ ਕਮੇਟੀ ਪਹਿਲਾਂ ਹੀ ਬਣੀ ਹੋਈ ਹੈ ਜਿਸ ਵਿਚ ਸੀ. ਐਮ. ਸਾਹਿਬ ਅਤੇ ਸਰਦਾਰ ਸੋਹਣ ਸਿੰਘ ਬਾਸੀ ਹਨ ਅਤੇ ਇਸ ਦੀਆਂ ਮੀਟਿੰਗਾਂ ਵੀ ਹੋਈਆਂ ਹਨ ਅਤੇ ਇਕ ਪਾਲਿਸੀ ਅਡਾਪਟ ਕੀਤੀ ਹੋਈ ਹੈ ਤਾਂ ਕੀ ਇਹ ਜੋ ਹੁਣ ਕਮੇਟੀ ਬਣਾ ਰਹੇ ਹਨ ਇਸ ਦੀਆਂ ਸਿਫਾਰਸ਼ਾਂ ਉਹ ਕੈਬੀਨਟ ਸਬ ਕਮੇਟੀ ਪਾਸ ਜਾਣਗੀਆਂ? (ਵਿਘਨ)

**Mr. Speaker** : This is no point of order.

ਮੁੱਖ ਮੰਤਰੀ : ਇਸ ਵਿਚ ਕੈਬੀਨਟ ਸਬ ਕਮੇਟੀ ਦਾ ਸਵਾਲ ਨਹੀਂ। ਫੈਸਲਾ ਤਾਂ ਗੌਰਮੈਂਟ ਨੇ ਕਰਨਾ ਹੈ।

ਬਾਵਾ ਹਰਨਾਮ ਸਿੰਘ : ਆਨ ਏ ਪੁਆਇੰਟ ਆਫ ਆਰਡਰ ਸਰ। ਜਿਹੜੀ ਇਵੈਕੂਈ ਲੈਂਡ ਨੀਲਾਮ ਜਾਂ ਲੀਜ਼ ਤੇ ਦੇਣ ਬਾਰੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਇਹ ਤਾਂ ਉਸ ਜ਼ਮੀਨ ਦੇ ਕਸਟੋਡੀਅਨ ਹਨ ਅਤੇ ਜਿਨ੍ਹਾਂ ਸ਼ਰਨਾਰਥੀਆਂ ਦੇ ਕਲੇਮ ਅੱਜ ਤਕ ਅਨਐਡਜਸਟਿਡ ਪਏ ਹਨ ਅਤੇ ਉਹ ਦਰ ਦਰ ਫਿਰ ਰਹੇ ਹਨ ਅਤੇ ਅਨਸੈਟਿਸਫਾਈਡ ਹਨ ਉਨ੍ਹਾਂ ਨੂੰ ਇਸ ਜ਼ਮੀਨ ਨੂੰ ਅਲਾਟ ਕਰਕੇ ਪਹਿਲਾਂ ਸੈਟਿਸਫਾਈ ਕਰਨਾ ਚਾਹੀਦਾ ਹੈ। ਉਹ ਅਜ 22 ਸਾਲ ਹੋ ਗਏ ਹਨ ਦਫਤਰਾਂ ਦੇ ਚੱਕਰ ਲਗਾ ਰਹੇ ਹਨ ਪਰ ਕੋਈ ਜ਼ਮੀਨ ਉਨ੍ਹਾਂ ਨੂੰ ਅਲਾਟ ਨਹੀਂ ਕੀਤੀ ਗਈ। (ਵਿਘਨ)

**Mr. Speaker** : This is no point of order.

ਸਰਦਾਰ ਕਿਰਪਾਲ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਇਸ ਸਿਲਸਿਲੇ ਵਿਚ ਇਸ ਤੋਂ ਪਹਿਲਾਂ ਸਰਕਾਰ ਆਪਣੀ ਪਾਲੇਸੀ ਦਾ ਇਲਾਨ ਕਰ ਚੁਕੀ ਹੈ ਅਤੇ ਉਸ ਤੇ ਕਮਿਟਿਡ ਹੈ ਕਿ ਜਿਹੜੇ ਰਿਫਿਊਜੀ ਅਨਸੈਟਿਸਫ਼ਾਈਡ ਹਨ ਉਨ੍ਹਾਂ ਦੇ ਕਲੇਮਾਂ ਨੂੰ ਪਹਿਲਾਂ ਸੈਟਿਸਫ਼ਾਈ ਕੀਤਾ ਜਾਵੇਗਾ ਅਤੇ ਹੁਣ ਇਸ ਮੌਜੂਦਾ ਪਾਲੇਸੀ ਦੇ ਖਿਲਾਫ਼ ਬਿਆਨ ਦੇ ਰਹੇ ਹਨ ਕਿ ਜ਼ਮੀਨ ਸਾਰੀ ਹੀ ਹਰੀਜਨਾਂ ਨੂੰ ਅਲਾਟ ਕੀਤੀ ਜਾਵੇਗੀ। ਇਸ ਨੂੰ ਕਲੀਅਰ ਕਰ ਦੇਣ।

**Mr. Speaker** : This is no point of order.

ਸਰਦਾਰ ਕਿਰਪਾਲ ਸਿੰਘ : ਜਨਾਬ, ਮੇਰੀ ਤਾਂ ਗਲ ਇਸੇ ਸਵਾਲ ਵਿਚੋਂ ਹੀ ਪੈਦਾ ਹੁੰਦੀ ਹੈ ਕਿ ਜਿੰਨੇ ਲੈਂਡਲੈਸ ਟੇਨੈਂਟ ਜਾਂ ਰਿਫਿਊਜੀ ਕਲੇਮ ਅਨਸੈਟਿਸਫਾਈਡ ਹੋਣਗੇ ਉਨ੍ਹਾਂ ਦੇ ਹਕੂਕ ਸਭ ਤੋਂ ਪਹਿਲਾਂ ਇਹ ਸਰਕਾਰ ਤਸੱਲੀ ਕਰ ਚੁਕੀ ਹੈ। ਇਸ ਲਈ ਹੁਣ ਇਹ ਇਲਾਨ ਕੀਤਾ ਜਾ ਰਿਹਾ ਹੈ ਕਿ ਸਾਰੀ ਜ਼ਮੀਨ ਹਰੀਜਨਾਂ ਨੂੰ ਹੀ ਅਲਾਟ ਕੀਤੀ ਜਾਵੇਗੀ, ਇਹ ਗਲ ਪਬਲਿਕ ਵਿਚ ਇਕ ਕਨਫਿਊਜ਼ਨ ਕਰੀਏਟ ਕਰਦੀ ਹੈ। ਇਸ ਲਈ ਇਨ੍ਹਾਂ ਦੀ ਪਾਲੇਸੀ ਦਾ ਸਪਸ਼ਟ ਇਲਾਨ ਹੋ ਜਾਣਾ ਚਾਹੀਦਾ ਹੈ।

**Mr. Speaker** : The Rule says :-

"A point of order shall relate to the interpretation or enforce-

ment of these Rules or such Articles of the Constitution as regulate the business of the House and shall raise a question which is within the cognizance of the Speaker."

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਇਹ ਗਲ ਕਲੀਅਰ ਹੀ ਕਰ ਦੇਂਦਾ ਹਾਂ। ਇਸ ਦੇ ਨਾਲ ਕਾਫੀ ਟਾਈਮ ਬਚ ਜਾਵੇਗਾ। ਮੈਂਬਰ ਸਾਹਿਬ ਨੂੰ ਭੁਲੇਖਾ ਲੱਗਾ ਹੈ, ਜ਼ਮੀਨ ਦੋ ਤਰ੍ਹਾਂ ਦੀ ਹੈ। ਇਕ ਉਹ ਜਿਹੜੀ ਕਿ ਈਵੈਕੂਈ ਪ੍ਰਾਪਰਟੀ ਹੈ ਅਤੇ ਦੂਸਰੀ ਉਹ ਜਿਸ ਦੀ ਕਿ ਮਾਲਕ ਸਰਕਾਰ ਹੈ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੇ ਵਿਚ ਵੰਡੀ ਜਾਣੀ ਹੈ। ਇਹ ਫੈਸਲਾ ਕੀਤਾ ਗਿਆ ਸੀ 1967 ਦੇ ਵਿਚ ਕਿ ਹਰੀਜਨਾਂ ਨੂੰ ਜ਼ਮੀਨ ਸਰਕਾਰ ਵਾਲੀ ਜ਼ਮੀਨ ਵਿਚੋਂ ਅਲਾਟ ਕੀਤੀ ਜਾਣੀ ਹੈ। ਇਹ ਇਨ੍ਹਾਂ ਲੋਕਾਂ ਦਾ ਆਪਣਾ ਵਿਚਾਰ ਹੈ। ਜੇ ਨਹੀਂ ਚਾਹੁੰਦੇ ਤਾਂ ਅਲਾਟ ਨਹੀਂ ਕਰਾਂਗੇ, ਜਿਸ ਤਰ੍ਹਾਂ ਉਨ੍ਹਾਂ ਦੀ ਮਰਜ਼ੀ ਹੋਵੇਗੀ ਇਹ ਡੀਸਾਈਡ ਕੀਤਾ ਜਾ ਸਕਦਾ ਹੈ।

**ਸਰਦਾਰ ਦਰਸ਼ਨ ਸਿੰਘ (ਕੇ. ਪੀ.)** : ਮੈਨੂੰ ਇਹ ਗਲ ਕਹਿਣ ਦੇ ਵਿਚ ਕੋਈ ਦਰੇਗ ਨਹੀਂ ਕਿ ਪੰਜਾਬ ਦੇ ਵਿਚ ਜਿਥੋਂ ਤੱਕ ਜ਼ਮੀਨਾਂ ਦਾ ਮੁਆਮਲਾ ਹੈ, ਇਥੇ ਲੁਟ ਪਈ ਹੋਈ ਹੈ। ਇਹੋ ਗੱਲ ਇਥੇ ਬਾਵਾ ਹਰਨਾਮ ਸਿੰਘ ਜੀ ਨੇ ਵੀ ਕਹੀ ਸੀ ਕਿ ਲੋਕਾਂ ਦੇ ਗਲਤ ਤੌਰ ਤੇ ਜ਼ਮੀਨਾਂ ਤੇ ਕਬਜ਼ੇ ਕਰਵਾਏ ਜਾ ਰਹੇ ਹਨ, ਹਰੀਜਨਾਂ ਨੂੰ ਇਨ੍ਹਾਂ ਦੇ ਵਿਚੋਂ ਕੁਝ ਨਹੀਂ ਮਿਲ ਰਿਹਾ, ਇਸ ਮੁਆਮਲੇ ਵਿਚ ਅੰਨ੍ਹੀ ਪਈ ਹੋਈ ਹੈ।

**ਸ਼੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰ ਸਾਹਿਬਾਨ ਦੀ ਖਿਦਮਤ ਦੇ ਵਿਚ ਇਹੋ ਅਰਜ਼ ਕਰਾਂਗਾ ਕਿ ਅਜੇ ਜਨਰਲ ਡਿਸਕਸ਼ਨ ਹੋਣੀ ਹੈ ਗਵਰਨਰ ਸਾਹਿਬ ਦੇ ਐਡਰੈਸ ਤੇ, ਆਨਰੇਬਲ ਮੈਂਬਰ ਜਿਤਨਾ ਵੀ ਮਰਜ਼ੀ ਹੋਵੇ ਉਸ ਤੇ ਇਸ ਮੁਆਮਲੇ ਬਾਰੇ ਕਹਿ ਸਕਦੇ ਹਨ। ਇਸ ਤਰ੍ਹਾਂ ਦੀ ਖੁਲ੍ਹ ਲੈਣੀ ਕਿ ਜੋ ਵੀ ਉਠ ਖੜ੍ਹੇ ਬੋਲਣ ਲਗ ਜਾਵੇ, ਮੁਨਾਸਿਬ ਨਹੀਂ ਹੋਵੇਗਾ। ਮੇਜਰ ਸਾਹਿਬ, ਤੁਸੀਂ ਇਨ੍ਹਾਂ ਨੂੰ ਪੁਆਇੰਟ ਆਫ ਆਰਡਰ ਤੇ ਬੋਲਣ ਵਾਸਤੇ ਸਮਝਾਉ, ਇਸ ਤਰ੍ਹਾਂ ਹਾਊਸ ਦੀ ਕਾਰਵਾਈ ਨਹੀਂ ਚਲ ਸਕੇਗੀ। (I would like to point out to the Members that discussion on Governor's Address is to be resumed, during the course of which they can speak to their heart's content on this point also. It is not proper that every body should try to speak as he likes. I would request the hon. Leader of the Opposition to guide the hon. Members in the matter of raising a point of order. In this way the proceedings of the House connot be continued.)

**ਮੇਜਰ ਹਰਿੰਦਰ ਸਿੰਘ** : ਮੇਰਾ ਵੀ ਇਹੋ ਖ਼ਿਆਲ ਸੀ, ਮੈਂ ਸੋਚਦਾ ਸੀ ਆਪ ਇਨ੍ਹਾਂ ਨੂੰ ਚੈਕ ਕਰੋਗੇ, ਪਰ ਜਦੋਂ ਤੁਸੀਂ ਖੁਲ੍ਹ ਦੇ ਦਿੱਤੀ ਤਾਂ ਮੈਂ ਕੀ ਕਰ ਸਕਦਾ ਹਾਂ ?

**ਸ਼੍ਰੀ ਸਪੀਕਰ** : ਮੈਂ ਸਮੂਹ ਮੈਂਬਰਾਂ ਦਾ ਧੰਨਵਾਦੀ ਹੋਵਾਂਗਾ ਕਿ ਉਹ ਜੇ ਮੇਰੀ ਰਿਕੁਐਸਟ ਨੂੰ ਮੰਨ ਜਾਣ, ਨਹੀਂ ਤਾਂ ਮੈਨੂੰ ਹੋਰ ਸਟੈਪਸ ਲੈਣ ਲਈ ਮਜਬੂਰ ਹੋਣਾ ਪਵੇਗਾ। (I would be grateful to all the hon. Members if they accede to my

[ਸ੍ਰੀ ਸਪੀਕਰ]

request. Otherwise, I shall have to take some other steps in this regard.)

**ਸਰਦਾਰ ਗੁਰਮੇਜ ਸਿੰਘ** : ਮੈਂ ਤਾਂ ਇਕੋ ਹੀ ਗੱਲ ਕਹਿਣੀ ਹੈ, ਮੁਕਦੀ ਇਹ ਕਿ ਚੀਫ ਮਨਿਸਟਰ ਸਾਹਿਬ ਕਿਸ ਦਿਨ ਹਰੀਜਨ ਮੈਂਬਰਾਂ ਦੀ ਮੀਟਿੰਗ ਸਦਣਗੇ, ਉਹ ਸੈਸ਼ਨ ਦੇ ਦਿਨਾਂ ਦੀ ਕੋਈ ਤਾਰੀਖ ਦੇ ਦੇਣ ਇਸ ਬਾਰੇ। ਅਸੀਂ ਸੈਸ਼ਨ ਤੋਂ ਪਿਛੋਂ ਵਾਲੀ ਕੋਈ ਗੱਲ ਬਰਦਾਸ਼ਤ ਨਹੀਂ ਕਰਾਂਗੇ ।

**ਮੁੱਖ ਮੰਤਰੀ** : ਤੁਸੀਂ 20 ਸਾਲ ਦੇ ਬਰਦਾਸ਼ਤ ਕਰਦੇ ਆ ਰਹੇ ਹੋ, ਹੁਣ ਕਹਿੰਦੇ ਹੋ ਅਸੀਂ ਨਹੀਂ ਕਰਨਾ, ਇਹ ਕੀ ਗਲ ਹੈ ?

---

## CALL ATTENTION NOTICE

(Serial No. 21)

**चौधरी केवल कृष्ण** : मैं सरकार का ध्यान एक अत्यन्त महत्वपूर्ण सार्वजनिक हित के मामले की ओर दिलाना चाहता हूं कि पिछले दिनों पंजाब के विभिन्न स्थानों, अबोहर, बस्ती शेख जालन्धर, लुध्याना, अमृतसर, कपूरथला तथा माडल टाऊन जालन्धर, आदि में कुछ ऐसी घटनाएं घटी हैं जिन के परिणाम स्वरुप पंजाब के अल्प संख्यक लोग हिन्दु अपने को असुरक्षित समझने लग गए हैं। धार्मिक स्थानों के बारे में झगड़ों से बेचैन, परेशान और दुखी लोगों की भावनाओं को फाजिलका, अबोहर आदि के हरियाणा को, चन्डीगढ़ के बदले में दिये जाने वाले अत्यन्त उपजाऊ क्षेत्र के लोगो ने अपनी हार्दिक, प्रसन्नता को दीपमाला आदि द्वारा प्रकट करके प्रदर्शित किया है। ऐसी ही भावनाओं के कारण पठानकोट, मुकेरियां, होशयारपुर, नंगल आदि क्षेत्रों के लोग सीमा आयोग नियुक्त होने पर हिमाचल में जाने के लिये उत्सुक हो रहे हैं। यही नहीं, पंजाब राज्य में 26 जनवरी के गणतन्त्र दिवस के राष्ट्रीय उत्सव पर राष्ट्रीय ध्वज का जगह जगह अपमान और राष्ट्रपिता महात्मा गांधी जी की प्रतिमा का अपमान और इस सम्बन्ध में पंजाब सरकार की खामोशी से भी पंजाब में ऐसा वातावरण उत्पन्न हुआ है जो पंजाब की उन्नति, शांति और पंजाब की एकता के लिये निश्चय ही हानिकारक है और घातक है। सरकार इस सम्बन्धी अपनी नीति सदन में स्पष्ट करे।

**ਸ੍ਰੀ ਸਪੀਕਰ** : ਇਹ ਐਡਮਿਟ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਇਸ ਬਾਰੇ ਬਿਆਨ ਦੇਣ। (It is admitted. The hon Minister concerned may please make a statement.)

(ਕ੍ਰਮ ਨੰ· 22)

**ਸਰਦਾਰ ਕਿਰਪਾਲ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਚੰਡੀਗੜ੍ਹ ਤੇ ਪੰਜਾਬੀ ਬੋਲਦੇ ਇਲਾਕਿਆਂ ਮੁਤਲਕ ਹਿੰਦ ਸਰਕਾਰ ਦੇ ਫੈਸਲੇ ਤੋਂ ਬਾਅਦ ਪੰਜਾਬ ਸਰਕਾਰ ਵਿਚ ਸ਼ਾਮਲ ਦੋਹਾਂ ਪਾਰਟੀਆਂ ਦੇ ਬਿਆਨਾਂ ਨੇ ਸਰਕਾਰ ਦੀ ਪੋਜ਼ੀਸ਼ਨ ਬੜੀ ਹਾਸੋ ਹੀਣੀ ਬਣਾ ਦਿਤੀ ਹੈ ਜਿਸ ਦਾ ਪੰਜਾਬੀਆਂ ਦੀਆਂ ਹੱਕੀ ਮੰਗਾਂ ਉਤੇ ਬੁਰਾ ਅਸਰ ਪੈ ਰਿਹਾ ਹੈ । ਸ਼੍ਰੀ ਬਲਰਾਮ ਜੀ ਦਾਸ ਟੰਡਨ ਦਾ ਚੈਲੰਜ ਬਿਆਨ ਅਤੇ ਸਰਦਾਰ ਗੁਰਨਾਮ ਸਿੰਘ ਜੀ ਦਾ ਜੁਆਬੀ ਬਿਆਨ ਇਸ ਅਮਰ ਦੀ ਸ਼ਹਾਦਤ ਹਨ । ਸ਼੍ਰੀ ਬਲਰਾਮ ਜੀ ਦਾਸ ਨੇ 10.2 1970 ਤੋਂ ਬਾਅਦ ਸਖ਼ਤ ਕਦਮ ਉਠਾਉਣ ਦਾ ਐਲਾਨ ਕਰਦਿਆਂ ਚੀਫ਼ ਮਨਿਸਟਰ ਸਾਹਿਬ ਤੇ ਆਪਹੁਦਰੇ ਪਣ ਦਾ ਇਲਜ਼ਾਮ ਲਾਇਆ ਸੀ ਅਤੇ ਮੁਤਾਲਬਾ ਕੀਤਾ ਸੀ ਕਿ ਹਿੰਦ ਸਰਕਾਰ ਦੇ ਸਾਰੇ ਫੈਸਲੇ ਨੂੰ ਰਦ ਕਰ ਦਿਤਾ ਜਾਵੇ ਨਹੀਂ ਤਾਂ ਜਨ ਸੰਘ ਜ਼ਰੂਰ ਕੁਝ ਕਰੇਗਾ । ਚੀਫ਼ ਮਨਿਸਟਰ ਸਾਹਿਬ ਨੇ ਸ਼੍ਰੀ ਬਲਰਾਮ ਜੀ ਦਾਸ ਦੇ ਬਿਆਨ ਤੇ ਤਬਸਰਾ ਕਰਦਿਆਂ ਕਿਹਾ ਸੀ ਕਿ ਉਹ ਸਾਥੀ ਵਜ਼ੀਰਾਂ ਨਾਲ ਮਸ਼ਵਰਾ ਕਰਦੇ ਰਹੇ ਹਨ ਅਤੇ ਬੜੀ ਕੋਸ਼ਿਸ਼ ਤੇ ਕੁਰਬਾਨੀ ਨਾਲ ਹਾਸਲ ਕੀਤਾ ਚੰਡੀਗੜ੍ਹ ਛਡਣਾ ਕੋਈ ਅਕਲਮੰਦੀ ਨਹੀਂ ਹੈ । ਚੀਫ਼ ਮਨਿਸਟਰ ਸਾਹਿਬ ਨੇ ਅੰਮ੍ਰਿਤਸਰ ਵਿਚ ਹੋਈ ਐਕਸ਼ਨ ਕਮੇਟੀ ਦੀ ਮੀਟਿੰਗ ਦਾ ਵੀ ਜ਼ਿਕਰ ਕੀਤਾ ਸੀ ਜਿਸ ਦੇ ਪ੍ਰਧਾਨ ਡਾਕਟਰ ਬਲਦੇਵ ਪ੍ਰਕਾਸ਼ ਸਨ ਅਤੇ ਹਾਜ਼ਰ ਮੈਂਬਰਾਨ ਵਿਚ ਦੋਵੇਂ ਜਨ ਸੰਘੀ ਵਜ਼ੀਰ ਅਤੇ ਸ਼੍ਰੀ ਦੇਵ ਦੱਤ ਆਰਗੇਨਾਈਜ਼ਿੰਗ ਸੈਕਟਰੀ ਵੀ ਸਨ । ਇਸ ਮੀਟਿੰਗ ਵਿਚ ਹਿੰਦ ਸਰਕਾਰ ਦੇ ਫੈਸਲੇ ਦਾ ਜੁਜ਼ਵੀ ਸਵਾਗਤ ਕੀਤਾ ਗਿਆ ਸੀ । ਸਰਦਾਰ ਆਤਮਾ ਸਿੰਘ ਜੀ ਨੇ ਜਨਸੰਘ ਦਾ ਜ਼ਿਕਰ ਕਰਦਿਆਂ ਆਪਣੇ ਇਕ ਬਿਆਨ ਵਿਚ ਕਿਹਾ ਸੀ ਕਿ ਜਨ ਸੰਘ ਨੂੰ ਦਰਅਸਲ ਅਫ਼ਸੋਸ ਚੰਡੀਗੜ੍ਹ ਦੇ ਪੰਜਾਬ ਨੂੰ ਮਿਲਣ ਦਾ ਹੈ । ਪੰਜਾਬ ਲਈ ਇਹ ਮਸਲਾ ਬਹੁਤ ਹੀ ਜ਼ਰੂਰੀ ਤੇ ਨਾਜ਼ੁਕ ਹੈ । ਵਜ਼ੀਰਾਂ ਦੇ ਇਕ ਦੂਜੇ ਲਈ ਬੇਭਰੋਸਗੀ ਵਾਲੇ ਤੇ ਪੰਜਾਬੀਆਂ ਨੂੰ ਨੁਕਸਾਨ ਪਹੁੰਚਾਣ ਵਾਲੇ ਬਿਆਨ ਤਸ਼ਵੀਸ਼ਨਾਕ ਹਨ । ਭਾਵੇਂ 10–2–1970 ਤੋਂ ਬਾਅਦ ਜਨ ਸੰਘੀ ਵਜ਼ੀਰਾਂ ਨੇ ਕੋਈ ਕਰਾਮਾਤ ਨਹੀਂ ਵਿਖਾਈ ਪਰ ਬਿਆਨ ਹੁਣ ਵੀ ਉਲਝੇ ਦਿਮਾਗਾਂ ਦੀਆਂ ਪ੍ਰੇਸ਼ਾਨੀਆਂ ਤੋਂ ਛੁਟ ਕੁਝ ਵੀ ਨਹੀਂ ਜਾਪਦੇ । ਇਨ੍ਹਾਂ ਵਲੋਂ ਫਾਜ਼ਿਲਕਾ ਤੇ ਅਬੋਹਰ ਵਿਚ ਹੋਰ ਖੇਲ੍ਹ ਖੇਲਿਆ ਜਾ ਰਿਹਾ ਹੈ ਤੇ ਬਾਕੀ ਪੰਜਾਬ ਵਿਚ ਹੋਰ । ਸਰਦਾਰ ਗੁਰਨਾਮ ਸਿੰਘ ਜੀ ਵਲੋਂ ਆਪਣੇ ਇਕ ਤਾਜ਼ਾ ਬਿਆਨ ਵਿਚ ਸ਼੍ਰੀ ਬੰਸੀ ਲਾਲ ਨਾਲ ਇਲਾਕਿਆਂ ਦੇ ਵਟਾਂਦਰੇ ਬਾਰੇ ਸਿਧੀ ਗਲਬਾਤ ਕਰਨ ਦਾ ਬਿਆਨ ਵੀ ਅਖ਼ਬਾਰਾਂ ਵਿਚ ਛਪਿਆ ਹੈ ਜਿਸ ਨੂੰ ਸ਼੍ਰੀ ਬੰਸੀ ਲਾਲ ਮੁੱਖ ਮੰਤਰੀ, ਹਰਿਆਣਾ, ਨੇ ਵੀ ਪਸੰਦ ਕੀਤਾ ਹੈ । ਆਪਸੀ ਗਲਬਾਤ ਵਿਚੋਂ ਕੋਈ ਚੰਗਾ ਫੈਸਲਾ ਨਿਕਲ ਸਕੇ ਤਾਂ ਬਹੁਤ ਹੀ ਠੀਕ ਗਲ ਹੋਵੇਗੀ ਪਰ ਹਰਿਆਣਾ ਦੇ ਹਲਾਤ ਤੋਂ ਅਜੇਹੀ ਆਸ ਨਹੀਂ ਬਝਦੀ । ਹੁਣ ਜਦ ਕਿ ਲੋਕ ਸਭਾ ਵਿਚ ਰਾਸ਼ਟਰਪਤੀ ਜੀ ਨੇ ਕਮਿਸ਼ਨ ਜਲਦੀ ਨਿਯੁਕਤ ਕਰਨ ਦਾ ਵਾਇਦਾ ਕੀਤਾ ਹੈ ਇਸ ਤਰ੍ਹਾਂ ਦੇ ਬਿਆਨ ਕਮਿਸ਼ਨ ਦੀ ਨਿਯੁਕਤੀ ਲੇਟ ਕਰ ਸਕਦੇ ਹਨ ਜਿਸ ਦੇ ਨਾਲ ਪੰਜਾਬ ਦਾ ਨੁਕਸਾਨ ਹੋ ਸਕਦਾ ਹੈ । ਵਕਤ ਦਾ ਤਕਾਜ਼ਾ ਇਹ ਹੈ ਕਿ ਕਮਿਸ਼ਨ ਦੀ ਟਰਮਜ਼ ਆਫ ਰੈਫਰੈਂਸ ਉਹ ਹੋਵੇ ਜੋ ਪੰਜਾਬ ਦਾ ਮਤਾਲਬਾ ਹੈ ਯਾਨੀ ਕਮਿਸ਼ਨ ਜ਼ਬਾਨ ਦੇ ਮਾਹਰਾਂ ਦਾ ਹੋਵੇ, ਆਧਾਰ ਬੋਲੀ ਹੋਵੇ, ਪਿੰਡ ਨੂੰ ਇਕਾਈ ਮੰਨਿਆ ਜਾਵੇ, ਕਮਿਸ਼ਨ ਜੁੜਵੇਂ ਪਿੰਡ ਇਕ ਜਾਂ ਦੂਜੇ ਪ੍ਰਾਂਤ ਵਿਚ ਸ਼ਾਮਲ ਕਰਨ ਦੀ ਸਿਫ਼ਾਰਸ਼ ਕਰੇ ।

ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕਿਆਂ ਨੂੰ ਉਪਰੋਕਤ ਕਮਿਸ਼ਨ ਦੇ ਫੈਸਲੇ ਹੇਠ ਲਿਆਉਣ

[ਸਰਦਾਰ ਕਿਰਪਾਲ ਸਿੰਘ]

ਲਈ ਸਾਰਾ ਪੰਜਾਬ ਇਕ ਅਵਾਜ਼ ਹੋਵੇ। ਇਸ ਮਸਲੇ ਦਾ ਉਲਝਿਆ ਹੋਇਆ ਤਾਣਾ ਪੰਜਾਬ ਦੇ ਲੋਕਾਂ ਵਿਚ ਬੜੀ ਭਾਰੀ ਤਸ਼ਵੀਸ਼ ਪੈਦਾ ਕਰ ਰਿਹਾ ਹੈ। ਸੰਤ ਫਤਿਹ ਸਿੰਘ ਜੀ ਦਾ 20-2-70 ਵਾਲਾ ਬਿਆਨ ਇਨ੍ਹਾਂ ਇਲਾਕਿਆਂ ਨੂੰ ਪੰਜਾਬ ਚੋਂ ਬਾਹਰ ਨਾ ਜਾਣ ਦੇਣ ਦੀ ਪੰਜਾਬੀ ਇੱਛਾ ਦੀ ਅਹਿਮੀਅਤ ਨੂੰ ਘਟਾਉਣ ਵਾਲਾ ਹੈ। ਪੰਜਾਬ ਨੂੰ ਇਸ ਵੇਲੇ ਇਕ ਆਵਾਜ਼ ਹੋਣ ਦੀ ਲੋੜ ਹੈ। ਇਨ੍ਹਾਂ ਹਾਲਾਤ ਵਿਚ ਸਰਕਾਰ ਨੂੰ ਇਕ ਸਪਸ਼ਟ ਰਵੱਈਆ ਅਖਤਿਆਰ ਕਰਨਾ ਚਾਹੀਦਾ ਹੈ। ਸਰਕਾਰ ਇਸ ਮਸਲੇ ਦੇ ਮੁਤਲਕ ਆਪਣੀ ਪੋਜ਼ੀਸ਼ਨ ਸਪਸ਼ਟ ਕਰੇ।

**Mr Speaker :** It is admitted. The hon. Minister concerned should make a statement.

(ਕ੍ਰਮ ਨੰ: 26)

**ਵੈਦ ਕਰਤਾਰ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਸ਼੍ਰੀ ਦੇਸ ਰਾਜ ਸਬ ਇੰਜਪੈਕਟਰ ਪੁਲੀਸ, ਐਸ. ਪੀ. ਗੁਰਦਾਸਪੁਰ ਦਾ ਹੈਡਕਲਰਕ 1.11.66 ਨੂੰ ਪੰਜਾਬ ਵਿਚ ਬਦਲ ਕੇ ਹਰਿਆਣੇ ਐਸ. ਪੀ. ਰੋਹਤਕ, ਦਾ ਹੈਡਕਲਰਕ ਦੋ ਸਾਲ ਲਗਾ ਰਿਹਾ ਜਦ ਕਿ ਦੇਸ ਰਾਜ ਨੇ ਆਪਣੀ ਮਰਜ਼ੀ ਨਾਲ ਰੋਹਤਕ ਦੀ ਬਦਲੀ ਕਰਵਾਈ ਸੀ। 1.11.68 ਨੂੰ ਮੁੜ ਕੇ ਰੋਹਤਕ ਤੋਂ 2 ਸਾਲ ਬਾਅਦ ਐਸ. ਪੀ. ਗੁਰਦਾਸਪੁਰ ਦਾ, ਹੈਡਕਲਰਕ ਲਗਾਇਆ ਗਿਆ। ਰੋਹਤਕ ਤੋਂ ਆਈ. ਜੀ., ਪੰਜਾਬ, ਨੇ ਸ਼੍ਰੀ ਦੇਸ ਰਾਜ ਨੂੰ ਇਸ ਵਾਸਤੇ ਲਿਆਂਦਾ ਕਿ ਹਰਿਆਣੇ ਵਿਚ ਐਸ. ਪੀ. ਦਾ ਹੈਡਕਲਰਕ ਇੰਸਪੈਕਟਰ ਨਹੀਂ ਬਣ ਸਕਦਾ। 19.7.69 ਨੂੰ ਸ਼੍ਰੀ ਦੇਸ ਰਾਜ ਨੂੰ ਇੰਜਪੈਕਟਰ ਬਣਾਇਆ ਗਿਆ। ਸ਼੍ਰੀ ਦੇਸ ਰਾਜ ਦੇ ਇੰਸਪੈਕਟਰ ਬਣਨ ਨਾਲ ਪੰਜਾਬ ਦੇ ਇਕ ਬੰਦੇ ਨੂੰ ਇੰਸਪੈਕਟਰੀ ਤੋਂ ਲਾਹ ਕੇ ਸਬ ਇੰਸਪੈਕਟਰ ਬਣਾਇਆ ਗਿਆ। ਐਸਾ ਕਰਕੇ ਆਈ. ਜੀ. ਪੰਜਾਬ, ਨੇ ਕਾਨੂੰਨ ਨੂੰ ਆਪਣੇ ਹੱਥ ਵਿਚ ਲਿਆ ਅਤੇ ਮੁਲਾਜ਼ਮਾਂ ਵਿਚ ਬੜੀ ਬੇਚੈਨੀ ਫੈਲੀ ਹੋਈ ਹੈ। ਇਹ ਮਾਮਲਾ ਬੜਾ ਗੰਭੀਰ ਹੈ ਇਸ ਵੱਲ ਜਲਦੀ ਤੋਂ ਜਲਦੀ ਮੁਖ ਮੰਤਰੀ ਪੰਜਾਬ, ਧਿਆਨ ਦੇਣ। ਆਈ. ਜੀ. ਪੁਲੀਸ ਪੰਜਾਬ ਦੇ ਖਿਲਾਫ ਮੁਨਾਸਿਬ ਕਾਰਵਾਈ ਕਰਨ ਅਤੇ ਮੁੱਖ ਮੰਤਰੀ ਹਾਊਸ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਅਤੇ ਸ਼੍ਰੀ ਦੇਸ ਰਾਜ ਹੁਣ ਇੰਸਪੈਕਟਰ ਹੈ ਉਸਨੂੰ ਵਾਪਸ ਹਰਿਆਣੇ ਭੇਜਿਆ ਜਾਵੇ।

**ਸਰਦਾਰ ਉਮਰਾਓ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਵੈਦ ਕਰਤਾਰ ਸਿੰਘ ਜੀ ਦੀ ਕਾਲ ਅਟੈਨਸ਼ਨ ਮੋਸ਼ਨ ਇੰਡੀਵਿਜੂਅਲ ਨੇਚਰ ਦੀ ਹੈ। ਇਹ ਐਡਮਿਟ ਨਹੀਂ ਹੋਣੀ ਚਾਹੀਦੀ।

**ਸ਼੍ਰੀ ਸਪੀਕਰ :** ਇਹ ਗਲ ਠੀਕ ਹੈ। ਕਾਲ ਅਟੈਨਸ਼ਨ ਦੇ ਵਾਸਤੇ ਮਾਮਲੇ ਦਾ ਲੋਕ ਮਹਤਤਾ ਦਾ ਹੋਣਾ ਜ਼ਰੂਰੀ ਹੈ। ਹੁਣ ਇਹ ਐਡਮਿਟ ਕੀਤੀ ਜਾਂਦੀ ਹੈ, ਅਗੋਂ ਲਈ ਮੈਂਬਰ ਸਾਹਿਬਾਨ ਇਸ ਗਲ ਦਾ ਧਿਆਨ ਰਖਣ। (It is correct A Call Attention Motion should relate to a matter of public importance. However this motion is admitted, but in future the hon. Members should keep this thing in mind.)

(ਕ੍ਰਮ ਨੰ: 28)

**ਸਾਥੀ ਰੂਪ ਲਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਦੇ ਮਿਊਂਸੀਪਲ ਕਰਮਚਾਰੀਆਂ ਦੀ ਇਸ ਮੰਗ ਵਲ ਦੁਆਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਅੱਜ ਸਿਵਲ ਸੈਕਰੇਟੇਰੀਏਟ ਦੇ ਸਾਹਮਣੇ ਧਰਨਾ ਮਾਰਿਆ ਹੋਇਆ ਹੈ । ਉਨ੍ਹਾਂ ਦੀ ਵੱਡੀ ਮੰਗ ਇਹ ਹੈ ਕਿ ਪੇ ਕਮੇਟੀ ਦੀ ਪੂਰੀ ਰਪੋਰਟ ਲਾਗੂ ਕੀਤੀ ਜਾਵੇ ਜੋ ਕਿ ਸਰਕਾਰ ਨੇ ਆਪ ਬਣਾਈ ਹੈ । ਸਰਕਾਰ ਇਸ ਬਾਰੇ ਬਿਆਨ ਦੇਵੇ ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (It is admitted. The hon. Minister concerned may please make a statement.)

———

(Serial No. 29)

**Shri Gian Chand Kharbanda** : Sir, I beg to draw the attention of the Government towards an urgent matter of public importance, namely, non-implementation of the assurance given by the Chief Minister regarding maintenance of status quo ot the position of land under dispute between the Akalis and the Mandir Committee at Kapurthala. The Government is requested to make a detailed statement on the matter.

The people are very much agitated over the matter and law-abiding people are feeling much perturbed.

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਮਨਿਸਟਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ ।

(It is admitted. The hon. Minister concerned may please make a statement.)

(Serial No. 37)

**Comrade Staya Pal Dang** : I beg to draw the attention of the Government towards an urgent matter of public importance, namely the wide-spread discontentment prevailing among the municipal employees of the State due to the failure of the Government to implement in full the report of the Pay Committee.

The Dharna of the representatives of the municipal employees outside the Vidhan Sabha on 23.2.70 is an indication of the discontentment. The employees have also planned to hold a big demonstration outside the Vidhan Sabha sometime in March.

In view of the obvious and urgent importance of the matter the Government may please be asked to make a statement in the House.

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ ।

(Admitted. The hon. Minister concerned may please make a statement.)

(ਕ੍ਰਮ ਨੰ: 39)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿੰਡ ਤਲਵੰਡੀ ਤਹਿਸੀਲ ਸਮਾਨਾ ਵਿਚ ਪਿੰਡ ਦੇ ਗੈਰ-ਹਰੀਜਨਾਂ ਨੇ ਦੋ ਹਰੀਜਨ ਇਸਤਰੀਆਂ, ਚਾਚੀ ਭਤੀਜੀ ਤੇ ਮੁਜਰਮਾਨਾ ਹਮਲਾ ਕੀਤਾ ਤੇ ਭਤੀਜੀ ਦੇ ਕਪੜੇ ਲਹੂ ਲੁਹਾਣ ਕੀਤੇ। ਇਹ ਮਾਮਲਾ ਅਖਬਾਰਾਂ ਵਿਚ ਵੀ ਆਇਆ। ਅਜੇ ਤਕ ਦੋਸ਼ੀ ਤੇ ਉਹਨਾਂ ਦੇ ਹਮਾਇਤੀ ਹਰੀਜਨ ਪ੍ਰਵਾਰ ਨੂੰ ਨਜਾਇਜ਼ ਧਮਕੀਆਂ ਦਿੰਦੇ ਹਨ ਤੇ ਉਹਨਾਂ ਦਾ ਜੀਉਣਾ ਦੁਭੱਰ ਕੀਤਾ ਹੋਇਆ ਹੈ। ਇਹਨਾਂ ਹਮਲਾਆਵਰ ਦੋਸ਼ੀਆਂ ਦੀ ਪੁਲੀਸ ਵੀ ਮਦਦ ਕਰ ਰਹੀ ਹੈ ਤੇ ਹਰੀਜਨਾਂ ਤੇ ਰੋਹਬ ਪਾ ਕੇ ਗੁਆਹਾਂ ਨੂੰ ਮੁਕਰਾ ਕੇ ਹਰੀਜਨਾ ਦੇ ਜ਼ੁਲਮ ਭਰੇ ਕੇਸ ਨੂੰ ਖਤਮ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਇਸ ਅੰਧੇਰ ਗਰਦੀ ਕਰਕੇ ਇਲਾਕੇ ਦੇ ਹਰੀਜਨਾਂ 'ਚ ਖਾਸ ਕਰਕੇ ਤੇ ਲੋਕਾਂ'ਚ ਆਮ ਕਰਕੇ ਬੜੀ ਬੇਚੈਨੀ ਹੈ। ਸਰਕਾਰ ਇਸ ਪਾਸੇ ਫ਼ੌਰਨ ਧਿਆਨ ਦੇਵੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

(ਇਸ ਸਮੇਂ ਚੌਧਰੀ ਜਗਤ ਰਾਮ ਅਤੇ ਵੈਦ ਕਰਤਾਰ ਸਿੰਘ ਬੈਠੇ ਬੈਠੇ ਇਕ ਦੂਜੇ ਨੂੰ ਕੁਝ ਕਹਿ ਰਹੇ ਸਨ ਜੋ ਕਿ ਸੁਣਿਆ ਨਾ ਜਾ ਸਕਿਆ।)

**ਚੌਧਰੀ ਬਲਬੀਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਚੌਧਰੀ ਜਗਤ ਰਾਮ ਅਤੇ ਵੈਦ ਕਰਤਾਰ ਸਿੰਘ ਇਕ ਦੂਜੇ ਨੂੰ ਬੜੀ ਭੈੜੀ ਭਾਸ਼ਾ ਵਿਚ ਗਾਲੀਆਂ ਦੇ ਰਹੇ ਹਨ। ਜਿਵੇਂ ਕਿ ਕਹਿ ਰਹੇ ਹਨ ਕਿ * * * ਹਾਊਸ ਦੇ ਵਿਚ ਇਹ ਠੀਕ ਨਹੀਂ ਹੈ। ਵਿਚ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ।

**ਕੈਪਟਨ ਰਤਨ ਸਿੰਘ** : ਪਰ ਉਹ ਤਾਂ ਕਿਸੇ ਨੇ ਸੁਣੇ ਹੀ ਨਹੀਂ ਹਨ।

**ਸ਼੍ਰੀ ਸਪੀਕਰ** : ਇਸ ਤਰ੍ਹਾਂ ਗਲਾਂ ਕਰਨੀਆਂ ਠੀਕ ਨਹੀਂ ਹਨ। ਜੇ ਇਸ ਤਰ੍ਹਾਂ ਦੀ ਕੋਈ ਚੀਜ਼ ਰਿਕਾਰਡ ਤੇ ਹੈ ਤਾਂ ਉਹ ਐਕਸਪੰਜ ਕਰ ਦਿੱਤੀ ਜਾਵੇ। ਹੁਣ ਕਾਲ ਅਟੈਨਸ਼ਨ ਮੋਸ਼ਨ ਨੰ, 42 (It is not proper to talk like this. If there is any such remark on record, it may be expunged. Now Call Attention Motion No. 42)

(ਕ੍ਰਮ ਨੰ· 42)

**ਸਰਦਾਰ ਬੇਅੰਤ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਸਰਕਾਰ ਨੇ ਪੇ ਕਮਿਸ਼ਨ ਦੀ ਰਿਪੋਰਟ ਦੀਆਂ ਕੁਝ ਤਰੁਟੀਆਂ ਦੂਰ ਕਰ ਦਿੱਤੀਆਂ ਹਨ ਜਿਨ੍ਹਾਂ ਵਿਚ 'ਏ ਕਲਾਸ' ਦੇ ਅਸਿਸਟੈਂਟਾਂ ਦਾ ਕੇਸ ਵੀ ਸੀ ਪਰ ਉਸੇ ਤਰ੍ਹਾਂ ਦੇ ਏ ਕਲਾਸ' ਦੇ ਦਫਤਰਾਂ ਦੇ ਈਕੁਏਟਿਡ ਕਰਮਚਾਰੀਆਂ ਦੇ ਗਰੇਡਾਂ ਬਾਰੇ ਹਾਲਾਂ ਤਕ ਕੋਈ ਹੁਕਮ ਜਾਰੀ ਨਹੀਂ ਕੀਤੇ ਗਏ ਜਿਸ ਦੇ ਸਿਟੇ ਵਜੋਂ ਉਨ੍ਹਾਂ ਵਿਚ ਘਬਰਾਹਟ ਪਾਈ ਜਾਂਦੀ ਹੈ। ਖਾਸ ਕਰਕੇ ਉਨ੍ਹਾਂ ਕਰਮਚਾਰੀਆਂ ਵਿਚ ਜੋ ਨਿਕਟ ਭਵਿਖ ਵਿਚ ਰਿਟਾਇਰ

*Expunged as ordered by the Chair.

ਹੋਣ ਵਾਲੇ ਹਨ । ਸਰਕਾਰ ਇਸ ਸਬੰਧ ਵਿਚ ਕਿਰਪਾ ਕਰਕੇ ਬਿਆਨ ਦੇਵੇ ਅਤੇ ਦਸੇ ਕਿ ਇਨ੍ਹਾਂ ਦੇ ਕੇਸ ਵਿਚ ਕਦੋਂ ਤਕ ਹੁਕਮ ਜਾਰੀ ਕਰਨ ਦਾ ਵਿਚਾਰ ਹੈ ।

**ਸ੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ । ਸਬੰਧਤ ਮਨਿਸਟਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

---

REPORT OF THE BUSINESS ADVISORY COMMITTEE

**Mr. Speaker :** I have to report the time table of the Punjab Vidhan Sabha as contained in the Second Report of the Business Advisory Committee. The report reads as under :-

The Committee, after some discussion, made the following recommendations :-

i) On Mondays or any other day when the House ments after an adjournment of two or more days it shall meet from 2.00 p.m. to 6.30 p.m. and on other days it shall meet from 9.00 a.m. to 1.30 p.m.

ii) On Friday, the 27th February, 1970, the following business shall be transacted :-

(a) Presentation of Supplementary Estimates (Second Instalment), 1969-70.

(b) Discussion and Vote of thanks on the Governor's Address.

(c) Legislative Business.

iii) On Thursday, the 19th March 1970, there shall be a second sitting which will be utilized for Voting of Demands for Grants.

iv) Subject to above recommendations the programme upto 26th March, 1970 circulated to Members on the 6th February, 1970, be followed.

**Minister for Food & Supplies (Sardar Balwant Singh) :**

Sir, I beg to move -

That the House agrees with the recommendations contained in the Second Report of Business Advisory Committee.

**Mr. Speaker :** Motion moved -

That the House agrees with the recommendations contained in the Second Report of Business Advisory Committee.

**चौधरी बलबीर सिंह :** जो बिज़नैस ऐडवाईज़री कमेटी ने सवेरे नौ बजे का टाईम फिक्स कर दिया है, यह बहुत inconvenient है । जो लोग बाहर से आते हैं उन का काम नहीं हो सकता । वह सारा दिन बाहर बैठे रहते हैं ।

[चौधरी बलबीर सिंह]

चन्डीगढ़ में जो लोग बाहर से आते हैं उनको बहुत inconvenience होगी। नौं बजे वाला वक्त उनको सूट नहीं करेगा। बिज़नैस ऐडवाईज़री कमेटी के शायद यह बात ध्यान में नहीं आई। इस लिए यह टाईम ठीक नहीं है। जो लोग बाहर से आते हैं वह नौ दस बजे ही आते हैं।

ਆਵਾਜ਼ਾਂ : ਨੌਂ ਵਜੇ ਠੀਕ ਹੈ ਜੀ।

**चौधरी बलबीर सिंह :** बाहर के लोगों को रात यहां ठहराने के लिए हमारे पास पैसे नहीं हैं। हमारी पार्टी के पास पैसे बहुत कम हैं। इन के और रूलिंग पार्टी के पास पैसे बहुत हैं। अगर नौ की बजाए 11-00 या 12-00 बजे कर लें तो ठीक है। डेली टाईम नौ बजे बहुत ठीक नहीं है।

**ਸਰਦਾਰ ਉਮਰਾਓ ਸਿੰਘ :** ਨੌਂ ਵਜੇ ਜੋ ਟਾਈਮ ਰਖਿਆ ਹੈ, ਇਸ ਦਾ ਯੂਨੇਨੀਮਸਲੀ ਫੈਸਲਾ ਹੋਇਆ ਸੀ। ਅਸੈਂਬਲੀ ਦੇ ਦਿਨਾਂ ਵਿਚ ਅਸੀਂ ਅਸੈਂਬਲੀ ਦਾ ਕੰਮ ਕਰਨਾ ਹੈ। ਬਾਕੀ ਦਾ ਕੰਮ ਇਸ ਸੈਸ਼ਨ ਤੋਂ ਬਾਅਦ ਕਰਨਾ ਚਾਹੀਦਾ ਹੈ। ਇਨ੍ਹਾਂ ਦਿਨਾਂ ਵਿਚ ਤਾਂ ਅਸੈਂਬਲੀ ਦੇ ਕੰਮ ਨੂੰ ਹੀ ਪਹਿਲ ਦਿੱਤੀ ਜਾਣੀ ਚਾਹੀਦੀ ਹੈ। ਇਸ ਸੈਸ਼ਨ ਦੇ ਕੰਮ ਨੂੰ ਹੀ ਨੋਟ ਕਰਨਾ ਚਾਹੀਦਾ ਹੈ। ਇਸ ਵਾਸਤੇ 9-00 ਵਜੇ ਤੋਂ 1-30 ਵਜੇ ਦਾ ਟਾਈਮ ਬਿਲਕੁਲ ਠੀਕ ਹੈ। ਪਹਿਲਾਂ ਹੋਰ ਗਲ ਸੀ। ਪਹਿਲਾਂ ਕੌਂਸਲ ਸੀ ਉਸ ਦੇ ਨਾਲ ਸਾਨੂੰ ਇਥੇ ਦਾ ਟਾਈਮ ਵੀ ਐਡਜਸਟ ਕਰਨਾ ਪੈਂਦਾ ਸੀ। ਸਵੇਰ ਵੇਲੇ ਸਾਰੇ ਮੈਂਬਰਜ਼ ਫਰੈਸ਼ ਹੁੰਦੇ ਹਨ। ਇਸ ਕਰਕੇ ਮੋਰਨਿੰਗ ਟਾਈਮ ਠੀਕ ਹੈ।

**Mr. Speaker :** Question is-

That this House agrees with the recommendations contained in the Second Report of Business Advisory Committee.

*The motion was carried*

---

PRESENTATION OF THE REPORT OF THE PUBLIC ACCOUNTS COMMITTEE.

**Chairman, Public Accounts Committee (Sardar Shashpal Singh) :**

Sir, I beg to present the twenty-sixth Report of the Public Accounts Committee on the Appropriation Accounts of the Punjab Government for the years 1964-65 and 1965-66 and the Audit Reports 1966 and 1967.

---

DISCUSSION ON THE GOVERNOR'S ADDRESS (RESUMPTION)

**ਸ੍ਰੀ ਸਪੀਕਰ :** ਕੈਪਟਨ ਰਤਨ ਸਿੰਘ ਕਲ੍ਹ ਬੋਲ ਰਹੇ ਸਨ। 27 ਮਿੰਟ ਟਾਈਮ ਇਨ੍ਹਾਂ ਨੇ ਕੱਲ੍ਹ ਲਿਆ ਸੀ। ਹੋਰ ਮੈਂਬਰਜ਼ ਨੂੰ ਵੀ ਟਾਈਮ ਦੇਣਾ ਹੈ। ਇਸ ਲਈ ਹੁਣ ਕੈਪਟਨ

ਸਾਹਿਬ ਤੁਸੀਂ ਦਸ ਮਿੰਟ ਲਈ ਬੋਲ ਲਵੋ । (Captain Rattan Singh was on his legs when the House adjourned yesterday. He had spoken for 27 minutes. As other Members have to be given time, he may, therefore, now speak for ten minutes more.)

**ਮੁੱਖ ਮੰਤਰੀ :** ਜਿੰਨਾ ਚਿਰ ਇਹ ਚਾਹੁੰਦੇ ਹਨ ਇਹ ਡਿਪਟੀ ਲੀਡਰ ਹੋਣ ਦੇ ਨਾਤੇ ਬੋਲ ਲੈਣ ਅਤੇ ਬਾਅਦ ਵਿਚ ਰਹਿੰਦੇ ਟਾਈਮ ਨੂੰ ਇਨ੍ਹਾਂ ਦੀ ਪਾਰਟੀ ਦੇ ਬੰਦਿਆਂ ਵਿਚ ਫਿਕਸ ਕਰ ਦਿਓ ।

**ਮੇਜਰ ਹਰਿੰਦਰ ਸਿੰਘ :** ਮੈਂ ਅੱਜ ਬੋਲਣਾ ਚਾਹੁੰਦਾ ਹਾਂ । ਇਸ ਲਈ ਮੈਨੂੰ ਅੱਜ ਅਕਾਮੋਡੇਟ ਕਰ ਲਵੋ । ਆਈ ਸ਼ੈਲ ਬੀ ਗਰੇਟਫੁਲ ਫਾਰ ਦਿਸ ।

**ਸ਼੍ਰੀ ਸਪੀਕਰ :** ਤੁਹਾਡਾ ਇਕ ਮੈਂਬਰ ਕੱਲ੍ਹ ਦਾ ਬੋਲ ਰਿਹਾ ਹੈ । (ਵਿਘਨ) (An hon. Member of your is on his legs since yesterday.)

**ਮੇਜਰ ਹਰਿੰਦਰ ਸਿੰਘ :** ਮੇਰੀ ਅਰਜ਼ ਹੈ ਕਿ ਮੈਨੂੰ ਅਜ ਅਕਾਮੋਡੇਟ ਕਰ ਲਉ ।

**ਮੁੱਖ ਮੰਤਰੀ :** ਉਨ੍ਹਾਂ ਦਾ ਟਾਈਮ ਹੈ, ਜੇ ਉਹ ਅੱਜ ਪਹਿਲਾਂ ਲੈਣਗੇ ਤਾਂ ਠੀਕ ਹੈ ।

**ਸ਼੍ਰੀ ਸਪੀਕਰ :** ਕੈਪਟਨ ਸਾਹਿਬ 15 ਮਿੰਟ ਲਈ ਬੋਲੋ । (The hon. Member Captain Rattan Singh may now speak for fifteen minutes.)

**ਕੈਪਟਨ ਰਤਨ ਸਿੰਘ :** (ਗੜ੍ਹ ਸ਼ੰਕਰ) ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ, ਤੁਸੀਂ ਮੈਨੂੰ 15 ਮਿੰਟ ਲਈ ਬੋਲਣ ਦੀ ਅਗਿਆ ਦਿੱਤੀ ਹੈ । ਕਲ੍ਹ ਮੈਂ, ਸਪੀਕਰ ਸਾਹਿਬ, ਥੋੜ੍ਹਾ ਜਿਹਾ ਦਸਿਆ ਸੀ ਜਿਹੜਾ ਸਾਡੀ ਸਰਕਾਰ ਨੇ ਫਾਜ਼ਿਲਕਾ ਦਾ ਸੌਦਾ ਕੀਤਾ ਹੈ ਉਹ ਸੌਦਾ ਕਿਨ੍ਹਾਂ ਮਹਿੰਗਾ ਕੀਤਾ ਹੈ, ਪੰਜਾਬ ਲਈ । ਔਰ ਜੇ ਮੈਂ ਕਹਾਂ ਪੰਜਾਬ ਦਾ ਹੱਕ ਹੈ, ਕਈ ਸ਼ਬਦ ਬੁਰੇ ਲਗਦੇ ਹਨ । ਐਸੀ ਸ਼ਰਮਨਾਕ ਸੌਦੇ ਬਾਜ਼ੀ ਔਰ ਇਹ ਡਿਨਾਇਲ ਚੀਫ ਮਨਿਸਟਰ ਸਾਹਿਬ ਕਰਦੇ ਹਨ । ਮੈਨੂੰ ਅੱਜ ਖੁਸ਼ੀ ਹੈ, ਅੱਜ 'ਟਰੀਬਿਊਨ' ਅਖਬਾਰ ਵਿਚ ਗਿਆਨੀ ਕਰਤਾਰ ਸਿੰਘ ਦੀ ਖਬਰ ਨਿਕਲੀ ਹੈ ਜਮਨਾ ਨਗਰ ਤੋਂ । ਉਨ੍ਹਾਂ ਨੇ 1966 ਦੇ ਐਗਰੀਮੈਂਟ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਨੇ ਕਿਹਾ ਹੈ ਕਿ 1966 ਦੇ ਐਗਰੀਮੈਂਟ ਅਨੁਸਾਰ ਇਕ ਹਿਸਾ ਤਾਂ ਸੈਂਟਰ ਦੀ ਸਰਕਾਰ ਨੇ ਦੇ ਦਿੱਤਾ, ਦੂਸਰਾ ਹਿਸਾ ਸਾਨੂੰ ਦੇ ਦੇਣ । ਉਸ ਸੀਕਰਟ ਐਗਰੀਮੈਂਟ ਦੀ ਮੇਰੀ ਇਤਲਾਹ ਦੇ ਮੁਤਾਬਿਕ ਮੈਂ ਇਸ ਦੀ ਕੋਸ਼ਿਸ਼ ਕਰ ਰਿਹਾਂ ਕਿ ਇਸ ਦੀ ਫੋਟੋ ਸਟੈਟ ਕਾਪੀ ਤੁਹਾਨੂੰ ਪੇਸ਼ ਕਰ ਸਕਾਂ । ਸਾਡੇ ਆਨਰੇਬਲ ਚੀਫ ਮਨਿਸਟਰ ਸਾਹਿਬ ਸਰਦਾਰ ਗੁਰਨਾਮ ਸਿੰਘ ਦੇ ਉਥੇ ਦਸਖਤ ਹਨ । ਮੈਂ ਕਲ੍ਹ ਦਸਿਆ ਸੀ ਕਿ ਫਾਜ਼ਿਲਕਾ ਦਾ ਇਲਾਕਾ ਸਾਰੇ ਹਿੰਦੁਸਤਾਨ ਵਿਚੋਂ 10% ਨਰਮਾ ਪੈਦਾ ਕਰਦਾ ਹੈ । ਔਰ ਜਿਹੜੀ ਪਰ ਕੈਪਿਟਾ ਇਨਕਮ ਹੈ, ਇਹ ਜਿਥੇ ਸਾਰੇ ਹਿੰਦੁਸਤਾਨ ਦੀ 470 ਹੈ ਔਰ ਪੰਜਾਬ ਦੀ 650 ਹੈ ਉਥੇ ਇਸ ਇਲਾਕੇ ਦੀ ਪਰ ਕੈਪਿਟਾ ਇਨਕਮ 870 ਹੈ । ਇਸ ਤੋਂ ਇਲਾਵਾ ਹੋਰ ਜਿਹੜਾ ਕਾਰੀਡੋਰ ਆ ਗਿਆ, ਇਕੋ ਸਰਕਾਰ, ਇਕੋ ਮੁਲਕ, ਇਕੋ ਸੂਬਾ, ਵਿਚ ਜਿਹੜਾ ਉਥੇ ਕਾਰੀਡੋਰ ਆ ਗਿਆ, ਫੇਰ ਜਿਹੜੀ ਦੀਪ ਮਾਲਾ

[ਕੈਪਟਨ ਰਤਨ ਸਿੰਘ]

ਉਥੇ ਕਰ ਦਿੱਤੀ, ਇਸ ਦਾ ਮੈਨੂੰ ਕੋਈ ਇਤਰਾਜ਼ ਨਹੀਂ। ਪਰ ਮੈਨੂੰ ਇਹ ਖਿਆਲ ਆਉਂਦਾ ਹੈ ਕਿ ਪੰਜਾਬ ਸਾਰਾ ਇਕ ਬੰਨੇ ਅਤੇ ਇਕ ਇਨਸਾਨ ਇਕ ਬੰਨੇ ਹੋਵੇ, ਇਹ ਗਲ ਪੁਗਦੀ ਨਹੀਂ। ਵਡੇ ਤੋਂ ਵਡੇ ਇਨਸਾਨ ਨੂੰ ਪੰਜਾਬ ਤੇ ਵਾਰਿਆ ਜਾ ਸਕਦਾ ਹੈ ਲੇਕਿਨ ਸਾਰੇ ਪੰਜਾਬ ਨੂੰ ਉਸ ਵਡੇ ਇਨਸਾਨ ਤੇ ਨਹੀਂ ਵਾਰਿਆ ਜਾ ਸਕਦਾ। ਇਹ ਇਕ ਲਿਵਿੰਗ ਗੌਡ ਕਰੀਏਟ ਕਰਨ ਵਾਲੀ ਗਲ ਹੈ ਅਤੇ ਇਹ ਕਰੀਏਟ ਕਰ ਲਿਆ ਹੈ। ਕਹਿਣ ਵਾਲੇ ਕਹਿੰਦੇ ਹਨ ਕਿ ਸਰਦਾਰ ਗੁਰਨਾਮ ਸਿੰਘ ਦੇ ਹਥਾਂ ਵਿਚ ਲਡੂ, ਦੋਵਾਂ ਹਥਾਂ ਵਿਚ ਹਨ; ਜਿਹੜੇ ਲੀਡਰ ਉਨ੍ਹਾਂ ਨੂੰ ਤੰਗ ਕਰਦੇ ਸਨ ਉਨ੍ਹਾਂ ਨੂੰ ਇਨ੍ਹਾਂ ਨੇ ਸਿਆਸੀ ਤੌਰ ਤੇ ਧਕਾ ਦੇ ਦਿੱਤਾ, ਨਾਲੇ ਇਹ ਸਾਬਤ ਕਰ ਦਿੱਤਾ ਕਿ ਅਸੀਂ ਉਨ੍ਹਾਂ ਦੀ ਜਾਨ ਬਚਾਈ ਹੈ। (ਤਾੜੀਆਂ) ਦਰਅਸਲ ਗਲ ਇਹ ਸੀ ਕਿ ਉਨ੍ਹਾਂ ਨੇ ਆਪਣੀ ਸਰਕਾਰ ਬਚਾਉਣੀ ਸੀ। ਮੈਂ ਕਈ ਦਫਾ ਸੋਚਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਸਿਆਸਤ ਕਰਦੇ ਹਨ। ਆਮ ਤੌਰ ਤੇ ਉਹ ਕਹਿੰਦੇ ਹਨ ਕਿ ਉਨ੍ਹਾਂ ਨੂੰ ਸਿਆਸਤ ਆਉਂਦੀ ਨਹੀਂ। ਮੇਰਾ ਖਿਆਲ ਹੈ ਕਿ ਉਨ੍ਹਾਂ ਦੇ ਲੀਡਰ ਜਿਹੜੇ ਕਿ ਇਨ੍ਹਾਂ ਨੂੰ ਤੰਗ ਕਰਦੇ ਸੀ, ਉਨ੍ਹਾਂ ਨੂੰ ਦਬਾਉਣ ਦਾ ਇਨ੍ਹਾਂ ਨੇ ਰਾਹ ਲਭ ਲਿਆ ਹੈ। (ਵਿਘਨ) ਉਸ ਤਖਤ ਦਾ, ਜਿਸਦਾ ਕਿ ਸਾਰਿਆਂ ਨੂੰ ਮਾਨ, ਸੀ ਅੱਜ ਉਸ ਵਲ ਵੇਖਕੇ ਸਾਰਿਆਂ ਦਾ ਸ਼ਰਮ ਨਾਲ ਸਿਰ ਝੁਕਦਾ ਹੈ। (ਸ਼ੋਰ) (ਵਿਘਨ)

**ਮੁੱਖ ਮੰਤਰੀ :** ਬੇੜਾ ਡੁਬ ਜਾਊ ਤੁਹਾਡਾ ਵੀ।

**ਕੈਪਟਨ ਰਤਨ ਸਿੰਘ :** ਡੁਬਣ ਵਾਲੀ ਚੀਜ਼ ਤਾਂ ਤੁਸੀਂ ਕੀਤੀ ਹੈ। ਇਹ ਤਾਂ ਬੜੀ ਬਦ–ਕਿਸਮਤੀ ਹੈ। ਹੁਣ ਮੈਨੂੰ ਇਕ ਸ਼ੇਅਰ ਯਾਦ ਆਉਂਦਾ ਹੈ :

"ਕਭੀ ਐਸਾ ਭੀ ਹੋਤਾ ਹੈ ਕਿ ਰਾਹਜ਼ਨ ਕੋ ਸਾਲਾਰੇ ਕਾਰਵਾਂ ਭੀ
ਕਹਿਨਾ ਪੜਤਾ ਹੈ"

ਇਸ ਤਰ੍ਹਾਂ ਸਾਨੂੰ ਅੱਜ ਸਾਲਾਰੇ ਕਾਰਵਾਂ ਕਹਿਣਾ ਪੈਂਦਾ ਹੈ ਜਿਨਾਂ ਨੇ ਆਪਣੇ ਆਪ ਨੂੰ ਵੇਚ ਦਿਤਾ ਹੈ। ਕੱਲ੍ਹ ਇਨ੍ਹਾਂ ਨੇ ਕਿਹਾ ਸੀ ਕਿ ਕਮਿਸ਼ਨ ਬਣ ਗਿਆ ਤਾਂ ਕਿਤੇ ਪੰਜਾਬ ਹੋਰ ਛੋਟਾ ਨਾ ਹੋ ਜਾਏ। ਦਰਅਸਲ ਗਲ ਤਾਂ ਇਹ ਹੈ ਕਿ ਫਾਜ਼ਿਲਕਾ ਦਾ ਜਿਹੜਾ ਇਲਾਕਾ ਹੈ ਉਥੇ ਅਜ ਤਕ ਕਦੇ ਵੀ ਕੋਈ ਅਕਾਲੀ ਮੈਂਬਰ ਕਾਮਯਾਬ ਨਹੀਂ ਹੋਇਆ। ਇਨ੍ਹਾਂ ਨੇ ਸੋਚਿਆ ਕਿ ਇਨ੍ਹਾਂ ਦੀ ਹੋਰ ਮੈਜਾਰਿਟੀ ਹੋ ਜਾਏਗੀ। ਗੁਰੂ ਨਾਨਕ ਦੇਵ ਜੀ ਦੀ 500ਵੀਂ ਵਰ੍ਹੇ ਗੰਢ ਮਨਾਈ ਹੈ ਪਰ ਇਹ ਕੰਮ ਉਨ੍ਹਾਂ ਦੇ ਪਰਚਾਰ ਦੇ ਬਿਲਕੁਲ ਉਲਟ ਕਰ ਰਹੇ ਹਨ।

ਇਹ ਰੋਜ਼ ਅਰਦਾਸ ਕਰਦੇ ਹਨ, ਮੈਂ ਕਹਿੰਦਾ ਹਾਂ ਕਿ ਇਹ ਕਿਸ ਮੂੰਹ ਨਾਲ ਕਰਦੇ ਹਨ? ਕੀ ਇਨ੍ਹਾਂ ਨੇ ਕਦੇ ਸਰਬੱਤ ਦਾ ਭਲਾ ਵੀ ਮੰਗਿਆ ਹੈ? ਮੈਂ ਕਹਿੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਨੂੰ ਇਸ ਦੁਨੀਆਂ ਉਤੇ ਆਇਆਂ ਨੂੰ 500 ਸਾਲ ਹੋਏ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ 300 ਵਰ੍ਹੇ ਹੋਏ ਹਨ। ਇਹ ਮਿਸਾਲ ਦੁਨੀਆਂ ਤੇ ਕਿਤੇ ਨਹੀਂ ਮਿਲਦੀ ਕਿ ਹਿੰਦੂ ਸਿੱਖ ਆਪਸ ਵਿਚ ਲੜੇ ਹੋਣ, ਉਹ ਕਦੇ ਨਹੀਂ ਲੜੇ। ਇਸ ਦਾ ਮਤਲਬ ਇਹ ਹੈ ਕਿ ਉਨ੍ਹਾਂ ਵਿਚ ਕਦੇ ਫਰਕ ਨਹੀਂ ਆਇਆ। ਪਰ ਅੱਜ ਇਹ ਇਨ੍ਹਾਂ ਵਿਚ ਫਰਕ ਪਾਉਣ ਵਾਲੇ ਅਕਾਲੀ ਪਾਰਟੀ ਵਾਲੇ ਅਤੇ ਜਨਸੰਘੀ ਐਕਸ਼ਨਰੀ ਅਤੇ ਰੀਐਕਸ਼ਨਰੀ ਇਹ ਦੋਵੇਂ ਕਹਿੰਦੇ ਹਨ ਕਿ ਅਸੀਂ ਇਤਫਾਕ ਪੈਦਾ ਕਰ ਰਹੇ ਹਾਂ।

(ਵਿਘਨ) ਮੈਂ ਕਹਿੰਦਾ ਹਾਂ ਕਿ ਹਿੰਦੂ ਅਤੇ ਸਿੱਖਾਂ ਦੀ ਕਦੇ ਲੜਾਈ ਹੋਈ ਹੀ ਨਹੀਂ । 25 ਅਤੇ 26 ਜਨਵਰੀ ਨੂੰ ਜੋ ਵਾਕਿਆਤ ਹੋਏ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਠੱਗ ਅਤੇ ਡਾਕੂਆਂ ... (ਵਿਘਨ)

**ਸ੍ਰੀ ਸਪੀਕਰ :** ਕੈਪਟਨ ਸਾਹਿਬ, ਠੱਗ ਅਤੇ ਡਾਕੂ ਦੇ ਲਫਜ਼ ਠੀਕ ਨਹੀਂ ਹਨ । (Captain Sahib, the words "Thugg" and 'Dakus' are unparliamentary.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਜਦੋਂ ਸਰਦਾਰ ਗੁਰਨਾਮ ਸਿੰਘ ਨੇ ਮੈਨੂੰ ਕਿਹਾ ਸੀ ਕਿ ਡੁੱਬ ਮਰ, ਤਾਂ ਕੀ ਮੈਂ ਐਨਾ ਗਿਰਿਆ ਹੋਇਆ ਹਾਂ ? ਸੋ ਮੈਂ ਕੋਈ ਐਸੀ ਗੱਲ ਨਹੀਂ ਕੀਤੀ। (ਵਿਘਨ) ਜਦੋਂ ਮੈਂ ਸਮਝਦਾ ਹਾਂ ਕਿ ਮੈਂ ਕੋਈ ਐਸੀ ਵੈਸੀ ਗੱਲ ਕੀਤੀ ਹੈ, ਤਾਂ ਮੈਂ ਮੰਨ ਜਾਂਦਾ ਹਾਂ, ਜੇ ਕੋਈ ਗਲਤੀ ਹੋ ਗਈ ਹੋਵੇ ਤਾਂ ਮੈਂ ਮੰਨਦਾ ਹਾਂ । (Interruption and noise in the House.)

I have that courage. The moment, I commit any mistake, I am prepared to rectify it and if there is any unparliamentary word, I am prepared to withdraw it.

**ਸਰਦਾਰ ਗੁਰਦੇਵ ਸਿੰਘ :** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 'ਡੁਬ ਮਰ' । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਐਸੇ ਕੰਮ ਕੀਤੇ ਕਿ ਜਿਉਂਦੀਆਂ ਮੱਝਾਂ ਦੇ ਤਾਂ ਲੱਖਾਂ ਰੁਪਏ ਖਾ ਗਏ ਅਤੇ ਮਰੀਆਂ ਹੋਈਆਂ ਦੇ ਸਿੰਗ ਦਿਖਾ ਦਿੱਤੇ ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਖੱਲਾਂ ਅਤੇ ਸਿੰਗ ਤਾਂ ਇਹ ਆਪ ਵੇਚਦੇ ਹਨ । ਅਗਰ ਕੋਈ ਐਸੀ ਗੱਲ ਹੋਵੇ ਤਾਂ ਰਾਜ ਤਾਂ ਇਹੀ ਕਰਦੇ ਹਨ ਅਤੇ ਅਜਿਹੇ ਕੰਮ ਇਹੀ ਕਰਦੇ ਹਨ । ਸੋ ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ । (ਵਿਘਨ)

**ਮੁੱਖ ਮੰਤਰੀ :** ਪਾਰਟੀ ਦੇ ਲੀਡਰ ਹੁੰਦੇ ਹੋਏ ਤੁਹਾਨੂੰ ਇਹ ਚੀਜ਼ ਨਹੀਂ ਕਹਿਣੀ ਚਾਹੀਦੀ । (ਵਿਘਨ) (ਸ਼ੋਰ)

**Captain Rattan Singh :** Mr. Speaker, Sir, the Chief Minister may be asked not to teach me. I know what I have to say. He should behave like a Chief Minister. He has no business to say "ਡੁਬ ਮਰੋ" ।

**ਮੁੱਖ ਮੰਤਰੀ :** ਤੁਸੀਂ ਜਿਹੜਾ ਸ਼ਰਮ ਦਾ ਲਫ਼ਜ਼ ਵਰਤਿਆ ਹੈ, ਇਹ ਠੀਕ ਨਹੀਂ ਹੈ ।

**ਕੈਪਟਨ ਰਤਨ ਸਿੰਘ :** ਪਰ ਜੇ ਤੁਸੀਂ ਮਾੜੇ ਕੰਮ ਕਰੋ ਤਾਂ ਤੁਹਾਨੂੰ ਸ਼ਰਮ ਆਉਣੀ ਹੀ ਚਾਹੀਦੀ ਹੈ । (ਵਿਘਨ) ਮੈਂ ਇਹ ਅਰਜ਼ ਕਰ ਰਿਹਾ ਸੀ ਕਿ 500 ਸਾਲਾਂ ਵਿਚ ਕਦੇ ਹਿੰਦੂ ਸਿੱਖਾਂ ਦੀ ਲੜਾਈ ਨਹੀਂ ਹੋਈ, ਪਰ ਹੁਣ ਇਨ੍ਹਾਂ ਨੇ ਲੜਾਉਣ ਦੀ ਕੋਸ਼ਿਸ਼ ਕੀਤੀ ਹੈ । 25 ਅਤੇ 26 ਜਨਵਰੀ ਨੂੰ ਜੋ ਵਾਕਿਆਤ ਹੋਏ, ਜਨਤਾ ਇਨ੍ਹਾਂ ਨੂੰ ਕਦੇ ਮੁਆਫ ਨਹੀਂ ਕਰੇਗੀ । ਸੀ. ਐਮ.

[ਕੈਪਟਨ ਰਤਨ ਸਿੰਘ]

ਲੀਗਲ ਬਰੇਨ ਲੱਗਦੇ ਹਨ, ਉਹ ਜੱਜ ਰਹੇ ਹਨ । ਉਨ੍ਹਾਂ ਨੇ ਇਕ ਹੀ ਸਬਕ ਸਿਖਿਆ ਹੈ । ਇਨ੍ਹਾਂ ਨੇ ਕਿਹਾ ਸੀ ਕਿ :

> When evidence is against you, you talk of law. When law is against you, you talk of evidence. When both are against you, you give somebody hell so that both the mind of the Judge and the Jury will be distracted.

ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਨੂੰ ਪੰਜਾਬ ਦੀ ਜਨਤਾ ਜੱਜ ਕਰੇਗੀ । (ਵਿਘਨ) ਸੋ ਤੁਸੀਂ ਗੁਰੂ ਨਾਨਕ ਦੇਵ ਜੀ ਨੇ ਜੋ ਸਿਖਿਆ ਦਿੱਤੀ ਹੈ, ਉਸ ਨੂੰ ਯਾਦ ਕਰੋ, ਫਿਰ ਕੁਝ ਚਿਰ ਕੱਟ ਜਾਵੋਗੇ । ਇਨ੍ਹਾਂ ਨੇ ਜੋ ਕੌਮੀ ਝੰਡੇ ਦੀ ਬੇਅਦਬੀ ਕੀਤੀ ਹੈ, ਉਸ ਦਾ ਤੁਹਾਨੂੰ ਸਭ ਨੂੰ ਪਤਾ ਹੀ ਹੈ । ਇਹ ਝੰਡਾ ਕੌਮ ਦਾ, ਦੇਸ਼ ਦੇ ਵਕਾਰ ਦਾ ਸਿੰਬਲ ਹੈ । ਇਹ ਕੋਈ ਹੱਥ ਪੂੰਝਣ ਵਾਲਾ ਪਰਨਾ ਨਹੀਂ ਹੈ । (ਚੌਧਰੀ ਬਲਬੀਰ ਸਿੰਘ ਵਲੋਂ ਵਿਘਨ ।)

**Mr. Speaker** : Order Please.

**ਸਰਦਾਰ ਸ਼ਸ਼ਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਾਊਸ ਦੇ ਵਿਚ ਜੋ ਮੈਂਬਰ ਸਾਹਿਬ ਬੋਲਦਾ ਹੋਵੇ, ਉਸ ਦਾ ਫਰਜ਼ ਹੈ ਕਿ ਉਹ ਚੇਅਰ ਨੂੰ ਐਡਰੈਸ ਕਰੇ । ਲੇਕਿਨ ਕੈਪਟਨ ਸਾਹਿਬ ਇਥੇ ਮੈਂਬਰਜ਼ ਨੂੰ ਐਡਰੈਸ ਕਰਦੇ ਹਨ । This is against the Rules of the House.

**Captan Rattan Singh** : I have always been addressing the House through the Speaker.

ਮੈਂ ਉਸ ਝੰਡੇ ਦੀ ਗੱਲ ਕਰ ਰਿਹਾ ਹਾਂ, ਜਿਸ ਝੰਡੇ ਦੇ ਕਾਰਨ ਇਨ੍ਹਾਂ ਮਨਿਸਟਰਾਂ ਦੀਆਂ ਕਾਰਾਂ ਨੂੰ ਸਲੂਟ ਹੁੰਦੇ ਹਨ । (ਵਿਘਨ) ਇਨ੍ਹਾਂ ਨੇ ਕੰਸਟੀਚਿਊਸ਼ਨ ਦੀ ਸਹੁੰ ਖਾਧੀ । ਕੰਸਟੀ- ਚਿਊਸ਼ਨ ਨੂੰ ਅਪ ਹੋਲਡ ਕਰਨ ਦੀ ਸਹੁੰ ਖਾਧੀ । ਔਰ ਇਨ੍ਹਾਂ ਦੀ ਜੁਰਅੱਤ ਨਾ ਪਵੇ ਕਿ 26 ਜਨਵਰੀ ਨੂੰ ਝੰਡਾ ਕੋਈ ਲਹਿਰਾਏ ? ਪ੍ਰੈਸ ਦੇ ਵਿਚ ਵੀ ਇਹ ਆਇਆ ਹੈ ਕਿ ਝੰਡੇ ਦੀ ਬੇਅਦਬੀ ਹੋਈ ! ਮੈਂ ਇਥੇ ਤੁਹਾਡੇ ਸਾਹਮਣੇ ਚੀਫ ਮਨਿਸਟਰ ਦੇ ਸ਼ਹਿਰ ਲੁਧਿਆਣਾ ਦਾ, ਜੋ ਡਿਪਟੀ ਕਮਿਸ਼ਨਰ ਹੈ, ਉਸ ਦਾ ਜੋ ਬਿਆਨ ਹੈ, ਉਹ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ । ਉਨ੍ਹਾਂ ਨੇ ਕਿਹਾ ਹੈ ਕਿ ਮੈਂ ਕੌਮੀ ਝੰਡਾ ਲਹਿਰਾਇਆ ਪਰ ਉਸੀ ਵੇਲੇ ਲਾਹ ਲਿਆ । ਮੈਂ ਕਹਿੰਦਾ ਹਾਂ ਕਿ ਇਹ ਕਿੰਨੇ ਸ਼ਰਮ ਦੀ ਗੱਲ ਹੈ ਕਿ ਜਦੋਂ ਝੰਡਾ ਲਹਿਰਾਇਆ ਜਾਵੇ ਔਰ ਲੋਕ ਸਿਰ ਨਾ ਝੁਕਾਉਣ । ਡੀ. ਸੀ. ਨੇ ਕਿਹਾ ਕਿ ਡਰ ਦੇ ਮਾਰੇ ਝੰਡਾ ਲਾਹ ਲਿਆ ਗਿਆ । ਸੋ ਮੈਂ ਤਾਂ ਸਮਝ ਨਹੀਂ ਸਕਿਆ ਕਿ x x x x x x x
x x x x x x x
x x (ਵਿਘਨ)

**Chief Minister** : The Governor's conduct cannot be discussed.

**Mr. Speaker** : The hon.* Member should please withdraw these remarks. The conduct of the Governor cannot be discussed.

---

*Expunged as ordered by the Chair.

**Captain Rattan Singh** : Sir, you may expunge these remarks. I strongly feel that x x x x x x

**ਸ਼੍ਰੀ ਸਪੀਕਰ :** ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ। (These words should be expunged.)

**ਕੈਪਟਨ ਰਤਨ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਸਰਕਾਰ ਨੇ 26 ਜਨਵਰੀ ਵਾਲੇ ਦਿਨ ਝੰਡਾ ਨਹੀਂ ਲਹਿਰਾਇਆ ਕੀ ਉਹ ਸਰਕਾਰ ਰਹਿਣ ਦੇ ਕਾਬਲ ਹੈ ? (ਵਿਘਨ) ਜਿਸ ਝੰਡੇ ਦੀ ਖ਼ਾਤਰ ਐਨੀਆਂ ਕੁਰਬਾਨੀਆਂ ਕੀਤੀਆਂ ਗਈਆਂ, ਐਨੀਆਂ ਸ਼ਹੀਦੀਆਂ ਪਾਈਆਂ ਗਈਆਂ ਹੋਣ...... । (ਘੰਟੀ)

**Mr. Speaker** : Please wind up.

**ਕੈਪਟਨ ਰਤਨ ਸਿੰਘ :** ਜਨਾਬ, ਹਾਲਾਂ ਤਾਂ ਪੰਜ ਮਿੰਟ ਰਹਿੰਦੇ ਹਨ। ਸਪੀਕਰ ਸਾਹਿਬ, 25 ਅਤੇ 26 ਜਨਵਰੀ ਨੂੰ ਜੋ ਵਾਕਿਆਤ ਹੋਏ, ਉਸ ਤੇ ਇਨ੍ਹਾਂ ਨੂੰ ਪਸ਼ਚਾਤਾਪ ਕਰਨਾ ਚਾਹੀਦਾ ਹੈ। ਇਨ੍ਹਾਂ ਨੇ ਵਾਇਓਲੈਂਸ ਨੂੰ ਲੁਧਿਆਣਾ ਵਿਚ ਗਲੀਆਂ ਅਤੇ ਬਜ਼ਾਰਾਂ ਵਿਚ ਢੋਲ ਵਜਾ ਕੇ ਕਿਹਾ ਕਿ ਜਿਹੜਾ ਦੁਕਾਨ ਬੰਦ ਨਹੀਂ ਕਰੇਗਾ, ਉਸ ਦੀ ਜਾਨ ਅਤੇ ਮਾਲ ਦੀ ਰਾਖੀ ਨਹੀਂ ਕਰਾਂਗੇ। ਬਹੁਤ ਸਾਰੇ ਆਦਮੀ ਜ਼ਖਮੀ ਹੋਏ। ਜੇ ਸੰਤ ਫਤਿਹ ਸਿੰਘ ਨੂੰ ਬਚਾਉਣ ਦੀ ਖਾਤਰ ਤੁਸੀਂ ਉਸ ਸਮੇਂ ਦਿੱਲੀ ਬੈਠੇ ਸੀ ਤਾਂ ਹੁਣ ਹੀ ਐਕਸ਼ਨ ਲੈ ਲਵੋ। (ਵਿਘਨ) ਤੁਸੀਂ ਤਾਂ ਕੌਮੀ ਝੰਡੇ ਦੀ ਰਾਖੀ ਵੀ ਨਹੀਂ ਕੀਤੀ, ਜਿਹੜਾ ਕਿ ਕੌਮ, ਦੇਸ਼ ਦਾ ਸਿੰਬਲ ਹੈ। ਇਹ ਝੰਡਾ ਮੁਲਕ ਦੀ ਆਜ਼ਾਦੀ ਦਾ ਸਿੰਬਲ ਹੈ। ਇਸ ਦੇ ਵਾਸਤੇ ਲੱਖਾਂ ਆਦਮੀਆਂ ਨੇ ਕੁਰਬਾਨੀਆਂ ਦਿੱਤੀਆਂ ਹਨ। ਪਰ ਹੈਰਾਨੀ ਇਸ ਗੱਲ ਦੀ ਹੈ ਕਿ ਡੀ. ਸੀ. ਨੂੰ ਜੁਰਅੱਤ ਨਹੀਂ ਪਈ ਕਿ ਉਸ ਦੀ ਰਾਖੀ ਕੀਤੀ ਜਾਵੇ। ਐਸ. ਪੀ. ਪੁਲਿਸ ਜਾਂ ਫੌਜ ਲਿਆਕੇ ਝੰਡੇ ਦੀ ਰਾਖੀ ਕਰ ਸਕਦੇ ਸੀ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਰਹਿਣ ਦੇ ਕਾਬਲ ਹੈ ?

**ਖੁਰਾਕ ਅਤੇ ਸਪਲਾਈ ਮੰਤਰੀ :** ਕੈਪਟਨ ਸਾਹਿਬ, ਕੀ ਤੁਸੀਂ ਉਸ ਵੇਲੇ ਲੁਧਿਆਣੇ ਸੀ ?

**ਕੈਪਟਨ ਰਤਨ ਸਿੰਘ :** ਸਰਦਾਰ ਬਲਵੰਤ ਸਿੰਘ ਜੀ, ਤੁਸੀਂ ਐਸੀਆਂ ਗੱਲਾਂ ਨਾ ਕਰੋ।

**ਸ਼੍ਰੀ ਸਪੀਕਰ :** ਕੈਪਟਨ ਸਾਹਿਬ, ਤੁਹਾਨੂੰ ਬੋਲਦਿਆਂ ਨੂੰ 19 ਮਿੰਟ ਹੋ ਗਏ ਹਨ। (Captain Sahib, you have been speaking for more than ninteen minutes.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਜਲਦੀ ਖ਼ਤਮ ਕਰ ਦਿਆਂਗਾ।

ਸਪੀਕਰ ਸਾਹਿਬ ਮੈਂ ਇਨ੍ਹਾਂ ਦੀ ਐਗਰੀਕਲਚਰ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਇਹ ਕਹਿੰਦੇ ਹਨ ਕਿ ਇਸ ਦੇ ਬਾਰੇ ਅਸੀਂ ਬੜੀਆਂ ਸਹੂਲਤਾਂ ਦਿਤੀਆਂ ਹਨ। ਮੈਂ ਇਨ੍ਹਾਂ ਨੂੰ ਲਿਖ ਕੇ ਭੇਜਿਆ ਸੀ। ਸ਼ਡੂਲਡ ਬੈਂਕ ਜਿਹੜੇ ਨੈਸ਼ਨੇਲਾਈਜ਼ਡ ਬੈਂਕ ਹੋ ਗਏ ਹਨ ਉਨ੍ਹਾਂ ਦੀ ਬੜੀ ਫੀਸ ਹੈ। ਜਿਸ ਤਰ੍ਹਾਂ ਕੋਅਪਰੇਟਿਵ ਬੈਂਕ ਵਿਚ ਸਟੈਂਪ ਫੀਸ ਹੈ ਉਹ ਮਾਫ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ ਇਸ ਦੇ ਵਿਚ ਵੀ ਮਾਫ ਹੋਣੀ ਚਾਹੀਦੀ ਹੈ। ਮੈਂ ਰੈਵਨਿਊ ਮਨਿਸਟਰ ਸਾਹਿਬ ਨੂੰ

*Expunged as ordered by the Chair.

[ਕੈਪਟਨ ਰਤਨ ਸਿੰਘ]

ਲਿਖ ਕੇ ਭੇਜਿਆ ਸੀ. ਉਨ੍ਹਾਂ ਦੇ ਵਲੋਂ ਕੋਈ ਫ਼ੈਸਲਾ ਨਹੀਂ ਹੋਇਆ । ਇਹ ਕਹਿੰਦੇ ਹਨ ਕਿ ਸਭ ਕੁਝ ਚੰਗਾ ਹੋ ਜਾਵੇਗਾ । ਲੇਕਿਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਇਨ੍ਹਾਂ ਨੇ ਕੀ ਨਵੀਂ ਚੀਜ਼ ਦਿੱਤੀ ਹੈ, ਉਨ੍ਹਾਂ ਨੂੰ ਕੀ ਸਹੂਲਤਾਂ ਦਿੱਤੀਆਂ ਹਨ ? ਇਥੇ ਰਿਆਸਤੀ ਸਾਹਿਸ ਨੇ ਜ਼ਿਕਰ ਕੀਤਾ ਹੈ ਕਿ ਇਹ ਜਿਹੜਾ ਵੈਲਥ ਟੈਕਸ ਹੈ ਉਹ ਨਹੀਂ ਲਗਨਾ ਚਾਹੀਦਾ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਕਾਲੇ ਧਨ ਨੂੰ ਸਫੇਦ ਧਨ ਕਰਨ ਲਈ ਫਾਰਮ ਬਣਾਉਂਦੇ ਹਨ ਉਨ੍ਹਾਂ ਤੇ ਪਰਾਪਰਟੀ ਟੈਕਸ ਲਗਣਾ ਚਾਹੀਦਾ ਹੈ । ਜੇ ਨਹੀਂ ਲਗਣਾ ਚਾਹੀਦਾ ਤਾਂ ਉਨ੍ਹਾਂ ਗਰੀਬ ਲੋਕਾਂ ਤੇ ਨਹੀਂ ਲਗਣਾ ਚਾਹੀਦਾ ਜੋ ਇਹੋ ਜਿਹੇ ਕੰਮ ਨਹੀਂ ਕਰਦੇ । (ਅਪੋਜ਼ੀਸ਼ਨ ਵਲੋਂ ਥੰਪਿੰਗ (ਵਿਘਨ)

ਫਾਜ਼ਿਲਕਾ ਦੇ ਮੁਤਲੱਕ, ਸਪੀਕਰ ਸਾਹਿਬ, ਮੈਂ ਬਹੁਤਾ ਇਸ ਵੇਲੇ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇਹ ਇਕ ਵਖਰਾ ਮੈਟਰ ਹੈ । ਪਰ ਇਤਨੀ ਅਰਜ਼ ਜ਼ਰੂਰ ਕਰ ਦੇਣੀ ਚਾਹੁੰਦਾ ਹਾਂ ਕਿ ਇਸ ਦੇ ਨਾਲ 12 ਸੌ ਹੋਰ ਪਿੰਡ ਜਾਣ ਦਾ ਖ਼ਤਰਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਆਪਣੀ ਨੀਤੀ ਸਾਫ਼ ਕਰ ਦੇਨੀ ਚਾਹੀਦੀ ਹੈ ਇਸ ਕਮੇਟੀ ਦੇ ਮੈਂਬਰ ਗਿਆਨੀ ਕਰਤਾਰ ਸਿੰਘ ਨੂੰ ਬਣਾਇਆ ਹੈ ਜਿਨ੍ਹਾਂ ਨੇ ਅਗੇ ਬੜੀ ਮਦਦ ਕੀਤੀ ਹੈ ਕਿ ਪੰਜਾਬ ਛੋਟਾ ਹੋ ਜਾਵੇ । ਸੋ ਇਹ ਹੋਰ ਛੋਟਾ ਹੋ ਜਾਵੇਗਾ ।

ਸਪੀਕਰ ਸਾਹਿਬ, ਅੰਤ ਵਿਚ ਮੈਂ ਬੇਨਤੀ ਕਰਾਂਗਾ ਕਿ ਇਹ ਕਹਿੰਦੇ ਬਹੁਤ ਕੁਝ ਹਨ ਪਰ ਕਰਦੇ ਕੁਝ ਨਹੀਂ । ਕਹਿਣੀ ਔਰ ਕਰਨੀ ਵਿਚ ਬੜਾ ਫਰਕ ਹੈ, ਜੇ ਉਹ ਕਹਿਣੀ ਔਰ ਕਰਨੀ ਦੇ ਫਰਕ ਨੂੰ ਘੱਟ ਕਰਨਗੇ ਤਾਂ ਹੀ ਇਹ ਰਹਿ ਸਕਣਗੇ । ਅਸੀਂ ਜੋ 20 ਸਾਲਾਂ ਵਿਚ ਖਟਿਆ ਹੈ ਉਹ ਇਕ ਸਾਲ ਵਿਚ ਹੀ ਖੱਟ ਲੈਣ । (ਵਿਘਨ) ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਮੇਜਰ ਹਰਿੰਦਰ ਸਿੰਘ (ਅਜਨਾਲਾ) :** ਸਪੀਕਰ ਸਾਹਿਬ, ਇਹ ਜੋ ਥੈਂਕਸ ਦਾ ਮਤਾ ਹਾਊਸ ਦੇ ਸਾਹਮਣੇ ਪੇਸ਼ ਹੋਇਆ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ । (ਅਪੋਜ਼ੀਸ਼ਨ ਵਲੋਂ ਥੰਪਿੰਗ) ਕਿਉਂਕਿ ਸਮੁਚੇ ਤੌਰ ਤੇ ਜਿਸ ਵੇਲੇ ਮੋਸ਼ਨ ਆਫ ਥੈਂਕਸ ਆਉਂਦਾ ਹੈ ਤਾਂ ਉਸ ਦਾ ਸਮੁਚਾ ਪਰਭਾਵ ਦੇਖਣਾ ਚਾਹੀਦਾ ਹੈ ਕਿ ਆਇਆ ਇਹ ਸ਼ਲਾਘਾਯੋਗ ਹੈ ਜਾਂ ਨਿੰਦਣ ਯੋਗ ਹੈ । ਸਪੀਕਰ ਸਾਹਿਬ, ਇਸ ਦੇ ਵਿਚ ਕੁਝ ਕੁ ਗਲਾਂ ਛੱਡ ਕੇ ਬਾਕੀ ਮੈਨੂੰ ਕੋਈ ਸ਼ਲਾਘਾ ਯੋਗ ਗਲ ਨਹੀਂ ਜਾਪੀ । ਮੈਂ ਕੁਝ ਗਲਾਂ ਕਹਿਣਾ ਚਾਹੁੰਦਾ ਹਾਂ, ਆਪਣੇ ਢੰਗ ਨਾਲ ਇਸ਼ਾਰਾ ਕਰਾਂਗਾ ਲੇਕਿਨ ਮੈਂ ਅਪਾਣੇ ਦੋਸਤਾਂ ਕੋਲ ਬੇਨਤੀ ਕਰਾਂਗਾ ਜਿਹੜੇ ਕਿ ਗੌਰਮਿੰਟ ਔਰ ਟਰੈਜ਼ਰੀ ਬੈਂਚਾਂ ਤੇ ਬੈਠੇ ਹੋਏ ਹਨ, ਮੈਨੂੰ ਸਮਝਣ ਦਾ ਯਤਣ ਕਰਨ । ਮੈਂ ਪਰਸਨਲ ਕਦੇ ਸਾਰੀ ਜ਼ਿੰਦਗੀ ਵਿਚ ਨਹੀਂ ਹੋਇਆ ਅਤੇ ਨਾ ਹੀ ਮੈਂ ਕਦੇ ਪਰੋਵੋਕ ਹੋਇਆ ਹਾਂ । ਜੋ ਮਰਜ਼ੀ ਕੋਈ ਮੈਨੂੰ ਕਹਿ ਜਾਵੇ ਮੈਂ ਬਰਦਾਸ਼ਤ ਕਰਦਾ ਹਾਂ । ਲੇਕਿਨ ਮੈਂ ਮਜਬੂਰ ਹਾਂ ਔਰ ਮੈਂ ਸਮਝਦਾ ਹਾਂ ਕਿ ਗਵਰਨਰ ਸਾਹਿਬ ਤੇ ਟੀਕਾ ਟਿਪਣੀ ਨਹੀਂ ਹੋ ਸਕਦੀ । ਜੇ ਗਵਰਨਰ ਸਾਹਿਬ ਤੇ ਟੀਕਾ ਟਿਪਣੀ ਨਹੀਂ ਹੋ ਸਕਦੀ ਤਾਂ ਸਰਕਾਰ ਤੇ ਹੋ ਸਕਦੀ ਹੈ । ਮੋਸ਼ਨ ਆਫ ਥੈਂਕਸ ਦੇ ਲਫਜ਼ ਹਨ :

> 'That the Members of this House assembled in this Session are deeply grateful to the Governor for the Address which he has been pleased to deliver'.........

ਸਪੀਕਰ ਸਾਹਿਬ, ਗਵਰਨਰ ਸਾਹਿਬ ਆਈਸੋਲੇਟਿਡ ਨਹੀਂ, ਗੌਰਮਿੰਟ ਦਾ ਹੀ ਇਕ ਹਿਸਾ ਹਨ ਇਸ ਕਰਕੇ ਗਵਰਨਰ ਸਾਹਿਬ ਇਸ ਪਿਕਚਰ ਦੇ ਵਿਚ ਆਉਂਦੇ ਹਨ...

**ਸ਼੍ਰੀ ਸਪੀਕਰ :** ਮੇਜਰ ਸਾਹਿਬ, ਪ੍ਰੈਜ਼ੀਡੈਂਟ ਸਾਹਿਬ ਜਾਂ ਗਵਰਨਰ ਸਾਹਿਬ ਜਿਨ੍ਹਾਂ ਦੇ ਮੂੰਹੋਂ ਇਹ ਲਫ਼ਜ਼ ਅਖਵਾਏ ਜਾਂਦੇ ਹਨ, ਕਿਉਂਕਿ ਇਹ ਸਰਕਾਰ ਦੇ ਹੀ ਕੰਮ ਹੁੰਦੇ ਹਨ ਸਰਕਾਰ ਤੇ ਟੀਕਾ ਟਿਪਣੀ ਹੋਣੀ ਚਾਹੀਦੀ ਹੈ, ਉਨ੍ਹਾਂ ਤੇ ਨਹੀਂ ਹੋਣੀ ਚਾਹੀਦੀ । (ਵਿਘਨ)

(I would like to point out to the hon. Member that the Addresses delivered like the President of India and the Governor are prepared by the Government and contain policies and acts of the Government which only is subject to criticism and not the President or the Governor.)

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਬਦਕਿਸਮਤੀ ਨਾਲ ਮਨਿਸਟਰ ਰਹਿ ਚੁਕਾ ਹਾਂ । ਮੈਨੂੰ ਸਭ ਪਤਾ ਹੈ ਕਿ ਗਵਰਨਰ ਦਾ ਐਡਰੈਸ ਕਿਸ ਤਰ੍ਹਾਂ ਬਣਦਾ ਹੈ ਔਰ ਬਜਟ ਕਿਸ ਤਰ੍ਹਾਂ ਬਣਦਾ ਹੈ । ਸਾਰੀਆਂ ਗੱਲਾਂ ਤੋਂ ਮੈਂ ਜਾਣੂ ਹਾਂ । (ਵਿਘਨ)

ਜੋ ਕੁਝ, ਸਪੀਕਰ ਸਾਹਿਬ, ਮੇਰੇ ਡਿਪਟੀ ਲੀਡਰ ਆਫ ਦੀ ਪਾਰਟੀ ਨੇ ਕਿਹਾ ਹੈ ਜੇ ਮੈਂ ਵੀ ਕਹਾਂ ਤਾਂ ਇਸ ਦੀ ਰੈਪੀਟੇਸ਼ਨ ਹੀ ਹੋਵੇਗੀ ਪਰ ਮੈਂ ਇਤਨੀ ਜ਼ਰੂਰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਜਿਸ ਗਵਰਨਰ ਸਾਹਿਬ ਦੇ ਰਜੀਮ ਵਿਚ ਰਿਪਬਲਿਕ ਡੇ ਸੈਲੀਬਰੇਸ਼ਨ ਨਾਲ ਬਾਈਕਾਟ ਕੀਤਾ ਗਿਆ ਹੋਵੇ, ਨੈਸ਼ਨਲ ਫਲੈਗ ਨੂੰ ਡਿਸਰਿਸਪੈਕਟ ਸ਼ੋ ਕੀਤੀ ਗਈ ਹੋਵੇ ਤਾਂ ਇਹ ਕੋਈ ਸ਼ਲਾਘਾਯੋਗ ਚੀਜ਼ ਨਹੀਂ । ਡੀ. ਐਮ. ਕੇ. ਜਿਨ੍ਹਾਂ ਨੇ ਕਿ ਇਹ ਰੇਜ਼ੋਲਿਊਸ਼ਨ ਵੀ ਪਾਸ ਕੀਤਾ ਕਿ ਉਹ ਹਿੰਦੁਸਤਾਨ ਦਾ ਅੰਗ ਨਹੀਂ, ਉਨ੍ਹਾਂ ਨੇ ਵੀ ਇਸ ਤਰ੍ਹਾਂ ਨਹੀਂ ਕੀਤਾ । ਕੇਰਲਾ ਔਰ ਬੰਗਾਲ ਨੇ ਵੀ ਇਹੋ ਜਿਹੀ ਕੋਈ ਗੱਲ ਨਹੀਂ ਕੀਤੀ ਜਿਸ ਤਰ੍ਹਾਂ ਦੀ ਇਥੇ ਹੋਈ ਹੈ । ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਜਿਸ ਝੰਡੇ ਦੀ ਖਾਤਰ ਉਨ੍ਹਾਂ ਨੂੰ ਇਤਨਾ ਸਨਮਾਨ ਮਿਲਦਾ ਹੈ ਔਰ ਉਹ ਝੰਡਾ ਜਿਹੜਾ ਇਨ੍ਹਾਂ ਦੀਆਂ ਮੋਟਰਾਂ ਤੇ ਲਗਿਆ ਹੁੰਦਾ ਹੈ, ਭਾਵੇਂ ਉਨ੍ਹਾਂ ਦੇ ਵਿਚ ਆਲੂ ਦੀਆਂ ਬੋਰੀਆਂ ਹੀ ਭਰੀਆਂ ਹੋਣ, ਇਨ੍ਹਾਂ ਨੂੰ ਸੰਤਰੀ ਸਲੂਟ ਦਿੰਦੇ ਹਨ ਔਰ ਝਟ ਦਰਵਾਜ਼ੇ ਖੁਲ੍ਹ ਜਾਂਦੇ ਹਨ, ਉਸ ਝੰਡੇ ਦੀ ਇਸ ਤਰ੍ਹਾਂ ਬਇਜ਼ਤੀ ਕੀਤੀ ਗਈ ਹੈ । (ਵਿਘਨ)

ਸਪੀਕਰ ਸਾਹਿਬ, ਜੇ ਆਪ ਦੀ ਆਗਿਆ ਹੋਵੇ ਤਾਂ ਮੈਂ ਸੀਟ ਤੇ ਬਹਿ ਕੇ ਆਪਣੀ ਅਰਜ਼ ਕਰ ਲਵਾਂ ।

**ਸ਼੍ਰੀ ਸਪੀਕਰ :** ਠੀਕ ਹੈ, ਬੈਠ ਜਾਉ । (All right. The hon. Member may speak while sitting.)

**ਮੇਜਰ ਹਰਿੰਦਰ ਸਿੰਘ :** ਦੂਸਰਾ, ਸਪੀਕਰ ਸਾਹਿਬ, ਇਸ ਦੇ ਵਿਚ ਗਵਰਨਰ ਸਾਹਿਬ ਨੇ ਇਹ ਵੀ ਮਿਹਰਬਾਨੀ ਕੀਤੀ ਔਰ ਸਰਕਾਰ ਨੇ ਵੀ ਇਹ ਮਿਹਰਬਾਨੀ ਕੀਤੀ, ਤੁਹਾਡੇ ਆਖਣ ਅਨੁਸਾਰ ਕਿ ਸਰਕਾਰ ਉਨ੍ਹਾਂ ਦੇ ਮੂੰਹੋਂ ਲਫ਼ਜ਼ ਅਖਵਾਉਂਦੀ ਹੈ । ਉਹ ਲਾਉਡ ਸਪੀਕਰ ਹੀ ਹਨ ਔਰ ਬੋਲਣ ਵਾਲਾ ਕੋਈ ਹੋਰ ਹੁੰਦਾ ਹੈ । ਉਨ੍ਹਾਂ ਨੇ ਤਾਂ ਇਹ ਮਿਹਰਬਾਨੀ ਕੀਤੀ ਕਿ ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਨੂੰ ਉਨ੍ਹਾਂ ਨੇ ਬੜੇ ਰਿਚ ਟਰੀਬਿਊਟ ਪੇ ਕੀਤੇ । ਲੇਕਿਨ ਕੀ, ਸਪੀਕਰ ਸਾਹਿਬ, ਮੈਂ ਪੁਛ ਸਕਦਾ ਹਾਂ ਕਿ ਜਿਹੜੇ ਇਸ ਵਜ਼ਾਰਤ ਦੇ ਮਨਿਸਟਰ ਹਨ ਉਹ

[ਮੇਜਰ ਹਰਿੰਦਰ ਸਿੰਘ]

ਇਸ ਨੂੰ ਫ਼ਰਾਡ ਹੀ ਕਹਿੰਦੇ ਰਹੇ ਔਰ ਇਕ ਸਟੇਟ ਹੀ ਕਹਿੰਦੇ ਰਹੇ ਔਰ ਕਹਿੰਦੇ ਰਹੇ ਕਿ ਉਹ ਫਾਰਨ ਮੁਲਕਾਂ ਦੇ ਏਜੰਟ ਹਨ । ਕੀ ਉਹ ਪੱਖ ਸੱਚਾ ਹੈ ਜਾਂ ਇਹ ਟਰੀਬਿਊਟ ਵਾਲਾ ਸੱਚਾ ਹੈ, ਇਹ ਮੈਂ ਨਹੀਂ ਸਮਝ ਸਕਿਆ । ਸਪੀਕਰ ਸਾਹਿਬ ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਨੇ ਉਹ ਕਰ ਵਿਖਾਇਆ, ਮੈਂ ਦਸਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਛੋਟੇ ਛੋਟੇ ਹੁੰਦੇ ਸੀ ਤਾਂ ਗੁਰੂ ਕੇ ਬਾਗ ਮੋਰਚਾ ਲਗਿਆ ਸੀ ਔਰ ਉਹ ਸ਼ਬਦ ਪੜ੍ਹਦੇ ਸਨ–

" ਸਿਰ ਜਾਏ ਤਾਂ ਜਾਏ ਮੇਰਾ ਸਿਖੀ ਸਿਦਕ ਨਾ ਜਾਏ"

ਸਪੀਕਰ ਸਾਹਿਬ, ਉਸ ਸ਼ਖਸ ਨੇ ਹੱਸ ਹੱਸ ਕੇ ਮੌਤ ਨੂੰ ਜਫੀ ਪਾਈ । ਉਸ ਨੇ ਸਾਰੀਆਂ ਸਹੂਲਤਾਂ ਨੂੰ, ਸੁਖ ਆਰਾਮ ਨੂੰ ਲੱਤ ਮਾਰ ਕੇ ਆਪਣੀ ਜਾਨ ਦੀ ਕੁਰਬਾਨੀ ਦਿੱਤੀ ਇਕ ਪਾਸੇ ਉਸ ਨੂੰ ਰਿਚ ਟਰੀਬਿਊਟ ਦਿੱਤੀ ਗਈ ਔਰ ਦੂਸਰੇ ਪਾਸੇ ਇਨ੍ਹਾਂ ਨੇ ਇਹ ਕਿਹਾ ਕਿ ਬਦੇਸ਼ੀ ਮੁਲਕਾਂ ਦਾ ਏਜੰਟ ਹੈ । ਇਹ ਦੋਨੋਂ ਗਲਾਂ ਕਰਨੀਆਂ ਠੀਕ ਨਹੀਂ, ਇਕ ਗੱਲ ਦਾ ਪਤਾ ਲਗਣਾ ਚਾਹੀਦਾ ਹੈ । ਇਹ ਮੈਂ ਨਹੀਂ ਸਮਝ ਸਕਿਆ (ਵਿਘਨ)

ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ । ਇਹ ਸਭ ਕੁਝ ਸਮਝਦੇ ਹਨ । ਜੱਜ ਸਾਹਿਬ ਵੀ ਸਭ ਕੁਝ ਸਮਝਦੇ ਹਨ । (ਵਿਘਨ)

11.00 A.M. |

ਤੁਸੀਂ ਸਭ ਕੁਝ ਸਮਝਦੇ ਹੋ, ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ. ਇਸ ਚੀਜ਼ ਦਾ ਤੁਸੀਂ ਆਪ ਹੀ ਨਿਰਣਾ ਕਰ ਲਵੋ ਘਰ ਵਿਚ ਬੈਠ ਕੇ । (ਵਿਘਨ) ਜਿਹੜਾ ਮੇਰਾ ਇਸ ਕੁਰਸੀ ਦਾ ਪ੍ਰਿਵਿਲੇਜ ਹੈ ਉਹ ਮੈਂ ਕਰੀ ਜਾਂਦਾ ਹਾਂ ਜਿਹੜਾ ਤੁਹਾਡਾ ਉਸ ਕੁਰਸੀ ਦਾ ਪ੍ਰਿਵਿਲੇਜ ਹੈ ਤੁਸੀਂ ਕਰੀ ਚਲੋ ।

ਸੋ, ਜਪੀਕਰ ਸਾਹਿਬ ਮੈਂ ਅਰਜ਼ ਕਰ ਰਿਹਾ ਸੀ ਕਿ ਸਿੱਖਾਂ ਦਾ ਇਤਿਹਾਸ ਸਾਰਾ ਸ਼ਹੀਦੀਆ ਨਾਲ ਭਰਿਆ ਪਿਆ ਹੈ, ਲੇਕਿਨ ਉਹ ਕੇਵਲ ਸਾਖੀਆਂ ਹੀ ਨਹੀਂ, ਚਾਹੇ ਉਹ ਸਾਖੀਆਂ ਵੀ ਮੰਨਣ ਵਿਚ ਆਉਂਦੀਆਂ ਹਨ ਅਤੇ ਮੰਨਣੀਆਂ ਚਾਹੀਦੀਆਂ ਹਨ, ਲੇਕਿਨ ਜਿਹੜੀ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਕੁਰਬਾਨੀ ਕੀਤੀ ਹੈ ਉਸ ਦੇ ਨਾਲ ਪੰਜਾਬੀਆਂ ਦਾ ਸਿਰ ਉਚਾ ਹੋਇਆ ਹੈ ਅਤੇ ਖ਼ਾਸ ਤੌਰ ਤੇ ਸਿਖਾਂ ਦੇ ਵਿਚ ਉਸ ਨੇ ਇਕ ਨਵੀਂ ਰੂਹ ਫੂਕ ਦਿੱਤੀ ਹੈ । ਅਰਦਾਸ ਦੀ ਮਹੱਤਤਾ ਦਾ ਸਬੂਤ ਸਿਖਾਂ ਦੇ ਸਾਮ੍ਹਣੇ ਉਨ੍ਹਾਂ ਨੇ ਪ੍ਰਤਖ ਕਰਕੇ ਦਿਖਾ ਦਿੱਤਾ । ਮੈਂ ਉਨ੍ਹਾਂ ਬਾਰੇ ਇਹ ਕਹਾਂਗਾ ਕਿ

"ਗੁਰਮੁਖ ਜਨਮ ਸੰਵਾਰ ਦਰਗੇ ਚਲਿਆ,
ਸਚੀ ਦਰਘੇ ਜਾਏ ਸਚਾ ਪਿੜ ਮਲਿਆ ।"

ਉਨ੍ਹਾਂ ਨੇ ਹਿਸਟਰੀ ਵਿਚ ਇਕ ਬਹੁਤ ਵਡਾ ਨਾਮ ਪੈਦਾ ਕੀਤਾ ਹੈ, ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਅਤੇ ਨਾਂ ਹੀ ਕੋਈ ਕਰੇਗਾ । ਉਨ੍ਹਾਂ ਨੇ ਚੰਡੀਗੜ੍ਹ ਦੇ ਇਸ਼ੂ ਤੇ ਇਕ ਬਹੁਤ ਹੀ ਉਘਾ ਹਿਸਾ ਪਾਇਆ ਹੈ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਇਸ ਗੱਲ ਤੇ ਰੋਸ਼ਨੀ ਜ਼ਰੂਰ ਪਾਏ ਕਿ ਜਿਹੜੀਆਂ ਦੋ ਗੱਲਾਂ ਕਹੀਆਂ ਹਨ, ਇਕ ਤਾਂ ਇਹ ਕਿਹਾ ਜਾਂਦਾ ਸੀ ਕਿ ਉਹ ਵਿਦੇਸ਼ੀ ਸਰਕਾਰ ਦੇ ਏਜੰਟ ਹਨ ਅਤੇ ਦੂਸਰਾ ਇਹ ਜਿਹੜਾ ਐਡਰੈਸ ਵਿਚ ਉਨ੍ਹਾਂ ਨੇ

ਸਰਦਾਰ ਦਰਸ਼ਨ ਸਿੰਘ ਨੂੰ ਟਰੀਬਿਊਟ ਦਿੱਤਾ ਹੈ, ਉਨ੍ਹਾਂ ਵਿਚੋਂ ਕਿਹੜੀ ਗਲ ਦਰੁਸਤ ਹੈ ? (ਵਿਘਨ)

ਬਾਕੀ ਮੈਂ ਇਹ ਅਰਜ਼ ਕਰਾਂਗਾ ਕਿ ਫ਼ਾਜ਼ਿਲਕਾ ਅਤੇ ਅਬੋਹਰ ਬਾਰੇ ਗੌਰਮੈਂਟ ਆਪਣੀ ਨੀਤੀ ਸਪਸ਼ਟ ਕਰੇ, ਕਿਉਂਕਿ ਦਰਸ਼ਨ ਸਿੰਘ ਫੇਰੂਮਾਨ ਦਾ ਸਬੰਧ ਤਾਂ ਚੰਡੀਗੜ੍ਹ ਇਸੂ ਨਾਲ ਹੀ ਸੀ । ਚੂੰਕਿ ਤੁਸੀਂ ਚੀਫ ਮਨਿਸਟਰ ਸਾਹਿਬ ਨੂੰ ਵਿਸ਼ੇਸ਼ ਤੌਰ ਤੇ ਕਿਹਾ ਹੈ ਕਿ ਫ਼ਾਜ਼ਿਲਕਾ ਅਤੇ ਅਬੋਹਰ ਲਈ ਕੋਈ ਦਿਨ ਮੁਕਰੱਰ ਕਰਨ ਤਾਕਿ ਉਸ ਮਸਲੇ ਤੇ ਡਿਸਕਸ਼ਨ ਕੀਤੀ ਜਾ ਸਕੇ ਔਰ ਜਦੋਂ ਕੋਈ ਦਿਨ ਉਸ ਬਾਰੇ ਮੁਕੱਰਰ ਹੋਵੇਗਾ ਉਸ ਵੇਲੇ ਮੈਂ ਆਪਣੀ ਪਾਰਟੀ ਦੇ ਵਿਊ ਮੁਤਾਬਿਕ ਜ਼ਰੂਰ ਉਸ ਵਿਚ ਹਿਸਾ ਲਵਾਂਗਾ ਅਤੇ ਮੈਂ ਇਸ ਦੇ ਵਿਚ ਆਪਣੀ ਜ਼ਾਤੀ ਰਾਏ ਜ਼ਰੂਰ ਦੇਣਾ ਚਾਹੁੰਦਾ ਹਾਂ ਕਿ ਜੋ ਚੰਡੀਗੜ੍ਹ ਦਾ ਫ਼ੈਸਲਾ ਸੈਂਟਰ ਨੇ ਦਿਤਾ ਹੈ ਮੈਂ ਇਸ ਨੂੰ ਪੰਜਾਬ ਨਾਲ ਧੱਕਾ ਤੇ ਬੇਇਨਸਾਫ਼ੀ ਕਰਾਰ ਦਿੰਦਾ ਹਾਂ । ਮੈਂ ਸਮਝਦਾ ਹਾਂ ਕਿ ਚੰਡੀਗੜ੍ਹ ਨੂੰ ਹਾਸਲ ਕਰਨ ਦੀ ਖਾਤਰ ਹਰ ਪੰਜਾਬੀ ਨੇ ਅਤੇ ਹਰ ਸਿਆਸੀ ਪਾਰਟੀ ਨੇ ਆਪਣੇ ਵਿਤ ਅਨੁਸਾਰ ਹਿਸਾ ਪਾਇਆ ਹੈ ਅਤੇ ਉਨ੍ਹਾਂ ਨੇ ਇਸ ਗਲ ਲਈ ਇਕ ਮੁੱਠ ਹੋ ਕੇ ਜਦੋਂ ਜਹਿਦ ਕੀਤੀ । ਇਸ ਵਾਸਤੇ ਮੈਂ ਸ੍ਰੀਮਤੀ ਇੰਦਰਾ ਗਾਂਧੀ ਅਤੇ ਉਨ੍ਹਾਂ ਦੇ ਦੂਸਰੇ ਸਾਥੀਆਂ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਬਹੁਤ ਸਾਰੀਆਂ ਕੰਪਲੀਕੇਸ਼ਨਜ਼ ਵਿਚੋਂ ਨਿਕਲ ਕੇ ਤੇ ਦਲੇਰੀ ਕਰਕੇ ਇਹ ਫ਼ੈਸਲਾ ਕੀਤਾ ਹੈ । ਲੇਕਿਨ ਮੈਂ ਇਹ ਵੀ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਉਨ੍ਹਾਂ ਨੇ ਇਹ ਤਾਂ ਇਸ ਤਰ੍ਹਾਂ ਕੀਤਾ ਹੈ ਕਿ ਮਕਈ ਦੀ ਰੋਟੀ ਦੇ ਦਿਉ ਅਤੇ ਕਣਕ ਦੀ ਰੋਟੀ ਲੈ ਲਵੋ । ਇਹ ਜਿਹੜਾ ਕਿਹਾ ਹੈ ਕਿ ਫ਼ਾਜ਼ਿਲਕਾ ਅਤੇ ਅਬੋਹਰ ਪੰਜਾਬ ਵਿਚੋਂ ਕਢ ਦਿਉ ਇਹ ਸਰਾਸਰ ਪੰਜਾਬ ਨਾਲ ਧਕਾ ਹੋਇਆ ਹੈ ਅਤੇ ਇਸ ਤਰ੍ਹਾਂ ਬਾਊਂਡਰੀ ਕਮਿਸ਼ਨ ਦੀ ਸਥਾਪਨਾ ਮਜ਼ਾਕ ਦਾ ਮਜ਼ਮੂਨ ਬਣ ਗਈ ਹੈ ।

ਇਕ ਸਭ ਤੋਂ ਵਡੀ ਗਲ ਹੋਰ ਮੈਂ ਹਾਊਸ ਦੇ ਨੋਟਿਸ ਵਿਚ ਲਿਆਵਾਂ ਕਿ ਇਹ ਜਿਹੜੀ ਕਮਿਊਨਲ ਬੇਸਿਜ਼ ਤੇ ਮੁਲਕ ਵਿਚ ਵੰਡ ਦੀ ਮੰਗ ਚਲ ਰਹੀ ਹੈ ਅਤੇ ਪ੍ਰੈਸੀਡੈਂਟਸ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਇਹ ਖ਼ਤਰਨਾਕ ਹੈ । ਜਿਹੜੇ ਕਮਿਊਨਲ ਬੇਸਿਜ਼ ਤੇ ਡਿਵੀਜ਼ਨ ਦੀ ਮੰਗ ਕਰਦੇ ਹਨ ਅਤੇ ਜਿਹੜੇ ਸਵੀਕਾਰ ਕਰਦੇ ਹਨ । ਇਹ ਖ਼ਤਰਨਾਕ ਰੁਝਾਨ ਹੈ ਜੇਕਰ ਕਮਿਊਨਲ ਬੇਸਿਜ਼ ਤੇ ਵੰਡ ਹੁੰਦੀ ਗਈ ਤਾਂ ਮੁਲਕ ਦੀ ਡਿਸਇੰਟੈਗਰੇਸ਼ਨ ਤੁਹਾਡੇ ਸਾਮ੍ਹਣੇ ਹੋ ਜਾਣੀ ਹੈ ਜਿਹੜੀ ਕਿ ਹਰ ਦੇਸ਼ ਵਾਸਤੇ ਬੜੀ ਖਤਰਨਾਕ ਹੈ ਅਤੇ ਮੈਂ ਬੇਨਤੀ ਕਰਾਂਗਾ ਕਿ ਅਜਿਹੀਆਂ ਮੰਗਾਂ ਨੂੰ ਹਰ ਪਹਿਲੂ ਤੋਂ ਡਿਸਕਰੇਜ ਕਰਨਾ ਚਾਹੀਦਾ ਹੈ ।

ਇਕ ਚੀਜ਼ ਹੋਰ ਮੈਂ ਇਸ ਸਿਲਸਲੇ ਵਿਚ ਅਰਜ਼ ਕਰਣੀ ਚਾਹੁੰਦਾ ਹਾਂ ਕਿ ਪੰਜਾਬ ਦੀ ਬਿਹਤਰੀ ਹੋਵੇ ਅਤੇ ਪੰਜਾਬ ਦਿਨ ਦੁਗਣੀ ਰਾਤ ਚੌਗਣੀ ਡਿਵੈਲਪਮੈਂਟ ਕਰੇ ਉਥੇ ਮੈਂ ਇਹ ਵੀ ਚਾਹਵਾਂਗਾ ਕਿ ਪੰਜਾਬ ਵਿਚ ਚਾਹੇ ਕੋਈ ਹਰੀਜਨ ਹੈ, ਚਾਹੇ ਕੋਈ ਹਿੰਦੂ ਹੈ ਜਾਂ ਸਿਖ ਅਤੇ ਮੁਸਲਮਾਨ ਹੈ ਅਤੇ ਭਾਵੇਂ ਚਾਹੇ ਕੋਈ ਕਿਸੇ ਜ਼ਾਤ ਨਾਲ ਸਬੰਧ ਰਖਦਾ ਹੈ, ਉਨ੍ਹਾਂ ਸਾਰਿਆਂ ਨੂੰ ਆਪਸ ਵਿਚ ਪਿਆਰ ਅਤੇ ਮੁਹੱਬਤ ਨਾਲ ਰਹਿਣਾ ਚਾਹੀਦਾ ਹੈ ਅਤੇ ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਹਰਿਆਣਾ ਅਤੇ ਪੰਜਾਬ ਦੇ ਆਪਸੀ ਤਅਲੁਕਾਤ ਬਰਾਦਰਾਨਾ ਹੋਣੇ ਚਾਹੀਦੇ ਹਨ । ਸਾਨੂੰ ਆਪਸ ਵਿਚ ਇਸ ਤਰ੍ਹਾਂ ਬੀਹੇਵ ਨਹੀਂ ਕਰਨਾ ਚਾਹੀਦਾ ਜਿਸ ਤਰ੍ਹਾਂ ਅਸੀਂ ਸਮਝੀਏ ਕਿ ਇਕ ਚੀਨ ਵਿਚ ਰਹਿੰਦਾ ਹੈ ਅਤੇ ਦੂਸਰਾ ਰੂਸ ਵਿਚ । ਅਸੀਂ ਇਕ ਹੀ ਦੇਸ਼ ਦੇ ਅੰਗ ਹਾਂ । ਹੁਣ ਜੇ ਕਰ

[ਮੇਜਰ ਹਰਿੰਦਰ ਸਿੰਘ]

ਹਰਿਆਣਾ ਅਤੇ ਪੰਜਾਬ ਬਣ ਗਿਆ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਦੋ ਮੁਲਕ ਬਣ ਗਏ ਹਨ ਆਪਸ ਵਿਚ ਪਰਸਪਰ ਪਿਆਰ ਬਣਿਆ ਰਹਿਣਾ ਚਾਹੀਦਾ ਹੈ। ਮੈਂ ਇਸ ਸਿਲਸਲੇ ਵਿਚ ਵਧਾਈ ਦਿਤੇ ਬਗੈਰ ਨਹੀਂ ਰਹਿ ਸਕਦਾ ਕਿ ਦੋਹਾਂ ਸਟੇਟਾਂ ਦੇ ਚੀਫ ਮਨਿਸਟਰਾਂ ਨੇ, ਸਰਦਾਰ ਗੁਰਨਾਮ ਸਿੰਘ ਜੀ ਅਤੇ ਸ਼੍ਰੀ ਬੰਸੀ ਲਾਲ ਜੀ ਨੇ ਸੈਂਟਰ ਨੂੰ ਚਿਠੀ ਲਿਖੀ ਕਿ ਅਸੀਂ ਇਸ ਝਗੜੇ ਦਾ ਆਪਸ ਵਿਚ ਬੈਠ ਕੇ ਨਿਪਟਾਰਾ ਕਰ ਲਵਾਂਗੇ ਅਤੇ ਜਿਹੜਾ ਕੋਈ ਐਸਾ ਆਈਟਮ ਹੋਵੇਗਾ ਜਿਸ ਦਾ ਅਸੀਂ ਆਪਸ ਵਿਚ ਫੈਸਲਾ ਨਹੀਂ ਕਰ ਸਕਾਂਗੇ ਅਸੀਂ ਉਹ ਬਾਊਂਡਰੀ ਕਮਿਸ਼ਨ ਨੂੰ ਰੈਫ਼ਰ ਕਰ ਦਿਆਂਗੇ ਇਹ ਇਕ ਬੜੀ ਸਰਾਹਨਾਯੋਗ ਚੀਜ਼ ਸੀ ਦੋਹਾਂ ਪਾਸਿਆਂ ਤੋਂ। ਇਸ ਦੇ ਨਾਲ ਹੀ ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਅਗਰ ਇਹ ਫ਼ੈਸਲਾ ਜੇ ਕਿਤੇ ਪਹਿਲੇ ਹੋ ਜਾਂਦਾ ਤਾਂ ਬਹੁਤ ਹੀ ਅਛਾ ਹੁੰਦਾ।

ਮੈਂ ਇਕ ਗਲ ਹੋਰ ਇਥੇ ਕਰ ਦੇਣਾ ਚਾਹੁੰਦਾ ਹਾਂ ਔਰ ਮੇਰੇ ਇਲਮ ਵਿਚ ਹੈ ਕਿ ਕੁਝ ਲੋਕ ਆਪਣੇ ਸਿਆਸੀ ਮੰਤਵਾਂ ਕਰਕੇ ਲੋਕਾਂ ਦੇ ਜਜ਼ਬਾਤ ਨੂੰ ਉਭਾਰ ਦਿੰਦੇ ਹਨ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਪ੍ਰੋਵੋਕ ਕਰਨਾ ਬਹੁਤ ਸੌਖਾ ਹੈ, ਪਰ ਉਨ੍ਹਾਂ ਨੂੰ ਪੈਸੀਫ਼ਾਈ ਕਰਨਾ ਬਹੁਤ ਹੀ ਔਖਾ ਹੈ। ਮੈਂ ਉਨ੍ਹਾਂ ਲੋਕਾਂ ਨੂੰ ਅਰਜ਼ ਕਰਾਂਗਾ ਕਿ ਉਹ ਲੋਕਾਂ ਦੇ ਜਜ਼ਬਾਤ ਨੂੰ ਨਾ ਉਭਾਰਿਆ ਕਰਨ। ਇਹ ਚੀਜ਼ ਸਾਡੇ ਅਤੇ ਸਾਡੇ ਦੇਸ਼ ਦੇ ਮਫ਼ਾਦ ਦੇ ਵਿਰੁਧ ਹੈ। ਹਰਿਆਣਾ ਦੇ ਵਿਚ ਜਿਹੜੇ ਲੋਕਾਂ ਦੀ ਸ਼ਹੀਦੀ ਹੋਈ ਹੈ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਲੋਕਾਂ ਨੇ ਸਾਰੀ ਜ਼ਿੰਦਗੀ ਚੰਡੀਗੜ੍ਹ ਦਾ ਮੂੰਹ ਤਕ ਨਹੀਂ ਵੇਖਿਆ ਹੋਣਾ ਅਤੇ ਨਾ ਹੀ ਉਨ੍ਹਾਂ ਦਾ ਕੋਈ ਜ਼ਾਤੀ ਪਰਪਜ਼ ਹਲ ਹੋਣਾ ਸੀ। ਉਹ ਲੋਕ ਸਿਰਫ਼ ਇਸ ਕਰਕੇ ਇਸ ਜਹਾਨ ਵਿਚ ਨਹੀਂ ਰਹੇ ਕਿਉਂਕਿ ਕੁਝ ਲੋਕਾਂ ਨੇ ਆਪਣਾ ਪਰਪਜ਼ ਹਲ ਕਰਨ ਲਈ ਉਨ੍ਹਾਂ ਦੇ ਜਜ਼ਬਾਤ ਉਭਾਰ ਦਿਤੇ। ਇਹ ਸਿਰਫ ਹਰਿਆਣੇ ਦੀ ਹੀ ਗਲ ਨਹੀਂ, ਸ਼ਾਇਦ ਐਸੀ ਚੀਜ਼ ਅਗਰ ਪੰਜਾਬ ਵਿਚ ਵੀ ਹੁੰਦੀ ਤਾਂ ਵੀ ਉਹੀ ਲੋਕ ਮਾਰੇ ਜਾਣੇ ਸੀ ਜਜ਼ਬਾਤ ਵਿਚ ਆ ਕੇ, ਜਿਨ੍ਹਾਂ ਨੇ ਕਦੇ ਚੰਡੀਗੜ੍ਹ ਵੇਖਿਆ ਤਕ ਨਾ ਹੁੰਦਾ। ਇਸ ਲਈ ਮੈਂ ਕਹਾਂਗਾ ਕਿ ਐਸੀ ਚੀਜ਼ ਦਾ ਹਮੇਸ਼ਾ ਲਈ ਖ਼ਾਤਮਾ ਹੋਵੇ।

ਮੈਨੂੰ ਪਿਛਲੇ ਵਾਕਿਆਤ ਅਤੇ ਹੁਣ ਦੇ ਵਾਕਿਆਤ ਦੋਵੇਂ ਯਾਦ ਹਨ। ਮੈਂ ਅਰਜ਼ ਕਰਾਂ ਕਿ ਜਦੋਂ ਪਾਕਿਸਤਾਨ ਬਣਨ ਦਾ ਨਾਅਰਾ ਲਗਿਆ ਤਾਂ ਉਸ ਵੇਲੇ ਵੀ ਕੁਝ ਸਜਣਾਂ ਨੇ ਕਿਹਾ ਸੀ ਕਿ ਪਾਕਿਸਤਾਨ ਸਾਡੀ ਲਾਸ਼ ਤੇ ਬਣੇਗਾ ਅਤੇ ਜਦੋਂ ਪੰਜਾਬ ਦੀ ਵੰਡ ਹੋਣੀ ਸੀ ਤਾਂ ਕੁਝ ਸਜਣਾਂ ਨੇ ਕਿਹਾ ਸੀ ਕਿ ਪੰਜਾਬੀ ਸੂਬਾ ਸਾਡੀ ਲਾਸ਼ ਤੇ ਬਣੇਗਾ। ਮੈਂ ਅਰਜ਼ ਕਰਾਂ ਕਿ ਪਾਕਿਸਤਾਨ ਵੀ ਬਣ ਗਿਆ ਅਤੇ ਪੰਜਾਬੀ ਸੂਬਾ ਵੀ ਬਣ ਗਿਆ ਪਰ ਉਹ ਲਾਸ਼ਾਂ ਪਾਕਿਸਤਾਨ ਦੇ ਬਣਨ ਦੇ ਬਾਅਦ ਵੀ ਤੁਰੀਆਂ ਫਿਰਦੀਆਂ ਰਹੀਆਂ ਅਤੇ ਹੁਣ ਪੰਜਾਬੀ ਸੂਬਾ ਬਣਨ ਦੇ ਬਾਅਦ ਵੀ ਤੁਰੀਆਂ ਫਿਰਦੀਆਂ ਹਨ। ਮੈਨੂੰ ਹੁਣ ਤਕ ਲਾਸ਼ ਦੀ ਡੈਫੀਨੇਸ਼ਨ ਦਾ ਪਤਾ ਨਹੀਂ ਲਗਾ। ਜਿਹੜੀ ਮੈਂ ਲਾਸ਼ ਦੀ ਡੈਫੀਨੇਸ਼ਨ ਆਪਣੇ ਵੇਲੇ ਦੀ ਡਿਕਸ਼ਨਰੀ ਵਿਚ ਪੜ੍ਹੀ ਸੀ ਉਹ ਵੀ ਸ਼ਾਇਦ ਮੇਰੇ ਵਾਂਗ ਬੁਢੀ ਹੋ ਗਈ ਹੋਵੇ ਅਤੇ ਮੈਂ ਹੁਣ ਨਵੀਆਂ ਕਿਤਾਬਾਂ ਪੜ੍ਹਨ ਦਾ ਯਤਨ ਕਰਾਂਗਾ ਜਿਨ੍ਹਾਂ ਦੇ ਵਿਚ ਲਾਸ਼ਾਂ ਦੀ ਨਵੀਂ ਡੈਫ਼ੀਨੇਸ਼ਨ ਦਿਤੀ ਹੋਈ ਹੋਵੇ ਨਵੇਂ ਦੌਰੇ ਜ਼ਮਾਨਾ ਦੇ ਮੁਤਾਬਕ (ਵਿਘਨ)

ਮੈਨੂੰ ਇਹ ਵੀ ਕਹਿਣ ਵਿਚ ਦਰੇਗ ਨਹੀਂ ਕਿ ਜਦੋਂ ਕੋਈ ਝਗੜਾ ਹੋ ਜਾਂਦਾ ਹੈ ਤਾਂ ਉਸ ਝਗੜੇ ਨੂੰ ਨਿਪਟਾਉਣ ਦੇ ਵਿਚ ਹਮੇਸ਼ਾ ਲੈਣ ਦੇਣ ਬਣਿਆ ਹੁੰਦਾ ਹੈ। ਇਸ ਲਈ ਸੈਂਟਰ ਨੇ ਜ਼ਿਆਦਾ ਤੋਂ ਜ਼ਿਆਦਾ ਕੋਸ਼ਿਸ਼ ਕੀਤੀ ਹੈ ਕਿ ਦੋਵੇਂ ਸਟੇਟਾਂ ਸੈਟਿਸਫ਼ਾਈਡ ਰਹਿਣ, ਪਰ a man who tries to please every body, pleases no body.

ਸੋ ਮੈਂ ਸਮਝਦਾ ਹਾਂ ਕਿ ਜੇ ਇਹ ਫ਼ੈਸਲਾ ਕਿਤੇ ਪਹਿਲੇ ਹੋ ਜਾਂਦਾ ਤਾਂ ਇਹ ਜਿਹੜੀ ਤਲਖ਼ੀ ਹੁਣ ਪੈਦਾ ਹੋਈ ਹੈ, ਇਹ ਵੀ ਪੈਦਾ ਨਾ ਹੁੰਦੀ ਅਤੇ ਸਾਰੇ ਹੀ ਖ਼ੁਸ਼ ਆਮਦੇਦ ਕਹਿੰਦੇ। ਮੈਂ ਬੇਨਤੀ ਕਰਾਂਗਾ ਕਿ ਇਸ ਮਸਲੇ ਲਈ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਯਤਨ ਕਰਨੇ ਚਾਹੀਦੇ ਹਨ ਅਤੇ ਮੈਂ ਆਪਣੀ ਪਾਰਟੀ ਵਲੋਂ ਵਿਸ਼ਵਾਸ ਦਿਵਾਂਉਂਦਾ ਹਾਂ ਕਿ ਸਾਡੇ ਕੋਲੋਂ ਜਿੰਨੀ ਵੀ ਕੋਸ਼ਿਸ਼ ਹੋ ਸਕੀ ਅਸੀਂ ਕਰਾਂਗੇ, ਪਰ ਮੈਂ ਰਾਜਭਾਗ ਵਿਚ ਜਿਨ੍ਹਾਂ ਦਾ ਹਿਸਾ ਹੈ ਅਤੇ ਉਹ ਜਿਹੜੇ ਰਾਜਭਾਗ ਵਿਚ ਹਿਸਾ ਲੈਣ ਦੇ ਖ਼ਾਹਿਸ਼ਮੰਦ ਹਨ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਲੋਕਾਂ ਦੇ ਜਜ਼ਬਾਤ ਨਾਲ ਨਾ ਖੇਡਣ।

ਆਖਿਰਕਾਰ ਉਹ ਇਨਸਾਨ ਹਨ। ਸਪੀਕਰ ਸਾਹਿਬ, ਆਪ ਵੀ ਮੀਟ ਖਾਂਦੇ ਹੋਵੋਗੇ. ਮੈਂ ਵੀ ਕਦੇ ਕਦੇ ਪਾਪ ਕਰ ਹੀ ਲੈਂਦਾ ਹਾਂ। ਕੁਕੜੀ ਨੂੰ ਵੀ ਮਾਰਨ ਲਗੀਏ ਤਾਂ ਉਹ ਚੀਂ ਚੀਂ ਕਰਦੀ ਹੈ ਪਰ ਕਈ ਤਾਂ ਬੰਦੇ ਨੂੰ ਮਾਰਨੋਂ ਵੀ ਗੁਰੇਜ਼ ਨਹੀਂ ਕਰਦੇ, ਲੀਡਰੀ ਵਾਸਤੇ। ਪਰ ਇਹ ਖੇਲ ਖਤਰਨਾਕ ਹੈ। (ਤਾੜੀਆਂ)

(ਸਿਰਦਾਰ ਕਪੂਰ ਸਿੰਘ ਵਲੋਂ ਵਿਘਨ)

ਚੌਧਰੀ ਸਾਹਬ ਨੇ ਕਿਹਾ ਹੈ ਕਿ ਮੇਰੀ ਸੀਟ ਸਰਕਾਰੀ ਬੈਂਚਾਂ ਤੇ ਹੋਣੀ ਚਾਹੀਦੀ ਹੈ। (ਵਿਘਨ) ਸਿਰਦਾਰ ਕਪੂਰ ਸਿੰਘ ਹੋਰਾਂ ਨੇ ਕਿਹਾ ਹੈ। ਉਹ ਮੇਰੇ ਬਜ਼ੁਰਗ ਹਨ। ਮੈਂ ਸਾਰੇ ਮੈਂਬਰਾਂ ਦੀ ਇਜ਼ਤ ਕਰਦਾ ਹਾਂ। ਉਹ ਜਿਥੇ ਮਰਜ਼ੀ ਮੈਨੂੰ ਬਿਠਾ ਦੇਣ, ਮੈਨੂੰ ਕੋਈ ਇਤਰਾਜ਼ ਨਹੀਂ ਹੈ। ਮੈਂ ਤਾਂ ਹੁਣ ਸਪੀਚ ਕਰਨ ਜੋਗਾ ਹੀ ਰਹਿ ਗਿਆ ਹਾਂ। ਪਰ ਜੋ ਮੇਰੀ ਜ਼ਮੀਰ ਕਹਿੰਦੀ ਹੈ ਉਹ ਕਹਿਣ ਤੋਂ ਰੁਕ ਨਹੀਂ ਸਕਦਾ। ਇਹ ਮੇਰਾ ਔਗੁਣ ਹੈ, ਇਸੇ ਲਈ ਮੈਂ ਜਲਦੀ ਹੀ ਬਦਨਾਮ ਵੀ ਹੋ ਜਾਂਦਾ ਹਾਂ। (ਵਿਘਨ) ਪਰ ਮੈਂ ਹਾਲੇ ਰਾਤ ਨੂੰ ਗੋਲੀਆਂ ਖਾ ਕੇ ਸੌਣ ਦਾ ਪ੍ਰੋਗ੍ਰਾਮ ਨਹੀਂ ਬਣਾਇਆ ਕਿ ਸੌਣ ਲਗੇ ਮੇਰੀ ਜ਼ਮੀਰ ਮੈਨੂੰ ਜੁਤੀਆਂ ਮਾਰੇ। ਫਿਰ ਵੀ ਅਗਰ ਕਿਸੇ ਭਰਾ ਨੂੰ ਮੇਰੇ ਲਫਜ਼ਾਂ ਨਾਲ ਤਕਲੀਫ਼ ਹੋਈ ਹੈ ਤਾਂ ਮੈਂ ਉਨ੍ਹਾਂ ਤੋਂ ਖਿਮਾਂ ਮੰਗਦਾ ਹਾਂ।

ਇਸ ਐਡਰੈਸ ਵਿਚ ਭ੍ਰਿਸ਼ਟਾਚਾਰ ਦਾ ਜ਼ਿਕਰ ਹੈ। ਅਸੀਂ ਆਪਣੇ ਵਕਤ ਬਾਰੇ ਡੀਂਗ ਨਹੀਂ ਮਾਰ ਸਕਦੇ ਕਿ ਅਸੀਂ ਭ੍ਰਿਸ਼ਟਾਚਾਰ ਨੂੰ ਬਿਲਕੁਲ ਖਤਮ ਹੀ ਕਰ ਦਿਤਾ ਸੀ। ਇਸ ਦਾ ਪੈਰਾ 5 ਹੈ। ਇਸ ਵਿਚ ਫ਼ਲਾਈਂਗ ਸਕਵੈਡ ਦਾ ਵੀ ਜ਼ਿਕਰ ਹੈ। ਅਗਰ ਇਜਾਜ਼ਤ ਹੋਵੇ ਤਾਂ ਕਹਾਂ ਕਿ ਭ੍ਰਿਸ਼ਟਾਚਾਰ ਦੀ ਤਾਂ ਇਹ ਹਾਲਤ ਹੋ ਗਈ ਕਿ ਕੋਈ ਕਾਗਜ਼ ਬਿਨਾਂ ਸਿਫ਼ਾਰਿਸ਼ ਦੇ ਜਾਂ ਬਿਨਾਂ ਕਰੰਸੀ ਨੋਟਾਂ ਦੇ ਪਹੀਏ ਲਗੇ ਅਗੇ ਚਲਦਾ ਹੀ ਨਹੀਂ। ਪਹਿਲਾਂ ਇਸ ਕੰਮ ਲਈ ਪੁਲਿਸ ਦਾ ਮਹਿਕਮਾ ਬਦਨਾਮ ਸੀ ਪਰ ਹੁਣ ਇਸ ਪਹਿਲੂ ਤੋਂ ਮਹਿਕਮਿਆਂ ਵਿਚ ਫਸਟ, ਸੈਕੰਡ ਦੀ ਤਮੀਜ਼ ਉਹੀ ਕਰੇਗਾ ਜਿਸਦੀ ਅਕਲ ਜਵਾਬ ਦੇ ਗਈ ਹੋਵੇਗੀ। ਇਸ ਹਮਾਮ ਵਿਚ ਸਾਰੇ ਹੀ ਨੰਗੇ ਹਨ। ਸਾਰੇ ਹੀ ਮਹਿਕਮਿਆਂ ਨੇ ਕਮਾਲ ਕਰ ਦਿਤੀ ਹੈ। ਮੈਂ ਤਾਂ ਸਮਝਦਾ ਹਾਂ ਕਿ ਸਿਫਾਰਸ਼ਾਂ

[ਮੇਜਰ ਹਰਿੰਦਰ ਸਿੰਘ]

ਕਰਾਉਣ ਵਾਲੇ ਗਲਤੀ ਕਰਦੇ ਹਨ ਜੁਤੀਆਂ ਹੀ ਘਸਾਂਉਦੇ ਹਨ। ਇਥੇ ਤਾਂ ਸੌਦਾ ਨਕਦ ਬਨਕਦੀ ਹੈ; 'ਇਸ ਹਾਥ ਦੇ, ਇਸ ਹਾਥ ਲੇ'। ਫਲਾਈਂਗ ਸਕਵੈਡ ਚੰਗੀ ਸਕੀਮ ਹੈ ਬਸ਼ਰਤਿ ਕਿ ਇਸ ਨਾਲ ਭ੍ਰਸ਼ਟਾਚਾਰ ਵਿਚ ਕਮੀ ਕਰਨੀ ਹੋਵੇ ਪਰ ਜੇ ਅਪੌਨੈਂਟਸ ਨੂੰ ਅਤੇ ਉਸ ਅਫਸਰ ਨੂੰ ਜੋ ਵਜ਼ੀਰਾਂ ਦੇ ਨਾਜਾਇਜ਼ ਹੁਕਮ ਮੁਤਾਬਿਕ ਕੰਮ ਨਹੀਂ ਕਰਦਾ ਹੈਰਾਸ ਹੀ ਕਰਨਾ ਹੈ ਤਾਂ ਫਿਰ ਇਸ ਦਾ ਪਰਪਜ਼ ਡੀਫੀਟ ਹੋ ਜਾਂਦਾ ਹੈ।

ਮੈਂ ਕਹਿਣਾ ਨਹੀਂ ਚਾਹੁੰਦਾ, ਕਿਉਂਕਿ ਟੰਡਨ ਸਾਹਬ ਨਾਲ ਅਤੇ ਕ੍ਰਿਸ਼ਨ ਲਾਲ ਹੋਰਾਂ ਨਾਲ ਮੇਰਾ ਜ਼ਾਤੀ ਪਿਆਰ ਹੈ। ਵੈਸੇ ਤਾਂ ਡਾਗ ਸਾਹਬ ਨਾਲ ਵੀ ਮੇਰਾ ਪਿਆਰ ਹੈ ਪਰ ਉਹ ਕਦੇ ਕਦੇ ਔਖੇ ਹੋ ਜਾਂਦੇ ਹਨ। (ਹਾਸਾ) ਇਹ ਜੋ ਅਕਾਲੀ-ਜਨਸੰਘ ਕੋਲੀਸ਼ਨ ਬਣੀ ਹੋਈ ਹੈ ਇਸ ਬਾਰੇ ਮੈਂ ਨਹੀਂ ਕਹਿੰਦਾ, ਸਾਰੀਆਂ ਅਖਬਾਰਾਂ ਬੋਲਦੀਆਂ ਹਨ। ਪਹਿਲਾਂ ਅਲਟੀਮੇਟਮ ਆਇਆ ਕਿ ਦਸ ਦਿਨ ਦੇ ਅੰਦਰ ਅੰਦਰ ਸੈਂਟਰ ਦੇ ਫੈਸਲੇ ਦੀ ਟੋਟਲ ਰੀਜੈਕਸ਼ਨ ਹੋਵੇ ਨਹੀਂ ਤਾਂ ਸਖਤ ਕਦਮ ਉਠਾਵਾਂਗੇ। ਸਪੀਕਰ ਸਾਹਬ, ਹੋ ਸਕਦਾ ਹੈ ਕਿ ਕੁਝ ਦਿਨ ਧੁਪ ਨਹੀਂ ਪਈ, ਬਦਲਵਾਈ ਰਹੀ ਤਾਂ ਉਹ ਇਨ੍ਹਾਂ ਦਾ ਕਦਮ ਵੀ ਠੰਡਾ ਪੈ ਗਿਆ ਹੋਵੇ। ਫਿਰ ਖਜ਼ਾਨੇ ਤੇ ਬੈਠਣ ਦੀ ਗਲ ਚਲੀ। ਅਸੀਂ ਬੈਠਣਾ ਹੈ। ਮੈਨੂੰ ਇਕ ਗਲ ਯਾਦ ਆਈ ਹੈ। ਇਕ ਸਰਦਾਰ ਗੁਰਨਾਮ ਸਿੰਘ ਵਰਗਾ ਸਿਆਣਾ ਮਾਲਕ ਸੀ, ਉਸ ਨੇ ਇਕ ਨੌਕਰ ਰਖਿਆ ਹੋਇਆ ਸੀ। ਨੌਕਰ ਨੇ ਕਿਹਾ ਕਿ ਮਹਿੰਗਾਈ ਜ਼ਿਆਦਾ ਹੋ ਗਈ ਹੈ ਤਨਖਾਹ ਵਧਾਉ ਨਹੀਂ ਤਾਂ......ਮਾਲਕ ਨੇ ਪੁਛਿਆ ਨਹੀਂ ਤਾਂ ਕੀ ? ਨੌਕਰ ਨੇ ਜਵਾਬ ਦਿਤਾ ਕਿ ਫਿਰ ਕੀ ਹੋਇਆ ਇਸੇ ਤਨਖਾਹ ਤੇ ਕੰਮ ਕਰਾਂਗੇ। (ਹਾਸਾ) ਇਹ ਹਿੰਦੂ ਸਿਖ ਇਤਹਾਦ ਦੀਆਂ ਗਲਾਂ ਕਰਦੇ ਹਨ। ਇਹ ਇਤਹਾਦ ਤਾਂ ਦਿਲ ਤੋਂ ਹੋਣਾ ਚਾਹੀਦਾ ਹੈ।

(ਚੌਧਰੀ ਬਲਬੀਰ ਸਿੰਘ ਵਲੋਂ ਵਿਘਨ)

ਮੈ ਸਪੀਕਰ ਸਾਹਿਬ ਨਾਲ ਗਲ ਕਰ ਰਿਹਾ ਹਾਂ, ਆਪ ਨਾਲ ਨਹੀਂ ਕਰ ਰਿਹਾ, ਮੈਨੂੰ ਤਾਂ ਵੈਸੇ ਹੀ ਲਾਲ ਰੰਗ ਤੋਂ ਡਰ ਲਗਦਾ ਹੈ। (ਵਿਘਨ) ਮੈਨੂੰ ਲਾਲ ਰੰਗ ਤੋਂ ਬਚਾਉ।

**ਸ਼੍ਰੀ ਸਪੀਕਰ :** ਲਾਲ ਰੰਗ ਵਾਲੇ ਤਾਂ ਆਪ ਦੇ ਨਾਲ ਬੈਠੇ ਹਨ (ਹਾਸਾ)

(An. hon. Member wearing red turban is sitting by the side of the hon. Member.) (Laughter)

**ਮੇਜਰ ਹਰਿੰਦਰ ਸਿੰਘ :** ਚੀਫ ਮਨਿਸਟਰ ਸਾਹਬ ਨੇ ਕਿਹਾ ਹੈ ਕਿ ਮੈਂ ਦੋਵਾਂ ਪਾਸਿਆਂ ਤੋਂ ਲਾਲ ਰੰਗ ਨਾਲ ਘਿਰਿਆ ਹੋਇਆ ਹਾਂ। (ਵਿਘਨ) ਇਹ ਕੀ ਪਤਾ ਹੈ ਕਿ ਕੌਣ ਕਿੰਨੇ ਰੰਗਾਂ ਨਾਲ ਘਿਰਿਆ ਹੋਇਆ ਹੈ ... (ਵਿਘਨ) ਇਹ ਤਾਂ ਉਪਰ ਵਾਲਾ ਹੀ ਜਾਣਦਾ ਹੈ। (ਵਿਘਨ)

ਫਿਰ ਪੈਰਾ 8 ਵਿਚ ਪੇ. ਕਮਿਸ਼ਨ ਬਾਰੇ ਜ਼ਿਕਰ ਹੈ। ਮੈਂ ਅਰਜ਼ ਕਰਾਂਗਾ ਕਿ ਇਸ ਵਿਚ ਜੋ ਐਨਾਮਲੀਜ਼ ਹਨ ਉਹ ਤਾਂ ਬਹੁਤ ਪਹਿਲਾਂ ਦੂਰ ਹੋ ਜਾਣੀਆਂ ਚਾਹੀਦੀਆਂ ਸਨ ਤਾਂ ਕਿ ਸਰਵਿਸਿਜ਼ ਵਿਚ ਮਾਯੂਸੀ ਪੈਦਾ ਨਾ ਹੋਵੇ। ਜਸਟਿਸ ਡੀਲੇਡ ਇਜ਼ ਜਸਟਿਸ ਡੀਨਾਈਡ। ਅਗਰ

ਕੰਮ ਕਰਨਾ ਹੀ ਹੈ ਤਾਂ ਫਿਰ ਮੇਂਗਣਾਂ ਪਾ ਕੇ ਨਹੀਂ ਕਰਨਾ ਚਾਹੀਦਾ । ਇਸ ਪਾਸੇ ਸਰਕਾਰ ਨੂੰ ਜਲਦੀ ਧਿਆਨ ਦੇਣਾ ਚਾਹੀਦਾ ਹੈ ।

ਬਾਕੀ ਜੋ ਪੈਰਾ 9 ਹੈ ਉਸ ਵਿਚ ਬਿਜਲੀ ਬਾਰੇ, ਲਿੰਕ ਰੋਡਜ਼ ਬਾਰੇ ਪੰਜ ਸਾਲਾ ਯੋਜਨਾਂ ਦਸੀ ਗਈ ਹੈ । ਸਪੀਕਰ ਸਾਹਿਬ, ਮਜ਼ਮੂਨ ਲੰਬਾ ਹੈ । ਮੈਂ ਪਿਛਲੇ ਬਜਟ ਸੈਸ਼ਨ ਵਿਚ ਵੀ ਬਿਜਲੀ ਬਾਰੇ ਕਿਹਾ ਸੀ ਮਗਰ ਹੁਣ ਤਾਂ ਕਹਿਣਾ ਹੀ ਛਡ ਦਿਤਾ ਹੈ । ਮੈਂ ਇਸ ਮਹਿਕਮੇ ਤੋਂ ਹਾਰ ਮੰਨ ਲਈ ਹੈ । ਇਸ ਵਿਚ ਕਿਹਾ ਗਿਆ ਹੈ ਕਿ ਸਨਅਤ ਅਤੇ ਜ਼ਰਾਇਤ ਦੀ ਐਕਸਪੈਨਸ਼ਨ ਕਰਕੇ ਅਤੇ ਬਿਜਲੀ ਦੀ ਸਪਲਾਈ ਘਟ ਹੋਣ ਕਰਕੇ ਮੁਸ਼ਕਿਲ ਆ ਰਹੀ ਹੈ । ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਠੀਕ ਹੈ ਤੁਸੀਂ ਕੁਨੈਕਸ਼ਨ ਜ਼ਰੂਰੀ ਦਿਉ ਪਰ ਕਿਧਰੇ ਜੋ ਦਿਤੇ ਹੋਏ ਹਨ ਉਨ੍ਹਾਂ ਦਾ ਭਠਾ ਨਾ ਬੈਠ ਜਾਵੇ । ਲੋਕਾਂ ਦੀਆਂ ਮੋਟਰਾਂ ਤਾਂ ਨਾ ਸਾੜੋ । ਮੈਂ ਤਾਂ ਚੀਫ ਮਨਿਸਟਰ ਸਾਹਬ ਨੂੰ ਵਧਾਈ ਦੇਵਾਂਗਾ, ਪੰਜਾਬ ਦੇ ਲੋਕਾਂ ਨੂੰ ਵਧਾਈ ਦੇਵਾਂਗਾ ਅਗਰ ਇਸ ਬੋਰਡ ਦਾ ਭੋਗ ਪਾ ਦੇਣ । ਇਹ ਬਿਜਲੀ ਦਾ ਮਹਿਕਮਾ ਤਾਂ ਕਾਤਲਾਂ ਦਾ ਮਹਿਕਮਾ ਹੈ । ਬਦਕਿਸਮਤੀ ਨਾਲ ਮੇਰਾ ਹਲਕਾ ਐਸਾ ਹੈ ਜਿਥੇ ਸਦਾ ਹਨੇਰਾ ਹੀ ਰਹਿੰਦਾ ਹੈ । ਹੁਣ ਤਾਂ ਮੈਂ ਪੁਛਣਾ ਹੀ ਛਡ ਦਿਤਾ ਹੈ । ਲੈਂਪਾਂ ਅਤੇ ਮੋਮ ਬਤੀਆਂ ਮੰਗਾ ਲਈਆਂ ਹਨ । ਇਹ ਮਹਿਕਮਾ ਕਤਈ ਪਰਵਾਹ ਨਹੀਂ ਕਰਦਾ । ਵੋਲਟੇਜ ਲੋ ਹੋ ਜਾਂਦੀ ਹੈ ਲੋਕਾਂ ਦਾ ਨੁਕਸਾਨ ਹੋ ਜਾਂਦਾ ਹੈ । ਫਲੈਟ ਰੇਟ ਲਾਇਆ ਹੋਇਆ ਹੈ । ਠੀਕ ਹੈ, ਇਸ ਨਾਲ ਲੀਕੇਜ ਬੰਦ ਹੁੰਦੀ ਹੈ, ਲਾਸ ਆਫ ਰੈਵੇਨਯੂ ਨਹੀਂ ਹੁੰਦਾ ਪਰ ਨਾਲ ਹੀ ਕਈ ਕਈ ਦਿਨ ਬਿਜਲੀ ਬੰਦ ਰਹਿੰਦੀ ਹੈ । ਮੈਂ ਬਤੌਰ ਮਨਿਸਟਰ ਦੇ ਇਸ ਮਹਿਕਮੇ ਨੂੰ ਇਕ ਚਿਠੀ ਲਿਖੀ । ਇਨ੍ਹਾਂ ਦੀ ਚਿਠੀ ਆਈ The letter is with me in my file, in which it has been stated :

"The complaint made by the hon. Member is false and frivolous".

ਇਨ੍ਹਾਂ ਨੂੰ ਇਹ ਸ਼ਾਇਦ ਸਰਟੀਫੀਕੇਟ ਨਾ ਦਿੰਦਾ ਹੋਵੇ ਪਰ ਮੈਨੂੰ ਤਾਂ ਦੇ ਦਿਤਾ ਸੀ । ਇਹ ਸੋਚਿਆ ਹੋਵੇਗਾ ਕਿ ਇਹ ਮਾੜਾ ਜਿਹਾ ਹੈ ਇਸ ਨੇ ਕੀ ਬੋਲਣਾ ਹੈ । ਇਸ ਮਹਿਕਮੇ ਨੇ ਕਿਸੇ ਨੂੰ ਛਡਣਾ ਨਹੀਂ । ਅਗਰ ਤੁਸੀਂ ਇਸ ਨੂੰ ਨਥ ਪਾ ਕੇ ਰਖ ਸਕਦੇ ਹੋ ਅਤੇ ਚਾਹੁੰਦੇ ਹੋ ਕਿ ਜ਼ਮੀਦਾਰਾਂ ਦੀ ਅਤੇ ਸਨਅਤਕਾਰਾਂ ਦੀ ਕੁਝ ਸੇਵਾ ਕੀਤੀ ਜਾਵੇ ਤਾਂ ਇਸ ਮਹਿਕਮੇ ਦਾ ਕੁਝ ਕਰ ਜਾਵੇ ਵਰਨਾ ਇਹ ਤਾਂ ਫਿਰ ਸਭ ਦੀ ਸੇਵਾ ਕਰ ਹੀ ਰਿਹਾ ਹੈ ।

ਸਪੀਕਰ ਸਾਹਿਬ, ਲਿੰਕ ਰੋਡਾਂ ਦੇ ਬਾਰੇ ਵਿਚ ਜਿਹੜੀ ਸਕੀਮ ਸਰਕਾਰ ਨੇ ਬਣਾਈ ਇਹ ਚੰਗੀ ਹੈ ਅਤੇ ਸ਼ਲਾਘਾਯੋਗ ਹੈ । ਮੈਂ ਇਸ ਦੇ ਸਬੰਧ ਵਿਚ ਇਕ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਇਨ੍ਹਾ ਲਈ ਕੋਈ ਟਾਰਗਟ ਫਿਕਸ ਕਰ ਦੇਣਾ ਚਾਹੀਦਾ ਹੈ ਕਿ ਕਿੰਨੀ ਮਾਇਲੇਜ ਕਿੰਨੇ ਸਮੇਂ ਵਿਚ ਮੁਕੰਮਲ ਕਰ ਦਿਤੀ ਜਾਵੇਗੀ। ਹੁੰਦਾ ਇਹ ਹੈ ਕਿ ਜਿਮੀਦਾਰ ਵਿਚਾਰਾ ਅਨਪੜ੍ਹ ਹੈ ਅਤੇ ਉਹ ਆਪਣੀ ਕੋਈ ਯੂਨੀਅਨ ਬਣਾ ਕੇ ਇਕਠਾ ਨਹੀਂ ਹੋ ਸਕਦਾ । ਇਥੇ ਰਿਕਸ਼ੇ ਵਾਲਿਆਂ ਦੀ ਯੂਨੀਅਨ ਅਤੇ ਦੁਧ ਵੇਚਣ ਵਾਲਿਆਂ ਦੀ ਯੂਨੀਅਨ ਬਣੀ ਹੋਈ ਹੈ ਪਰ ਪਿੰਡਾਂ ਵਿਚ ਤਾਂ ਇਕੋ ਹੀ ਕੰਮ ਹੈ ਕਿ ਦੂਜੇ ਦੀ ਲੱਤ ਕਿਸ ਤਰ੍ਹਾਂ ਖਿਚਣੀ ਹੈ ਅਤੇ ਕਿਸ ਤਰ੍ਹਾਂ 302 ਜਾਂ 326 ਦਾ ਕੇਸ ਬਨਾਣਾ ਹੈ । ਇਸ ਲਈ ਇਨ੍ਹਾਂ ਦੀ ਕੋਈ ਯੂਨੀਅਨ ਨਹੀਂ ਅਤੇ ਇਹ ਇਕਠੇ ਨਹੀਂ ਅਤੇ

[ਮੇਜਰ ਹਰਿੰਦਰ ਸਿੰਘ]

ਜੇਕਰ ਕੋਈ ਟਾਰਗਟ ਫਿਕਸ ਨਾ ਹੋਵੇ ਤਾਂ ਇਨ੍ਹਾਂ ਲਈ ਬਹੁਤ ਔਖ ਦਾ ਕਾਰਨ ਬਣ ਜਾਂਦਾ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਜਿਮੀਦਾਰ ਦੀ ਪੱਗ ਅਤੇ ਦਾੜ੍ਹੀ ਇਸ ਪੀ. ਡਬਲਯੂ. ਡੀ., ਪਬਲਿਕ ਵੇਸਟ ਡੇਪਾਰਟਮੈਂਟ ਦੇ ਹਥ ਨਾ ਦੇਣ ਅਤੇ ਕੋਈ time schedule ਫਿਕਸ ਕਰ ਦਿਤੀ ਜਾਵੇ। ਇਥੇ ਇਸ ਹਾਊਸ ਵਿਚ ਮੈਂਬਰ ਸਾਹਿਬਾਨ ਬੈਠੇ ਹਨ ਅਤੇ ਇਹ ਆਪਣੇ ਆਪਣੇ ਹਲਕੇ ਦੀ ਨੁਮਾਇੰਦਗੀ ਕਰਦੇ ਹਨ। ਇਨ੍ਹਾਂ ਨੂੰ ਪੁਛ ਕੇ ਸੜਕਾਂ ਦੀ ਪਰਾਇਰਟੀ ਫਿਕਸ ਕੀਤੀ ਜਾ ਸਕਦੀ ਹੈ ਅਤੇ ਇਸ ਨੂੰ ਪੀ. ਡਬਲਯੂ. ਡੀ. ਦੇ ਰਹਿਮ ਤੇ ਨਹੀਂ ਛੱਡ ਦੇਣਾ ਚਾਹੀਦਾ ਤਾਕਿ ਰੋਡਾਂ ਦਾ ਕੰਮ ਸਫਲਤਾ ਪੂਰਬਕ ਕੀਤਾ ਜਾ ਸਕੇ। ਮੇਰੇ ਹਲਕੇ ਵਿਚ ਅਜ ਪੰਜ ਛੇ ਸਾਲ ਤੋਂ ਇਕ ਪੁਲ ਦਾ ਕੇਸ ਪੈਂਡਿਗ ਚਲਾ ਆ ਰਿਹਾ ਹੈ। ਇਸ ਦੇ ਬਾਰੇ ਵਿਚ ਅਜੇ ਤਕ ਇਹ ਵੀ ਅਫਸਰਾਂ ਨੂੰ ਨਹੀਂ ਪਤਾ ਕਿ ਇਸ ਦੀ ਮਨਜ਼ੂਰੀ ਕਿਸ ਦੇਣੀ ਹੈ। ਮੈਂ ਜਿਲ੍ਹਾ ਕਮੇਟੀ ਵਿਚ ਇਹ ਸਵਾਲ ਪੁਛਿਆ ਤਾਂ ਮੈਨੂੰ ਦਸਿਆ ਗਿਆ ਕਿ ਇਸ ਦੇ ਐਸਟੀਮੇਟ ਤਿਆਰ ਹਨ ਤੇ ਮੇਰੇ ਇਹ ਪੁਛਣ ਤੇ ਜਵਾਬ ਦਿਤਾ ਗਿਆ ਕਿ ਇਸ ਦੀ ਮਨਜ਼ੂਰੀ ਪੰਜਾਬ ਸਰਕਾਰ ਨੇ ਦੇਣੀ ਹੈ। ਪਰ ਮੈਂ ਉਸ ਅਫਸਰ ਨੂੰ ਦਸਿਆ ਕਿ ਤੁਸੀਂ ਆਪਣੀ ਫਾਈਲ ਵੇਖੋ, ਇਸ ਦੀ ਮਨਜ਼ੂਰੀ ਤਾਂ ਸੈਂਟਰ ਨਾਲ ਸਬੰਧ ਰਖਦੀ ਹੈ। ਇਸ ਲਈ ਇਸ ਮੇਰੇ ਸੁਝਾਉ ਵਲ ਜੇਕਰ ਸਰਕਾਰ ਧਿਆਨ ਦੇਵੇ ਤਾਂ ਇਨ੍ਹਾਂ ਦਾ ਕੰਮ ਸਰਕਾਰ ਲਈ ਸ਼ੋਭਾ ਦਾ ਕਾਰਣ ਬਣ ਸਕਦਾ ਹੈ ਅਤੇ ਤੁਸੀਂ ਜਸ ਖਟ ਸਕਦੇ ਹੋ। ਕਿਤੇ ਇਹ ਨਾ ਹੋਵੇ ਕਿ ਜਿਹੜੀ ਰਕਮ ਤੁਸੀਂ ਇਸ ਸਕੀਮ ਲਈ ਰਖੀ ਹੈ ਉਹ ਵੰਡ ਛਕੇ ਛਕਾਏ ਜਾਣ ਅਤੇ ਅਫਸਰ ਆਪਣੀ ਮਨ ਮਾਨੀ ਕਰਨ ਅਤੇ ਸਾਡੀਆਂ ਹੀ ਜੁਤੀਆਂ ਸਾਡੇ ਹੀ ਸਿਰ ਵਾਲੀ ਗਲ ਨਾ ਕਰਨ ਕਿ ਕੰਮ ਤਾਂ ਕੋਈ ਹੋਵੇ ਨਾ ਅਤੇ ਆਪਣੇ ਬੋਝੇ ਰੁਪਏ ਨਾਲ ਭਰ ਲੈਣ। ਜੇਕਰ ਸਹੀ ਮਹਿਨਿਆਂ ਵਿਚ ਇਸ ਸਕੀਮ ਨੂੰ ਅਮਲ ਵਿਚ ਲਿਆਂਦਾ ਜਾਵੇ ਤਾਂ ਲਿੰਕ ਰੋਡਾਂ ਨਾਲ ਪੰਜਾਬ ਪੇਂਡੂਆਂ ਦੀ ਸੇਵਾ ਹੋ ਸਕਦੀ ਹੈ।

ਇਸ ਤੋਂ ਅਗੇ ਇਕ ਹੋਰ ਮਸਲਾ ਸੀ. ਐਮ. ਸਾਹਿਬ ਅਤੇ ਬਾਸੀ ਸਾਹਿਬ ਦਾ ਹੈ ਡਰੇਨਾਂ ਦੇ ਬਾਰੇ ਵਿਚ। ਡਰੇਨਾਂ ਦਾ ਕਾਫੀ ਚੰਗਾ ਕੰਮ ਕੀਤਾ ਗਿਆ ਹੈ ਕਿਉਂਕਿ ਕਦੇ ਕਦੇ ਇੰਦਰ ਦੇਵਤਾ ਜ਼ਿਆਦਾ ਖੁਸ਼ ਹੋ ਜਾਂਦਾ ਹੈ ਤਾਂ ਬਾਰਸ਼ ਜ਼ਿਆਦਾ ਹੁੰਦੀ ਹੈ ਪਰ ਇਸ ਸਾਲ ਇਨ੍ਹਾਂ ਡਰੇਨਾਂ ਦੇ ਕੰਮ ਚੰਗੇ ਢੰਗ ਨਾਲ ਕਰਨ ਤੇ ਨੁਕਸਾਨ ਹੋਣੋਂ ਬਚ ਗਿਆ ਹੈ। ਇਸ ਦੇ ਨਾਲ ਹੀ ਮੈਂ ਸਰਕਾਰ ਦੀ ਤਵਜੋ ਇਸ ਗਲ ਵਲ ਦਿਵਾਂਦਾ ਹਾਂ ਕਿ ਇਕ ਕੰਮ ਵਿਚ ਪੂਰੀ ਪਰਾਇਰਟੀ ਨਹੀਂ ਦਿਤੀ ਗਈ ਇਹ ਕੰਮ ਪੁਲਾਂ ਦੇ ਬਾਰੇ ਵਿਚ ਹੈ। ਕਈ ਪਿੰਡ ਅਜਿਹੇ ਹਨ ਕਿ ਜਿਥੇ ਆਬਾਦੀ ਤਾਂ ਡਰੇਨ ਦੇ ਇਕ ਪਾਸੇ ਰਹਿ ਗਈ ਹੈ ਅਤੇ ਜ਼ਮੀਨੀ ਦੂਜੇ ਪਾਸੇ ਚਲੀਆਂ ਗਈਆਂ ਹਨ। ਆਰ ਪਾਰ ਜਾਣ ਲਈ, ਧੀਆਂ ਭੈਣਾਂ ਨੂੰ ਰੋਟੀ ਦੇਣ ਜਾਣ ਲਈ, ਘਾਹ ਪੱਠਾ ਲਿਆਉਣ ਲਈ ਦੋ ਦੋ ਤਿੰਨ ਤਿੰਨ ਮੀਲ ਉਪਰ ਜਾ ਕੇ, ਵਲ ਕੇ ਆਉਣਾ ਪੈਂਦਾ ਹੈ। ਇਸ ਤਰ੍ਹਾਂ ਬਹੁਤ ਕਠਨਾਈ ਹੁੰਦੀ ਹੈ। ਇਹ ਮੈਂ ਮੰਨਦਾ ਹਾਂ ਕਿ ਪੁਲਾਂ ਲਈ ਕਾਫੀ ਰੁਪਏ ਦੀ ਲੋੜ ਹੁੰਦੀ ਹੈ, ਇਸ ਲਈ ਮੇਰਾ ਇਹ ਸੁਝਾਉ ਹੈ ਕਿ ਫੁਟ ਬਰਿਜ ਹੀ ਬਣਾ ਦਿਤੇ ਜਾਣ ਤਾਂਕਿ ਪਿੰਡਾਂ ਵਾਲਿਆਂ ਨੂੰ ਆਉਣ ਜਾਣ ਵਿਚ ਅਤੇ ਲਾਂਘੇ ਰਈ ਸਹੂਲਤ ਹੋ ਜਾਵੇ। ਇਹ ਤਾਂ ਬਿਲਕੁਲ ਉਹੀ ਹਾਲਤ ਹੈ ਕਿ ਪਿੰਡ ਪਕਿਸਤਾਨ ਵਿਚ ਅਤੇ ਜ਼ਮੀਨ ਹਿੰਦੂਸਤਾਨ ਵਿਚ ਹੋਵੇ। ਫਿਰ ਡਰੇਨਾਂ ਦੀ ਜਿਹੜੀ ਹਾਲਤ ਹੈ ਉਹ ਇਹ ਹੈ ਕਿ ਡਰੇਨਾਂ ਮਿਲਟਰੀ ਪੁਆਇੰਟ ਆਫ ਵਿਊ ਤੋਂ ਵਧੇਰੇ ਡੂੰਘੀਆਂ ਪੁਟੀਆਂ ਗਈਆਂ ਹਨ ਅਤੇ ਜੇਕਰ

ਡਰੇਨ ਵਿਚ ਕੋਈ ਡਿਗ ਪਏ ਤਾਂ ਫਿਰ 'ਅੰਤੇ ਸਤਿਗੁਰ ਬੋਲਿਆ ਮੇਰੇ ਪਿਛੇ ਕੀਰਤਨ ਕਰਿਉ ਨਿਰਭਾਣ ਜੀਉ'। ਉਹ ਉਸ ਵਿਚੋਂ ਜੀਉਂਦਾ ਨਹੀਂ ਨਿਕਲ ਸਕਦਾ। ਮੇਰੇ ਵਰਗੇ ਦਾ ਸਰੀਰ ਤਾਂ ਕਿਤੇ ਅੜ ਭਾਵੇਂ ਜਾਵੇ ਪਰ ਮਾੜੇ ਮੋਟੇ ਦਾ ਤਾਂ ਕੋਈ ਪਤਾ ਵੀ ਨਹੀਂ ਲਗ ਸਕਦਾ (ਵਿਘਨ)

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਕੁਰਸੀ ਸੰਭਾਲੀ)

ਮੈਂ, ਡਿਪਟੀ ਸਪੀਕਰ ਸਾਹਿਬ, ਸਫਾ 4 ਵਲ ਆਉਂਦਾ ਹਾਂ (ਵਿਘਨ)

**ਸਿਰਦਾਰ ਕਪੂਰ ਸਿੰਘ :** ਮੈਂ ਆਪ ਦੇ ਰਾਹੀਂ ਕਾਂਗਰਸ ਬੈਂਚਾਂ ਤੋਂ ਬੋਲ ਰਹੇ ਮੈਂਬਰ ਸਾਹਿਬ ਤੋਂ ਪਛਣਾ ਚਾਹੁੰਦਾ ਹਾਂ ਕਿ ਜਿਹੜੀ ਉਨ੍ਹਾਂ ਗੁਰਬਾਣੀ ਦੀ ਤੁਕ ਪੜ੍ਹੀ ਹੈ ਇਸ ਦਾ ਇਥੇ ਕੀ ਸਮਾਂ ਸਥਾਨ ਅਤੇ ਸਬੰਧ ਸੀ। ਬਗੈਰ ਕਿਸੇ ਵਿਸ਼ੇ ਦੇ ਸਬੰਧ ਦੇ ਗੁਰਬਾਣੀ ਦੀ ਤੁਕ ਨਹੀਂ ਪੜ੍ਹੀ ਜਾਣੀ ਚਾਹੀਦੀ। (ਵਿਘਨ)

**ਮੇਜਰ ਹਰਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਸਿਰਦਾਰ ਕਪੂਰ ਸਿੰਘ ਹੋਰਾਂ ਦੀ ਗੁਰਬਾਣੀ ਦੀ ਖੋਜ ਦੀ ਬਰਾਬਰੀ ਨਹੀਂ ਕਰ ਸਕਦਾ ਅਤੇ ਆਪਣੇ ਆਪ ਨੂੰ ਇਸ ਕੰਮ ਵਿਚ ਇਨ੍ਹਾਂ ਦੇ ਪਾਏ ਦਾ ਨਹੀਂ ਸਮਝਦਾ। ਜੇਕਰ ਮੈਂ ਗੁਰਬਾਣੀ ਨੂੰ ਗਲਤ ਪੜ੍ਹ ਗਿਆ ਹੋਵਾਂ ਜਾਂ ਉਸ ਤੁਕ ਦੀ ਇਥੇ ਮੇਰੀ ਗਲ ਨਾਲ ਕੋਈ ਰੇਲੇਵੈਂਸੀ ਨਹੀਂ ਤਾਂ ਮਾਫੀ ਦਾ ਖਾਸਤ ਗਾਰ ਹਾਂ।

'ਭੁਲਣ ਅੰਦਰ ਸਭ ਕੋਇ ਅਭੁਲ ਗੁਰੂ ਕਰਤਾਰ।'

ਮੈਂ ਤਾਂ ਗੁਰੂ ਘਰ ਦਾ ਕੂਕਰ ਹਾਂ। ਬਾਕੀ ਗੁਰਬਾਣੀ ਦੀ ਖੋਜ ਨਾ ਤਾਂ ਮੇਰੇ ਬਾਪੂ ਜੀ ਨੇ ਕੀਤੀ ਹੈ ਨਾ ਮੈਂ ਕੀਤੀ ਹੈ ਅਤੇ ਨਾ ਹੀ ਮੇਰੇ ਮੁੰਡੇ ਕੁੜੀਆਂ ਨੇ ਅਗੋਂ ਕਰਨੀ ਹੈ। (ਵਿਘਨ)

ਸਫਾ 4 ਤੇ ਪਰਾਪਰਟੀ ਟੈਕਸ ਦਾ ਜ਼ਿਕਰ ਕੀਤਾ ਗਿਆ ਹੈ (ਵਿਘਨ)

**ਸਰਦਾਰ ਤਿਰਲੋਚਨ ਸਿੰਘ ਰਿਆਸਤੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਜਰ ਸਾਹਿਬ ਨੇ ਹੁਣੇ ਕਿਹਾ ਹੈ ਕਿ ਨਾ ਮੈਂ ਖੋਜ ਕੀਤੀ ਹੈ ਗੁਰਬਾਣੀ ਦੀ, ਨਾ ਮੇਰੇ ਬਾਪੂ ਨੇ ਕੀਤੀ ਹੈ ਅਤੇ ਨਾ ਮੇਰੇ ਬੱਚੇ ਅਗੋਂ ਲਈ ਕਰਨਗੇ। ਖੋਜ ਕਰਨਾ ਕੋਈ ਮਾੜਾ ਕੰਮ ਨਹੀਂ ਅਤੇ ਫਿਰ ਇਹ ਅਗਾਂਹ ਲਈ ਆਪਣੇ ਬਚਿਆਂ ਦਾ ਰਾਹ ਕਿਉਂ ਬੰਦ ਕਰਦੇ ਹਨ ?

**Mr. Deputy Speaker :** This is no point of order.

**ਮੇਜਰ ਹਰਿੰਦਰ ਸਿੰਘ :** ਮੈਂ ਤਾਂ ਆਪਣੀ ਜਾਨ ਬਚਾਈ ਹੈ। ਮੈਂ ਇਸ ਗੱਲ ਤੋਂ ਇਨਕਾਰੀ ਨਹੀਂ ਕਿ ਮੈਨੂੰ ਬਾਣੀ ਆਉਂਦੀ ਹੈ। ਮੈਨੂੰ ਇਸ ਗੱਲ ਦਾ ਫ਼ਖਰ ਹੈ ਕਿ ਮੈਂ ਜਾਣਦਾ ਹਾਂ ਕਿ ਗਿਆਨ ਕੀ ਹੈ, ਗੁਰੂ ਸਾਹਿਬ ਦੇ ਉਪਦੇਸ਼ ਕੀ ਹਨ ਅਤੇ ਗੁਰਬਾਣੀ ਕੀ ਹੈ ਅਤੇ ਸ਼ਿਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਅਤੇ ਦਸਮ ਪਾਤਸ਼ਾਹ ਦੀ ਰਚਨਾ ਦਾ ਸਾਰ ਕੀ ਹੈ। 'ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ, ਦੇ ਕੀ ਅਰਥ ਹਨ। ਮੈਂ ਤਾਂ ਅਗੇ ਹੀ ਡਾਕਟਰ ਮਲਹੋਤਰਾ ਤੋਂ ਸਾਢੇ ਤਿੰਨ ਮਹੀਨੇ ਦੀ ਛੁਟੀ ਲੈ ਕੇ ਆਇਆ ਹਾਂ ਅਤੇ ਇਹ ਨਹੀਂ ਸਾਂ ਚਾਹੁੰਦਾ ਕਿ ਇਥੇ ਕਿਸੇ ਹੋਰ ਬਿਪਤਾ ਵਿਚ ਫਸ ਜਾਵਾਂ। (ਹਾਸਾ)

**ਸ਼੍ਰੀ ਡਿਪਟੀ ਸਪੀਕਰ :** ਸਾਨੂੰ ਤੁਹਾਡੀ ਜਾਨ ਦੀ ਬੜੀ ਲੋੜ ਹੈ। (The life of the hon. Member is very precious to us all.)

**ਸਿਰਦਾਰ ਕਪੂਰ ਸਿੰਘ :** ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਕਾਂਗਰਸ ਪਾਰਟੀ ਦੇ ਲੀਡਰ ਨੇ ਆਪਣੀ ਜਾਨ ਬਚਾਣ ਦੀ ਗੱਲ ਕੀਤੀ ਹੈ। ਮੇਰੇ ਦਿਲ ਵਿਚ ਉਨ੍ਹਾਂ ਦਾ ਬੜਾ ਸਤਿਕਾਰ ਹੈ ਅਤੇ ਇਸ ਤਰ੍ਹਾਂ ਦਾ ਕੋਈ ਖਤਰਾ ਉਨ੍ਹਾਂ ਨੂੰ ਨਹੀਂ ਹੋਣਾ ਚਾਹੀਦਾ। ਮੈਂ ਤਾਂ ਇੰਨੀ ਬੇਨਤੀ ਕੀਤੀ ਸੀ ਕਿ ਗੁਰਬਾਣੀ ਬੋਲਣ ਲਗਿਆਂ ਵੇਖ ਲੈਣਾ ਚਾਹੀਦਾ ਹੈ ਕਿ ਉਹ ਇਥੇ ਢੁਕਦੀ ਵੀ ਹੈ ਜਾਂ ਨਹੀਂ।

**ਮੇਜਰ ਹਰਿੰਦਰ ਸਿੰਘ :** ਮੈਂ ਮਹਿਸੂਸ ਕਰਦਾ ਹਾਂ ਕਿ ਸਮਾਂ ਹੋ ਗਿਆ ਹੈ ਅਤੇ ਮੈਂ ਇਕ ਦੋ ਬੇਨਤੀਆਂ ਕਰਕੇ ਅਪਣੀ ਗੱਲ ਮੁਕਾ ਦਿੰਦਾ ਹਾਂ। ਇਥੇ ਪਰਾਪਰਟੀ ਟੈਕਸ ਦਾ ਜ਼ਿਕਰ ਕੀਤਾ ਗਿਆ ਹੈ, ਇਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਦੇ ਸਫ਼ਾ 4 ਤੇ ਹੈ। ਇਹ ਕਿਹਾ ਚੰਗਾ ਹੁੰਦਾ ਕਿ ਇਸ ਨੂੰ ਯਕਦਮ ਹੀ ਖਤਮ ਕਰ ਦਿੱਤਾ ਜਾਂਦਾ। ਇਸ ਵਿਚ ਲਿਖਿਆ ਹੈ ਕਿ ਇਸ ਨੂੰ ਦਰਜੇਵਾਰ ਪਰੋਗ੍ਰਾਮ ਅਨੁਸਾਰ ਚਾਰ ਸਾਲਾਂ ਵਿਚ ਖਤਮ ਕੀਤਾ ਜਾਵੇਗਾ। ਇਕ ਗਰੇਜੂਏਟਿਡ ਪਰੋਗ੍ਰਾਮ ਹੈ। ਇਸ ਦੇ ਬਾਰੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਫ਼ੌਰਨ ਬੰਦ ਕਰ ਦੇਣਾ ਚਾਹੀਦਾ ਸੀ। ਇਸੇ ਤਰ੍ਹਾਂ ਚੰਡੀਗੜ੍ਹ ਦੇ ਬਾਰੇ ਵਿਚ ਮੇਰੀ ਮੰਗ ਹੈ ਕਿ ਇਸ ਨੂੰ ਫ਼ੌਰਨ ਪੰਜਾਬ ਨੂੰ ਦੇਣਾ ਚਾਹੀਦਾ ਹੈ, ਪੰਜਾਂ ਸਾਲਾ ਵਿਚ ਨਹੀਂ। ਇਹ ਗੱਲ ਕੋਈ ਫਬਦੀ ਨਹੀਂ ਅਤੇ ਜਿਹੜਾ ਕੰਮ ਕਰਨਾ ਹੈ ਉਹ ਦਲੇਰੀ ਨਾਲ ਕੀਤਾ ਜਾਣਾ ਚਾਹੀਦਾ ਹੈ। ਇਸ ਵਿਚ ਚੂੰਕਿ ਚੁਨਾਂਚਿ ਵਾਲੀ ਗੱਲ ਸ਼ੋਭਾ ਨਹੀਂ ਦਿੰਦੀ।

ਇਸ ਐਡਰੇਸ ਦੇ ਪੈਰਾ 11 ਦੇ ਬਾਰੇ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੈਨੂੰ ਖੁਸ਼ੀ ਹੋਈ ਅਤੇ ਮੈਂ ਕੋਈ ਚੰਗੀ ਗੱਲ ਕਹਿਣ ਤੋਂ ਝਿਜਕਦਾ ਨਹੀਂ ਅਤੇ ਇਕ ਜ਼ਿਮੀਦਾਰ ਦੇ ਨਾਤੇ ਮੇਰਾ ਸਿਰ ਫ਼ਖਰ ਨਾਲ ਉਚਾ ਹੋ ਜਾਂਦਾ ਹੈ ਜਦ ਮੈਂ ਇਹ ਸੁਣਿਆ ਕਿ ਪਰਸੋਂ ਕੁਝ ਅਮਰੀਕਨ ਸਿਆਣੇ ਅਤੇ ਐਕਸਪਰਟ ਆਏ ਸਨ ਅਤੇ ਉਨ੍ਹਾਂ ਦਾ ਤਜਰਬਾ ਜ਼ਮੀਨਾਂ ਨਾਲ ਸਬੰਧ ਰਖਦਾ ਸੀ ਅਤੇ ਉਨ੍ਹਾਂ ਨੇ ਇਹ ਕਿਹਾ ਕਿ ਪੰਜਾਬ ਦੀ ਕਣਕ ਸਾਰੇ ਸੰਸਾਰ ਵਿਚ ਉਚੀ ਹੈ। ਇਸ ਲਈ ਸਾਰੇ ਕਿਸਾਨਾਂ ਨੂੰ ਅਤੇ ਹਥੀਂ ਵਾਹੀ ਕਰਨ ਵਾਲਿਆਂ ਨੂੰ ਦਿਲੋਂ ਵਧਾਈ ਦਿੰਦਾ ਹਾਂ, ਇਹ ਉਨ੍ਹਾਂ ਦੀ ਮਿਹਨਤ ਦਾ ਹੀ ਸਦਕਾ ਹੈ ਕਿ ਉਨ੍ਹਾਂ ਨੇ ਨਾਂ ਪੈਦਾ ਕੀਤਾ ਹੈ। (ਪ੍ਰਸ਼ੰਸਾ) ਇਸ ਦੇ ਬਾਰੇ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਆਪਣਾ ਨਾਕਸ ਸੁਝਾਵ ਰਖਾਂਗਾ ਕਿ ਪੰਜਾਬ ਵਿਚ ਪਾਣੀ, ਚੰਗੇ ਬੀਜ ਅਤੇ ਖਾਦ ਜੇਕਰ ਪੂਰੀ ਦਿੱਤੀ ਜਾਵੇ ਤਾਂ ਆਪਣਾ ਕੀ ਸਾਰੇ ਦੇਸ਼ ਦੇ ਅੰਨਸੰਕਟ ਨੂੰ ਦੂਰ ਕੀਤਾ ਜਾ ਸਕਦਾ ਹੈ। ਮੈਂ ਇਸ ਦੇ ਬਾਰੇ ਵਿਚ ਪਹਿਲਾਂ ਵੀ ਇਕ ਵੇਰ ਕਿਹਾ ਸੀ। ਐਕਸਪਰਟ ਇਹ ਕਹਿੰਦੇ ਨੇ ਕਿ ਇਸ ਕਿਸਮ ਦੇ ਬੀਜ ਲਈ ਅੱਠ ਪਾਣੀਆਂ ਦੀ ਲੋੜ ਹੈ। ਤੇ ਜੇਕਰ ਇੰਨੇ ਨਾ ਮਿਲ ਸਕਣ ਤਾਂ 6 ਜਾਂ 5 ਪਾਣੀ ਤਾਂ ਜ਼ਰੂਰ ਮਿਲਣੇ ਚਾਹੀਦੇ ਹਨ, ਨਹੀਂ ਤਾਂ ਕੋਈ ਫ਼ਾਇਦਾ ਨਹੀਂ। ਪਰ ਇਥੇ ਗੁਰੂ ਦੀ ਇੰਨੀ ਕਿਰਪਾ ਹੈ ਕਿ ਕੋਰਾਂ ਹੀ ਪਕਦੀਆਂ ਹਨ ਤੇ ਜੇ ਕਿਤੇ ਤਿੰਨ ਪਾਣੀ ਮਿਲ ਜਾਣ ਤਾਂ ਜ਼ਿਮੀਦਾਰ ਨੂੰ ਅਖੰਡ ਪਾਠ ਕਰਾਣੇ ਚਾਹੀਦੇ ਹਨ। ਇਹ ਮੈਂ ਮੰਨਦਾ ਹਾਂ ਕਿ ਦਰਿਆ ਦਾ ਪਾਣੀ ਜਿੰਨਾ ਘਟ ਜਾਵੇ ਉਨਾਂ ਹੀ ਘਟ ਪਾਣੀ

ਨਹਿਰ ਵਿਚ ਆਉਂਦਾ ਹੈ ਪਰ ਇਸ ਦਾ ਹਲ ਇਹ ਹੈ ਕਿ ਸਰਕਾਰ ਪੰਪਿੰਗ ਸੈਟ ਲਗਾ ਦੇਵੇ ਤਾ ਕਿ ਕਿਸਾਨ ਫ਼ਾਇਦਾ ਉਠਾ ਸਕੇ।

ਸੀਡ ਬਾਰੇ ਮੈਂ ਇਤਨੀ ਹੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਮੈਨੂੰ ਆਪਣੇ ਵਾਸਤੇ ਸੀਡ ਚਾਹੀਦਾ ਸੀ, ਮੈਂ ਬੜੀ ਕੋਸ਼ਿਸ਼ ਕੀਤੀ ਕਿ ਕਿਤੋਂ ਮੈਨੂੰ ਸਾਫ਼ ਸੁਥਰਾ ਸੀਡ ਮਿਲ ਜਾਵੇ ਪਰ ਨਹੀਂ ਮਿਲ ਸਕਿਆ। ਬੜੀ ਦੇਰ ਤਲਾਸ਼ ਕਰਨ ਤੋਂ ਬਾਅਦ ਜਿਹੜਾ ਸੀਡ ਮਿਲਿਆ ਉਸ ਨੂੰ ਸੁਸਰੀ ਲਗੀ ਹੋਈ ਸੀ। ਸੀਡ ਦੇ ਮੁਆਮਲੇ ਵਿਚ ਮੈਂ ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਬੀਜ ਹੀ ਇਕ ਐਸੀ ਚੀਜ਼ ਹੈ ਜਿਸ ਤੇ ਸਾਰੀ ਪੈਦਾਵਾਰ ਦਾ ਦਾਰੋਮਦਾਰ ਹੈ। ਸਰਕਾਰ ਦਾ ਫ਼ਰਜ਼ ਹੈ ਕਿ ਚੰਗੇ ਤੋਂ ਚੰਗਾ ਬੀਜ ਖਰੀਦੇ, ਵਕਤ ਤੇ ਜ਼ਿਮੀਂਦਾਰ ਨੂੰ ਸਪਲਾਈ ਹੋਵੇ, ਜਿਤਨੀ ਦੇਰ ਰੱਖਿਆ ਜਾਵੇ ਬੜੀ ਸੰਭਾਲ ਦੇ ਨਾਲ ਹੀ ਰਖਿਆ ਜਾਣਾ ਚਾਹੀਦਾ ਹੈ। ਇਸ ਵੇਲੇ ਜਿਥੇ ਕਿਤੇ ਵੀ ਬੀਜ ਸਪਲਾਈ ਕੀਤਾ ਜਾ ਰਿਹਾ ਹੈ, ਇਹ ਬਹੁਤ ਹੀ ਨੁਕਸਦਾਰ ਹੈ। ਇਸ ਪਾਸੇ ਸਟ੍ਰਿਕਟ ਸੁਪਰਵੀਜ਼ਨ ਦੀ ਜ਼ਰੂਰਤ ਹੈ।

ਮੌਜੂਦਾ ਜ਼ਮਾਨੇ ਵਿੱਚ ਟਰੈਕਟਰ ਜ਼ਿਮੀਂਦਾਰ ਲਈ ਇਕ ਬਹੁਤ ਹੀ ਜ਼ਰੂਰੀ ਮਸ਼ੀਨਰੀ ਹੈ। ਪਰ ਹਾਲਤ ਇਹ ਹੈ ਕਿ ਇਸ ਵੇਲੇ ਟਰੈਕਟਰਾਂ ਦੇ ਲਈ ਹਾ ਹਾ ਕਾਰ ਮਚੀ ਹੋਈ ਹੈ। ਆਮ ਆਦਮੀ ਜੇ ਪੂਰੇ ਮੁੱਲ ਤੇ ਹਾਸਲ ਕਰਨਾ ਚਾਹੇ ਉਹ ਟਰੈਕਟਰ ਖਰੀਦ ਨਹੀਂ ਸਕਦਾ। ਮੈਂ ਵੀ ਇਕ ਮੈਸੀ ਫਰਗੂਸਨ ਟਰੈਕਟਰ ਲੈਣਾ ਸੀ। ਜਦੋਂ ਮੈਂ ਫਰਮ ਨੂੰ ਪੁਛਿਆ ਉਹ ਕਹਿਣ ਲਗੇ ਕਿ ਮਿਲ ਸਕਦਾ ਹੈ। ਮੈਂ ਉਨ੍ਹਾਂ ਤੋਂ ਕੀਮਤ ਪੁਛੀ ਉਹ ਕਹਿਣ ਲਗੇ 34000/–ਮੈਂ ਉਸ ਨੂੰ ਕਿਹਾ ਜੇ ਇਸ ਤਰ੍ਹਾਂ ਦਾ ਗਾਹਕ ਚਾਹੁੰਦੇ ਹੋ ਤਾਂ ਕੋਈ ਹੋਰ ਘਰ ਲੱਭੋ ਮੈਂ ਤਾ ਕੰਟਰੋਲ ਪ੍ਰਾਈਸ ਤੇ ਖਰੀਦ ਕਰਨਾ ਹੈ। ਮੇਰਾ ਕਹਿਣ ਦਾ ਮਤਲਬ ਇਹੋ ਸੀ ਕਿ ਕਿਵੇਂ ਟਰੈਕਟਰਾਂ ਦੀ ਸੇਲ ਵਿਚ ਬਲੈਕ ਹੋ ਰਹੀ ਹੈ। ਅੱਜ ਹਰ ਕੋਈ ਜ਼ਿਮੀਂਦਾਰ ਮੈਕੇਨਾਈਜ਼ਡ ਫਾਰਮ ਮਾਂਈਡਿਡ ਹੋ ਗਿਆ ਹੈ ਪਰ ਅਸਲ ਗੱਲ ਇਹ ਹੈ ਕਿ ਟਰੈਕਟਰ ਮਿਲਦੇ ਹੀ ਨਹੀਂ, ਟਰੈਕਟਰਾਂ ਵਾਸਤੇ ਹਾਹਾਕਾਰ ਮਚੀ ਹੋਈ ਹੈ। ਜੇ ਕਰ ਉਪਜ ਵਧਾਉਣੀ ਹੈ ਤਾਂ ਸਰਕਾਰ ਨੂੰ ਇਸ ਪਾਸੇ ਰੈਵੋਲਿਊਸ਼ਨ ਲਿਆਉਣ ਦੀ ਜ਼ਰੂਰਤ ਹੈ। ਇਸ ਵਿਚ ਵੱਡਾ ਫੈਕਟਰ ਇਹੋ ਹੈ ਕਿ ਲੋਕਾਂ ਨੂੰ ਵਧ ਤੋਂ ਵਧ ਟਰੈਕਟਰ ਸਪਲਾਈ ਕੀਤੇ ਜਾਣ।

ਫੇਰ ਇਕ ਗੱਲ ਹੋਰ ਮੈਂ ਅਰਜ਼ ਕਰ ਦਿਆਂ ਕਿ ਪੰਜਾਬ ਸਰਕਾਰ ਨੇ ਇਕ ਸਕੀਮ ਦੇ ਤਹਿਤ ਸਰਵਿਸ ਸਟੇਸ਼ਨ ਵੀ ਖੋਲੇ ਹਨ। ਪਰ ਇਨ੍ਹਾਂ ਵਿਚ ਵੀ ਕਈ ਜ਼ਿਲ੍ਹਿਆਂ ਦੇ ਨਾਲ ਸਟੈਪ ਮਦਰਲੀ ਟਰੀਟਮੈਂਟ ਕੀਤਾ ਗਿਆ ਹੈ। ਜਦੋਂ ਕੋਈ ਸਕੀਮ ਪੰਜਾਬ ਸਰਕਾਰ ਵਲੋਂ ਤਿਆਰ ਹੁੰਦੀ ਹੈ ਤਾਂ ਉਸ ਦਾ ਮਤਲਬ ਬਠਿੰਡਾ ਜ਼ਿਲ੍ਹੇ ਦੀ ਸਰਕਾਰ ਜਾਂ ਸੰਗਰੂਰ ਜ਼ਿਲ੍ਹੇ ਦੀ ਸਰਕਾਰ ਨਹੀਂ ਹੁੰਦਾ, ਉਹ ਸਮੁਚੀ ਪੰਜਾਬ ਸਟੇਟ ਦੇ ਮੁਫ਼ਾਦ ਦੇ ਵਾਸਤੇ ਹੀ ਹੁੰਦੀ ਹੈ। ਕਿਸੇ ਇਕ ਖਾਸ ਜ਼ਿਲ੍ਹੇ ਦੀ ਮਹੱਤਤਾ ਬਣਾਉਣ ਵਾਸਤੇ ਕੋਈ ਸਕੀਮ ਨਹੀਂ ਹੁੰਦੀ। ਇਸ ਰਾਹੀਂ ਸਾਰੇ ਪੰਜਾਬ ਨੂੰ ਕਵਰ ਹੋਣਾ ਚਾਹੀਦਾ ਹੈ।

ਇਕ ਸਰਕਾਰ ਦੀ ਮਾਡਲ ਗਰਾਮ ਬਣਾਉਣ ਦੀ ਜਿਹੜੀ ਤਜਵੀਜ਼ ਹੈ ਇਸਦੇ ਬਾਰੇ ਮੈਂ ਅਰਜ਼ ਕਰਾਂਗਾ ਕਿ ਪਿੰਡ ਤਾਂ ਮਾਡਲ ਨਹੀਂ ਬਣਦੇ ਪਰ ਜਿਸ ਅਫਸਰ ਨੂੰ ਇਸ ਸਕੀਮ ਤੇ

[ਮੇਜਰ ਹਰਿੰਦਰ ਸਿੰਘ]

ਲਗਾਇਆ ਜਾਂਦਾ ਹੈ ਉਹ ਇਤਨੀ ਕਮਾਈ ਕਰਦਾ ਹੈ ਕਿ ਉਹ ਜ਼ਰੂਰ ਉਥੋਂ ਮਾਡਲ ਬਣ ਕੇ ਹੀ ਨਿਕਲਦਾ ਹੈ। ਪਿੰਡ ਉਥੇ ਦਾ ਉਥੇ ਹੀ ਖੜ੍ਹਾ ਰਹਿੰਦਾ ਹੈ। ਇਨ੍ਹਾਂ ਨੂੰ ਜੇ ਮਾਡਲ ਬਣਾਉਣਾ ਸਰਕਾਰ ਜ਼ਰੂਰੀ ਸਮਝਦੀ ਹੈ ਭਾਂ ਇਸਦਾ ਇਕੋ ਇਕ ਇਲਾਜ ਇਹੋ ਹੈ ਕਿ ਇਨ੍ਹਾਂ ਦਾ ਪ੍ਰਬੰਧ ਆਨੈਸਟ ਏਜੰਸੀਜ਼ ਦੇ ਸਪੁਰਦ ਕੀਤਾ ਜਾਵੇ । ਇਹ ਤਾਂ ਹੀ ਠੀਕ ਹੋਣਗੇ। ਨਹੀਂ ਤਾਂ ਫੇਰ ਰੂੜੀ ਉਥੇ ਦੀ ਉਥੇ ਅਤੇ ਉਸੇ ਤਰ੍ਹਾਂ ਹੀ ਗੰਧਲੀਆਂ ਨਾਲੀਆਂ ਵਿਚ ਕਮੀ ਹੋਣ ਦੀ ਬਜਾਏ ਵਾਧਾ ਹੋਵੇਗਾ। ਰੂੜੀਆਂ ਉਥੇ ਦੀਆਂ ਉਥੇ ਹੀ ਰਹਿਣਗੀਆਂ । ਇਹ ਮਾਡਲ ਨਹੀਂ ਬਣਨਗੇ ਸਗੋਂ ਉਹ ਲੋਕ ਜਿਹੜੇ ਆਫ਼ੀਸਰਜ਼ ਇਸ ਕੰਮ ਲਈ ਲਗਾਏ ਹੋਏ ਹਨ ਖੂਬ ਹਥ ਰੰਗਣਗੇ ਅਤੇ ਏਥੋਂ ਮਾਡਲ ਬਣਕੇ ਨਿਕਲਣਗੇ । ਇਸ ਲਈ ਇਸ ਸਕੀਮ ਦੀ ਇੰਪਲੀਮੈਂਟੇਸ਼ਨ ਵਿੱਚ, ਇਸ ਦੀ ਐਸਟੈਬਲਿਸ਼ਮੈਂਟ ਵਲ ਜ਼ਿਆਦਾ ਧਿਆਨ ਦੇਣ ਦੀ ਜ਼ਰੂਰਤ ਹੈ। ਜਿਥੋਂ ਤੱਕ ਸਕੀਮ ਦਾ ਏਮ ਹੈ ਉਹ ਬਹੁਤ ਮੁਨਾਸਿਬ ਹੈ।

ਕਣਕ ਦੀ ਉਪਜ ਦਾ ਜਿਥੋਂ ਤਕ ਸਵਾਲ ਹੈ ਮੈਨੂੰ ਖੁਸ਼ੀ ਹੈ ਕਿ ਸਰਕਾਰ ਨੇ ਪਿਛਲੇ ਸਾਲ ਦੀ ਤਰ੍ਹਾਂ ਮੰਡੀਆਂ ਵਿਚੋਂ ਖੁਦ ਖਰੀਦਣ ਦਾ ਮਨ ਬਣਾਇਆ ਹੋਇਆ ਹੈ। ਮੈਂ ਇਹ ਗੱਲ without any fear of contradiction and challenge ਕਹਿ ਸਕਦਾ ਹਾਂ ਕਿ ਜੇ ਪਿਛਲੇ ਸਾਲ ਸਰਕਾਰ ਮਾਰਕਿਟ ਦੇ ਵਿਚ ਨਾ ਆਉਂਦੀ ਤਾਂ P. V. 18 ਨੂੰ ਕਿਸੇ ਨੇ ਖਰੀਦਣਾ ਹੀ ਨਹੀਂ ਸੀ। ਮੈਨੂੰ ਇਹ ਆਸ ਹੈ ਕਿ ਸਰਕਾਰ ਫ਼ੇਰ ਮਾਰਕਿਟ ਵਿਚ ਆਕੇ ਜ਼ਿਮੀਂਦਾਰਾਂ ਵਿਚ ਟਰਸਟ incentive and encouragement ਮੇਨਟੇਨ ਕਰੇਗੀ। ਹੋ ਸਕਦਾ ਹੈ ਕਿਸੇ ਵੇਲੇ ਮਾਰਕਿਟ ਵਿਚ ਇਤਨਾ ਗਲੱਟ ਆ ਜਾਵੇ ਕਿ ਉਸ ਦੀ ਜਿਨਸ ਦੇ ਪੂਰੇ ਪੈਸੇ ਵੀ ਉਸ ਨੂੰ ਨਾ ਮਿਲਣ। ਸਾਰਾ ਸਾਲ ਕਿਸਾਨ ਇਸ ਆਸ਼ੇ ਨਾਲ ਕੰਮ ਕਰਦਾ ਹੈ ਕਿ ਉਹ ਸਾਰਾ ਲੈਣ ਦੇਣ, ਕਾਰ ਵਿਹਾਰ ਹਾੜ੍ਹੀ ਅਤੇ ਸਾਉਣੀ ਦੀਆਂ ਫ਼ਸਲਾਂ ਤੇ ਚੁਕਾ ਦੇਵੇਗਾ। ਜੇ ਇਸ ਮੌਕੇ ਉਸ ਨੂੰ ਪੂਰਾ ਪੈਸਾ ਨਾ ਮਿਲੇ ਜਾਂ ਕੋਈ ਐਸਾ ਅੜਿਕਾ ਹੋ ਜਾਵੇ ਕਿ ਆਪਣੀ ਜਿਨਸ ਸਸਤੇ ਭਾਉ ਵੇਚਣੀ ਪਵੇ ਐਸੇ ਮੌਕੇ ਸਟਾਕਿਸਟ ਜ਼ਿਮੀਂਦਾਰ ਤੋਂ ਨਾਜਾਇਜ਼ ਫ਼ਾਇਦਾ ਉਠਾਉਣ ਦੀ ਕੋਸ਼ਸ਼ ਕਰਦੇ ਹਨ। ਇਸ ਮੌਕੇ ਤੇ ਸਰਕਾਰ ਨੂੰ ਜ਼ਿਮੀਦਾਰ ਦੀ ਸੇਫ਼ਗਾਰਡ ਲਈ ਮਾਰਕਿਟ ਵਿੱਚ ਹੋਣਾ ਨਿਹਾਇਤ ਜ਼ਰੂਰੀ ਹੈ।

ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੋਈ ਹੈ ਕਿ ਸਰਕਾਰ ਨੇ ਗੁਰੂ ਨਾਨਕ ਯੂਨੀਵਰਸਟੀ ਕਾਇਮ ਕੀਤੀ ਹੈ । ਮੈਂ ਪਿਛਲੇ ਦਿਨਾਂ ਵਿਚ ਬੀਮਾਰੀ ਦੇ ਕਾਰਨ ਇਸ ਖੁਸ਼ੀ ਦੇ ਮੌਕੇ ਜਦੋਂ ਕਿ ਇਸ ਦੀ ਨੀਂਹ ਰਖੀ ਗਈ ਸ਼ਾਮਲ ਨਹੀਂ ਹੋ ਸਕਿਆ। ਮੈਂ ਪੰਜਾਬ ਸਰਕਾਰ ਨੂੰ ਇਸ ਗੱਲ ਦੀ ਦਿਲੋਂ ਵਧਾਈ ਦੇਂਦਾ ਹਾਂ । ਉਨ੍ਹਾਂ ਨੇ ਇਹ ਕੰਮ ਬਹੁਤ ਹੀ ਚੰਗਾ ਕੀਤਾ ਹੈ ਪਰ ਇਸ ਬਾਰੇ ਮੈਨੂੰ ਇਕੋ ਇਕ ਖਦਸ਼ਾ ਇਹੋ ਹੈ ਕਿ ਜਿਵੇਂ ਯੂਨੀਵਰਸਟੀਆਂ ਦੀ ਤਾਦਾਦ ਦੇ ਵਿੱਚ ਵਾਧਾ ਹੋ ਰਿਹਾ ਹੈ ਕਿਤੇ ਐਜੂਕੇਸ਼ਨ ਦੇ ਸਤਰ ਵਿਚ ਕਮੀ ਨਾ ਹੋ ਜਾਵੇ, ਇਸ ਦਾ ਸਟੈਂਡਰਡ ਲੋ ਨਾ ਹੋ ਜਾਵੇ। ਗੁਰੂ ਨਾਨਕ ਯੂਨੀਵਰਸਟੀ ਵਿਚੋਂ ਜਿਤਨੇ ਵੀ ਵਿਦਿਆਰਥੀ ਨਿਕਲਣ ਉਨ੍ਹਾਂ ਦਾ ਸਟੈਂਡਰਡ ਐਜੂਕੇਸ਼ਨ ਦਾ ਆਲਾ ਹੋਣਾ ਚਾਹੀਦਾ ਹੈ ਤਾਕਿ ਉਹ ਸੁਚਜੇ ਸ਼ਹਿਰੀ ਬਣ ਸਕਣ ਉਹ ਸਾਡੇ ਅਤੇ ਬਾਹਰਲੇ ਮੁਲਕਾਂ ਵਿਚ ਜਾਕੇ ਗੁਰੂ ਸਾਹਿਬ ਦੇ ਮਿਸ਼ਨ ਨੂੰ ਪਰਚਾਰਨ। ਕਿਤੇ ਇਹ ਸੋਚ ਕੇ ਏਥੇ ਲੋਕੀ ਇਮਤਿਹਾਨ ਦੇਣ ਨਾ ਲਗ ਜਾਣ ਕਿ ਹੋਰ ਜਗਾ ਤਾਂ ਪਾਸ ਹੋ ਨਹੀਂ ਸਕਦੇ ਚਲੋ ਗੁਰੂ ਨਾਨਕ ਯੂਨੀਵਰਸਟੀ ਵਿਚ ਅਪੀਅਰ ਹੋ ਜਾਂਦੇ ਹਾਂ, ਏਥੋਂ ਡਿਗਰੀ ਲੈ ਲੈਂਦੇ

ਹਾਂ। ਇਹ ਗੱਲ ਸਰਕਾਰ ਨੂੰ ਧਿਆਨ ਵਿੱਚ ਰਖਣੀ ਚਾਹੀਦੀ ਹੈ ਕਿ ਇਹ ਇੰਸਟੀਚਿਊਸ਼ਨ ਪਰਪੈਚੂਏਟ ਇਕ ਨੋਬਲ ਕਾਜ਼ ਦੇ ਲਈ ਕਰਨੀ ਹੈ ਤਾਂ ਹੀ ਕੋਈ ਇਸ ਦਾ ਲਾਭ ਹੋ ਸਕਦਾ ਹੈ ਅਤੇ ਉਹ ਸਚੇ ਦੇਸ਼ ਭਗਤ ਅਤੇ ਚੰਗੇ ਸ਼ਹਿਰੀ ਬਣ ਸਕਦੇ ਹਨ। ਜੇ ਉਸੇ ਤਰ੍ਹਾਂ ਹੀ ਨਕਲ ਚਲਦੀ ਰਹੀ ਜਿਵੇਂ ਹੁਣ ਅਸੀਂ ਦੂਸਰੀਆਂ ਯੂਨੀਵਰਸਟੀਆਂ ਵਿਚ ਸੁਣਦੇ ਹਾਂ ਤਾਂ ਇਸ ਦਾ ਕੋਈ ਲਾਭ ਨਹੀਂ ਹੋਵੇਗਾ। ਮੈਂ ਇਸ ਪੁਆਇੰਟ ਤੇ ਫੇਰ ਮੌਕਾ ਮਿਲਿਆ ਤਾਂ ਕੁਝ ਅਰਜ਼ ਕਰਾਂਗਾ ਅਜੇ ਏਥੇ ਹੀ ਇਸ ਨੂੰ ਮੁਕਾਉਂਦਾ ਹਾਂ।

ਜਿਥੋਂ ਤੱਕ ਐਜੂਕੇਸ਼ਨ ਦੇ ਮਹਿਕਮੇ ਦਾ ਸਵਾਲ ਹੈ, ਇਸ ਦੇ ਬਾਰੇ ਮੇਰਾ ਨਜ਼ਰੀਆ ਇਹੋ ਹੈ ਕਿ the less said the better. ਮੈਂ ਪੈਰਾ ਨੰ: 8 ਰਾਜਪਾਲ ਜੀ ਦੇ ਭਾਸ਼ਣ ਦਾ ਲੈਂਦਾ ਹਾਂ। ਮੈਨੂੰ ਖੁਸ਼ੀ ਹੈ ਕਿ ਪੰਜਾਬ ਇਕ ਐਸਾ ਰਾਜ ਹੈ, ਇਹਦੇ ਵਿਚ ਤਿੰਨ ਲੈਂਗੂਏਜਿਜ਼ ਫਾਰਮੂਲਾ ਪਰਚਲਤ ਹੈ। ਪੰਜਾਬੀ ਨੂੰ ਨੰਬਰ ਇਕ ਤੇ ਮਦਰ ਟੰਗ ਦੇ ਤੌਰਤੇ ਅਤੇ ਹਿੰਦੀ ਨੂੰ ਨੈਸ਼ਨਲ ਲੈਂਗੂਏਜ ਦੇ ਆਧਾਰ ਤੇ ਸਤਕਾਰਿਆ ਹੋਇਆ ਹੈ। ਜੋ ਸਥਾਨ ਇਨ੍ਹਾ ਲੈਂਗੂਏਜਿਜ਼ ਨੂੰ ਮਿਲਣਾ ਚਾਹੀਦਾ ਹੈ ਉਹ ਪੰਜਾਬ ਵਿਚ ਦਿੱਤਾ ਗਿਆ ਹੈ। ਪਰ ਮੈਨੂੰ ਇਹ ਕਹਿਣ ਦੇ ਵਿਚ ਵੀ ਕੋਈ ਸੰਕੋਚ ਨਹੀਂ ਕਿ ਅੰਗਰੇਜ਼ੀ ਇਕ ਇੰਟਰਨੈਸ਼ਨਲ ਲੈਂਗੂਏਜ ਹੈ। ਚੀਫ਼ ਮਨਿਸਟਰ ਸਾਹਿਬ ਤਾਂ ਪਿਛੇ ਜਿਹੇ ਹੀ ਬਾਹਰ ਫਿਰ ਕੇ ਆਏ ਹਨ, ਉਨ੍ਹਾਂ ਲੋਕਾਂ ਨੂੰ ਸਮਝਾਉਣ ਵਾਸਤੇ, ਏਥੋਂ ਤਕ ਕਿ ਹਿੰਦੁਸਤਾਨ ਦੀਆਂ ਸਾਊਥ ਦੀਆਂ ਸਟੇਟਸ ਵਿਚ ਇਕ ਦੂਸਰੇ ਨੂੰ ਸਮਝਾਉਣ ਦੇ ਵਾਸਤੇ ਵੀ ਅੰਗਰੇਜ਼ੀ ਹੀ ਇਕ ਜ਼ਬਾਨ ਹੈ, ਪਰ ਇਸ ਦੇ ਨਾਲ ਇਹ ਵੀ ਕਹਿਣਾ ਪੈਂਦਾ ਹੈ ਕਿ ਅੰਗਰੇਜ਼ੀ ਬੇਸ਼ਕ ਫਲਰਿਸ਼ ਕਰੇ ਪਰ not at the cost of Punjabi or Hindi ਅੰਗਰੇਜ਼ੀ ਨੂੰ ਟੋਟਲੀ ਡਿਸਕਾਰਡ ਨਹੀਂ ਕਰਨਾ ਚਾਹੀਦਾ ਮਤਾਂ ਕਿਤੇ ਰਿਵਰਸ ਗੀਅਰ ਹੀ ਲੱਗ ਜਾਵੇ। ਇਹ ਜਿਹੜਾ 3 ਭਾਸ਼ਾ ਦਾ ਫਾਰਮੂਲਾ ਲਿਆ ਗਿਆ ਹੈ ਮੈਂ ਇਸ ਤੇ ਕਾਫੀ ਪ੍ਰਸੰਨਤਾ ਮਹਿਸੂਸ ਕਰਦਾ ਹਾਂ। ਇਸ ਦੇ ਲਈ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਵਿਦਿਆ ਦੇ ਇਸ ਮਸਲੇ ਤੇ ਦਰਿੜ੍ਹਤਾ ਨਾਲ ਅਮਲ ਕਰਨਗੇ।

ਮੈਂ ਹੁਣ ਗਵਰਨਰ ਸਾਹਿਬ ਦੇ ਏਸੇ ਭਾਸ਼ਣ ਦਾ ਪੈਰਾ ਨੰ: 21 ਲੈਂਦਾ ਹਾਂ, ਇਹ ਪੇਜ 9 ਤੇ ਹੈ। ਜਿਥੋਂ ਤੱਕ ਮੈਂ ਹਿੰਦੁਸਤਾਨ ਦਾ ਸਭ ਤੋਂ ਵਡਾ ਮਸਲਾ, ਇਕ ਭਾਰੀ ਪਰਾਬਲਮ ਸਮਝ ਸਕਿਆ ਹਾਂ ਉਹ ਪਾਪੂਲੇਸ਼ਨ ਦਾ ਹੈ। ਜਦੋਂ ਮੈਂ ਹਿੰਦੁਸਤਾਨ ਦੀ ਇਹ ਪ੍ਰਾਬਲਮ ਕਹਿੰਦਾ ਹਾਂ ਤਾਂ ਪੰਜਾਬ ਇਸ ਦੇ ਨਾਲ ਹੀ ਆ ਜਾਂਦਾ ਹੈ। ਇਹ ਹੈ ਇਨਕਰੀਜ਼ਿੰਗ ਆਫ ਪਾਪੂਲੇਸ਼ਨ। ਇਸ ਨੂੰ ਸਾਲਵ ਕਰਨ ਲਈ ਫ਼ੈਮਲੀ ਪਲੈਨਿੰਗ ਦੇ ਵਲ ਧਿਆਨ ਦੇਣਾ ਚਾਹੀਦਾ ਹੈ। ਨਾਲ ਇਹ ਵੀ ਖਿਆਲ ਰਖਣਾ ਚਾਹੀਦਾ ਹੈ ਕਿ ਹਰ ਇਕ ਕੰਮ ਡੰਡੇ ਦੇ ਜ਼ੋਰ ਨਾਲ ਨਹੀਂ ਹੋ ਸਕਦਾ। ਸਾਨੂੰ ਇਹ ਲੋਕਾਂ ਅੰਦਰ ਜਾਗ੍ਰਤੀ ਪੈਦਾ ਕਰਨੀ ਚਾਹੀਦੀ ਹੈ ਤਾਂ ਜੋ ਲੋਕ ਮਹਿਸੂਸ ਕਰਨ ਕਿ ਇਸ ਦੀ ਕਿਤਨੀ ਜ਼ਰੂਰਤ ਹੈ। ਪਰ ਇਸ ਪਾਸੇ ਜਿਤਨਾ ਰੁਪਿਆ ਖਰਚ ਹੁੰਦਾ ਹੈ ਉਸ ਰਾਹੀਂ ਬੋਗਸ ਰਿਕਾਰਡ ਤਿਆਰ ਕੀਤੇ ਜਾਂਦੇ ਹਨ, ਪ੍ਰੈਕਟੀਕਲੀ ਇਨ੍ਹਾਂ ਵਲੋਂ ਕੁਝ ਨਹੀਂ ਹੁੰਦਾ। ਮੈਂ ਦੋ ਮਹਿਕਮਿਆਂ ਨੂੰ ਸਮਝਦਾ ਹਾਂ ਕਿ ਇਨ੍ਹਾਂ ਦੀ ਸਾਰੀ ਕਾਰਵਾਈ ਫਰਜ਼ੀ ਹੀ ਹੁੰਦੀ ਹੈ। ਇਕ ਫੈਮਲੀ ਪਲੈਨਿੰਗ ਅਤੇ ਦੂਸਰਾ ਹੈ ਰੁਖ ਉਗਾਉ ਮਹਿਕਮਾ। ਉਹ ਹਰ ਸਾਲ ਵਣ ਮਹਾਉਤਸਵ ਮਨਾਉਂਦੇ ਹਨ, ਲਖਾਂ ਦੀ ਤਾਦਾਦ ਵਿਚ ਦਰਖਤ ਲਾਏ ਦਸਦੇ ਹਨ; ਪਰ ਕਿਤੇ ਕੋਈ ਇਨ੍ਹਾਂ ਬਾਰੇ ਅਜੇ ਤਕ

[ਮੇਜਰ ਹਰਿੰਦਰ ਸਿੰਘ]

ਤਰੱਕੀ ਨਜ਼ਰ ਨਹੀਂ ਆਈ । ਉਹੀ ਪੁਰਾਣੇ ਦਰਖਤ ਹਨ ਜਿਹੜੇ ਸੜਕਾਂ ਤੇ ਹਨ । Family Planning ਦੇ ਮਸਲੇ ਤੇ ਸੀਰੀਅਸ ਹੋਕੇ ਕੰਮ ਕਰਨਾ ਚਾਹੀਦਾ ਹੈ ।

ਹਰੀਜਨਾਂ ਦੇ ਮੁਤਾਲਿਕ ਮੈਂ ਇਹੋ ਹੀ ਅਰਜ਼ ਕਰਨੀ ਹੈ ਕਿ ਅਪੋਜ਼ੀਸ਼ਨ ਦਾ ਕੰਮ ਤਾਂ ਹੈ ਉਨ੍ਹਾਂ ਦੇ ਹਕ ਦੇ ਵਿਚ ਰੌਲਾ ਪਾਉਣਾ, ਸੋ ਅਸੀਂ ਪਾਈ ਜਾਂਦੇ ਹਾਂ । ਪਰ ਉਹ ਟਰੈਜ਼ਰੀ ਬੈਂਚਾਂ ਦੇ ਹਰੀਜਨਾਂ ਤੋਂ ਹੀ ਪੁਛ ਲੈਣ ਕਿ ਉਨ੍ਹਾਂ ਦੇ ਵਾਸਤੇ ਹੁਣ ਤੱਕ ਕੀ ਹੋਇਆ ਹੈ । ਅਸੀਂ ਤਾਂ ਖੁਸ਼ ਹਾਂ ਕਿ ਹਰੀਜਨ ਭਰਾਵਾ ਦੀ ਤਰੱਕੀ ਹੋਵੇ, ਉਹ ਵੀ ਤਾਂ ਸਾਡੇ ਇਸੇ ਸਰੀਰ ਦਾ ਇਕ ਅੰਗ ਹਨ ।

(ਇਸ ਵੇਲੇ ਸਿਰਦਾਰ ਕਪੂਰ ਸਿੰਘ ਫਲੋਰ ਨੂੰ ਕਰਾਸ ਕਰਕੇ ਡਿਪਟੀ ਸਪੀਕਰ ਦੇ ਕੋਲ ਡਾਇਸ ਤੇ ਚਲੇ ਗਏ ।)

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਕੀ ਕੋਈ ਮੈਂਬਰ ਇਸ ਤਰੀਕੇ ਦੇ ਨਾਲ ਹਾਊਸ ਨੂੰ ਕਰਾਸ ਕਰ ਸਕਦਾ ਹੈ ? (ਵਿਘਨ)

(ਇਸ ਸਮੇਂ ਚੌਧਰੀ ਬਲਬੀਰ ਸਿੰਘ ਅਤੇ ਸ੍ਰੀ ਸੱਤਪਾਲ ਡਾਂਗ ਵੀ ਖੜ੍ਹੇ ਸਨ ।)

**ਚੌਧਰੀ ਬਲਬੀਰ ਸਿੰਘ :** ਵਿਵਸਥਾ ਦਾ ਪ੍ਰਸ਼ਨ ।

**ਸ੍ਰੀ ਡਿਪਟੀ ਸਪੀਕਰ :** ਚੌਧਰੀ ਸਾਹਿਬ, ਤੁਹਾਡਾ ਵੀ ਪੁਆਇੰਟ ਆਫ਼ ਆਰਡਰ ਪਾਂਧੀ ਸਾਹਿਬ ਵਾਲਾ ਹੀ ਹੈ ਜਾਂ ਕੋਈ ਵਖਰਾ ਹੈ ? (Is the point of order sought to be raised by the hon. Member Chaudhri Balbir Singh similar to that raised by Sardar Dalip Singh Pandhi ?)

**चौधरी बलबीर सिंह :** उपाध्यक्ष महोदय, मैं यह जानना चाहता हूं कि क्या कोई मैंबर हाऊस में चेयर तक जा कर अपनी बात कह सकता है ?

**ਸ੍ਰੀ ਡਿਪਟੀ ਸਪੀਕਰ :** ਇਹ ਗਲ ਤਾਂ ਕਲ੍ਹ ਵੀ ਹੋ ਚੁਕੀ ਹੈ, ਪਰ ਕਲ੍ਹ ਕਿਸੇ ਵੀ ਮੈਂਬਰ ਨੇ ਇਤਰਾਜ਼ ਨਹੀਂ ਉਠਾਇਆ । (This thing happened yesterday also, but no hon. Member raised any objection.)

**ਕਾਮਰੇਡ ਸਤਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਕਲ੍ਹ ਜਦੋਂ ਇਹ ਗਲ ਹੋਈ ਤਾਂ ਮੈਂ ਉਸ ਵੇਲੇ ਹਾਊਸ ਦੇ ਵਿਚ ਨਹੀਂ ਸੀ । ਪਰ ਸਾਰੇ ਇਸ ਗਲ ਤੇ ਯੂਨੈਨੀਮਸਲੀ ਐਗਰੀ ਕਰਦੇ ਹਨ ਕਿ ਇਹ ਗਲ ਠੀਕ ਨਹੀਂ ਹੈ ਅਤੇ ਇਸ ਤਰ੍ਹਾਂ ਹਾਊਸ ਦੀ ਡਿਗਨਿਟੀ ਨਹੀਂ ਰਹਿੰਦੀ । ਇਸ ਦਾ ਡੈਕੋਰਮ ਨਹੀਂ ਰਹਿੰਦਾ । (ਵਿਘਨ) (ਸ਼ੋਰ)

**ਮੁੱਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਵੀ ਇਨ੍ਹਾਂ ਦੇ ਨਾਲ ਸਹਿਮਤ ਹਾਂ, ਇਸ ਤਰ੍ਹਾਂ ਨਹੀ ਹੋਣਾ ਚਾਹੀਦਾ । No hon. Member can pass between the Speaker and the Member who is in possession of the House.

**Mr. Deputy Speaker** : I agree with the sentiments which have been expressed by the hon. Members and I rule that no Member should pass between the Member who is speaking at the moment and the Presiding Officer. I will request all the hon. Members to follow these rules.

**ਚੌਧਰੀ ਬਲਬੀਰ ਸਿੰਘ** : ਇਹ ਤਾਂ ਜਨਾਬ ਇਕ ਹਿਸੇ ਦੀ ਰੂਲਿੰਗ ਆਈ ਹੈ......

**ਸ੍ਰੀ ਡਿਪਟੀ ਸਪੀਕਰ** : ਤੁਸੀਂ ਤਾਂ ਗਲ ਵੀ ਨਹੀਂ ਕਰਨ ਦਿੰਦੇ, ਪਹਿਲਾਂ ਮੈਨੂੰ ਸੁਣ ਤਾਂ ਲਉ । (The hon. Member does not allow me to speak. He should first listen to me.)

(ਇਸ ਵੇਲੇ ਸਿਰਦਾਰ ਕਪੂਰ ਸਿੰਘ ਬੋਲਣ ਲਈ ਖੜੇ ਹੋਏ)

**Mr. Deputy Speaker** : Please listen to me.

**Sirdar Kapur Singh** : I have heard you.

**Mr. Deputy Speaker** : I have not yet finished. The second point raised is about the coming of an hon. Member to the Presiding Officer at the dais. I think this is absolutely wrong and it is not allowed under the rules.

**Sirdar Kapur Singh** : What rules ?

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀਆਂ ਦੋਨੋਂ ਰੂਲਿੰਗਜ਼ ਸੁਣ ਲਈਆਂ ਹਨ । ਉਨ੍ਹਾਂ ਤੇ ਅਮਲ ਤਾਂ ਹੋਵੇਗਾ, ਤੁਹਾਡਾ ਹੁਕਮ ਸਿਰ ਮਥੇ ਤੇ, ਪਰ ਮੈਂ ਇਕ ਸਪਸ਼ਟੀਕਰਨ ਦੇਣੀ ਚਾਹੁੰਦਾ ਹਾਂ ਕਿ ਇਸ ਸਦਨ ਦੀ ਵਿਸ਼ਕਰਮਾਕਲਾ, ਅਰਥਾਤ ਆਰਚੀਟੈਕਚਰ, ਬਣਤਰ ਇਸ ਤਰ੍ਹਾਂ ਦੀ ਹੈ ਕਿ ਸਪੀਕਰ ਸਾਹਿਬ ਦੀਆਂ ਅਖਾਂ ਅਤੇ ਬੋਲ ਰਹੇ ਮੈਂਬਰ ਦੀ ਦ੍ਰਿਸ਼ਟੀ ਪੱਧਰ ਨੂੰ ਕੋਈ ਕਾਟ ਕਰ ਹੀ ਨਹੀਂ ਸਕਦਾ । ਕਿਸੇ ਨਿਯਮ ਦੀ ਉਲੰਘਣਾ ਦਾ ਪ੍ਰਸ਼ਨ ਹੀ ਨਹੀਂ ਉਠਦਾ । ਮੈਂ ਤਾਂ ਬੜੀ ਕੋਸ਼ਿਸ਼ ਕੀਤੀ ਹੈ ਕਿ ਉਨ੍ਹਾਂ ਦੀ ਚਕਸ਼ੂ ਗ੍ਰਸਤ ਕਰਾਂ ਪਰ ਸਫ਼ਲ ਨਹੀਂ ਹੋ ਸਕਿਆ ।

ਜਿਸ ਵੇਲੇ ਮੈਂ ਉਨ੍ਹਾਂ ਨੂੰ ਚਿਠੀ ਲਿਖਦਾ ਹਾਂ, ਚਾਹੀਦਾ ਤਾਂ ਇਹ ਹੈ ਕਿ ਸਾਨੂੰ ਉਸ ਦਾ ਜਵਾਬ ਮਿਲੇ, ਪਰ ਸਪੀਕਰ ਸਾਹਿਬ ਦੇ ਦਫ਼ਤਰ ਦਾ ਕੋਈ ਰਿਵਾਜ ਇਸ ਪ੍ਰਕਾਰ ਹੈ ਕਿ ਕਈ ਕਈ ਦਿਨ ਤਕ ਚਿਠੀ ਦਾ ਜਵਾਬ ਨਹੀਂ ਦਿਤਾ ਜਾਂਦਾ । ਮੈਂ ਕਿੰਨੀਆਂ ਹੀ ਚਿਠੀਆਂ ਭੇਜ ਚੁਕਾ ਹਾਂ ਪਰ ਕੋਈ ਜਵਾਬ ਨਹੀਂ ਮਿਲਦਾ । ਪਾਰਲੀਮੈਂਟ ਅਤੇ ਹੋਰ ਥਾਵਾਂ ਤੇ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ । ਜਦੋਂ ਮੈਂ ਸੈਕਟਰੀ ਨੂੰ ਪੁਛਦਾ ਹਾਂ ਤਾਂ ਉਹ ਆਪਣੀ ਅਸਮਰਥਾ ਪ੍ਰਗਟ ਕਰਦਾ ਹੈ । ਫਿਰ ਮਜ਼ਬੂਰ ਹੋ ਕੇ ਮੈਂ ਇਹ ਰਸਤਾ ਅਪਣਾਇਆ ਹੈ । ਇਸ ਤੋਂ ਬਿਨਾਂ ਜੇ ਕੋਈ ਰਸਤਾ ਹੋਰ ਹੈ ਤਾਂ ਮੈਨੂੰ ਦਸ ਦਿਉ ਮੈਂ ਉਸ ਤਰ੍ਹਾਂ ਕਰ ਲਵਾਂਗਾ । ਪਰ ਮੈਂ ਬੇਨਤੀ ਕਰਦਾ ਹਾਂ ਕਿ ਸਦਨ ਦੀ ਇਕ ਮਰਯਾਦਾ ਹੈ । ਇਸ ਮਰਯਾਦਾ ਨੂੰ ਧਕੇ ਨਾ ਖੇਣ ਦਿਉ ਅਤੇ ਸੈਕਟਰੀਆਂ ਕੋਲ ਰੁਲਣ ਨਾ ਦਿਉ । ਨਿਯਮ ਮੈਂ ਕੋਈ ਭੰਗ ਕੀਤਾ ਨਹੀਂ, ਨਿਯਮਾਵਲੀ ਮੁੜ ਵਾਚ ਲਉ ਮੈਂ ਇਹ ਬੇਨਤੀ ਕਰਨੀ ਸੀ ।

**ਸ੍ਰੀ ਡਿਪਟੀ ਸਪੀਕਰ :** ਸਿਰਦਾਰ ਕਪੂਰ ਸਿੰਘ ਨੇ ਹਾਊਸ ਵਿਚ ਟਾਈਮ ਦੇਣ ਦੀ ਗਲ ਆਖੀ ਹੈ । ਇਸ ਦੇ ਬਾਰੇ ਮੈਂ ਦਸ ਦੇਵਾਂ ਕਿ ਕਲ੍ਹ ਮੈਨੂੰ ਸਪੀਕਰ ਸਾਹਿਬ ਇਕ ਚਿਟ ਦੇ ਗਏ ਸੀ ਕਿ ਕਿਹੜੇ ਮੈਂਬਰ ਨੂੰ ਟਾਈਮ ਦੇਣਾ ਹੈ । ਤੁਹਾਨੂੰ ਪਤਾ ਹੈ ਕਿ ਮੈਂ ਟਾਈਮ ਪਾਰਟੀਆਂ ਦੀ ਸਟਰੈਂਥ ਨੂੰ ਦੇਖ ਕੇ ਦੇਂਦਾ ਹਾਂ । ਜਿਤਨੀ ਤੁਹਾਡੀ ਸਟਰੈਂਥ ਹੈ, ਉਸ ਦੇ ਮੁਤਾਬਕ ਤੁਹਾਨੂੰ ਵੀ ਟਾਈਮ ਮਿਲ ਜਾਵੇਗਾ ।

ਦੂਸਰੀ ਗਲ ਜਿਹੜੀ ਉਨ੍ਹਾਂ ਨੇ ਇਹ ਕਹੀ ਹੈ ਕਿ ਹਾਊਸ ਦੀ ਬਣਤਰ ਇਸ ਤਰ੍ਹਾਂ ਹੈ, ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਕਿਸੇ ਮੈਂਬਰ ਨੂੰ ਜਦੋਂ ਚੇਅਰ ਤਕ ਆਉਣ ਦੀ ਇਜਾਜ਼ਤ ਹੀ ਨਹੀਂ ਹੈ, ਤਾਂ ਵਿਚਕਾਰੋਂ ਲੰਘਣ ਦੀ ਕੀ ਲੋੜ ਹੈ ? ਹਾਊਸ ਦੇ ਦੋਨੋਂ ਪਾਸੇ ਰਸਤੇ ਬਣੇ ਹੋਏ ਹਨ ਤਾ ਕਿ ਕਿਸੇ ਮੈਂਬਰ ਨੇ ਬਾਹਰ ਜਾਣਾ ਹੋਵੇ ਤਾਂ ਉਸ ਨੂੰ ਤਕਲੀਫ ਨਾ ਹੋਵੇ । ਹਾਂ, ਜੇ ਕੋਈ ਮੈਂਬਰ ਬੀਮਾਰ ਹੋਵੇ ਤਾਂ ਵਖਰੀ ਗਲ ਹੈ । (The hon. Member Sirdar Kapur Singh has raised the point for allotument of time in the house. I would like to point out that yesterday I got a slip from the hon. Speaker containing the names of the hon. Members who were to be given time. The House is fully aware of the fact that I allot time according to the strength of the parties in the House. The hon. Member Sirdar Kapur Singh will get the time according to the strenght of his party. As for the second thing which he said about the architecture of the building I would like to make it clear that when no hon. Member is permitted to go to the Chair then there is no need to cross the floor. There are two excits on both sides of the House so that the hon. Members may not feel any difficulty in going out. Of course, if any hon. Member is feeling unwell then it is a separate thing.)

**ਮੇਜਰ ਹਰਿੰਦਰ ਸਿੰਘ :** ਅਖੀਰ ਵਿਚ, ਡਿਪਟੀ ਸਪੀਕਰ ਸਾਹਿਬ ਮੈਂ ਸਰਕਾਰ, ਨੂੰ ਅਨੰਦਪੁਰ ਸਾਹਿਬ ਅਤੇ ਇਸ ਦੇ ਨੇੜੇ ਦੇ ਇਲਾਕਿਆਂ ਦੀ ਉਨਤੀ ਕਰਨ ਲਈ ਸਕੀਮਾਂ ਬਣਾਉਣ ਲਈ ਵਧਾਈ ਦਿੰਦਾ ਹਾਂ ਅਤੇ ਇਸ ਚੀਜ਼ ਤੇ ਜ਼ੋਰ ਪਾਉਂਦਾ ਹਾਂ ਕਿ ਸਰਕਾਰ ਨੂੰ ਇਨ੍ਹਾਂ ਸਕੀਮ ਨੂੰ ਇਮਪਲੀਮੈਂਟ ਕਰਨਾ ਚਾਹੀਦਾ ਹੈ । ਇਹ ਨਾ ਹੋਵੇ ਕਿ ਗੌਰਮਿੰਟ ਮਿੰਟ ਮਿੰਟ ਬਾਅਦ ਗੌਰ ਹੀ ਕਰਦੀ ਰਹੇ । (ਹਾਸਾ) ਇੰਨਾ ਕਹਿ ਕੇ ਮੈਂ ਇਸ ਮੋਸ਼ਨ ਦਾ ਵਿਰੋਧ ਕਰਦਾ ਹਾਂ ।

**ਕਾਮਰੇਡ ਸੱਤਪਾਲ ਡਾਂਗ (ਅੰਮ੍ਰਿਤਸਰ, ਪੱਛਮੀ) :** ਡਿਪਟੀ ਸਪੀਕਰ ਸਾਹਿਬ, ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਦੀ ਤਰ੍ਹਾਂ ਝੂਠ ਮੂਠ ਦਾ ਵਿਰੋਧ ਕਰਨ ਲਈ ਖੜ੍ਹਾ ਨਹੀਂ

ਹੋਇਆ ਸਗੋਂ ਪੂਰੇ ਅਤੇ ਸਚੇ ਦਿਲ ਨਾਲ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ ।

ਇਸ ਐਡਰੈਸ ਦੇ ਵਿਚ ਗਵਰਨਰ ਸਾਹਿਬ ਨੇ ਦਾਅਵਾ ਕੀਤਾ ਹੈ ਕਿ 1967 ਦੇ ਵਿਚ ਜਿਹੜਾ ਸਾਂਝਾ ਮੁਹਾਜ਼ ਬਣਿਆ ਸੀ ਉਸ ਦਾ ਜਿਹੜਾ ਦਸ ਨੁਕਤੀ ਪ੍ਰੋਗਰਾਮ ਸੀ, ਉਸ ਨੂੰ ਸਬਸਟਾਂਸ਼ਲ ਰੂਪ ਵਿਚ ਸਰਕਾਰ ਨੇ ਅਮਲ ਵਿਚ ਲਿਆਂਦਾ ਹੈ । ਇਹ ਦਾਅਵਾ ਬਿਲਕੁਲ ਗਲਤ ਹੈ ਔਰ ਬੇ-ਬੁਨਿਆਦ ਹੈ । ਜਿਥੋਂ ਤਕ ਉਸ ਪ੍ਰੋਗਰਾਮ ਦੀ ਪੂਰਤੀ ਦਾ ਸਬੰਧ ਹੈ, 1967 ਦੀ ਯੂਨਾਈਟਡ ਫਰੰਟ ਦੀ ਸਰਕਾਰ ਨੇ ਜੋ ਕੰਮ ਕੀਤਾ ਉਸ ਦਾ ਕਰੈਡਿਟ ਅੱਜ ਦੀ ਇਹ ਸਰਕਾਰ ਨਹੀਂ ਲੈ ਸਕਦੀ । ਉਦੋਂ ਅਕਾਲੀ ਪਾਰਟੀ ਔਰ ਜਨਸੰਘ ਪਾਰਟੀ ਇਸ ਸਦਨ ਵਿਚ ਆਪਣੇ ਤੌਰ ਤੇ ਅਕਸਰੀਅਤ ਨਹੀਂ ਰਖਦੀਆਂ ਸਨ । ਉਦੋਂ ਉਨ੍ਹਾਂ ਨੂੰ ਉਹ ਪਰੋਗਰਾਮ ਮੰਨਣਾ ਪਿਆ । ਉਹਦੇ ਵਿਚ ਕਈ ਗਲਾਂ ਐਸੀਆਂ ਸਨ ਜਿਹੜੀਆਂ ਕਿ ਗਰੀਬ ਜਨਤਾ ਦੇ ਹਿੱਤ ਵਿਚ ਸਨ ਲੇਕਿਨ ਸ਼ਾਇਦ ਇਹ ਦਿਲੋਂ ਨਹੀਂ ਸਨ ਚਾਹੁੰਦੇ ਅਤੇ ਜਦੋਂ ਹੁਣ ਇਨ੍ਹਾਂ ਅਕਾਲੀ ਪਾਰਟੀ ਅਤੇ ਜਨ ਸੰਘ ਪਾਰਟੀ ਕੋਲ ਅਕਸਰੀਅਤ ਆ ਗਈ ਹੈ ਤਾਂ ਹੁਣ ਇਨ੍ਹਾਂ ਦਾ ਇਮਤਿਹਾਨ ਹੋ ਰਿਹਾ ਹੈ ਕਿ ਇਹ ਕਿਹੜੀਆਂ ਨੀਤੀਆਂ ਤੇ ਚਲਣਾ ਚਾਹੁੰਦੇ ਹਨ । ਇਸ ਲਈ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਕਿ ਉਨ੍ਹਾਂ ਪਾਲਿਸੀਆਂ ਤੇ ਹੁਣ ਵੀ ਅਮਲ ਹੋ ਰਿਹਾ ਹੈ, ਇਹ ਦਾਅਵਾ ਕਰਨਾ ਬਿਲਕੁਲ ਗਲਤ ਹੈ । ਇਸ ਬਾਰੇ ਮੈਂ ਕੁਝ ਮਿਸਾਲਾਂ ਦਿੰਦਾ ਹਾਂ ।

ਉਸ ਵੇਲੇ ਦੀ ਯੂਨਾਈਟਿਡ ਫਰੰਟ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਸਰਕਾਰ ਦੀ ਆਮਦਨ ਵਧਾਉਣ ਲਈ ਗਰੀਬ ਜਨਤਾ ਤੇ ਟੈਕਸ ਨਹੀਂ ਲਗਾਉਣੇ ਚਾਹੀਦੇ ਅਤੇ ਸਰਕਾਰ ਦੀ ਆਮਦਨ ਹੋਰ ਤਰੀਕਿਆਂ ਨਾਲ ਵਧਾਉਣੀ ਚਾਹੀਦੀ ਹੈ । ਇਹ ਫੈਸਲਾ ਹੋਇਆ ਸੀ ਕਿ ਸਾਰੀ ਟਰਾਂਸਪੋਰਟ ਨੈਸ਼ਨਲਾਈਜ਼ ਕੀਤੀ ਜਾਵੇ ਪਰ ਇਸ ਸਰਕਾਰ ਨੇ ਕੀ ਕੀਤਾ ਕਿ 10% ਰੂਟ ਹੋਰ ਲੈਕੇ ਇਸ ਟਰਾਂਸਪੋਰਟ ਦੀ ਨੈਸ਼ਨਲਾਈਜ਼ੇਸ਼ਨ ਕਰਨ ਵਾਸਤੇ ਸਤ ਸਾਲਾਂ ਲਈ ਪੋਸਟਪੋਨ ਕਰ ਦਿਤਾ ਹੈ । ਇਸ ਤਰ੍ਹਾਂ ਕਰਕੇ ਉਸ ਪਰੋਗਰਾਮ ਨੂੰ ਸੈਬੋਟੇਜ ਕੀਤਾ ਗਿਆ ਹੈ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਇਸ ਨੂੰ ਪਰੋਗਰੈਸਿਵ ਨੈਸ਼ਨਲਾਈਜ਼ੇਸ਼ਨ ਕਿਹਾ ਹੈ । ਉਸ ਵੇਲੇ ਦੀ ਯੂਨਾਈਟਿਡ ਫਰੰਟ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਗਰੀਬਾਂ ਉਤੇ ਹੋਰ ਟੈਕਸ ਨਹੀਂ ਲਗਣੇ ਚਾਹੀਦੇ ਅਤੇ ਇਸ ਸਰਕਾਰ ਨੇ ਪਿਛਲੇ ਇਕ ਸਾਲ ਵਿਚ ਗਰੀਬਾਂ ਉਤੇ ਲਗੇ ਹੋਏ ਕੋਈ ਟੈਕਸ ਨਹੀਂ ਛਡੇ । ਜਿਸ ਵੇਲੇ ਸਰਦਾਰ ਲਛਮਣ ਸਿੰਘ ਗਿਲ ਦੀ ਸਰਕਾਰ ਸੀ ਉਸ ਵੇਲੇ ਡਾਕਟਰ ਬਲਦੇਵ ਪਰਕਾਸ਼ ਨੇ ਸਾਡੇ ਨਾਲ ਰਲਕੇ ਇਨ੍ਹਾਂ ਟੈਕਸਾਂ ਦੀ ਵਿਰੋਧਤਾ ਕੀਤੀ ਸੀ, ਪਰ ਹੁਣ ਉਸ ਦੇ ਬਿਲਕੁਲ ਉਲਟ ਹੋ ਰਿਹਾ ਹੈ । ਉਸ ਵੇਲੇ ਦੀ ਯੂਨਾਈਟਿਡ ਫਰੰਟ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਜਾਇਦਾਦ ਦੇ ਟੈਕਸ ਨੂੰ ਚਾਰ ਸਾਲਾਂ ਵਿਚ ਖਤਮ ਕਰ ਦਿਤਾ ਜਾਵੇਗਾ । ਪਰ ਹੁਣ, ਡਿਪਟੀ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਦੀ ਸਪਿਰਟ ਸ਼ਾਇਦ ਕੁਝ ਹੋਰ ਹੀ ਹੈ । ਉਸ ਵੇਲੇ ਦੀ ਸਰਕਾਰ ਦਾ ਇਹ ਫੈਸਲਾ ਸੀ ਕਿ ਜਾਇਦਾਦ ਟੈਕਸ ਸਾਰਾ ਖਤਮ ਕਰ ਦਿਤਾ ਜਾਵੇ ਪਰ ਜਿਹੜੇ 5 ਲੱਖ ਦੀ ਜਾਇਦਾਦ ਵਾਲੇ ਹਨ ਉਨ੍ਹਾਂ ਤੋਂ ਟੈਕਸ ਲੈਕੇ ਕਮੇਟੀਆਂ ਦੀ ਆਮਦਨ ਵਧਾਈ ਜਾਵੇ । ਹੋਣਾ ਇਹ ਚਾਹੀਦਾ ਹੈ ਕਿ ਸ਼ਹਿਰੀ ਜਾਇਦਾਦ ਦੀ ਪੰਜ ਲੱਖ ਜਾਂ ਚਾਰ ਲੱਖ ਕੋਈ ਹੱਦ ਮੁਕਰੱਰ ਹੋ ਜਾਣੀ ਚਾਹੀਦੀ ਹੈ ਅਤੇ ਉਨ੍ਹਾਂ ਕੋਲੋਂ ਟੈਕਸ ਲੈਕੇ ਕਮੇਟੀਆਂ ਦੀ ਆਮਦਨ ਵਧਾਉਣੀ ਚਾਹੀਦੀ ਹੈ । ਬਾਕੀ ਹੋਰ ਨੁਕਤਿਆਂ ਉਤੇ ਵੀ ਜੋ ਉਸ ਵੇਲੇ ਫੈਸਲੇ ਹੋਏ ਸੀ, ਉਨ੍ਹਾਂ ਉਤੇ ਹੁਣ ਦੀ

[ਕਾਮਰੇਡ ਸਤਪਾਲ ਡਾਂਗ]

ਸਰਕਾਰ ਅਮਲ ਨਹੀਂ ਕਰ ਰਹੀ । ਦੋ ਨੁਕਤੇ ਇਹ ਹਨ, to provide clean and administration.

ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਕੁਰਪਸ਼ਨ ਨੂੰ ਰੋਕਣ ਵਾਸਤੇ ਵੀ ਕਿਹਾ ਗਿਆ ਹੈ ਕਿ ਗੌਰਮੈਂਟ ਨੇ ਬਹੁਤ ਕੰਮ ਕੀਤਾ ਹੈ । ਕੁਰਪਸ਼ਨ ਨੂੰ ਖਤਮ ਕਰਨ ਵਾਸਤੇ ਸਰਕਾਰ ਨੇ ਕੀ ਕੀਤਾ 32 ਹੈ ਕਿ ਮੁਲਾਜ਼ਮਾਂ, ਕਲਰਕਾਂ ਅਤੇ ਚਪੜਾਸੀਆਂ ਦੇ ਵਿਰੁਧ ਐਕਸ਼ਨ ਲਿਆ ਹੈ। ਇਸ ਤਰ੍ਹਾਂ ਕੁਰਪਸ਼ਨ ਖਤਮ ਨਹੀਂ ਹੋਣ ਲਗੀ। ਹਥ ਉਪਰ ਦੇ ਆਦਮੀਆਂ ਨੂੰ ਪਾਉਣਾ ਚਾਹੀਦਾ ਹੈ। ਇਨ੍ਹਾਂ ਦਸ ਨੁਕਤਿਆਂ ਵਿਚ ਇਕ ਹੋਰ ਬੜਾ ਸਪੈਸੇਫਿਕ ਨੁਕਤਾ ਹੈ ਜਿਸ ਵਲ ਮੈਂ ਚੀਫ ਮਨਿਸਟਰ ਸਾਹਿਬ ਦਾ ਧਿਆਨ ਦਿਵਾਉਂਦਾ ਹਾਂ।

"Appointment of a Tribunal for investigation of charges of corruption and nepotism against high-ups."

ਇਹ ਨੇ ਹਾਈ ਅਪਸ। ਇਥੋਂ ਕੁਰਪਸ਼ਨ ਖਤਮ ਕਰਨੀ ਸ਼ੁਰੂ ਕਰੋ। ਨਾਈਟਿਡ ਫਰੰਟ ਸਰਕਾਰ ਵੇਲੇ ਇਹ ਫੈਸਲਾ ਹੋਇਆ ਸੀ ਕਿ ਦਸ ਐਮ. ਐਲ. ਏਜ਼. ਦੀ ਇਕ ਮੈਸ਼ੀਨਰੀ ਬਣਾ ਦਿਉ ਜਿਹੜੀ ਕਿ ਮਨਿਸਟਰਜ਼ ਅਤੇ ਡਿਪਟੀ ਮਨਿਸਟਰਜ਼ ਦੇ ਖਿਲਾਫ ਸ਼ਿਕਾਇਤਾਂ ਦੀ ਪੜਤਾਲ ਕਰੇ। । ਪਰ ਇਸ ਤੋਂ ਅਮਲ ਨਹੀਂ ਕੀਤਾ ਗਿਆ। ਪਿਛਲੇ ਸੈਸ਼ਨ ਵਿਚ ਇਸ ਬਾਰੇ ਬਿਲ ਪੇਸ਼ ਵੀ ਹੋਇਆ ਸੀ। ਡਿਪਟੀ ਸਪੀਕਰ ਸਾਹਿਬ, ਜਿੰਨਾ ਚਿਰ ਹਾਈ ਅਪਸ ਨੂੰ ਹਥ ਨਹੀਂ ਪਾਇਆ ਜਾਵੇਗਾ ਉਨਾ ਚਿਰ ਕੁਰਪਸ਼ਨ ਖਤਮ ਹੋਣੀ ਮੁਸ਼ਕਲ ਹੈ। ਇਸੇ ਤਰ੍ਹਾਂ ਪੋਲਟਰੀ ਫਾਰਮਾਂ ਵਿਚ ਕੁਰਪਸ਼ਨ ਬਾਰੇ ਸ਼ਿਕਾਇਤਾਂ ਹੋਈਆਂ, ਇਨਕੁਆਇਰੀ ਹੋਈ, ਅਤੇ ਸਾਬਤ ਹੋ ਗਿਆ। ਪਰ ਹੋਇਆ ਕੀ? ਜਿਹੜੇ ਮੁਲਾਜ਼ਮਾਂ ਨੇ ਸ਼ਿਕਾਇਤਾਂ ਕੀਤੀਆਂ ਸਨ ਉਨ੍ਹਾਂ ਨੂੰ ਹੀ ਫੜ ਕੇ ਹਵਾਲਾਤ ਵਿਚ ਬੰਦ ਕੀਤਾ ਗਿਆ। ਇਸੇ ਤਰ੍ਹਾਂ ਆਈ. ਟੀ. ਆਈ., ਮੋਗਾ, ਵਿਚ ਉਥੇ ਦੇ ਪ੍ਰਿੰਸੀਪਲ ਦੇ ਖਿਲਾਫ ਸ਼ਿਕਾਇਤਾਂ ਹੋਈਆਂ। ਪਰ ਇਸ ਤੇ ਸਰਕਾਰ ਦਾ ਫੈਸਲਾ ਇਹ ਹੋਇਆ ਕਿ ਜਿਨ੍ਹਾਂ ਮੁਲਾਜ਼ਮਾਂ ਨੇ ਸ਼ਿਕਾਇਤ ਕੀਤੀ ਸੀ ਉਨ੍ਹਾਂ ਨੂੰ ਨੌਕਰੀਉਂ ਕਢ ਦਿਤਾ। ਇਕ ਡੀ. ਆਈ. ਜੀ. ਪੁਲਿਸ ਦੇ ਖਿਲਾਫ ਸਮਗਲਿੰਗ ਦੇ ਚਾਰਜ ਬਾਰੇ ਸੀ. ਆਈ. ਡੀ. ਪੁਲਿਸ ਦੀ ਰੀਪੋਰਟ ਦੇ ਮੁਤਾਬਿਕ ਸਿਧ ਹੋਣ ਤੇ ਵੀ ਕੋਈ ਐਕਸ਼ਨ ਨਹੀਂ ਹੋਇਆ। ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਕਰਪਸ਼ਨ ਖਤਮ ਨਹੀਂ ਹੋਣੀ। ਉਸ ਦਸ ਨੁਕਤੀ ਪਰੋਗਰਾਮ ਵਿਚ ਕਿਹਾ ਗਿਆ ਸੀ ਕਿ ਮਜ਼ਦੂਰਾਂ ਦੇ ਬਾਰੇ ਵਿਚ ਇਨ੍ਹਾਂ ਦਾ ਡੀ.ਏ. ਬੈਟਰ ਕੰਡੀਸ਼ਨਜ਼ ਆਫ ਸਰਵਿਸ ਅਤੇ ਵੇਜ ਸਟਰਕਚਰ ਪਰਾਈਸ ਇੰਡੈਕਸ ਨਾਲ ਜੁੜਨਾ ਚਾਹੀਦਾ ਹੈ! ਪਰ ਹੁਣ ਇਸ ਚੀਜ਼ ਨੂੰ ਸੈਬੋਟੇਜ ਕੀਤਾ ਜਾ ਰਿਹਾ ਹੈ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਵੇਜਿਜ਼ ਨੂੰ ਲਿੰਕ ਨਹੀਂ ਕੀਤਾ ਬਲਕਿ ਮਿਨੀਮਮ ਵੇਜਿਜ਼ ਨੂੰ ਲਿੰਕ ਕੀਤਾ ਹੈ। ਇਸ ਦੇ ਜੁੜਨ ਨਾਲ ਚੰਦ ਵਰਕਰਜ਼ ਨੂੰ ਫਾਇਦਾ ਹੋਇਆ ਹੈ। ਜਿਹੜਾ ਨੋਟੀਫਿਕੇਸ਼ਨ ਹੋਇਆ ਹੈ, ਉਸ ਤੇ ਅਮਲ ਨਹੀਂ ਹੋ ਰਿਹਾ। ਜਿਹੜਾ ਮਜ਼ਦੂਰ ਮੰਗ ਕਰਦਾ ਹੈ, ਉਸ ਨੂੰ ਫੜ ਕੇ ਜੇਲ੍ਹ ਵਿਚ ਪਾ ਦਿਤਾ ਜਾਂਦਾ ਹੈ। 72 ਰੁਪਏ ਮਜ਼ਦੂਰ ਦੇ ਕਰ ਦਿਤੇ ਹਨ। ਇਹ ਠੀਕ ਹੈ ਪਰ ਜਿਹੜੀ ਇੰਡਸਟਰੀ 72 ਰੁਪਏ ਵੀ ਨਹੀਂ ਦਿੰਦੀ ਉਸ ਇੰਡਸਟਰੀ ਦੇ ਰਹਿਣ ਦਾ ਕੋਈ ਹਕ ਨਹੀਂ ਹੈ। ਸ਼ਾਇਦ ਇਹ ਸਿਲਕ ਜਾਂ ਹੋਰ ਇੰਡਸਟਰੀ ਵਾਲੇ ਜਨ ਸੰਘ ਵਾਲਿਆਂ ਨਾਲ ਰਲੇ ਹੋਏ ਹਨ, ਜਿਸ ਲਈ ਇਹ ਉਨ੍ਹਾਂ ਇੰਡਸਟਰੀਆਂ ਦੇ ਮਾਲਕਾਂ

ਦੇ ਖਿਲਾਫ਼ ਕੋਈ ਐਕਸ਼ਨ ਨਹੀਂ ਲੈਂਦੇ। ਲੇਬਰ ਦੇ ਮੁਤਅੱਲਕ ਮੈਂ ਕਈ ਵਾਰੀ ਲਿਖ ਕੇ ਵੀ ਦਿੱਤਾ ਹੈ ਅਤੇ ਹੁਣ ਚੀਫ਼ ਮਨਿਸਟਰ ਸਾਹਿਬ ਦੀ ਫੇਰ ਤਵੱਜੋ ਇਸ ਪਾਸੇ ਵਲ ਦਿਵਾਉਂਦਾ ਹਾਂ ਕਿ ਚਾਹੇ ਕੋਈ ਮਜ਼ਦੂਰ ਆਰੇ ਵਿਚ ਆਕੇ ਮਰ ਜਾਵੇ ਪਰ ਉਸ ਦੇ ਵਾਸਤੇ ਕੁਝ ਨਹੀਂ ਕੀਤਾ ਜਾਂਦਾ ਮਾਲਕਾਂ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ। ਡਿਪਟੀ ਸਪੀਕਰ ਸਾਹਿਬ, ਬੋਨਸ ਦੀ ਇਹ ਪੁਜ਼ੀਸ਼ਨ ਹੈ ਕਿ 1967-68 ਲਈ ਬੋਨਸ ਦਾ ਇਕ ਪੈਸਾ ਵੀ ਨਹੀਂ ਦਿੱਤਾ ਗਿਆ। ਇਸ ਬਾਰੇ ਕਈ ਚਿਠੀਆਂ ਸਰਕਾਰ ਨੂੰ ਲਿਖੀਆਂ ਹਨ ਅਤੇ ਆਟਮ ਸੈਸ਼ਨ ਵਿਚ ਵੀ ਇਹ ਚੀਜ਼ ਇਥੇ ਕਹੀ ਗਈ ਸੀ ਪਰ ਹਾਲੇ ਤਕ ਸਰਕਾਰ ਵਲੋਂ ਕੋਈ ਐਕਸ਼ਨ ਨਹੀਂ ਲਿਆ ਗਿਆ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਦੀ ਅਸਲੀ ਨੀਤੀ ਕੀ ਹੈ ?

12.00 Noon

ਮੈਂ ਦੱਸਣਾ ਚਾਹੁੰਦਾ ਹਾਂ ਕਿ ਕਰਮ ਚੰਦ ਥਾਪਰ ਦੀ ਮਿੱਲ ਵਿਚ ਕੀ ਹੋ ਰਿਹਾ ਹੈ। ਉਥੇ ਵੇਜਿਜ਼ ਦੇ ਪੈਸੇ ਨਹੀਂ ਵਧਾਏ ਜਾ ਰਹੇ। ਉਹ ਵਿਚਾਰੇ ਮੰਗਾਂ ਕਰਦੇ ਹਨ ਕਿ ਪੈਸੇ ਵਧਾਉ। ਟੈਕਸਟਾਈਲ ਮਿੱਲਜ਼ ਵਿਚ ਸਭ ਤੋਂ ਘਟ ਪੈਸੇ ਮਜ਼ਦੂਰਾਂ ਨੂੰ ਦਿਤੇ ਜਾਂਦੇ ਹਨ। ਉਥੇ 6 ਆਨੇ ਪਰ ਯੂਨਿਟ ਦੇ ਦਿਤੇ ਜਾਂਦੇ ਹਨ ਜਦ ਕਿ ਬਾਕੀ ਥਾਵਾਂ ਤੇ ਇਕ ਰੁਪਿਆ ਜਾਂ ਇਸ ਤੋਂ ਵੀ ਜ਼ਿਆਦਾ ਦਿੱਤੇ ਜਾਂਦੇ ਹਨ। ਵਰਕਰਜ਼ ਨਾਲ ਇਹ ਇਨਸਾਫ ਕਰਨ ਲਈ ਤਿਆਰ ਨਹੀਂ ਹਨ। ਇਹ ਕਰਮ ਚੰਦ ਥਾਪਰ ਦੀ ਮਦਦ ਕਰਨ ਲਈ ਉਥੇ ਨਵਾਂ ਪੁਲਿਸ ਸਟੇਸ਼ਨ ਤਾਂ ਖੋਲ੍ਹ ਸਕਦੇ ਹਨ ਤਾਕਿ ਉਹ ਉਥੇ ਹੀ ਰਿਪੋਰਟ ਲਿਖਾ ਸਕਣ, ਪਰ ਫਿਰ ਇਹ ਕਹਿੰਦੇ ਹਨ ਕਿ ਸਾਡੇ ਪਾਸ ਤਾਂ ਕੋਈ ਅਖਤਿਆਰ ਹੀ ਨਹੀਂ ਹਨ।

ਇਹ ਜਿਹੜਾ ਕਰਮ ਚੰਦ ਥਾਪਰ ਹੈ, ਇਹ ਹਿੰਦੁਸਤਾਨ ਦੇ ਮਨਾਪਲਿਸਟਾਂ ਵਿਚੋਂ ਇਕ ਹੈ ਜਿਸ ਨੂੰ ਕਾਂਗਰਸ ਦੀ ਸਰਕਾਰ ਨੇ ਮਾਰਕਿਟ ਰੇਟ ਤੋਂ 10ਵੇਂ ਜਾਂ 20ਵੇਂ ਹਿੱਸੇ ਤੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਘਾਹ ਤੇ ਬੈਂਬੂ ਦੇ ਠੇਕੇ ਦੇ ਦਿਤੇ ਤਾਕਿ ਉਹ ਲੱਖਾਂਪਤੀ ਤੋਂ ਕਰੋੜਾਂਪਤੀ ਬਣ ਜਾਵੇ। ਇਸ ਲਈ ਉਸ ਠੇਕੇ ਨੂੰ ਕੈਂਸਲ ਕਰਨਾ ਚਾਹੀਦਾ ਹੈ। ਪਰ ਇਹ ਹੁਣ ਕਹਿੰਦੇ ਹਨ ਕਿ ਉਹ ਤਾਂ ਹਿਮਾਚਲ ਵਿਚ ਚਲਾ ਗਿਆ ਹੈ, ਇਸ ਲਈ ਅਸੀਂ ਕੈਂਸਲ ਨਹੀਂ ਕਰ ਸਕਦੇ।

**ਮੁੱਖ ਮੰਤਰੀ :** ਅਸੀਂ ਹੁਣ ਕੈਂਸਲ ਕਰਨ ਬਾਰੇ ਆਰਡਰ ਕਰ ਦਿੱਤਾ ਹੈ।

**ਕਾਮਰੇਡ ਸੱਤਪਾਲ ਡਾਂਗ :** ਸੋ ਮੈਨੂੰ ਬੜਾ ਦੁੱਖ ਹੁੰਦਾ ਹੈ ਕਿ ਸਰਕਾਰ ਫ਼ੈਸਲਾ ਨਹੀਂ ਕਰਾਉਂਦੀ। ਯੂਨੀਅਨਾਂ ਦੇ ਪ੍ਰਧਾਨ ਦੀ ਸੈਕਟਰੀਏਟ ਦੇ ਬੂਹੇ ਅੱਗੇ ਮੌਤ ਹੋ ਗਈ ਸੀ, ਪਰ ਸੀ. ਐਮ ਸਾਹਿਬ ਕਹਿੰਦੇ ਹਨ ਕਿ ਮੈਂ ਕੀ ਕਰ ਸਕਦਾ ਹਾਂ।

ਸੀ. ਐਮ. ਸਾਹਿਬ ਦੇ ਲੁਧਿਆਣੇ ਸ਼ਹਿਰ ਦੀ ਇਕ ਹੋਰ ਗੱਲ ਮੈਂ ਦਸਦਾ ਹਾਂ ਕਿ ਉਥੇ ਲੁਧਿਆਣਾ ਦੀ ਓਸਵਾਲ ਮਿਲ ਵਿਚ ਮਾਲਕਾਂ ਦਾ ਵਰਕਰਾਂ ਨਾਲ ਝਗੜਾ ਚਲ ਰਿਹਾ ਹੈ ਇਹ ਮਾਲਿਕ ਕਾਫੀ ਤਕੜੀ ਅਸਾਮੀ ਹਨ, ਇਹੀ ਸਕੂਟਰ ਬਣਾਉਂਦੇ ਹਨ। ਉਨ੍ਹਾਂ ਦੇ ਕਹਿਣ ਦੇ ਮੁਤਾਬਕ ਪੁਲਿਸ ਦੇ ਰਾਹੀਂ ਮਜ਼ਦੂਰਾਂ ਤੇ ਝੂਠੇ ਮੁਕਦਮੇ ਬਣਾਏ ਜਾਂਦੇ ਹਨ। (ਵਿਘਨ) ਯੂਨਾਈਟਿਡ ਫਰੰਟ ਦੀ ਸਰਕਾਰ ਨੇ ਇੰਪਲਾਈਜ਼ ਦੇ ਬਾਰੇ ਉਸ ਪ੍ਰੋਗਾਮ ਦੇ ਉਤੇ ਅਮਲ ਕੀਤਾ ਅਤੇ ਮਹਿੰਗਾਈ ਅਲਾਊਂਸ ਵਧਾ ਦਿਤਾ ਅਤੇ ਕੁਠਾਰੀ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਦਾ ਫੈਸਲਾ ਕੀਤਾ। ਹੁਣ ਦੀ ਸਰਕਾਰ ਨੂੰ ਇਕ ਸਾਲ ਹੋ ਗਿਆ ਹੈ ਪਰ ਇਹ ਪੇ ਕਮਿਸ਼ਨ ਦੀਆਂ ਅਨਾਮਲੀਜ਼ ਅਜੇ ਦੂਰ ਨਹੀਂ ਕਰ ਸਕੀ। ਕਈ ਕੈਟੇਗਰੀਜ਼ ਐਸੀਆਂ

[ਕਾਮਰੇਡ ਸਤਪਾਲ ਡਾਂਗ]

ਪਈਆਂ ਹਨ । ਡੀਅਰਨੈਸ ਪੇ ਦੇ ਫ਼ੈਸਲੇ ਨਾਲ ਬਹੁਤ ਸਾਰੇ ਮੁਲਾਜ਼ਮਾਂ ਨੂੰ ਘਾਟਾ ਪਿਆ ਹੈ। ਉਹ ਵਿਚਾਰੇ ਰੋਂਦੇ, ਪਿਟਦੇ ਅਤੇ ਕੁਰਲਾਂਦੇ ਹਨ ਪਰ ਇਨ੍ਹਾਂ ਨੂੰ ਕੋਈ ਫਿਕਰ ਹੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਦੀ ਨੀਤੀ ਕੀ ਹੈ ਕਿ 'ਡੀਵਾਈਡ ਐਂਡ ਰੂਲ' । ਮਨਿਸਟਰ ਕਹਿੰਦੇ ਹਨ ਕਿ ਜਿੰਨੀਆਂ ਮਰਜ਼ੀ ਹੈ ਯੂਨੀਅਨਾਂ ਬਣਾ ਲਵੋ । ਇਹ ਠੀਕ ਹੈ ਕਿ ਕਈ ਮਿਲਾਂ ਵਿਚ ਵੀ ਮਜ਼ਦੂਰਾਂ ਦੀਆਂ ਬਹੁਤ ਸਾਰੀਆਂ ਯੂਨੀਅਨਾਂ ਹਨ, ਪਰ ਜਿਸ ਯੂਨੀਅਨ ਦੇ ਸਭ ਤੋਂ ਵੱਧ ਰੀਪਰੀਜ਼ੈਂਟੇਟਿਵਜ਼ ਹਨ, ਉਨ੍ਹਾਂ ਨੂੰ ਤੁਸੀਂ ਰੀਕਗਨਾਈਜ਼ ਕਰ ਲਉ। (ਵਿਘਨ) ਇਸ ਸਰਕਾਰ ਦੇ ਮਨਿਸਟਰ ਅਫਸਰਾਂ ਦੇ ਰਾਹੀਂ ਯੂਨੀਅਨਾਂ ਦੇ ਲੀਡਰਾਂ ਨੂੰ ਤੰਗ ਕਰਦੇ ਹਨ। (ਵਿਘਨ) ਇਸ ਅਕਾਲੀ ਪਾਰਟੀ ਅਤੇ ਜਨਸੰਘ ਦੀ ਸਰਕਾਰ ਵਲੋਂ ਮੁਕਾਬਲੇ ਦੀਆਂ ਵੱਖੋ ਵੱਖ ਯੂਨੀਅਨਾਂ ਬਣਾਈਆਂ ਜਾ ਰਹੀਆਂ ਹਨ। ਕਰਮ ਚੰਦ ਥਾਪਰ ਨੇ ਵੀ ਇਹੀ ਚੀਜ਼ ਮਜ਼ਦੂਰਾਂ ਨਾਲ ਕੀਤੀ ਹੋਈ ਹੈ।

ਹੁਣ ਟੀਚਰਾਂ ਦੀ ਗੱਲ ਲੈ ਲਵੋ । ਕੁਠਾਰੀ ਕਮਿਸ਼ਨ ਬਾਰੇ ਸਰਕਾਰ ਦਾ ਫੈਸਲਾ ਕਈ ਪ੍ਰਾਈਵੇਟ ਸਕੂਲਾਂ ਬਾਰੇ ਠੀਕ ਤਰ੍ਹਾਂ ਲਾਗੂ ਨਹੀਂ ਕੀਤਾ ਜਾਂਦਾ। ਟੀਚਰਾਂ ਨੇ ਕਿਹਾ ਹੈ ਕਿ ਪ੍ਰਾਈਵੇਟ ਇਨਸਟੀਚਿਊਸ਼ਨਜ਼ ਨੈਸ਼ਨੇਲਾਈਜ਼ ਕੀਤੀਆਂ ਜਾਣ, ਪਰ ਇਹ ਸਰਕਾਰ ਮੰਨਣ ਲਈ ਤਿਆਰ ਨਹੀਂ ਹੈ। ਪ੍ਰਾਈਵੇਟ ਕਾਲਜਾਂ ਅਤੇ ਸਕੂਲਾਂ ਦੇ ਟੀਚਰਾਂ ਨੂੰ ਸਿਕਿਉਰਿਟੀ ਆਫ ਸਰਵਿਸ ਨਹੀਂ ਦਿਤੀ ਗਈ। ਅੱਜ ਪ੍ਰਾਈਵੇਟ ਸਕੂਲਾਂ ਨੂੰ ਨੈਸ਼ਨੇਲਾਈਜ਼ ਕਰਨ ਦਾ ਨਾਅਰਾ ਤਾਂ ਕਿਤੇ ਰਿਹਾ, ਇਹ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਨੂੰ ਸਿਕਿਉਰਿਟੀ ਆਫ ਸਰਵਿਸ ਦੇਣ ਲਈ ਵੀ ਸਰਕਾਰ ਤਿਆਰ ਨਹੀਂ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹੀ ਫਰੰਟ ਸਰਕਾਰ ਦੀ ਨੀਤੀ ਤੇ ਅਮਲ ਹੈ? ਪ੍ਰਾਈਵੇਟ ਕਾਲਜਾਂ ਅਤੇ ਸਕੂਲਾਂ ਦੇ ਟੀਚਰਾਂ ਨੂੰ ਸਿਕਿਉਰਿਟੀ ਆਫ ਸਰਵਿਸ ਹੋਣੀ ਚਾਹੀਦੀ ਹੈ। ਕੁਠਾਰੀ ਕਮਿਸ਼ਨ ਨੇ ਇਹ ਸਿਫਾਰਿਸ਼ ਕੀਤੀ ਹੈ ਕਿ ਉਨ੍ਹਾਂ ਦੇ ਗਰੇਡ ਐਨੇ ਹੋਣ ਅਤੇ ਐਨੇ ਸਾਲ ਵਿਚ ਪੂਰੇ ਹੋਣ, ਪਰ ਤਫਸੀਲ ਨਾਲ ਤਰੱਕੀ ਦੀ ਮਿਕਦਾਰ ਬਾਰੇ ਕੁਝ ਨਹੀਂ ਕਿਹਾ। ਜਿਹੜੇ ਸਕੇਲ ਸਰਕਾਰ ਨੇ ਮੁਕਰਰ ਕੀਤੇ ਹਨ, ਉਨ੍ਹਾਂ ਨਾਲ ਟੀਚਰਾਂ ਦੀ ਤਸੱਲੀ ਨਹੀਂ। ਉਨ੍ਹਾਂ ਦੀ ਮੰਗ ਇਹ ਹੈ ਕਿ ਸਰਕਾਰ ਦੇ ਦੂਜੇ ਮਹਿਕਮਿਆਂ ਵਿਚ ਬਰਾਬਰ ਦੇ ਗਰੇਡ ਵਾਲਿਆਂ ਨੂੰ ਜੋ ਸਕੇਲ ਮਿਲੇ ਹਨ, ਇਨ੍ਹਾਂ ਨੂੰ ਦੇ ਦਿਤੇ ਜਾਣ। ਇਹ ਮੰਗ ਠੀਕ ਹੈ ਪਰ ਸਰਕਾਰ ਮੰਨਣ ਨੂੰ ਤਿਆਰ ਨਹੀਂ। 10 ਮਾਰਚ ਨੂੰ ਟੀਚਰ ਫਿਰ ਦੂਜੇ ਮੁਲਾਜ਼ਮਾਂ ਦੇ ਨਾਲ ਹੜਤਾਲ ਕਰ ਰਹੇ ਹਨ।

ਹੁਣ ਮੈਂ ਗਰੀਬ ਕਿਸਾਨਾਂ ਅਤੇ ਹਰੀਜਨਾਂ ਦੀ ਗੱਲ ਕਰਨਾ ਚਾਹੁੰਦਾ ਹਾਂ। ਇਨ੍ਹਾਂ ਬਾਰੇ ਕਿਹਾ ਹੈ :

> 'To ameliorate the lot of Scheduled Castes and other Backward Classes and to distribute surplus land to the landless.'

ਹਰੀਜਨ ਅਤੇ ਦੂਜੇ ਬੇਜ਼ਮੀਨੇ 80 ਹਜ਼ਾਰ ਲੋਕਾਂ ਨੇ 8-10 ਲੱਖ ਰੁਪਿਆ ਖਰਚ ਕਰਕੇ ਜ਼ਮੀਨ ਲਈ ਯੂਨਾਈਟਿਡ ਫਰੰਟ ਦੀ ਸਰਕਾਰ ਵੇਲੇ ਅਰਜ਼ੀਆਂ ਦਿਤੀਆਂ, ਪਰ ਐਲਾਟਮੈਂਟ ਹੋਣ ਤੋਂ ਪਹਿਲਾਂ ਹੀ ਸਰਕਾਰ ਟੁੱਟ ਗਈ ਅਤੇ ਗਿੱਲ ਸਰਕਾਰ ਨੇ ਇਹ ਅਰਜ਼ੀਆਂ ਕੋਲਡ ਸਟੋਰ ਵਿਚ ਪਾ ਦਿਤੀਆਂ। ਜਦੋਂ ਅੱਜ ਵਾਲੀ ਸਰਕਾਰ ਬਣੀ, ਇਹ

1967 ਵਾਲੇ ਫੈਸਲੇ ਤੇ ਅਮਲ ਕਰ ਸਕਦੇ ਸੀ ਪਰ ਇਨ੍ਹਾਂ ਨੇ ਕੀਤਾ ਨਹੀਂ ਤੇ ਗੱਲ ਨੂੰ ਲਮਕਾ ਦਿਤਾ । ਅਲਾਟਮੈਂਟ ਦੀ ਥਾਂ ਤੇ ਮੁੜ ਨੀਲਾਮੀ ਵਾਲੇ ਪਾਸੇ ਤੁਰ ਪਏ । ਅੱਜ ਚੀਫ ਮਨਿਸਟਰ ਸਾਹਿਬ ਨੇ ਫਿਰ ਕਹਿ ਦਿਤਾ ਹੈ ਕਿ ਹਾਲਾਂ ਕੋਈ ਆਖਰੀ ਫੈਸਲਾ ਨਹੀ ਹੋਇਆ । ਮੀਟਿੰਗ ਸਦੀ ਹੈ ।

ਜਿਹੜੀ ਹਰੀਜਨਾਂ ਨੂੰ ਜ਼ਮੀਨ ਮਿਲ ਸਕਦੀ ਹੈ, ਉਸ ਦੇ ਉਤੇ ਨਾਜਾਇਜ਼ ਤੌਰ ਤੇ ਕਬਜ਼ੇ ਲੋਕਾਂ ਨੇ ਕੀਤੇ ਹੋਏ ਹਨ । ਅੱਜ ਮਨਿਸਟਰ ਗਰੀਬਾਂ ਨੂੰ ਆਪ ਉਜਾੜ ਰਹੇ ਹਨ ਅਤੇ ਆਪਣੇ ਰਿਸ਼ਤੇਦਾਰਾਂ ਨੂੰ ਜ਼ਮੀਨਾਂ ਦੇ ਰਹੇ ਹਨ ।(ਵਿਘਨ) ਇਸ ਲਈ ਚੀਫ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਲੈਂਡ ਲਾਰਡਜ਼ ਕੋਲੋਂ ਜ਼ਮੀਨਾਂ ਲੈਕੇ ਮਜ਼ਦੂਰਾਂ ਅਤੇ ਗਰੀਬਾਂ ਨੂੰ ਦਿਤੀਆਂ ਜਾਣ । ਅਜ ਜਦੋਂ ਸਾਰੇ ਦੇਸ਼ ਵਿਚ ਵਾਤਾਵਰਨ ਇਹ ਬਣ ਰਿਹਾ ਹੈ, ਸੀਲਿੰਗ ਕਨੂੰਨਾਂ ਦੇ ਲੂਪਹੋਲਜ਼ ਬੰਦ ਹੋਣੇ ਚਾਹੀਦੇ ਹਨ। ਸੀਲਿੰਗ ਘਟਾਉਣੀ ਚਾਹੀਦੀ ਹੈ ਤਾਕਿ ਗਰੀਬਾਂ ਨੂੰ ਜ਼ਮੀਨ ਮਿਲ ਸਕੇ । ਪਰ ਇਹ ਤਾਂ ਅਕਾਲੀ ਪਾਰਟੀ ਦੇ ਲੀਡਰ 30 ਅਤੇ 50 ਏਕੜ ਸੀਲਿੰਗ ਨੂੰ ਵਧਾ ਕੇ 70 ਜਾਂ 90 ਕਰਨਾ ਚਾਹੁੰਦੇ ਹਨ ਤਾਕਿ ਗਰੀਬਾਂ ਤੋਂ ਜ਼ਮੀਨ ਖੋਹਕੇ ਲੈਂਡ ਲਾਰਡਜ਼ ਨੂੰ ਦਿਤੀ ਜਾਵੇ । ਇਹ ਬਿਰਲੇ ਫਾਰਮ ਵਾਂਗ ਵੱਡੇ ਵੱਡੇ ਫਾਰਮ ਚਾਹੁੰਦੇ ਹਨ । ਬਿਰਲਾ ਫਾਰਮ ਖਤਮ ਕਰਨ ਦਾ ਇਨ੍ਹਾਂ ਨੇ ਵਾਅਦਾ ਕੀਤਾ ਸੀ ਪਰ ਜਦੋਂ ਅਸੀ ਉਹ ਵਾਅਦਾ ਪੂਰਾ ਕਰਨ ਲਈ ਪੁਛਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਗੌਰ ਹੋ ਰਿਹਾ ਹੈ ।

ਇਸ ਸਰਕਾਰ ਨੇ ਗਵਰਨਰ ਸਾਹਿਬ ਦੇ ਐਡਰੈਸ ਰਾਂਹੀਂ ਇਕ ਬੜਾ ਵੱਡਾ ਕਲੇਮ ਇਹ ਕੀਤਾ ਹੈ ਕਿ ਸਰਕਾਰ ਹਿੰਦੂ ਸਿੱਖ ਏਕਤਾ ਤਕੜੀ ਕਰ ਰਹੀ ਹੈ । ਮੈਂ ਕਹਿੰਦਾ ਹਾਂ ਕਿ ਇਹ ਕਮਿਊਨਲ ਯੂਨਿਟੀ ਨੂੰ ਕਮਜ਼ੋਰ ਕਰ ਰਹੇ ਹਨ । ਜੇ ਤਾਂ ਕਮਿਊਨਲ ਯੂਨਿਟੀ ਦਾ ਮਤਲਬ ਫਸਾਦਾਂ ਦਾ ਨਾ ਹੋਣਾ ਹੈ ਤਾਂ ਇਹ ਠੀਕ ਹੈ ਕਿ ਫਸਾਦ ਹਾਲੀ ਨਹੀਂ ਹੋ ਰਹੇ । ਕਾਂਗਰਸ ਰਾਜ ਵੇਲੇ ਕਈ ਵਾਰ ਫਸਾਦਾਂ ਦਾ ਖਤਰਾ ਪੈਦਾ ਹੋਇਆ ਸੀ, ਪਰ ਉਸ ਦੀ ਜ਼ਿੰਮੇਵਾਰੀ ਕਾਂਗਰਸ ਸਰਕਾਰ ਦੀ ਨੀਤੀ ਤੇ ਵੀ ਅਤੇ ਫਸਾਦ ਕਰਾਉਣ ਵਾਲਿਆਂ ਤੇ ਵੀ ਸੀ । ਪਰ ਅੱਜ ਫਸਾਦ ਕਰਨ ਵਾਲੇ ਇਕੱਠੇ ਗੱਦੀਆਂ ਤੇ ਬੈਠੇ ਹਨ । ਫਸਾਦਾਂ ਵਾਲਾ ਵਾਤਾਵਰਨ ਤਾਂ ਹਾਲੀ ਨਹੀਂ ਪਰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਹਿੰਦੂ ਸਿੱਖ ਦੀ ਈਮੋਸ਼ਨਲ ਇੰਟੈਗਰੇਸ਼ਨ ਨੂੰ ਮਜ਼ਬੂਤ ਕਰਨ ਦੀ ਥਾਂ ਤੇ ਇਹ ਕਮਜ਼ੋਰ ਕਰ ਰਹੇ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਕਮਿਊਨਲ ਯੂਨਿਟੀ ਅਜ ਘਟ ਰਹੀ ਹੈ । ਜਨਸੰਘ ਅਲਟੀਮੇਟਮ ਦਿੰਦਾ ਹੈ ਕਿ ਫਾਜ਼ਿਲਕਾ ਅਤੇ ਅਬੋਹਰ ਹਰਿਆਣਾ ਨੂੰ ਨਹੀਂ ਜਾਣਾ ਚਾਹੀਦਾ, ਲੇਕਿਨ ਫ਼ਾਜ਼ਿਲਕਾ ਅਤੇ ਅਬੋਹਰ ਦੇ ਜਨਸੰਘ ਦਾ ਇਕ ਤਕੜਾ ਗਰੁੱਪ ਕਹਿੰਦਾ ਹਾਂ ਕਿ ਇਹ ਹਰਿਆਣਾ ਨੂੰ ਜਾਣੇ ਚਾਹੀਦੇ ਹਨ । (ਵਿਘਨ)

**ਉਦਯੋਗ ਮੰਤਰੀ :** ਇਹ ਗਲਤ ਗੱਲ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਤੁਹਾਡੇ ਆਦਮੀ ਬੰਸੀ ਲਾਲ ਕੋਲ ਡੈਪੂਟੇਸ਼ਨ ਲੈ ਕੇ ਇਸ ਬਾਰੇ ਗਏ ਸਨ । (ਵਿਘਨ) ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਕਮਿਊਨਲ ਯੂਨਿਟੀ ਵਧਾਈ ਨਹੀਂ ਜਾ ਰਹੀ, ਇਹ ਘਟਾਈ ਜਾ ਰਹੀ ਹੈ । ਕਪੂਰਥਲਾ ਅਤੇ ਜਲੰਧਰ ਆਦਿ ਵਿਚ ਫਸਾਦ ਕੌਣ ਕਰਵਾ ਰਿਹਾ ਹੈ ? ਇਸ ਦੇ ਪਿੱਛੇ ਸਾਜ਼ਸ਼ ਹੈ । (ਵਿਘਨ) ਵਾਯੂਮੰਡਲ ਨੂੰ ਗਲਤ ਬਣਾਇਆ ਜਾ

[ਕਾਮਰੇਡ ਮਤਪਾਲ ਡਾਂਗ]

ਰਿਹਾ ਹੈ। ਗੁਰਦਵਾਰਿਆਂ ਅਤੇ ਮੰਦਰਾਂ ਦੇ ਨਾਮ ਗਲਤ ਤੌਰ ਤੇ ਵਰਤੇ ਜਾਂਦੇ ਹਨ। ਇਸ ਸਰਕਾਰ ਦੇ ਮਨਿਸਟਰ ਦੂਜੇ ਪਾਸੇ ਲੋਕਾਂ ਨੂੰ ਸ਼ਹਿ ਦੇ ਰਹੇ ਹਨ, ਪਰ ਸੀ ਐਮ. ਸਾਹਿਬ ਜਾਣਦੇ ਹੋਏ ਵੀ ਬੇਵਸ ਹਨ। ਸੋ ਮੈਂ ਕਹਿੰਦਾ ਹਾਂ ਕਿ ਕਮਿਊਨਲ ਯੂਨਿਟੀ ਪੰਜਾਬ ਵਿਚ ਵਧ ਨਹੀਂ ਰਹੀ। ਇਹ ਠੀਕ ਹੈ ਕਿ ਇਨ੍ਹਾਂ ਨੇ ਕੌਂਸਲ ਖਤਮ ਕਰ ਦਿੱਤੀ ਹੈ, ਇਹ ਇਨ੍ਹਾਂ ਨੇ ਠੀਕ ਕੀਤਾ ਹੈ। ਪਰ ਕਈ ਕਹਿੰਦੇ ਹਨ ਕਿ ਕੌਂਸਲ ਇਸ ਕਰਕੇ ਖਤਮ ਕੀਤੀ ਗਈ ਹੈ ਤਾਕਿ ਸਰਦਾਰ ਜੀਵਨ ਸਿੰਘ ਉਮਰਾਨੰਗਲ ਅਤੇ ਸ਼੍ਰੀ ਕ੍ਰਿਸ਼ਨ ਲਾਲ ਤੋਂ ਖਲਾਸੀ ਹੋ ਜਾਵੇ। ਪਰ ਮੈਂ ਕਹਿੰਦਾ ਹਾਂ ਕਿ ਉਹ ਜਾਂਦੇ ਨਹੀਂ। ਮੈਂ ਕਹਿੰਦਾ ਹਾਂ ਕਿ ਤੁਸੀਂ ਕ੍ਰਿਸ਼ਨ ਲਾਲ ਅਤੇ ਸਰਦਾਰ ਜੀਵਨ ਸਿੰਘ ਉਮਰਾਨੰਗਲ ਤੋਂ 6 ਮਹੀਨੇ ਵਿਚ ਕੋਈ ਸੀਟ ਖਾਲੀ ਕਰਾਕੇ ਚੋਣ ਲੜਨ ਦਾ ਐਲਾਨ ਕਰਵਾਉ, ਨਹੀਂ ਤੇ ਉਹ ਮਨਿਸਟਰੀ ਫੌਰੀ ਤੌਰ ਤੇ ਛੱਡ ਦੇਣ। ਇਹ ਡੈਮੋਕਰੇਸੀ ਦੀ ਸਪਿਰਿਟ ਦੇ ਖਿਲਾਫ਼ ਹੈ ਜਿਹੜਾ ਕਿ ਇਸ ਤਰ੍ਹਾਂ ਉਨ੍ਹਾਂ ਨੂੰ ਕੈਬਿਨਿਟ ਵਿਚ ਕੰਟੀਨਿਊ ਕੀਤਾ ਜਾ ਰਿਹਾ ਹੈ ਅਤੇ ਉਨ੍ਹਾਂ ਤੋਂ 6 ਮਹੀਨੇ ਦੇ ਅੰਦਰ ਅੰਦਰ ਚੋਣ ਨਹੀਂ ਲੜਾਈ ਜਾਂਦੀ। ਇਹ ਡੈਮੋਕਰੇਸੀ ਦੀ ਸਪਿਰਿਟ ਦੇ ਖਿਲਾਫ਼ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਉਸ ਮਸਲੇ ਵਿਚ ਹੁਣ ਆਉਂਣਾ ਚਾਹੁੰਦਾ ਹਾਂ ਜਿਸ ਦਾ ਇਥੇ ਬੜਾ ਚਰਚਾ ਹੋਇਆ। ਉਹ ਮਸਲਾ ਹੈ ਚੰਡੀਗੜ੍ਹ ਦੇ ਬਾਰੇ ਫੈਸਲਾ। ਡਿਪਟੀ ਸਪੀਕਰ ਸਾਹਿਬ, ਮੇਰੀ ਪਾਰਟੀ ਦੀ ਥਿੰਕਿੰਗ ਮੁਖਤਲਿਫ਼ ਹੈ। ਅਸੀਂ ਸਾਰੇ ਨਿਰੇ ਪੰਜਾਬੀ ਹੀ ਨਹੀਂ ਬਲਕਿ ਹਿੰਦੁਸਤਾਨੀ ਵੀ ਹਾਂ। ਅਗਰ ਦੋ ਸੂਬਿਆਂ ਦੀ ਡੀਮਾਰਕੇਸ਼ਨ ਹੋਵੇ ਤਾਂ ਉਹ ਇਨਸਾਫ ਨਾਲ ਹੋਵੇ। ਪੰਜਾਬ ਵਿਚ ਜੋ ਰਹਿਣ ਵਾਲੇ ਹਨ ਉਨ੍ਹਾਂ ਨੂੰ ਇਹ ਸਮਝ ਹੋਣੀ ਚਾਹੀਦੀ ਹੈ ਕਿ ਪੰਜਾਬ ਔਰ ਹਰਿਆਣਾ, ਪੰਜਾਬ ਔਰ ਹਿਮਾਚਲ ਕੋਈ ਅਲੱਗ ਅਲੱਗ ਨਹੀਂ। ਜੇ ਪੰਜਾਬ ਵਾਲੇ ਇਹ ਸੋਚਣ ਕਿ ਪੰਜਾਬ ਨੂੰ ਵੱਧ ਤੋਂ ਵੱਧ ਇਲਾਕਾ ਮਿਲ ਜਾਏ ਔਰ ਹਰਿਆਣੇ ਵਾਲੇ ਸੋਚਣ ਕਿ ਉਸ ਨੂੰ ਵੱਧ ਤੋਂ ਵੱਧ ਮਿਲ ਜਾਏ ਔਰ ਹਿਮਾਚਲ ਵਾਲੇ ਇਹ ਸੋਚਣ ਕਿ ਉਸ ਨੂੰ ਵੱਧ ਤੋਂ ਵੱਧ ਇਲਾਕਾ ਮਿਲ ਜਾਏ ਤਾਂ ਇਸ ਦੇਸ਼ ਦਾ ਬੇੜਾ ਗਰਕ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਆਫ਼ ਇੰਡੀਆ ਦੇ ਫੈਸਲੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਬਹੁਤ ਕੁਝ ਕਿਹਾ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਨੇ ਪੰਜਾਬ ਨਾਲ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਨਾਲ ਬੇਇਨਸਾਫੀ ਕੀਤੀ ਹੈ। ਜੇ ਡਿਪਟੀ ਸਪੀਕਰ ਸਾਹਿਬ, ਉਦੋਂ ਪਹਿਲਾਂ ਹੀ ਇਹ ਫੈਸਲਾ ਹੋ ਜਾਂਦਾ ਤਾਂ ਇਹ ਝਗੜਾ ਨਹੀਂ ਸੀ ਉਠਣਾ। ਫਿਰ ਦੇਖੋ ਜੋ ਫੈਸਲਾ ਹੋਇਆ ਉਹ ਆਪ ਦੇ ਸਾਹਮਣੇ ਹੈ। ਮੈਂ ਫਾਜ਼ਿਲਕਾ ਦੀ ਆਮਦਨੀ ਨੂੰ ਨਹੀਂ ਗਿਣਨਾ ਚਾਹੁੰਦਾ। ਮੈਂ ਅਸੂਲ ਦੇ ਮੁਤਾਬਕ ਦੇਖਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਕਿੰਨਾ ਵੀ ਜ਼ਰਖੇਜ਼ ਇਲਾਕਾ ਹੋਵੇ ਜੇ ਉਹ ਹਿੰਦੀ ਬੋਲਦਾ ਹੈ ਤਾਂ ਉਹ ਹਰਿਆਣੇ ਵਿਚ ਜਾਣਾ ਚਾਹੀਦਾ ਹੈ ਮੈਂ ਇਸ ਗਲ ਨਾਲ ਸਹਿਮਤ ਹਾਂ। ਪਰ ਡਿਪਟੀ ਸਪੀਕਰ ਸਾਹਿਬ, ਇਥੋਂ ਦੇ 114 ਪਿੰਡ ਹਨ ਜਿਨ੍ਹਾਂ ਵਿਚੋਂ 35 ਪਿੰਡ ਐਸੇ ਹਨ ਜਿਹੜੇ ਹਿੰਦੀ ਬੋਲਦੇ ਹਨ ਔਰ ਕੁਝ ਬਾਂਗਰੀ ਬੋਲੀ ਬੋਲਦੇ ਹਨ। ਉਨ੍ਹਾਂ ਨੂੰ ਪੰਜਾਬ ਵਿਚ ਰਖਣਾ ਉਨ੍ਹਾਂ ਵਿਚਾਰਿਆਂ ਨਾਲ ਪਹਿਲੇ ਦਿਨ ਤੋਂ ਹੀ ਧੱਕਾ ਸੀ। ਹੋਰ ਵੀ ਕੁਝ 15–20 ਪਿੰਡ ਐਸੇ ਹਨ ਜੋ ਹਿੰਦੀ ਬੋਲਦੇ ਹਨ ਪਰ ਉਨ੍ਹਾਂ ਦੇ ਦਰਮਿਆਨ ਕੁਝ ਐਸੇ ਪਿੰਡ ਹਨ ਜੋ ਪੰਜਾਬੀ ਬੋਲਦੇ ਹਨ, ਜੋ ਅਸੂਲ ਦੇ ਮੁਤਾਬਕ ਪੰਜਾਬ ਵਿਚ ਹੋਣੇ ਚਾਹੀਦੇ ਹਨ। ਹਿੰਦੁਸਤਾਨ ਦੀ ਸਰਕਾਰ ਨੇ ਇਹ ਫ਼ੈਸਲਾ ਬੜੀ ਬੇਅਸੂਲੀ ਨਾਲ ਕੀਤਾ ਹੈ। ਅੱਜ ਮੇਜਰ ਸਾਹਿਬ ਅਤੇ ਕੈਪਟਨ ਰਤਨ ਸਿੰਘ ਜੀ

ਬੜਾ ਰੌਲਾ ਪਾਉਂਦੇ ਹਨ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਫੈਸਲਾ ਕਿਸ ਨੇ ਕੀਤਾ ਹੈ? ਇਹ ਫੈਸਲਾ ਤੁਹਾਡੀ ਆਪਣੀ ਸਰਕਾਰ ਨੇ ਹੀ ਜੋ ਕਾਂਗਰਸ ਪਾਰਟੀ ਦੀ ਸਰਕਾਰ ਹਿੰਦੁਸਤਾਨ ਵਿਚ ਹੈ, ਉਸ ਨੇ ਕੀਤਾ ਹੈ। (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਇਸ ਦੀ ਜ਼ਿਮੇਵਾਰੀ ਕਿਸ ਦੇ ਸਿਰ ਤੇ ਹੈ? (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਜ਼ਿੰਮੇਵਾਰੀ ਹਿੰਦੁਸਤਾਨ ਦੀ ਕਾਂਗਰਸ ਪਾਰਟੀ ਦੀ ਸਰਕਾਰ ਦੀ ਹੀ ਇਕੱਲੀ ਨਹੀਂ ਇਥੇ ਦੀ ਕਾਂਗਰਸ ਪਾਰਟੀ ਦੀ ਵੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਲੋਕਾਂ ਦੇ ਜਜ਼ਬਾਤ ਭੜਕਾਉਣ ਲਈ ਜਨਸੰਘ ਪਾਰਟੀ ਦਾ ਵੀ ਹੱਥ ਸੀ। ਪਜਾਬ ਦੀ ਜਨਸੰਘ ਕਹਿੰਦੀ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ ਔਰ ਹਰਿਆਣੇ ਦੀ ਜਨਸੰਘ ਕਹਿੰਦੀ ਹੈ ਕਿ ਚੰਡੀਗੜ੍ਹ ਹਰਿਆਣੇ ਦਾ ਹੈ। ਇਹ ਜਨਸੰਘੀ ਇਥੇ ਕੁਝ ਹੋਰ ਕਹਿੰਦੇ ਹਨ ਪਰ ਅਬੋਹਰ ਵਿਚ ਜਾ ਕੇ ਕੁਝ ਹੋਰ ਕਹਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਾਉਂਡਰੀ ਦੇ ਸਿਲਸਲੇ ਵਿਚ ਲੋਕਾਂ ਦੇ ਜਜ਼ਬਾਤ ਜਲਦੀ ਭੜਕ ਸਕਦੇ ਹਨ। ਇਹ ਜਜ਼ਬਾਤ ਭੜਕਾਉਣ ਲਈ ਅਕਾਲੀ ਪਾਰਟੀ ਦਾ ਵੀ ਹੱਥ ਸੀ। ਜਦੋਂ ਹਿੰਦੁਸਤਾਨ ਦੀ ਸਰਕਾਰ ਨੇ ਇਹ ਫੈਸਲਾ ਦੇ ਦਿਤਾ ਸੀ ਕਿ ਇਜਲਾਸ ਤੋਂ ਪਹਿਲਾਂ ਪਹਿਲਾਂ ਚੰਡੀਗੜ੍ਹ ਦਾ ਫੈਸਲਾ ਦੇ ਦਿਤਾ ਜਾਵੇਗਾ ਤਾਂ ਸੰਤ ਬਾਬਾ ਫਤਿਹ ਸਿੰਘ ਨੇ ਕਿਉਂ ਕਿਹਾ ਕਿ ਮੈਂ ਸੜ੍ਹ ਮਰਾਂਗਾ ਅਗਰ ਫਲਾਣੀ ਤਾਰੀਖ਼ ਤਕ ਫੈਸਲਾ ਨਾ ਦਿੱਤਾ ਗਿਆ। ਇਸ ਤਰ੍ਹਾਂ ਦੀਆਂ ਗਲਾਂ ਕਰਨਾ ਲੋਕਾਂ ਦੇ ਜਜ਼ਬਾਤ ਨੂੰ ਭੜਕਾਉਣਾ ਹੈ। ਮੈਨੂੰ ਨਹੀਂ ਪਤਾ ਕਿ ਉਸ ਦੇ ਵਿਚ ਇਨ੍ਹਾਂ ਦਾ ਹੱਥ ਸੀ ਜਾਂ ਨਹੀਂ? ਪਰ ਇਹ ਜ਼ਿੰਮੇਵਾਰੀ ਇਨ੍ਹਾਂ ਦੀ ਪਾਰਟੀ ਦੀ ਵੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਬਿਲਕੁਲ ਸਾਫ ਹੈ। ਸਾਡੀ ਪਾਰਟੀ ਬਿਲਕੁਲ ਇਸ ਮਾਮਲੇ ਵਿਚ ਸਪਸ਼ਟ ਹੈ ਕਿ ਕੋਈ ਵੀ ਅਗਰ ਬੇਇਨਸਾਫੀ ਹੋਵੇਗੀ ਤਾਂ ਉਸ ਦੇ ਲਈ ਆਵਾਜ਼ ਉਠਾਏਗੀ ਔਰ ਬੇਇਨਸਾਫੀ ਨਹੀਂ ਹੋਣ ਦੇਵਾਂਗੇ। ਜਨਾਬ ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਉਸ ਐਲਾਨ ਦਾ ਸਾਡੀ ਪਾਰਟੀ ਨੇ ਸਵਾਗਤ ਕੀਤਾ ਕਿ ਠੀਕ ਹੈ ਬਹਿ ਕੇ ਫੈਸਲਾ ਹੋ ਜਾਏ, ਕੋਈ ਝਗੜਾ ਆਦਿ ਪੈਦਾ ਨਾ ਹੋਵੇ? ਅੱਜ ਵੀ ਅਸੀਂ ਇਸ ਚੀਜ਼ ਦਾ ਸੁਆਗਤ ਕਰਦੇ ਹਾਂ। (ਵਿਘਨ) ਚੀਫ਼ ਮਨਿਸਟਰ ਸਾਹਿਬ ਪਹਿਲਾਂ ਕਹਿੰਦੇ ਸਨ ਕਿ 250 ਪਿੰਡ ਹੋਰ ਪੰਜਾਬ ਵਿਚ ਉਧਰੋਂ ਮਿਲਣਗੇ, ਬੰਸੀ ਲਾਲ ਕਹਿੰਦਾ ਹੈ ਕਿ 400 ਹੋਰ ਹਰਿਆਣੇ ਨੂੰ ਮਿਲਣਗੇ। ਫਿਰ ਇਹ ਕਹਿਣਗੇ 7–8 ਸੌ ਪਿੰਡ ਹੋਰ ਪੰਜਾਬ ਨੂੰ ਮਿਲਣੇ ਹਨ, ਉਹ ਕਹਿਣਗੇ ਕਿ ਹਜ਼ਾਰ ਹੋਰ ਮਿਲਣੇ ਹਨ। ਇਸ ਤਰ੍ਹਾਂ ਇਹ ਗਲ ਮੁਕਣੀ ਨਹੀਂ ਔਰ ਕਰਦੇ ਕਰਾਂਦੇ ਇਹ ਸ਼ਿਮਲੇ ਤਕ ਪਹੁੰਚ ਜਾਣਗੇ। ਪਰ ਡਿਪਟੀ ਸਪੀਕਰ ਸਾਹਿਬ, ਸ਼ਿਮਲੇ ਤੇ ਪੰਜਾਬ ਦਾ ਕੋਈ ਹੱਕ ਨਹੀਂ ਔਰ ਸ਼ਿਮਲੇ ਦੀ ਮੰਗ ਕਰਨ ਬਾਰੇ ਗਲ ਪੰਜਾਬ ਲਈ ਦਰੁਸਤ ਨਹੀਂ ਕਾਂਗੜਾ ਪੰਜਾਬੀ ਬੋਲਦਾ ਇਲਾਕਾ ਹੈ ਪਰ ਕਾਂਗੜੇ ਨੂੰ ਮੰਗਿਆ ਨਹੀਂ ਜਾ ਸਕਦਾ। ਇਸ ਲਈ ਮੇਰੀ ਅਰਜ਼ ਹੈ ਕਿ ਸ਼ਿਮਲੇ ਤੇ ਪੰਜਾਬ ਦਾ ਕੋਈ ਹੱਕ ਨਹੀਂ ਔਰ ਇਸ ਦੀ ਮੰਗ ਕਰਨਾ ਇਕ ਵਾਜਬ ਗਲ ਨਹੀਂ

ਡਿਪਟੀ ਸਪੀਕਰ ਸਾਹਿਬ, ਭਾਖੜਾ ਔਰ ਬਿਆਸ ਬਾਰੇ ਜੋ ਕਮਿਸ਼ਨ ਮੁਕੱਰਰ ਹੋਣਾ ਹੈ ਉਸ ਬਾਰੇ ਅਰਜ਼ ਹੈ ਕਿ ਅਸੀਂ ਵੱਧ ਤੋਂ ਵੱਧ ਝਗੜੇ ਆਪਸ ਵਿਚ ਹੀ ਮੁਕਾ ਲਈਏ, ਜੋ ਨਾ ਮੁਕਣ ਉਹ ਕਮਿਸ਼ਨ ਵਿਚ ਜਾਣ। ਭਾਖੜਾ ਔਰ ਬਿਆਸ ਦੇ ਮੁਤੱਲਕ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਕੀਕਤ ਨੂੰ ਸਾਹਮਣੇ ਰਖਿਆ ਜਾਵੇ। ਬਿਆਸ ਅਤੇ ਭਾਖੜਾ ਕੋਈ ਕਿਸੇ ਦੇ ਵੱਖ ਵੱਖ ਨਹੀਂ। ਬਿਆਸ ਹਿਮਾਚਲ ਦੀ ਟੈਰੀਟਰੀ ਵਿਚ ਹੈ। ਹਿਮਾਚਲ ਦੇ ਗਰੀਬ ਕਿਸਾਨ ਉਥੋਂ

[ਕਾਮਰੇਡ ਸਤਪਾਲ ਡਾਂਗ]

ਉਜਾੜੇ ਗਏ ਔਰ ਜਿਨ੍ਹਾਂ ਨੂੰ ਰਾਜਿਸਥਾਨ ਨੇ ਹਾਲੀਂ ਤਕ ਕੋਈ ਥਾਂ ਨਹੀਂ ਦਿੱਤੀ। (ਵਿਘਨ) ਭਾਖੜਾ ਅਤੇ ਬਿਆਸ ਦਾ ਜੁਆਇੰਟ ਕੰਟਰੋਲ ਹੋਣਾ ਚਾਹੀਦਾ ਹੈ। ਜੁਆਇੰਟ ਬੋਰਡ ਬਣਾਇਆ ਜਾਵੇ। ਜੇ ਇਹ ਕਿਹਾ ਜਾਵੇ ਕਿ ਭਾਖੜਾ, ਬਿਆਸ ਸਾਡਾ ਹੈ ਤਾਂ ਇਹ ਗੱਲ ਠੀਕ ਨਹੀਂ। ਉਸ ਦੇ ਉਤੇ ਜੁਆਇੰਟ ਕੰਟਰੋਲ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਵੱਧ ਤੋਂ ਵੱਧ ਬਾਊਂਡਰੀ ਦੇ ਝਗੜੇ ਇਨਸਾਫ ਨਾਲ ਹਲ ਕਰੀਏ ਪਰ ਦੇਸ਼ ਦੀ ਏਕਤਾ ਕਮਜ਼ੋਰ ਨਾ ਹੋਵੇ। ਅੱਜ ਜਿਹੜੀਆਂ ਤਾਕਤਾਂ ਇਸ ਗੱਲ ਤੋਂ ਫਾਇਦਾ ਉਠਾਉਣਾ ਚਾਹੁੰਦੀਆਂ ਹਨ ਉਨ੍ਹਾਂ ਵਾਸਤੇ ਇਹ ਗੱਲ ਜਾਇਜ਼ ਨਹੀਂ। ਆਪ ਨੂੰ ਪਤਾ ਹੈ ਕਿ ਸਾਡਾ ਦੇਸ਼ ਕੰਢੇ ਦੇ ਉਤੇ ਖੜ੍ਹਾ ਹੈ ਇਸ ਵੇਲੇ ਸੈਂਟਰ ਦੇ ਵਿਚ ਇਕ ਐਸੀ ਪਾਰਟੀ ਹੈ ਜਿਸ ਦੀ ਅਕਸੀਰੀਅਤ ਨਹੀਂ ਔਰ ਜਿਸ ਦੀ ਸਰਕਾਰ ਹੈ। ਹਿੰਦੁਸਤਾਨ ਦੇ ਲੋਕ ਉਸ ਪਾਸੇ ਜਾਣਾ ਚਾਹੁੰਦੇ ਹਨ ਜਿਸ ਪਾਸੇ ਰਸਤਾ ਖੁਲ੍ਹਣ ਦੀ ਆਸ ਹੋਵੇ। ਹਿੰਦੁਸਤਾਨ ਦੇ 14 ਬੈਂਕਾਂ ਦਾ ਰਾਸ਼ਟਰੀਕਰਨ ਕੀਤਾ ਗਿਆ। ਅੱਜ ਲੋਕ ਕਹਿੰਦੇ ਹਨ ਕਿ ਸਾਰੇ ਬੈਂਕਾਂ ਦਾ ਰਾਸ਼ਟਰੀਕਰਨ ਕੀਤਾ ਜਾਵੇ, ਸ਼ਹਿਰੀ ਪਰਾਪਰਟੀ ਦੀ ਹੱਦ ਲਾਗੂ ਕੀਤੀ ਜਾਵੇ ਔਰ ਰਾਜਿਆਂ ਮਹਾਂਰਾਜਿਆਂ ਦੇ ਵਜ਼ੀਫੇ ਬੰਦ ਹੋਣ।

ਡਿਪਟੀ ਸਪੀਕਰ ਸਾਹਿਬ, ਤੁਸੀਂ ਸੁਪਰੀਮ ਕੋਰਟ ਦਾ ਫ਼ੈਸਲਾ ਵੇਖ ਲਵੋ। ਉਸ ਦੇ ਨਤੀਜੇ ਦੇ ਤੌਰ ਤੇ ਜਿਨ੍ਹਾਂ ਦਾ ਰੁਪਈਆ ਬੈਂਕਾਂ ਵਿਚ ਸੀ ਉਨ੍ਹਾਂ ਨੂੰ ਉਸ ਤੋਂ ਦਸ ਗੁਣਾ ਆਮਦਨ ਹੋ ਗਈ। ਮੈਂ ਅਰਜ਼ ਕਰ ਦਿਆਂ ਕਿ ਜਿਹੜਾ ਜਨ ਸੰਘ, ਸਿੰਡੀਕੇਟ ਅਤੇ ਸਵਤੰਤਰਤਾ ਪਾਰਟੀ ਦਾ ਗਠ ਜੋੜ ਚਲ ਰਿਹਾ ਹੈ ਇਹ ਦੇਸ਼ ਦੀ ਹਰ ਨਵੀਂ ਨੀਤੀ ਦੇ ਵਿਰੁਧ ਹੈ ਅਤੇ ਹਰ ਨਵੀਨ ਅਤੇ ਪ੍ਰੋਗ੍ਰੈਸਿਵ ਫ਼ੋਰਸ ਦੇ ਰਸਤੇ ਵਿਚ ਇਹ ਰੁਕਾਵਟ ਪਾਉਣਾਂ ਚਾਹੁੰਦੇ ਹਨ। ਇਨ੍ਹਾਂ ਦੀ ਇਸ ਨੀਤੀ ਨੇ ਦੇਸ਼ ਵਿਚ ਬਹੁਤ ਬੜਾ ਇੰਤਸ਼ਾਰ ਪੈਦਾ ਕੀਤਾ ਹੋਇਆ ਹੈ ਅਤੇ ਇਨ੍ਹਾਂ ਦੀ ਇਸ ਨੀਤੀ ਦੇ ਵਿਰੁਧ ਦੇਸ਼ ਵਿਚ ਇਕ ਬਹੁਤ ਬੜਾ ਜਹਾਦ ਖੜਾ ਹੋਣ ਵਾਲਾ ਹੈ।

ਸਾਡੇ ਚੀਫ ਮਨਿਸਟਰ ਸਾਹਿਬ ਨੇ ਮਦਰਾਸ ਵਿਚ ਜਾ ਕੇ ਡੀ. ਐਮ, ਕੇ. ਦੇ ਲੀਡਰ ਨੂੰ ਕਿਹਾ ਕਿ ਅਸੀਂ ਦੇਸ਼ ਦੀ ਹਰ ਪਰੋਗ੍ਰੈਸਿਵ ਫ਼ੋਰਸ ਯੂਨਾਈਟ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ, ਪਰ ਦੂਜੇ ਪਾਸੇ ਇਥੇ ਇਹ ਜਨ ਸੰਘ ਅਤੇ ਸਵਤੰਤਰ ਪਾਰਟੀ ਦੇ ਨਾਲ ਗਠ ਜੋੜ ਕਰਦੇ ਹਨ। ਸਮਝ ਨਹੀ ਆਉਂਦੀ ਕਿ ਇਨ੍ਹਾ ਦੀ ਪਾਲਿਸੀ ਕੀ ਹੈ? ਇਥੇ ਕੁਝ ਕਹਿੰਦੇ ਹਨ ਅਤੇ ਬਾਹਰ ਜਾ ਕੇ ਕੁਝ ਕਹਿੰਦੇ ਹਨ।

ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਕਾਲੀ ਪਾਰਟੀ ਦੇ ਐਮ. ਐਲ. ਏਜ਼. ਨੂੰ ਅਪੀਲ ਕਰਾਂਗਾ ਕਿ ਇਕ ਸਾਲ ਤੋਂ ਜਿਹੜੀਆਂ ਨੀਤੀਆਂ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ, ਚਾਹੇ ਉਹ ਮਜਦੂਰਾਂ ਦੀ ਹੜਤਾਲ ਦਾ ਹੋਵੇ ਚਾਹੇ ਉਸ ਦਾ ਸਬੰਧ ਜ਼ਮੀਨਾਂ ਦੀ ਸੀਲਿੰਗ ਨਾਲ ਹੋਵੇ, ਜੋ ਡੈਕਲੇਰੇਸ਼ਨ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਤੇ ਅਮਲ ਜ਼ਰੂਰ ਕਰਾਉਣਾ ਚਾਹੀਦਾ ਹੈ। ਤੁਹਾਡੇ ਹਥ ਵਿਚ ਹਕੂਮਤ ਹੈ ਅਤੇ ਅਕਸਰੀਅਤ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਤੁਹਾਡੀਆਂ ਕੀ ਮਜਬੂਰੀਆਂ ਹਨ ਜਿਹੜੀਆਂ ਗਲਾਂ ਦਾ ਤੁਸੀਂ ਇਥੇ ਵੀ ਔਰ ਬਾਹਰ ਵੀ ਪ੍ਰਚਾਰ ਕਰਦੇ ਹੋ, ਉਨ੍ਹਾਂ ਤੇ ਅਮਲ ਨਹੀਂ ਕਰਾ ਸਕਦੇ। ਤੁਸੀਂ ਕਹਿੰਦੇ ਹੋ ਕਿ ਅਸੀਂ ਦੇਸ਼ ਦੀਆਂ ਪ੍ਰੋਗ੍ਰੈਸਿਵ ਨੀਤੀਆਂ ਨਾਲ ਚਲਾਂਗੇ ਪਰ ਮੈਂ ਕਹਿੰਦਾ ਹਾਂ ਕਿ ਪਤਾ ਨਹੀਂ ਅਕਾਲੀ ਪਾਰਟੀ ਜਾ ਕਿਧਰ ਨੂੰ ਰਹੀ ਹੈ।

ਜਿਹੜੀ ਅਕਾਲੀ ਪਾਰਟੀ ਛੋਟੇ ਕਿਸਾਨਾਂ ਦਾ ਹਿਤ ਚਾਹੁੰਦੀ ਸੀ ਅਜ ਉਹ ਵੱਡੇ ਕਿਸਾਨਾਂ ਵਲ ਤੁਰੀ ਚਲੀ ਜਾ ਰਹੀ ਹੈ। ਜਿਹੜੇ ਬਾਗਾਂ ਵਾਲੇ ਹਨ ਅਤੇ ਜਿਹੜੇ 4, 4 ਟਿਊਬਵੈਲਾਂ ਵਾਲੇ ਹਨ, ਅਜ ਇਹ ਪਾਰਟੀ ਉਨ੍ਹਾਂ ਦੇ ਨਾਲ ਜਾ ਕੇ ਮਿਲ ਗਈ ਹੈ ਅਤੇ ਗਰੀਬ ਕਿਸਾਨਾਂ ਨੂੰ, ਜਿਨ੍ਹਾਂ ਦੇ ਸਿਰ ਤੇ ਇਹ ਪਾਰਟੀ ਉਠੀ, ਉਨ੍ਹਾਂ ਨੂੰ ਪਿਛੇ ਸੁਟਦੀ ਚਲੀ ਜਾ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਜਿਹੜਾ ਕੁਝ ਦਸਿਆ ਗਿਆ ਹੈ ਇਸ ਦੇ ਵਿਚ ਸਿਰਫ ਪਿਛਲੀਆਂ ਨੀਤੀਆਂ ਦਾ ਇਜ਼ਹਾਰ ਹੀ ਕੀਤਾ ਗਿਆ ਹੈ। ਅਗੇ ਵਾਸਤੇ ਕੀ ਨੀਤੀ ਅਪਨਾਉਣੀ ਹੈ, ਇਸ ਬਾਰੇ ਵਿਚ ਕੁਝ ਨਹੀਂ ਦਸਿਆ ਗਿਆ। ਇਹ ਜਿਹੜੀ ਪੰਜਾਬ ਦੀ ਕੁਲੀਸ਼ਨ ਗੌਰਮੈਂਟ ਹੈ ਇਸ ਨੇ ਆਪਣੇ ਪ੍ਰੋਗਰਾਮ ਦੇ ਬਾਰੇ ਇਕ ਸਾਲ ਹੋ ਗਿਆ ਹੈ, ਕੁਝ ਵੀ ਜਨਤਾ ਨੂੰ ਨਹੀਂ ਦਸਿਆ।

ਇਕ ਗੱਲ ਜਿਹੜੀ ਮੈਂ ਹੋਰ ਅਰਜ਼ ਕਰ ਦੇਣੀ ਮੁਨਾਸਬ ਸਮਝਦਾ ਹਾਂ ਉਹ ਇਹ ਹੈ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਗਵਰਨਰ ਦੇ ਐਡਰੈਸ ਦੀ ਵਿਰੋਧਤਾ ਕਰਨ ਲਈ ਖੜੇ ਜ਼ਰੂਰ ਹੋਏ ਸੀ, ਪਰ ਉਹ ਵਿਰੋਧਤਾ ਕਹਿ ਕੇ ਵਧਾਈਆਂ ਦੇਣ ਲਗ ਪਏ। ਪਤਾ ਨਹੀਂ ਕਿ ਇਸ ਵਿਚ ਕੀ ਰਾਜ਼ ਹੈ, ਸ਼ਾਇਦ ਉਨ੍ਹਾਂ ਦੇ ਦਿਲ ਵਿਚ ਕਿਤੇ ਇਹ ਖ਼ਦਸ਼ਾ ਪੈਦਾ ਹੋ ਗਿਆ ਹੋਵੇ ਕਿ ਅਕਾਲੀ ਕਾਂਗਰਸ ਕੁਲੀਸ਼ਨ ਹੀ ਬਣ ਜਾਏ।

ਪਰ ਉਹ ਜਿਹੜਾ ਅਲਟੀਮੇਟਮ ਸੀ, ਕਾਂਗਰਸ ਅਕਾਲੀ ਕੁਲੀਸ਼ਨ ਦਾ, ਉਹ ਤਾਂ ਖ਼ਤਮ ਹੀ ਹੋ ਗਿਆ ਹੈ। ਪਤਾ ਨਹੀਂ ਹੁਣ ਕਿਉਂ ਵਿਰੋਧਤਾ ਕਰਦੇ ਕਰਦੇ ਵਧਾਈਆਂ ਤੇ ਆ ਉਤਰੇ ਹਨ।

ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੈਂ ਗਵਰਨਰ ਦੇ ਐਡਰੈਸ ਦੀ ਵਿਰੋਧਤਾ ਕਰਦਾ ਹਾਂ ਅਤੇ ਅਕਾਲੀ ਪਾਰਟੀ ਤੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਉਹ ਅਗਰ ਦੇਸ਼ ਦੀ ਸਚੀ ਸੇਵਾ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਦੇਸ਼ ਦੀ ਹਰ ਪਰੋਗ੍ਰੈਸਿਵ ਨੀਤੀ ਦਾ ਸਾਥ ਦੇਣਾ ਚਾਹੀਦਾ ਹੈ, ਵਰਨਾ ਇਹ ਪਰੋਗ੍ਰੈਸਿਵ ਨੀਤੀ ਦਾ ਪ੍ਰਚਾਰ ਕਰਨਾ ਛਡ ਦੇਣ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹੋਇਆ ਬੈਠ ਜਾਂਦਾ ਹਾਂ।

**ਸਾਥੀ ਰੂਪ ਲਾਲ** (ਮੋਗਾ) : ਡਿਪਟੀ ਸਪੀਕਰ ਸਾਹਿਬ, ਅੱਜ ਅਸੀਂ ਪੂਰੇ ਇਕ ਸਾਲ ਤੋਂ ਕੁਝ ਦਿਨ ਘਟ ਬਾਅਦ ਇਕਠੇ ਹੋਏ ਹਾਂ ਗਵਰਨਰ ਸਾਹਿਬ ਦੇ ਐਡਰੈਸ ਉਤੇ ਡਿਸਕਸ਼ਨ ਕਰਨ ਲਈ। ਇਕ ਸਾਲ ਵਿਚ ਕੀ ਹੋਇਆ ਔਰ ਅੱਗੇ ਕੀ ਕਰਨਾ ਹੈ ਇਸ ਦੇ ਉਤੇ ਅਸੀਂ ਵਿਚਾਰ ਕਰਨਾ ਹੈ। ਜਿਥੋਂ ਤਾਈਂ ਗਵਰਨਰ ਦੇ ਐਡਰੈਸ ਦਾ ਸੁਆਲ ਹੈ ਮੈਂ ਉਸ ਦੀਆਂ ਬਹੁਤ ਸਾਰੀਆਂ ਗੱਲਾਂ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਸ ਸਾਲ ਦੇ ਅੰਦਰ ਸਾਡੀ ਸਿਆਸੀ, ਇਖ਼ਲਾਕੀ ਅਤੇ ਇਕਤਸਾਦੀ ਪੋਜ਼ੀਸ਼ਨ ਕੀ ਰਹੀ ਹੈ ਅੱਜ ਇਸ ਉਤੇ ਬਹਿਸ ਕਰਨ ਦੀ ਲੋੜ ਹੈ। ਜਿਥੋਂ ਤਾਈਂ ਸਿਆਸੀ ਪੋਜ਼ੀਸ਼ਨ ਦਾ ਤਾਲੁਕ ਹੈ ਜਦੋਂ ਇਹ ਸਰਕਾਰ ਜਨ ਸੰਘ ਅਤੇ ਅਕਾਲੀ ਫ਼ਰੰਟ ਦੇ ਨਾਂ ਤੇ ਬਣੀ ਸੀ ਤਾਂ ਮੇਰੇ ਦਿਲ ਵਿਚ ਇਕ ਭੁਲੇਖਾ ਸੀ ਔਰ ਮੈਂ ਇਹ ਸਮਝਦਾ ਸੀ ਸ਼ਾਇਦ ਇਹ

[ਸਾਥੀ ਰੂਪ ਲਾਲ]

ਸਰਕਾਰ ਇਸ ਭੁਲੇਖੇ ਦੇ ਮੁਤਾਬਕ ਨਾ ਹੋਵੇ। ਪਿਛਲੇ 2, 3 ਸਾਲਾਂ ਦੇ ਅੰਦਰ ਜੋ ਪੰਜਾਬ ਵਿਚ ਵਿਤਕਰਾ ਪੈਦਾ ਹੋਇਆ ਹੈ ਅਤੇ ਜੋ ਪੰਜਾਬ ਨਾਲ ਬੇਇਨਸਾਫੀਆਂ ਹੋਈਆਂ ਸ਼ਾਇਦ ਇਹ ਸਰਕਾਰ ਕੁਝ ਨਾ ਕੁਝ ਉਸ ਲਈ ਕਰ ਸਕੇ ਤਾਂ ਇਹ ਭੁਲੇਖਾ ਕੁਝ ਦੇਰ ਲਈ ਟਲ ਜਾਂਦਾ ਸੀ। ਪਰ ਮੈਂ ਇਹ ਵੇਖਦਾ ਸੀ ਕਿ ਇਸ ਸਰਕਾਰ ਦਾ ਲੀਡਰ ਸਰਦਾਰ ਗੁਰਨਾਮ ਸਿੰਘ ਹੈ ਜਿਹੜਾ ਕਿ ਪੜ੍ਹਿਆ ਲਿਖਿਆ ਅਤੇ ਤਜਰਬੇਕਾਰ ਹੈ, ਪਰ ਮੇਰਾ ਉਹ ਭੁਲੇਖਾ ਦੂਰ ਨਾ ਹੋਇਆ। ਮੈਂ ਇਹ ਕਹਿ ਸਕਦਾ ਹਾਂ ਕਿ ਇਸ ਸਰਕਾਰ ਦੀ ਬੁਨਿਆਦ ਹੀ ਗ਼ਲਤ ਸੀ। ਉਹ ਗ਼ਲਤੀ ਇਹ ਸੀ ਕਿ ਕਦੇ ਵੀ ਫ਼ਿਰਕਾਪ੍ਰਸਤੀ ਇਕੱਠੀ ਹੋ ਕੇ ਕੌਮ ਪ੍ਰਸਤੀ ਨਹੀਂ ਹੋ ਸਕਦੀ। ਕਦੇ ਵੀ ਇਕ ਦੋ ਤਿੰਨ ਜਾਂ ਚਾਰ ਸਿਫ਼ਰਾਂ ਕਠੀਆਂ ਹੋ ਕੇ ਕੋਈ ਫ਼ਿਗਰ ਨਹੀਂ ਬਣ ਸਕਦੀਆਂ। ਉਸੇ ਤਰ੍ਹਾਂ ਕਈ ਫ਼ਿਰਕਾ ਪ੍ਰਸਤੀਆਂ ਕਠੀਆਂ ਹੋ ਕੇ ਕਿਸੇ ਕੌਮ ਦੇ ਜਜ਼ਬਾਤ ਨਹੀਂ ਬਣ ਸਕਦੀਆਂ। ਇਹ ਠੀਕ ਹੈ ਕਿ ਕਿਸੇ ਜਮਾਤ ਦੀ ਕਿਸੇ ਨਾ ਕਿਸੇ ਗਲੋਂ ਬੁਨਿਆਦ ਜ਼ਰੂਰ ਹੁੰਦੀ ਹੈ। ਜਿਸ ਤਰ੍ਹਾਂ ਅਕਾਲੀ ਪਾਰਟੀ ਦੀ ਬੁਨਿਆਦ ਹੈ, ਉਨ੍ਹਾਂ ਨੇ ਗੁਰੂ ਦੇ ਬਾਗ ਦਾ ਮੋਰਚਾ ਲਾਇਆ ਜਾਂ ਜੈਤੋਂ ਦਾ ਮੋਰਚਾ ਲਾਇਆ, ਇਸ ਲਈ ਉਨ੍ਹਾਂ ਵਿਚ ਕੁਝ ਨਾ ਕੁਝ ਕੌਮ ਪ੍ਰਸਤੀ ਹੈ ਪਰ ਇਹ ਜਿਹੜਾ ਜਨ ਸੰਘ ਉਨ੍ਹਾਂ ਦੇ ਨਾਲ ਆ ਰਲਿਆ ਹੈ ਉਸ ਦੀ ਇਸ ਬਾਰੇ ਕੋਈ ਪੋਜ਼ੀਸ਼ਨ ਹੀ ਨਹੀਂ ਹੈ ਨਾ ਸਿਆਸੀ, ਨਾ ਇਕਤਸਾਦੀ। ਉਨ੍ਹਾਂ ਦੀ ਬੁਨਿਆਦ ਤਾਂ ਨਫ਼ਰਤ ਤੋਂ ਹੀ ਪੈਦਾ ਹੋਈ ਹੈ ਅਤੇ ਉਹ ਇਸ ਮੁਲਕ ਵਿਚ ਨਫ਼ਰਤ ਹੀ ਫੈਲਾ ਸਕਦੇ ਹਨ। ਉਹ ਮੁਲਕ ਨੂੰ ਕੋਈ ਫ਼ਾਇਦਾ ਨਹੀਂ ਪਹੁੰਚਾ ਸਕਦੇ। ਉਨ੍ਹਾਂ ਨੇ ਮੁਲਕ ਲਈ ਕੋਈ ਕੁਰਬਾਨੀਆਂ ਨਹੀਂ ਕੀਤੀਆਂ ਜਿਨ੍ਹਾਂ ਦਾ ਸਦਕਾ ਇਹ ਕੌਮ ਦੇ ਅੰਦਰ ਮੁਲਕ ਵਿਚ ਕੋਈ ਅਛੀ ਫ਼ਿਜ਼ਾ ਪੈਦਾ ਕਰ ਸਕਣ। ਇਸ ਲਈ ਇਹ ਕਿਸ ਤਰ੍ਹਾਂ ਕੌਮ ਪ੍ਰਸਤ ਬਣ ਸਕਦੇ ਹਨ? ਮੈਂ ਸਮਝਦਾ ਹਾਂ ਕਿ ਪਹਿਲਾਂ ਜਿਨ੍ਹਾਂ ਨੇ ਪੰਜਾਬੀ ਸੂਬੇ ਦੀ ਵਿਰੋਧਤਾ ਕੀਤੀ ਅਤੇ ਪੰਜਾਬ ਦੇ ਵਿਚ ਲੜਾਈ ਕਰਾਈ, ਫ਼ਸਾਦ ਕਰਾਏ ਲੇਕਿਨ ਅੱਜ ਅਕਾਲੀ ਪਾਰਟੀ ਦੇ ਨਾਲ ਰਲ ਕੇ ਫਿਰ ਹਕੂਮਤ ਵਿਚ ਹਿਸੇਦਾਰ ਬਣ ਗਏ, ਉਨ੍ਹਾਂ ਤੋਂ ਦਸੋ ਪੰਜਾਬ ਦੀ ਜਨਤਾ ਨੂੰ ਕੀ ਤਵਕੋ ਹੋ ਸਕਦੀ ਹੈ, ਕਿਸੇ ਚੰਗੀ ਗਲ ਦੀ?

ਹੁਣ ਮੈਂ ਚੰਡੀਗੜ੍ਹ ਦੇ ਸੁਆਲ ਤੇ ਕੁਝ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਚੰਡੀਗੜ੍ਹ ਦਾ ਮਸਲਾ ਸੀ ਇਸ ਮਸਲੇ ਨੇ ਹਲ ਹੋ ਜਾਣਾ ਸੀ, ਕਿਉਂਕਿ ਪੰਜਾਬ ਦੀਆਂ ਸਾਰੀਆਂ ਪਾਰਟੀਆਂ ਦੀ ਇਕ ਐਕਸ਼ਨ ਕਮੇਟੀ ਬਣੀ ਅਤੇ ਉਸ ਨੇ ਇਹ ਲੜਾਈ ਲੜਨੀ ਸ਼ੁਰੂ ਕਰ ਦਿੱਤੀ। ਚੰਡੀਗੜ੍ਹ ਦੇ ਅੰਦਰ ਮੁਜ਼ਾਹਰੇ ਕੀਤੇ ਗਏ ਅਤੇ ਦਿੱਲੀ ਦੇ ਅੰਦਰ ਵੀ ਮੁਜ਼ਾਹਰੇ ਹੋਏ ਅਤੇ ਸਾਰੇ ਐਮ. ਐਲ. ਏਜ਼. ਨੇ ਉਨ੍ਹਾਂ ਮੁਜ਼ਾਹਰਿਆਂ ਵਿਚ ਸ਼ਰਕਤ ਕੀਤੀ, ਪਰ ਉਸ ਕੰਮ ਵਿਚ ਰੁਕਾਵਟ ਇਸ ਲਈ ਪੈ ਗਈ; ਕਿਉਂਕਿ ਅਕਾਲੀ ਪਾਰਟੀ ਦੇ ਰਹਿਨੁਮਾ ਸੰਤ ਫਤਿਹ ਸਿੰਘ ਨੇ ਆਪਣੀ ਟੰਗ ਵਿਚ ਅੜਾ ਦਿੱਤੀ ਅਤੇ ਕਹਿ ਦਿੱਤਾ ਕਿ ਮੈਂ ਮਰ ਜਾਣਾ ਹੈ। ਹਾਲਾਂ ਕਿ ਇਸ ਤੋਂ ਪਹਿਲਾਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਇਸ ਗੱਲ ਲਈ ਕੁਰਬਾਨੀ ਦਿੱਤੀ ਸੀ ਪਰ ਆਪਣੀ ਅਹਿਮੀਅਤ ਬਣਾਉਣ ਵਾਸਤੇ ਸੰਤ ਫ਼ਤਿਹ ਸਿੰਘ ਨੇ ਆਪਣੇ ਆਪ ਨੂੰ ਇਹ ਜ਼ਾਹਰ ਕਰਨ ਲਈ ਕਿ ਮੈਂ ਹੀ ਇਕ ਪੈਗੰਮਬਰ ਹਾਂ, ਮੈਂ ਹੀ ਇਕ ਲੀਡਰ ਹਾਂ, ਖ਼ਾਹ ਮਖ਼ਾਹ ਇਸ ਕਿਸਮ ਦੇ ਹਾਲਾਤ ਪੈਦਾ ਕਰ ਦਿੱਤੇ ਅਤੇ ਮੋਰਚਾ ਲਾ ਕੇ ਪੰਜਾਬ ਦਾ ਵਾਤਾਵਰਣ ਖ਼ਰਾਬ ਕਰਕੇ ਰਖ ਦਿੱਤਾ। ਪੰਜਾਬ ਦੇ ਹਰ ਹਿੱਸੇ ਵਿਚ ਐਜੀਟੇਸ਼ਨਾਂ ਹੋਈਆਂ। ਬਸਾਂ ਜਲਾਈਆਂ ਗਈਆਂ, ਫਾਟਕ ਬੰਦ ਕੀਤੇ ਗਏ ਅਤੇ ਝੰਡੇ ਫਾੜੇ ਗਏ। ਗੱਡੀਆਂ ਭੰਨੀਆਂ ਗਈਆਂ, ਝੰਡੇ ਦੀ ਬੇਹੁਰਮਤੀ ਹੋਈ, ਮਹਾਤਮਾ ਗਾਂਧੀ ਦੇ ਬੁਤ ਦੇ ਗਲ ਵਿਚ ਸਾਫਾ

ਪਾ ਕੇ ਬੁਤ ਨੂੰ ਘੜੀਸਿਆ ਗਿਆ, ਬੁਤ ਨੂੰ ਜੁਤੀਆਂ ਮਾਰੀਆਂ ਗਈਆਂ । ਅਗਰ ਕਿਸੇ ਨੇ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨਾਲ ਵੀ ਬਦਸਲੂਕੀ ਕੀਤੀ ਗਈ । ਫਿਰ ਸੰਤ ਹੋਰੀ ਤਾਂ ਇਕ ਜਾਲ ਵਿਚ ਫਸ ਗਏ ਸਨ । ਉਹ ਜਾਲ ਸੀ ਸੰਤ ਫੇਰੂਮਾਨ ਜੀ ਦੀ ਸ਼ਹਾਦਤ ਦਾ । ਉਹ ਸ਼ਹਾਦਤ ਰਾਇਗਾਂ ਨਹੀਂ ਜਾਣੀ ਸੀ ਪਰ ਉਸ ਵਿਚ ਸੰਤ ਜੀ ਆ ਗਏ ਸਨ । ਉਸ ਤਹਿਰੀਕ ਵਿਚ ਜ਼ੋਰ ਜ਼ਬਰਦਸਤੀ ਆ ਗਈ, ਕਈ ਕਿਸਮ ਦੇ ਵਾਕਿਆਤ ਹੋਏ । ਨਾਲ ਹੀ ਜਨਸੰਘੀ ਭਰਾ ਵੀ ਵਿਚ ਸਨ ਜੋ ਕਈ ਤਰ੍ਹਾਂ ਦੀਆਂ ਬੋਲੀਆਂ ਬੋਲਦੇ ਸਨ, ਹਰਿਆਣੇ ਵਿਚ ਕੁਝ, ਪੰਜਾਬ ਵਿਚ ਕੁਝ ਅਤੇ ਦਿੱਲੀ ਵਿਚ ਕੁਝ । ਆਖਰੀ ਦਮਾਂ ਤੇ ਆ ਕੇ ਇਨ੍ਹਾਂ ਨੇ ਅਕਾਲੀਆਂ ਨਾਲ ਧਰਨੇ ਵਿਚ ਬੈਠਣ ਦੀ ਕੋਸ਼ਿਸ਼ ਕੀਤੀ ਪਰ ਬੈਠੇ ਫਿਰ ਵੀ ਅੱਡ ਹੋਕੇ ਡਰੇ ਹੋਏ ਕਿ ਕਿਸੇ ਤਰ੍ਹਾਂ ਹਕੂਮਤ ਵਿਚ ਬਣੇ ਰਹੀਏ । ਅਜਿਹੇ ਹਾਲਾਤ ਪੈਦਾ ਕਰਨ ਵਿਚ ਅਕਾਲੀ ਪਾਰਟੀ ਦੇ ਕੁਝ ਕਾਰਕੁਨ ਵੀ ਜ਼ਿੰਮੇਦਾਰ ਸਨ । ਹੋਰ ਵੀ ਸਨ ਪਰ ਖਾਸ ਕਰਕੇ ਸਰਦਾਰ ਉਮਰਾਨੰਗਲ ਜੀ ਹੀ ਇਸ ਦੇ ਜ਼ਿੰਮੇਦਾਰ ਹਨ । ਇਹ ਹਿੰਦੂ ਸਿਖ ਏਕਤਾ ਦੇ ਹਾਮੀ ਕਦੋਂ ਬਣ ਗਏ, ਮੈਂ ਇਸ ਦੀ ਇਕ ਮਿਸਾਲ ਦਿੰਦਾ ਹਾਂ । ਮੇਰੇ ਹਲਕੇ ਦੇ ਕੁਝ ਲੋਕ ਸੰਤ ਚੰਨਣ ਸਿੰਘ ਹੋਰਾਂ ਪਾਸ ਗਏ ਅਤੇ ਕਿਹਾ ਕਿ ਸਾਥੀ ਰੂਪ ਲਾਲ ਬੜਾ ਕੰਮ ਕਰਦਾ ਹੈ, ਨੁਮਾਇੰਦਗੀ ਦਾ ਹਕ ਰਖਦਾ ਹੈ । ਇਸ ਤੇ ਸੰਤ ਚੰਨਣ ਸਿੰਘ ਹੋਰਾਂ ਨੇ ਕਿਹਾ ਕਿ ਉਏ ਰੋੜੇ ਸਿਰ ਵਾਲੇ ਨੂੰ ਸੀਟ ਦੇ ਦਈਏ । ਪਰ ਦੂਜੇ ਪਾਸੇ ਜਨਸੰਘੀ ਮਸੰਦਾਂ ਨਾਲ ਸੁਲਾਹ ਕਰ ਲਈ । (ਵਿਘਨ) ਮੈਂ ਸਮਝਦਾ ਹਾਂ ਕਿ ਅਗਰ ਗੁਰੂ ਸਾਹਿਬ ਦਸਮ ਪਾਤਸ਼ਾਹ ਕਿਤੇ ਇਨ੍ਹਾਂ ਨੂੰ ਦੇਖਦੇ ਹਨ ਅਤੇ ਜ਼ਰੂਰ ਦੇਖਦੇ ਹੋਣਗੇ ਤਾਂ ਇਨ੍ਹਾਂ ਨੂੰ ਜ਼ਰੂਰ ਸਜ਼ਾ ਦੇਣਗੇ । ਉਨ੍ਹਾਂ ਨੇ ਕਿਹਾ ਸੀ ਕਿ ਮਸੰਦਾਂ ਨੂੰ ਦੋ ਦੋ ਸੌ ਇਕਠੇ ਕਰਕੇ ਤੇਲ ਪਾਕੇ ਸਾੜ ਦਿਉ । ਇਨ੍ਹਾਂ ਨੇ ਗਦੀਆਂ ਤੇ ਬੈਠਾ ਦਿਤਾ ਅਤੇ ਨਾਲ ਹੀ ਅਕਾਲੀਆਂ ਵਿਚ ਕੁਝ ਭਗੌੜੇ ਅਤੇ ਮੁਖਬਰ ਕਿਸਮ ਦੇ ਲੋਕ, ਜੋ ਪਹਾੜਾ ਸਿੰਘ ਦੀ ਔਲਾਦ ਹਨ ਸ਼ਾਮਲ ਹੋ ਗਏ । ਮੈਂ ਅਕਾਲੀ ਪਾਰਟੀ ਨੂੰ ਕਹਿੰਦਾ ਹਾਂ ਉਹ ਵਾਕੇ ਯਾਦ ਕਰੋ ਜਦੋਂ ਪੰਜਾਬੀ ਸੂਬਾ ਬਣ ਰਿਹਾ ਸੀ । ਉਸ ਵਿਚ ਕਿਸ ਨੇ ਵਿਘਨ ਪਾਏ ਸਨ ? ਸਰਦਾਰ ਗੁਰਨਾਮ ਸਿੰਘ ਨੂੰ ਸਵੇਰੇ 4 ਵਜੇ ਕਿਸ ਨੇ ਗ੍ਰਿਫਤਾਰ ਕਰਾਇਆ ਸੀ ? ਕਿਸ ਨੇ ਫਿਫਥ ਕਾਲਮ ਦਾ ਕੰਮ ਕੀਤਾ ? ਇਨ੍ਹਾਂ ਲੋਕਾਂ ਨੇ ਫਾਜ਼ਿਲਕਾ ਅਤੇ ਅਬੋਹਰ ਵਿਚ ਜਾ ਕੇ ਗੰਦਾ ਪਰਚਾਰ ਕੀਤਾ । ਇਸ ਕਰਕੇ ਉਥੇ ਹਰਾਸ ਫੈਲ ਗਿਆ । ਕਮਿਊਨਲ ਗਲਾਂ ਵਧੀਆਂ । ਸ਼ਰਾਬ ਅਤੇ ਹਫੀਮ ਵੇਚਣ ਵਾਲੇ ਗੁੰਡੇ ਅਗੇ ਆਏ ਅਤੇ ਉਨ੍ਹਾਂ ਨੇ ਐਜੀਟੇਸ਼ਨ ਦੀ ਰੂਪ ਰੇਖਾ ਵਿਗਾੜ ਦਿਤੀ । ਸਾਂਝਾ ਕੰਮ ਇਕ ਪਾਸੇ ਛੱਡ ਦਿਤਾ । ਇਨ੍ਹਾਂ ਦੇ ਪਰਚਾਰ ਕਰਕੇ ਫਾਜ਼ਿਲਕਾ ਅਤੇ ਅਬੋਹਰ ਦੇ ਲੋਕਾਂ ਵਿਚ ਸ਼ਕੂਕ ਪੈਦਾ ਹੋਏ । ਉਨ੍ਹਾਂ ਦੀ ਅਗਵਾਈ ਭਾਵੇਂ ਜਨਸੰਘੀਆਂ ਦੇ ਹਥ ਹੈ ਅਤੇ ਉਹ ਉਨ੍ਹਾਂ ਨੂੰ ਉਧਰ ਲੈ ਜਾਣਾ ਚਾਹੁੰਦੇ ਹਨ ਪਰ ਇਸ ਵਿਚ ਹਥ ਸਰਦਾਰ ਉਮਰਾਨੰਗਲ ਦਾ ਵੀ ਹੈ । ਉਹ ਲੋਕ ਇਨ੍ਹਾਂ ਦੇ ਡਰਾਏ ਹੋਏ ਉਧਰ ਜਾਣਾ ਚਾਹੁੰਦੇ ਹਨ । ਮੋਗੇ ਵਿਚ ਜਲੂਸ ਕਢਿਆ ਗਿਆ ਅਤੇ ਉਸ ਵਿਚ ਇਨ੍ਹਾਂ ਨੇ ਦੁਕਾਨਦਾਰਾਂ ਨੂੰ ਕਿਹਾ ਉਏ ਲਾਲਿਉ ਸਾਡੇ ਵਲ ਵੇਖਦੇ ਹੋ, ਦੇਖਾਂਗੇ ਤੁਹਾਨੂੰ । ਨਤੀਜਾ ਇਹ ਹੈ ਕਿ ਡਰ ਕਰਕੇ 400 ਦੁਕਾਨਾਂ ਦਾ ਬੀਮਾ ਹੋਇਆ ਹੈ । (ਵਿਘਨ) ਇਨ੍ਹਾਂ ਹਾਲਾਤ ਨੂੰ ਦੇਖ ਕੇ ਮੈਂ 4000 ਆਦਮੀਆਂ ਦਾ ਉਥੇ ਜਲੂਸ ਕਢਿਆ ਇਸ ਗਲ ਲਈ ਕਢਿਆ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ, ਪਰ ਇਨ੍ਹਾਂ ਨੇ ਉਸ ਦੇ ਰਸਤੇ ਵਿਚ ਵੀ ਅੜਿਕੇ ਪਾਏ । 29 ਤਰੀਕ ਨੂੰ ਐਕਸ਼ਨ ਕਮੇਟੀ ਦਾ ਸਾਂਝਾ ਜਲੂਸ ਨਿਕਲਿਆ । ਮੰਡੀ ਵਿਚ ਜਲਸਾ ਹੋਇਆ । ਜਲਸੇ ਵਿਚ ਕਿਹਾ ਕਿ ਇਹ ਖੁਸ਼ੀ ਦੀ ਗਲ ਹੈ ਕਿ ਸਾਰੀਆਂ ਪਾਰਟੀਆਂ ਇਕੱਠੀਆਂ ਹੋਈਆਂ ਹਨ, ਸਾਨੂੰ ਇਕਠੇ ਹੋ ਕੇ ਮੋਰਚਾ ਲੜਨਾ ਚਾਹੀਦਾ ਹੈ । ਮੈਂ ਕਿਹਾ ਕਿ ਮੈਂ

[ਸਾਥੀ ਰੂਪ ਲਾਲ]

ਸੰਤ ਜੀ ਨੂੰ ਮਿਲ ਕੇ ਆਇਆ ਹਾਂ, ਉਨ੍ਹਾਂ ਦਾ ਕਿਸੇ ਕਿਸਮ ਦੀ ਮਾਰਕੁਟਾਈ ਕਰਨ ਦਾ ਆਰਡਰ ਨਹੀਂ ਹੈ ਤਾਂ ਮੇਰਾ ਲਾਊਡਸਪੀਕਰ ਹੀ ਖੋਹ ਲਿਆ ਗਿਆ। ਉਥੇ ਝਗੜੇ ਦਾ ਡਰ ਪੈਦਾ ਹੋ ਗਿਆ, ਇਸ ਕਰਕੇ ਮੈਂ ਉਥੋਂ ਹਟ ਗਿਆ। ਦੋ ਦਿਨ ਮਗਰੋਂ ਇਹ ਕਾਰਵਾਈ ਲੋਕਾ ਦੇ ਸਾਹਮਣੇ ਰਖੀ। ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਹਾਊਸ ਵਿਚ ਦਾਖਲ ਹੁੰਦੇ ਹਾਂ ਰਸਤੇ ਵਿਚ ਅਬੋਹਰ ਫਾਜ਼ਿਲਕਾ ਦੇ ਲੋਕ ਬਿਲਬਿਲਾਂਦੇ ਮਿਲਦੇ ਹਨ। ਉਹ ਪੁਛਦੇ ਹਨ ਕਿ ਕੀ ਬਣੇਗਾ ? ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਕੁਝ ਇਕ ਲੋਕਾਂ ਕਰਕੇ ਹੈ। ਲੋਕ ਕਹਿੰਦੇ ਹਨ ਕਿ ਨਾਅਰਾ ਲਾਇਆ ਸੀ 'ਖਿੜਿਆ ਫੁਲ ਗੁਲਾਬ ਦਾ' ਤੇ ਹੁਣ ਉਹ ਹੋ ਗਿਆ ਹੈ 'ਡੁਲ ਗਏ ਫੁਲ ਗੁਲਾਬ ਦੇ, ਹਥ ਫੰਨੂ ਆਇਆ ਪੰਜਾਬ ਦੇ।' (ਵਿਘਨ) ਪੰਜ ਸਾਲ ਮਗਰੋਂ ਚੰਡੀਗੜ੍ਹ ਮਿਲੇਗਾ। (ਵਿਘਨ) ਹੁਣ ਕਹਿੰਦੇ ਫਿਰਦੇ ਹਨ ਫਾਜ਼ਿਲਕਾ ਨਹੀਂ ਦੇਣਾ, ਕਮਿਸ਼ਨ ਮੁਕੱਕਰ ਕਰੋ। ਮੈਂ ਇਸ ਲਈ ਖਾਸ ਕਰਕੇ ਸਰਦਾਰ ਉਮਰਾਨੰਗਲ ਦੀ ਜ਼ਿੰਮੇਦਾਰੀ ਸਮਝਦਾ ਹਾਂ। ਜੋ ਲੋਕ ਆਪਣੇ ਪਿੰਡ ਵਿਚ ਪੰਚ ਅਤੇ ਲੰਬੜਦਾਰ ਨਹੀਂ ਸਨ ਬਣ ਸਕਦੇ, ਐਮ. ਐਲ. ਏ. ਨਹੀਂ ਸਨ ਬਣ ਸਕਦੇ ਉਹ ਅਜ ਪਹਾੜਾ ਸਿੰਘ ਦੀ ਔਲਾਦ ਗਲਤ ਪਰਚਾਰ ਕਰਦੇ ਫਿਰਦੇ ਹਨ। ਇਨ੍ਹਾਂ ਵਿਚ 5–7 ਆਦਮੀ ਅਜਿਹੇ ਹਨ ਜੋ ਕੈਰੋਂ ਦੇ ਟਾਈਮ ਅਕਾਲੀ ਪਾਰਟੀ ਦੀ ਮੁਖਬਰੀ ਕਰਦੇ ਹੁੰਦੇ ਸੀ 300/– ਰੁਪਏ ਮਹੀਨਾ ਤਨਖਾਹ ਤੇ। ਅੱਜ ਜਿੰਮੇਦਾਰ ਅਹੁਦਿਆਂ ਤੇ ਆ ਗਏ ਹਨ। ਦੂਜੇ ਅਕਾਲੀ ਪਾਰਟੀ ਕੌਮ ਪ੍ਰਸਤਾਂ ਦਾ ਸਾਥ ਛਡ ਕੇ ਜਨਸੰਘੀਆਂ ਨਾਲ ਜੁੜ ਗਈ ਹੈ। ਜਿਥੇ ਆਗੂ ਇਸ ਤਰ੍ਹਾਂ ਦੇ ਹਨ ਉਥੇ ਪੰਜਾਬ ਦਾ ਭਲਾ ਕਿਵੇਂ ਹੋਵੇਗਾ ? (ਵਿਘਨ) ਡਿਪਟੀ ਸਪੀਕਰ ਸਾਹਬ, ਜਦੋਂ ਐਜੀਟੇਸ਼ਨ ਹੋਈ ਤਾਂ ਇਨ੍ਹਾਂ ਨੂੰ ਕੋਈ ਪੁਛਣ ਵਾਲਾ ਨਹੀਂ ਸੀ। ਇਹ ਭਾਵੇਂ ਕਿਸੇ ਦੀ ਨੂੰਹ ਧੀ ਨੂੰ ਤੰਗ ਕਰਨ, ਗਡੀਆਂ ਸਾੜਨ ਕੁਝ ਕਰਨ, ਇਨ੍ਹਾਂ ਨੂੰ ਪੁਛਣ ਵਾਲਾ ਕੋਈ ਨਹੀਂ ਸੀ ਕਿਉਂਕਿ ਪੁਲਿਸ ਇਨ੍ਹਾਂ ਦੀ ਆਪਣੀ ਸੀ। ਜਦੋਂ ਗਿਲ ਰਾਜ ਵੇਲੇ ਨੀਲੀਆਂ ਪਗਾਂ ਉਤਰੀਆਂ ਸਨ ਤਾਂ ਇਹ ਕਿਥੇ ਸਨ ? ਮੈਂ ਤਾਂ ਤਦ ਵੀ ਉਥੇ ਹੀ ਸਾਂ। ਮੈਂ ਇਨ੍ਹਾਂ ਨੂੰ ਗਦੀਆਂ ਤੇ ਬਿਠਾਉਣ ਵਿਚ ਮਦਦਗਾਰ ਹੋਇਆ ਸਾਂ। ਇਹ ਦਸਮ ਪਾਤਸ਼ਾਹੀ ਦਾ ਨਾਂ ਲੈਂਦੇ ਹਨ, ਉਨ੍ਹਾਂ ਦੇ ਨਾਂ ਤੇ ਛਕਦੇ ਛਕਾਉਂਦੇ ਵੀ ਹਨ, ਜੋ ਕੁਛ ਕਰਦੇ ਹਨ ਉਨ੍ਹਾਂ ਦੇ ਨਾਮ ਤੇ ਕਰਦੇ ਹਨ। ਅਜ ਇਤਹਾਦ ਦੀ ਗਲ ਕਰਦੇ ਹਨ। ਮਗਰ ਇਹ ਇਤਹਾਦ ਕਿਵੇਂ ਹੋਵੇਗਾ ? (ਵਿਘਨ)

ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਇਤਹਾਦ ਨਾਲ ਪੰਜਾਬ ਦਾ ਭਲਾ ਹੋਣ ਵਾਲਾ ਨਹੀਂ। (ਵਿਘਨ) ਮੈਂ ਕਿਸੇ ਬਹਿਸ ਵਿਚ ਇਸ ਗਲ ਤੇ ਨਹੀਂ ਪੈਂਦਾ (ਵਿਘਨ)

**ਸ਼੍ਰੀ ਸਰਦਾਰੀ ਲਾਲ ਕਪੂਰ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰੀ ਪ੍ਰਾਰਥਨਾ ਇਹ ਹੈ ਕਿ ਜਦ ਕੋਈ ਮੈਂਬਰ ਬੋਲ ਰਿਹਾ ਹੋਵੇ ਤਾ ਉਸ ਨੂੰ ਬੋਲਣ ਦੇਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਇੰਟ੍ਰਪਟ ਨਹੀ ਕਰਨਾ ਚਾਹੀਦਾ। ਜਦ ਇਨ੍ਹਾਂ ਦਾ ਵੇਲਾ ਬੋਲਣ ਦਾ ਆਵੇ ਤਾਂ ਇਹ ਜਵਾਬ ਦੇ ਲੈਣ। ਹੁਣ ਉਨ੍ਹਾਂ ਨੂੰ ਸੁਣ ਲੈਣ।

**(ਇਕ ਅਵਾਜ਼ :** ਉਨ੍ਹਾਂ ਨੂੰ ਸਮਝ ਨਹੀਂ ਆਉਂਦੀ। ਉਹ ਤਾਂ ਪੰਜਾਬੀ ਵਿਚ ਬੋਲ ਰਹੇ ਹਨ। (ਵਿਘਨ) (ਸ਼ੋਰ)

**ਸਾਥੀ ਰੂਪ ਲਾਲ :** ਇਨ੍ਹਾਂ ਨੇ ਪੰਜਾਬ ਦੇ ਹਾਲਾਤ ਨੂੰ ਇਸ ਕਦਰ ਵਿਗਾੜ ਦਿੱਤਾ ਹੈ ਕਿ ਜਿਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਲੋਕਾਂ ਦੀ ਇਨ੍ਹਾਂ ਤੇ ਬੇਵਿਸ਼ਵਾਸੀ ਵਧ ਗਈ ਹੈ ਅਤੇ ਲੋਕ ਇਨ੍ਹਾਂ ਦੇ ਹਥੋਂ ਦੁਖੀ ਨੇ।

ਇਨ੍ਹਾਂ ਨੇ ਫਾਜ਼ਿਲਕਾ ਦੇ ਬਾਰੇ ਵਿਚ ਜਿਹੜਾ ਕਾਰੀਡੋਰ ਦੇਣਾ ਮੰਨ ਲਿਆ ਹੈ ਇਸ ਦੇ ਬਾਰੇ ਵਿਚ, ਕੀ ਦਿਤਾ ਤੇ ਕੀ ਲਿਤਾ, ਇਸ ਦੇ ਬਾਰੇ ਲੋਕਾਂ ਦੀ ਰਾਏ ਇਨ੍ਹਾਂ ਨੂੰ ਪਤਾ ਹੈ। ਲੋਕ ਤਾਂ ਇਹ ਕਹਿੰਦੇ ਹਨ ਕਿ ਦਿੱਲੀਉਂ ਚਲ ਕੇ ਅੰਮ੍ਰਿਤਸਰ ਤਕ ਜੀ. ਟੀ. ਰੋਡ ਦੇ ਨਾਲ ਨਾਲ ਕਾਰੀਡੋਰ ਬਣਾ ਦਿਉ। ਇਕ ਪਾਸੇ ਸ਼ਹਿਰ ਆ ਜਾਣ ਤੇ ਦੂਜੇ ਪਾਸੇ ਪਿੰਡ। ਇਸ ਲਈ ਇਨ੍ਹਾਂ ਨੂੰ ਤਾਂ ਸੋਚ ਸਮਝ ਕੇ ਗਲਾਂ ਕਰਨੀਆਂ ਚਾਹੀਦੀਆਂ ਹਨ।

ਮੈਂ ਤਾਂ ਇੰਨੀ ਅਰਜ਼ ਕਰਾਂਗਾ ਕਿ ਪੰਜਾਬ ਨੂੰ ਡਿਵੈਲਪ ਕਰਨ ਦਾ ਮੌਕਾ ਪਿਛਲੇ ਕਈ ਸਾਲਾਂ ਵਿਚ ਨਹੀਂ ਮਿਲਿਆ। ਇਸ ਸਰਕਾਰ ਦੀ ਜਿਨ੍ਹਾਂ ਹਮਾਇਤ ਕੀਤੀ ਅਤੇ ਸਰਕਾਰ ਚਲ ਰਹੀ ਹੈ ਉਨ੍ਹਾਂ ਦੇ ਇਲਾਕੇ ਵੀ ਤਾਂ ਡਿਵੈਲਪ ਹੋਣੇ ਚਾਹੀਦੇ ਹਨ ਅਤੇ ਡਿਵੈਲਪਮੈਂਟ ਹੁੰਦੀ ਕਿਸ ਤਰ੍ਹਾਂ ਹੈ, ਬਿਜਲੀ ਹੋਵੇ, ਸੜਕਾਂ ਬਣਾਈਆ ਜਾਣ। ਇਸ ਲਈ ਜੇਕਰ ਇਹ ਚਾਹੁੰਦੇ ਹਨ ਕਿ ਸੂਬੇ ਦੀ ਸਮੁਚੇ ਤੌਰ ਤੇ ਤਰਕੀ ਹੋਵੇ ਤਾਂ ਇਨ੍ਹਾਂ ਨੂੰ ਇਸ ਤਰ੍ਹਾਂ ਦਾ ਜਹਾਦ ਛਡ ਦੇਣਾ ਚਾਹੀਦਾ ਹੈ। ਇਹ ਜਹਾਦ ਦੇ ਨਾਹਰੇ ਪਾਕਿਸਤਾਨ ਵਿਚ ਲਗਿਆ ਕਰਦੇ ਸਨ, ਹੁਣ ਨਹੀਂ ਲਗਣੇ ਚਾਹੀਦੇ। ਇਥੇ ਏਕਤਾ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਫੌਜ ਦੇ ਕਪਤਾਨ ਰਹੇ ਹੋ। (ਹਾਸਾ) ਤੁਹਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਬਹਾਦਰੀ ਕੀਤੀ ਹੈ। ਪਰ ਇਥੇ ਅੱਜ ਕੀ ਹਾਲਾਤ ਹਨ ? ਇਕ ਕਪਤਾਨ ਸੀ ਉਸ ਨੇ ਸੰਨ 1965 ਦੀ ਜੰਗ ਵਿਚ ਬਹੁਤ ਨੁਮਾਇਆ ਕੰਮ ਕੀਤਾ। ਉਸ ਦੀ ਖਿਦਮਤ ਤੇ ਲੋਕੀ ਖੁਸ਼ ਸਨ, ਇਲਾਕਾ ਖੁਸ਼ ਸੀ, ਸਾਰਾ ਜਹਾਨ ਖੁਸ਼ ਸੀ। ਉਹ ਸੰਤਾਂ ਦੀ ਸੇਵਾ ਵਿਚ ਹਾਜ਼ਰ ਹੋਇਆ, ਮੱਥਾ ਟੇਕਿਆ ਕਿ ਸੰਤ ਰਬ ਦੇ ਨੇੜੇ ਪੁਜੇ ਹੋਏ ਹਨ, ਬਖਸ਼ਸ਼ ਕਰਨਗੇ। ਸੰਤ ਖੁਸ਼ ਹੋਏ ਤੇ ਕਿਹਾ ਕਿ ਫੌਜੀ ਕਪਤਾਨਾ ਇਹ ਮੈਂ ਤੁਹਾਨੂੰ ਗੋਲੀਆਂ ਦਿੰਦਾ ਹਾਂ ਇਹ ਉਹ ਗੋਲੀਆਂ ਨੇ ਕਿ ਜਿਹੜਾ ਇਕ ਖਾ ਲਵੇ ਉਹ 30 ਵਰ੍ਹਿਆਂ ਤੋਂ 15 ਦਾ ਹੋ ਜਾਂਦਾ ਹੈ ਅਤੇ ਜਿਹੜਾ ਦੋ ਖਾ ਲਵੇ ਉਹ ਸਾਢੇ ਸਤ ਵਰ੍ਹਿਆਂ ਦਾ ਹੋ ਜਾਂਦਾ ਹੈ। ਉਹ ਗੋਲੀਆਂ ਲੇ ਕੇ ਖੁਸ਼ੀ ਨਾਲ ਬਾਹਰ ਆਇਆ ਅਤੇ ਆਪਣੇ ਘਰ ਭੇਜ ਦਿਤੀਆਂ ਅਤੇ ਇਹ ਹਦਾਇਤ ਕਰ ਦਿਤੀ ਕਿ ਇਹ ਗੋਲੀਆਂ ਸੰਭਾਲ ਕੇ ਰਖਣਾ ਜਦ ਤਕ ਮੈਂ ਆਪ ਨਾ ਆਵਾਂ ਇਨ੍ਹਾਂ ਨੂੰ ਨਾ ਖਾਣਾ। (ਵਿਘਨ) ਮੈਂ ਫਲਾਣੇ ਦਿਨ ਆ ਰਿਹਾ ਹਾਂ ਸਟੇਸ਼ਨ ਤੇ ਗੱਡਾ ਲੈ ਕੇ ਆ ਜਾਣਾ। ਮਾਂ ਪਿਓ ਨੇ ਸੋਚਿਆ ਕਿ ਪੁਤਰ ਨੇ ਗੋਲੀਆਂ ਭੇਜੀਆਂ ਹਨ, ਜ਼ਰੂਰ ਬਹੁਤ ਚੰਗੀਆਂ ਹੋਣਗੀਆਂ। ਇਕ ਮਾਂ ਨੇ ਖਾ ਲਈ ਤੇ ਦੋ ਪਿਉ ਨੇ ਖਾ ਲਈਆਂ। ਫੌਜੀ ਜਦ ਸਟੇਸ਼ਨ ਤੇ ਆਇਆ ਤਾਂ ਮਾਂ ਪਿਉ ਨੂੰ ਲਭੇ ਪਰ ਨਾ ਨਜ਼ਰ ਆਵੇ ਅਤੇ ਸੋਚਣ ਲਗਾ ਕਿ ਆਏ ਕਿਉਂ ਨਹੀਂ ਖੈਰ ਘਰ ਨੂੰ ਤੁਰਨ ਲਗਾ ਤਾਂ ਮਾਂ ਨੇ ਵਾਜ ਮਾਰੀ ਤਾਂ ਉਹ ਸਿਆਣ ਨਾ ਸਕਿਆ, ਕਹਿਣ ਲਗਾ ਹਮ ਤੁਮ ਕੋ ਨਹੀਂ ਜਾਨਤਾ ਪਰ ਮਾਂ ਨੇ ਕਿਹਾ ਕਿ ਮੈਂ ਤੇਰੀ ਮਾਂ ਹਾਂ। ਅਸੀਂ ਤੇਰੀਆਂ ਭੇਜੀਆਂ ਗੋਲੀਆਂ ਖਾ ਗਏ ਹਾਂ ਤੇ ਉਹ ਤੇਰਾ ਪਿਉ ਹੈ ਜਿਸ ਦੋ ਗੋਲੀਆਂ ਖਾ ਲਈਆਂ ਸਨ। (ਹਾਸਾ) ਸੋ ਜੇਕਰ ਦੋ ਗੋਲੀਆਂ ਦਾ ਇਹ ਹਾਲ ਹੈ ਤਾਂ ਜੇ ਸੰਤਾਂ ਨੇ ਹੋਰ ਗੋਲੀਆਂ ਦੇ ਦਿਤੀਆਂ ਤਾਂ ਕੀ ਹਾਲ ਹੋਵੇਗਾ ? ਇਹ ਹਾਲ ਇਨ੍ਹਾਂ ਪੰਜਾਬ ਦਾ ਕੀਤਾ ਹੈ। ਹੁਣ ਗਲ ਇਹ ਕਹੀ ਜਾ ਰਹੀ ਹੈ ਕਿ ਸਰਦਾਰ ਗੁਰਨਾਮ ਸਿੰਘ ਅਤੇ ਸ੍ਰੀ

[ਸਾਥੀ ਰੂਪ ਲਾਲ]

ਬੰਸੀ ਲਾਲ ਦੀ ਆਪਸ ਵਿਚ ਗਲ ਬਾਤ ਹੋਵੇਗੀ ਅਤੇ ਉਹ ਆਪਸ ਵਿਚ ਬੈਠ ਕੇ ਫੈਸਲਾ ਕਰ ਲੈਣਗੇ। ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਉਨ੍ਹਾਂ ਦੇ ਹੱਥ ਪਲੇ ਕੀ ਹੈ ਜੋ ਉਹ ਗਲਾਂ ਕਰਨਗੇ। ਗਲ ਹੀ ਕੋਈ ਨਹੀਂ, ਇਹ ਤਾਂ ਲੋਕਾਂ ਨੂੰ ਟਪਲਾ ਲਾਣ ਲਈ ਕਿਹਾ ਜਾ ਰਿਹਾ ਹੈ। ਮੈਂ ਤਾਂ ਸ਼੍ਰੀ ਬੰਸੀ ਲਾਲ ਨੂੰ ਵੀ ਕਹਾਂਗਾ ਕਿ ਇਹ ਤਜਵੀਜ਼ ਰਖਣ ਕਿ ਭਾਖੜਾ ਨੰਗਲ ਦਾ ਰੌਲਾ ਫੌਰਨ ਮੁਕ ਸਕਦਾ ਹੈ ਜੇਕਰ ਉਹ ਇਹ ਕਹਿਣ ਕਿ ਭਾਖੜਾ ਨੰਗਲ ਲੈ ਲਉ ਤੇ ਉਮਰਾ ਨੰਗਲ ਦੇ ਦਿਉ। (ਹਾਸਾ) ਬੰਦਾ ਵੀ ਜੀਂਦਾ ਰਹੂ ਅਤੇ ਉਨ੍ਹਾਂ ਦਾ ਕੰਮ ਵੀ ਬਣ ਜਾਵੇਗਾ ਕਿਉਂਕਿ ਇਸ ਵਰਗਾ ਬੰਦਾ ਨਹੀਂ ਮਿਲਣਾ। ਇਸ ਦੀ ਅਕਲ ਨਾਲ ਇਕ ਭਾਖੜਾ ਨੰਗਲ ਕੀ 20 ਇਹੋ ਜਿਹੇ ਡੈਮ ਤਿਆਰ ਹੋ ਸਕਦੇ ਹਨ ਅਤੇ ਹਰਿਆਣੇ ਪਾਸ ਜਾ ਸਕਦੇ ਹਨ। (ਹਾਸਾ)

ਇਸ ਪੰਜਾਬ ਵਿਚ ਜੋ ਕੁਝ ਹੋਇਆ ਇਸ ਤੇ ਲੋਕਾਂ ਨੂੰ ਦੁਖ ਲਗਦਾ ਹੈ ਅਤੇ ਹਰ ਇਕ ਬਹਾਦਰ ਅਤੇ ਅਣਖ ਵਾਲੇ ਨੂੰ ਦੁਖ ਹੋਇਆ ਹੈ। ਅਸੀਂ ਕਿਸੇ ਵਿਤਕਰੇ ਵਿਚ ਨਹੀਂ ਪੈਂਦੇ, ਅਸੀਂ ਮਰਦਾਨਾਵਾਰ ਕੁਰਬਾਨੀ ਦੇਣਾ ਜਾਣਦੇ ਹਾਂ। (ਘੰਟੀ) (ਪ੍ਰਸ਼ੰਸਾ)

ਡਿਪਟੀ ਸਪੀਕਰ ਸਾਹਿਬ, ਡਿਵੈਲਪਮੈਂਟ ਦੇ ਬਾਰੇ ਵਿਚ ਡਾਂਗ ਸਾਹਿਬ ਨੇ ਕਾਫੀ ਦਸਿਆ ਹੈ ਅਤੇ ਰਿਸ਼ਵਤ ਦੇ ਬਾਰੇ ਵੀ ਵਿਸਥਾਰ ਦਿਤਾ ਹੈ। ਪਰ ਰਿਸ਼ਵਤ ਬੰਦ ਨਹੀਂ ਹੋ ਰਹੀ। ਆਈ. ਟੀ. ਆਈ. ਦੇ ਕੇਸ ਵਿਚ ਪ੍ਰਾਇਮਾ ਫਿਸਾਇ ਕੇਸ ਤਿਆਰ ਹੋ ਗਿਆ ਪਰ ਇਨ੍ਹਾਂ ਜਨ ਸੰਘੀਆਂ ਨੇ ਐਪ੍ਰੋਚ ਕਰਕੇ ਲੁਧਿਆਣੇ ਵਿਚ ਹੀ ਠਪ ਕਰਵਾ ਦਿਤਾ, ਅਗੇ ਚਲਣ ਹੀ ਨਹੀਂ ਦਿਤਾ। ਇਸੇ ਤਰ੍ਹਾਂ ਦਾ ਸਕੈਂਡਲ ਫਲੱਡ ਰੀਲੀਫ ਵਿਚ ਹੈ ਜਿਥੇ 58 ਲਖ ਰੁਪਿਆ ਇਨਵਾਲਵ ਹੋਇਆ ਹੈ। ਮੈਂ ਦਸਾਂਗਾਂ ਕਿ ਕਿਸ ਤਰ੍ਹਾਂ ਪੱਥਰ ਇਨ੍ਹਾਂ ਵਿਖਾਏ ਹਨ ਅਤੇ ਬਾਬਾ ਨਾਨਕ ਦੇ ਪੱਥਰ ਕਿਸ ਤਰ੍ਹਾਂ ਤਰਦੇ ਹਨ ਇਨ੍ਹਾਂ ਦੇ ਰਾਜ ਵਿਚ (ਹਾਸਾ) ਬਜਟ ਤੇ ਬੋਲਣ ਦਾ ਜਦ ਸਮਾਂ ਮਿਲਿਆ ਤਾਂ ਹਾਊਸ ਨੂੰ ਦਸਾਂਗਾ ਕਿ ਕਿਸ ਤਰ੍ਹਾਂ ਲੁਟ ਖਸੁਟ ਚਲ ਰਹੀ ਹੈ ਅਤੇ ਇਹ ਸਰਕਾਰ ਕਿਥੇ ਖੜੀ ਹੈ। (ਵਿਘਨ) ਇਨ੍ਹਾਂ ਨੂੰ ਮੇਰੀਆਂ ਗਲਾਂ ਤੇ ਗੁਸਾ ਨਹੀਂ ਕਰਨਾ ਚਾਹੀਦਾ, ਇਹ ਸਚੀਆਂ ਗਲਾਂ ਹਨ ਅਤੇ ਸਾਥੀ ਤਾਂ ਇਨ੍ਹਾਂ ਦੀ ਭਲਾਈ ਲਈ ਹੀ ਇਹ ਗਲਾਂ ਕਹਿ ਰਿਹਾ ਹੈ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਹੁਣ ਵਾਈਂਡ ਅਪ ਕਰੋ। (The hon. Member should please wind up now.)

**ਸਾਥੀ ਰੂਪ ਲਾਲ :** ਇਥੇ ਟ੍ਰੈਕਟਰ ਫੈਕਟਰੀ ਅਤੇ ਖਾਦ ਦੀ ਫੈਕਟਰੀ ਦਾ ਜ਼ਿਕਰ ਕੀਤਾ ਗਿਆ ਪਰ ਇਸ ਦਾ ਨਕਸ਼ਾ ਜੇਕਰ ਮੈਂ ਬਣਾ ਕੇ ਦਸਾਂ ਤਾਂ ਤੁਹਾਨੂੰ ਪਤਾ ਲਗ ਜਾਵੇ ਕਿ ਕੀ ਹੈ। ਇਹ ਸਿਰਫ ਕਾਗਜ਼ੀ ਕਾਰਵਾਈ ਹੀ ਹੈ ਅਤੇ ਕਿਸਾਨ ਨੇ ਆਪਣੀ ਮਿਹਨਤ ਨਾਲ ਹੀ ਜੋ ਕੁਝ ਕੀਤਾ ਹੈ ਉਹੀ ਹੈ। ਇਸ ਸਰਕਾਰ ਨੇ ਉਨ੍ਹਾਂ ਲਈ ਕੁਝ ਨਹੀਂ ਕੀਤਾ। (ਵਿਰੋਧੀ ਦਲ ਵਲੋਂ ਪ੍ਰਸ਼ੰਸਾ) ਪੰਜਾਬ ਦੀ ਸਹੀ ਮਾਅਨੀਆਂ ਵਿਚ ਤਰੱਕੀ ਤਾਂ ਹੋ ਸਕਦੀ ਹੈ ਜੇਕਰ ਗਲ ਸੁਣ ਕੇ ਇਹ ਉਸ ਤੇ ਅਮਲ ਕਰਨ ਦੀ ਕੋਸ਼ਿਸ਼ ਕਰਨ। (ਵਿਘਨ)

ਮੇਰੇ ਵੀਰ ਨੇ ਕਿਹਾ ਕਿ ਸਾਥੀ ਨੂੰ ਵਜ਼ੀਰੀ ਨਹੀਂ ਮਿਲੀ ਇਸ ਕਰਕੇ ਇਸ ਤਰ੍ਹਾਂ ਦੀਆਂ ਗਲਾਂ ਕਰਦਾ ਹੈ। ਮੈਂ ਇਨ੍ਹਾਂ ਨੂੰ ਦਸ ਦੇਵਾਂ ਕਿ ਮੈਂ ਇਨ੍ਹਾਂ ਵਾਂਗ ਢੱਡ ਸਾਰੰਗੀ ਵਜਾਂਦਾ ਨਹੀਂ ਫਿਰੇ

ਆ ਗਿਆ । (ਪ੍ਰਸ਼ੰਸਾ) ਦਾਸ ਕਮਿਸ਼ਨ ਵਿਚ ਕੈਰੋਂ ਸਾਹਿਬ ਨਾਲ ਟੱਕਰ ਮੈਂ ਹੀ ਤਾਂ ਲਈ ਸੀ । ਫਿਰ ਰਾਮ ਕਿਸ਼ਨ ਵਜ਼ਾਰਤ ਵੇਲੇ ਕਿਸੇ ਵੀ ਲਾਲਚ ਨੂੰ ਜੁਤੀ ਮਾਰੀ ਸੀ । ਮੈਂ ਤਾਂ ਇਸ ਤਰ੍ਹਾਂ ਦੀ ਵਜ਼ੀਰੀ ਨੂੰ ਠੋਕਰ ਮਾਰਦਾ ਹਾਂ ਜਿਸ ਵਿਚ ਪੰਜਾਬ ਦੀ ਭਲਾਈ ਅਤੇ ਹਰ ਪਾਸੇ ਤੋਂ ਤਰੱਕੀ ਲਈ ਕੋਈ ਯਤਨ ਨਾ ਕੀਤਾ ਜਾਵੇਂ । ਮੈਂ ਇਨ੍ਹਾਂ ਦੀ ਇਸ ਤਰ੍ਹਾਂ ਦੀ ਟਪਲੇਬਾਜ਼ੀ ਵਿਚ ਨਹੀਂ ਆਉਣ ਵਾਲਾ । ਇੰਨਾਂ ਕਹਿ ਕੇ ਮੈਂ ਆਪ ਪਾਸੋਂ ਖਿਮਾ ਮੰਗਦਾ ਹਾਂ । ਜੇਕਰ ਫਿਰ ਮੌਕਾ ਮਿਲਿਆ ਤਾਂ ਬਾਕੀ ਸੇਵਾ ਕਰਾਂਗਾ । (ਹਾਸਾ) (ਪ੍ਰਸ਼ੰਸਾ)

**ਸਰਦਾਰ ਦਲੀਪ ਸਿੰਘ ਪਧੀ** (ਅਮਲੋਹ ਐਸ. ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਦੇ ਭਾਸ਼ਣ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ । ਇਸ ਦੇ ਉਤੇ ਬੋਲਦਿਆਂ ਹੋਇਆ ਬਹੁਤ ਸਾਰੇ ਮੈਂਬਰਾਂ ਨੇ ਆਪੋ ਆਪਣੀਆਂ ਰਾਇਆਂ ਦਿੱਤੀਆਂ ਹਨ । ਇਸ ਸਰਕਾਰ ਨੇ ਜੋ ਕੁਝ ਕੀਤਾ ਹੈ ਉਹ ਇਸ ਐਡਰੈਸ ਦੇ ਵਿਚ ਵਰਨਣ ਕੀਤਾ ਹੋਇਆ ਹੈ ।

ਜਿਥੋਂ ਤਕ ਚੰਡੀਗੜ੍ਹ ਦੇ ਮੁਆਮਲੇ ਦਾ ਸਵਾਲ ਹੈ ਇਸ ਦੇ ਸਬੰਧ ਵਿਚ ਪੰਜਾਬ ਦੇ ਮੁੱਖ ਮੰਤਰੀ ਤੇ ਇਹ ਇਲਜ਼ਾਮ ਲਗਾਇਆ ਗਿਆ ਹੈ ਕਿ ਉਨ੍ਹਾਂ ਦੇ ਵੱਲੋਂ ਕੋਈ ਸੌਦੇ ਬਾਜ਼ੀ ਹੋਈ ਹੈ । ਮੈਂ ਇਸ ਦੇ ਮੁਤਾਲਿਕ ਇਕੋ ਹੀ ਅਰਜ਼ ਕਰਨੀ ਚਾਹੁੰਦਾਂ ਹਾਂ ਕਿ ਇਹ ਮੁਆਮਲਾ ਕੇਂਦਰੀ ਸਰਕਾਰ ਦਾ ਹੈ, ਜਿਵੇਂ ਕੋਈ ਜੱਜ ਕਿਸੇ ਮੁਲਜ਼ਮ ਦੇ ਮੁਤਾਲਿਕ ਫ਼ੈਸਲਾ ਕਰਦਾ ਹੈ ਉਹਨੂੰ ਮੰਨਣਾ ਪੈਂਦਾ ਹੈ । ਇਸੇ ਤਰ੍ਹਾਂ ਹੀ ਸੈਂਟਰ ਦੇ ਫ਼ੈਸਲੇ ਨੂੰ ਪੰਜਾਬ ਦੇ ਲੋਕਾਂ ਨੇ ਮੰਨਿਆ ਹੈ । ਇਸ ਮੁਆਮਲੇ ਤੇ ਸ਼੍ਰੋਮਣੀ ਅਕਾਲੀ ਦਲ ਦੀ ਨੀਤੀ ਵੀ ਕਲੀਅਰ ਹੈ । ਪਰ ਇਥੇ ਇਹ ਗਲ ਕਹਾਂਗਾ ਕਿ ਜਿਸ ਢੰਗ ਦੇ ਨਾਲ ਪੰਜਾਬ ਸਰਕਾਰ ਨੇ ਆਪਣੇ ਕੇਸ ਨੂੰ ਸੈਂਟਰ ਦੀ ਸਰਕਾਰ ਅਗੇ ਪੇਸ਼ ਕੀਤਾ ਹੈ ਇਸ ਦੇ ਲਈ ਸਰਕਾਰ ਨੂੰ ਮੁਬਾਰਕਬਾਦ ਮਿਲਣੀ ਚਾਹੀਦੀ ਹੈ । ਇਹ ਗਲ ਮੈਂ ਕਿਸੇ ਪੁਲੀਟੀਕਲ ਲਗਾਉ ਦੇ ਕਾਰਨ ਨਹੀਂ ਕਰ ਰਿਹਾ, ਜਿਸ ਜਿਸ ਤਰ੍ਹਾਂ ਵੀ ਹੋਈ ਅਰਜ਼ ਕਰ ਰਿਹਾ ਹਾਂ । ਬਾਕੀ ਇਸ ਫੈਸਲੇ ਬਾਰੇ ਜੋ ਐਕਸ਼ਨ ਕਮੇਟੀ ਨੇ ਫ਼ੈਸਲਾ ਕੀਤਾ ਹੈ ਉਹ ਵੀ ਸਾਰਿਆਂ ਦੇ ਸਾਹਮਣੇ ਹੈ ।

ਜਿਥੋਂ ਤਕ ਭਰਿਸ਼ਟਾਚਾਰ ਦਾ ਸਵਾਲ ਹੈ, ਇਹ ਇਸ ਐਡਰੈਸ ਦੇ ਨੰ: 5 ਤੇ ਦਰਜ ਹੈ । ਮੈਂ ਅਰਜ਼ ਕਰਾਂ ਕੀ ਇਹ ਕੋਈ ਅਜ ਦੀ ਹੀ ਗਲ ਨਹੀਂ, ਇਹ ਤਾਂ ਪਿਛਲੇ 20 ਸਾਲ ਤੋਂ ਫੈਲਦਾ ਹੀ ਚਲਿਆ ਆ ਰਿਹਾ ਹੈ । ਬਾਹਰਲੇ ਮੁਲਕਾਂ ਦੇ ਵਿਚ ਵੀ, ਕੀ ਰੂਸ, ਕੀ ਜ਼ਪਾਨ, ਇੰਗਲੈਂਡ ਆਦਿ ਮੁਲਕਾਂ ਵਿਚ ਸਰਵਿਸਿਜ਼ ਭਰਤੀ ਹੁੰਦੀਆਂ ਹਨ, ਉਥੇ ਇਹ ਚੀਜ਼ ਨਹੀਂ ਵੇਖੀ ਜਾਂਦੀ ਕਿ ਇਹ ਕਿਸ ਆਦਮੀ ਦਾ ਭਰਤੀ ਕੀਤਾ ਹੋਇਆ ਹੈ । ਪਰ ਇਥੇ ਇਹ ਚੀਜ਼ ਪਹਿਲਾਂ ਵੇਖੀ ਜਾਂਦੀ ਹੈ । ਫੇਰ ਉਸ ਦੀ ਕੁਆਲੀਫੀਕੇਸ਼ਨ ਇਕ ਤਰ੍ਹਾਂ ਦੀ ਡਿਸਕੁਆਲੀਫੀਕੇਸ਼ਨ ਬਣ ਜਾਂਦੀ ਹੈ । ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਕੁਝ ਸੱਜਣ ਇਸ ਕਿਸਮ ਦੇ ਹਨ ਕਿ ਉਹ ਆਪਣੀ ਚੌਧਰ ਕਾਇਮ ਰਖਣਾ ਚਾਹੁੰਦੇ ਹਨ । ਇੰਪਲਾਈਜ਼ ਦੀਆਂ ਯੂਨੀਅਨਾਂ ਬਣੀਆਂ ਹੋਈਆਂ ਹਨ ਹਰ ਮੁਲਾਜ਼ਮ ਆਪਣੇ ਹਕੂਕ ਵਾਸਤੇ ਲੜਾਈ ਕਰ ਸਕਦਾ ਹੈ । ਪਰ ਚੰਦ ਆਦਮੀ ਜਿਹੜੇ ਠੇਕੇਦਾਰ ਕਹਾਉਂਦੇ ਹਨ ਆਪਣੇ ਹਥੋਂ ਠੇਕੇਦਾਰੀ ਜਾਣ ਨਹੀਂ ਦਿੰਦੇ ਅਤੇ ਹੇਰਾ ਫੇਰੀਆਂ ਕਰਦੇ ਹਨ । ਇਸ ਤਰ੍ਹਾਂ ਦੀਆਂ ਗੱਲਾਂ ਮੁਲਾਜ਼ਮਾਂ ਦੀਆਂ ਯੂਨੀਅਨਜ਼ ਦੇ ਵਿਚ ਨਹੀਂ ਹੋਣੀਆਂ

[ਸਰਦਾਰ ਦਲੀਪ ਸਿੰਘ ਪਾਂਧੀ]

ਚਾਹੀਦੀਆਂ । ਹਰ ਬੰਦੇ ਨੂੰ ਆਪਣੇ ਹਕੂਕ ਦੀ ਰਖਿਆ ਕਰਨ ਦਾ ਪੂਰਾ ਪੂਰਾ ਹੱਕ ਹੈ । ਇਸ ਦੇ ਨਾਲ ਮੈਂ ਇਹ ਵੀ ਕਹਾਂਗਾ ਕਿ ਮੁਲਾਜ਼ਮਾਂ ਨੂੰ ਮਨ ਲਾਕੇ ਕੰਮ ਕਰਨਾ ਚਾਹੀਦਾ ਹੈ । ਇਹ ਰਿਸ਼ਵਤ ਦੀ ਬੀਮਾਰੀ ਤਾਂ 20 ਸਾਲ ਪਹਿਲਾਂ ਵੀ ਇਸੇ ਤਰ੍ਹਾਂ ਹੀ ਸੀ । ਇਸ ਕਿਸਮ ਦੇ ਬੰਦੇ ਭਰਤੀ ਹੁੰਦੇ ਹਨ ਕਿ ਉਹ ਲੋਕਾਂ ਦੇ ਵਿਚ ਪਰਚਾਰ ਇਸ ਤਰ੍ਹਾਂ ਦਾ ਕਰਦੇ ਹਨ ਕਿ ਉਹ ਸਾਰਿਆਂ ਨੂੰ ਆਪਣੀ ਬੀਮਾਰੀ ਲਾ ਦਿੰਦੇ ਹਨ । ਇਥੋਂ ਤਕ ਕਿ ਉਨ੍ਹਾਂ ਨੂੰ ਪੈਸਾ ਦਿਉ ਤੇ ਆਪਣਾ ਕੰਮ ਕਰਾ ਲਉ ਨਹੀਂ ਤਾਂ ਕੋਈ ਕੰਮ ਨਹੀਂ ਬਣਦਾ । ਜਦੋਂ ਦੀਆਂ ਫਲਾਇੰਗ ਸਕੁਐਡਜ਼ ਬਣਾਈਆਂ ਹਨ ਰਿਸ਼ਵਤ ਬੰਦ ਕਰਨ ਬਾਰੇ ਇਨ੍ਹਾਂ ਨਾਲ ਘਟੀ ਨਹੀਂ ਵਧੀ ਹੈ, ਇਥੋਂ ਤਕ ਕਿ ਇਨ੍ਹਾਂ ਸਕੁਐਡਜ਼ ਦੇ ਅਫਸਰ ਵੀ ਰਿਸ਼ਵਤ ਲੈਣ ਲਗ ਪਏ ਹਨ । ਸਰਕਾਰ ਨੂੰ ਇਸ ਬਾਰੇ ਕੋਈ ਹੋਰ ਇੰਤਜ਼ਾਮ ਕਰਨਾ ਚਾਹੀਦਾ ਹੈ । ਇਹ ਇਕ ਬਹੁਤ ਹੀ ਅਹਿਮ ਗੱਲ ਹੈ, ਇਸ ਤੇ ਕੋਈ ਹੋਰ ਦੇਰੀ ਨਹੀਂ ਹੋਣੀ ਚਾਹੀਦੀ, ਇਸ ਬਾਰੇ ਕੋਈ ਕਮੇਟੀ ਬਣਾ ਕੇ ਜਾਂ ਹੋਰ ਤਰੀਕੇ ਨਾਲ ਦੋ ਟੁਕ ਫ਼ੈਸਲਾ ਹੋਣਾ ਚਾਹੀਦਾ ਹੈ । ਇਸ ਵਿਚ ਕਿਸੇ ਦੀ ਕੋਈ ਰਿਆਇਤ ਨਹੀਂ ਹੋਣੀ ਚਾਹੀਦੀ । ਜੇ ਕੋਈ ਇਲਜ਼ਾਮ ਭਰਿਸ਼ਟਾਚਾਰ ਦਾ ਕਿਸੇ ਮਨਿਸਟਰ ਦੇ ਖਿਲਾਫ ਵੀ ਲਗਦਾ ਹੈ, ਉਹ ਛੁਪਾਉਣ ਦੀ ਬਜਾਏ ਸਾਰਿਆਂ ਦੇ ਸਾਹਮਣੇ ਆਉਣਾ ਚਾਹੀਦਾ ਹੈ । ਇਥੇ ਇਸ ਤਰ੍ਹਾਂ ਦੇ ਲੋਕ ਹਨ ਜਿਨ੍ਹਾਂ ਨੇ ਕੈਰੋਂ ਸਾਹਿਬ ਦੇ ਜ਼ਮਾਨੇ ਵਿਚ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ, ਸਰਕਾਰ ਨੂੰ ਪਿਛਲੇ ਸਾਰੇ ਮੁਆਮਲਿਆਂ ਦੀ ਜਾਂਚ ਪੜਤਾਲ ਦੇ ਵਾਸਤੇ ਕੋਈ ਕਮਿਸ਼ਨ ਮੁਕੱਰਰ ਕਰਨਾ ਚਾਹੀਦਾ ਹੈ, ਤਾਂ ਜੋ ਐਸੇ ਲੋਕਾਂ ਦੀਆਂ ਜਿਹੜੀਆਂ ਕਾਲੀਆਂ ਕਰਤੂਤਾਂ ਹਨ ਉਹ ਸਾਰਿਆਂ ਦੇ ਸਾਹਮਣੇ ਆਉਣ ਅਤੇ ਪੰਜਾਬ ਦੇ ਲੋਕਾਂ ਨੂੰ ਸਹੀ ਹਾਲਤ ਦਾ ਪਤਾ ਲਗ ਸਕੇ । ਇਸ ਤਰ੍ਹਾਂ ਦੇ ਕਾਨੂੰਨ ਜਿਨ੍ਹਾਂ ਰਾਹੀਂ ਗ਼ਰੀਬ ਲੋਕਾਂ ਦੇ ਹਕਾਂ ਤੇ ਛਾਪੇ ਮਾਰੇ ਜਾ ਰਹੇ ਹਨ, ਉਨ੍ਹਾਂ ਵਿਚ ਅਮੈਂਡਮੈਂਟ ਲਿਆ ਕੇ ਲੋਕਾਂ ਦੀਆਂ ਬੁਨਿਆਦੀ ਮੰਗਾਂ ਨੂੰ ਪੂਰਾ ਕਰਨਾ ਚਾਹੀਦਾ ਹੈ ।

ਇਥੇ ਇਸ ਐਡਰੈਸ ਦੇ ਵਿਚ ਪੇ ਕਮਿਸ਼ਨ ਦੀ ਗਲ ਆਈ ਹੈ । ਮੈਂ ਉਨ੍ਹਾਂ ਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਇਸ ਵਿਚ ਛੋਟੇ ਮੁਲਾਜ਼ਮਾਂ ਦੀ ਗਰਦਨ ਤੇ ਛੁਰਾ ਚਲਾਇਆ ਗਿਆ ਹੈ । ਉਨ੍ਹਾਂ ਨੂੰ ਵੀ ਦੂਸਰਿਆਂ ਦੀ ਤਰ੍ਹਾਂ ਬਰਾਬਰ ਦੇ ਗਰੇਡ ਮਿਲਣੇ ਚਾਹੀਦੇ ਹਨ । ਮੈਂ ਪੰਜਾਬ ਦੇ ਮੁਲਾਜ਼ਮਾਂ ਦੇ ਅਗੇ ਇਹ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਮੁਰਦਾਬਾਦ ਅਤੇ ਜ਼ਿੰਦਾਬਾਦ ਦੇ ਨਾਅਰਿਆਂ ਦੇ ਵਿਚ ਫਸਣਾ ਨਹੀਂ ਚਾਹੀਦਾ, ਇਹ ਪੁਲੀਟੀਕਲ ਚਾਲਾਂ ਤੋਂ ਦੂਰ ਰਹਿਣਾ ਚਾਹੀਦਾ ਹੈ । ਇਹ ਗੱਲਾਂ ਉਨ੍ਹਾਂ ਦੇ ਹਿਤਾਂ ਦੇ ਅਗੇਂਸਟ ਜਾਂਦੀਆਂ ਹਨ, ਉਨ੍ਹਾਂ ਨੂੰ ਪੁਰਅਮਨ ਤਰੀਕੇ ਨਾਲ ਮੰਗਾਂ ਰਖਦੇ ਹੋਏ ਆਪਣੀ ਡਿਊਟੀ ਵੀ ਨਾਲ ਦੀ ਨਾਲ ਨਿਭਾਉਣੀ ਚਾਹੀਦੀ ਹੈ । ਉਨ੍ਹਾਂ ਦਾ ਕੰਮ ਕਰਨ ਦਾ ਸਮਾਂ ਸਵੇਰੇ 9 ਤੋਂ ਸ਼ਾਮ ਦੇ 5 ਵਜੇ ਤੱਕ ਹੈ । ਮੈਂ ਪੁਛਦਾ ਹਾਂ ਕਿਤਨੇ ਲੋਕ ਇਮਾਨਦਾਰ ਹਨ ਜੋ ਇਹ ਸਾਰਾ ਸਮਾਂ ਕੰਮ ਕਰਦੇ ਹਨ ਅਤੇ ਆਪਣੀ ਡਿਊਟੀ ਦਿੰਦੇ ਹਨ ? ਐਸੇ ਕਿਤਨੇ ਕੁ ਅਫਸਰ ਹਨ ਜਿਹੜੇ ਸਵੇਰੇ ਟਾਈਮ ਤੇ ਆਉਂਦੇ ਹਨ ? ਇਨ੍ਹਾਂ ਨੂੰ ਸਮੇਂ ਸਿਰ ਆਉਂਦਿਆਂ ਜਾਂਦਿਆਂ ਵੇਖਣਾ ਪੰਜਾਬ ਸਰਕਰ ਦਾ ਫਰਜ਼ ਹੈ ।

ਇਥੇ ਜਿਸ ਤਰ੍ਹਾਂ ਸਰਦਾਰ ਰਾਜਾ ਸਿੰਘ ਨੇ ਡੀ. ਸੀ. ਰੋਪੜ ਤੇ ਕੁਝ ਇਲਜ਼ਾਮ ਲਗਾਏ ਸੀ ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਅਫ਼ਸਰ ਹਨ ਜਿਨ੍ਹਾਂ ਨੇ ਨਾਜਾਇਜ਼ ਤੌਰ ਤੇ ਕਬਜ਼ੇ ਕਰਕੇ ਆਪਣੇ ਫਾਰਮ ਬਣਾਏ ਹੋਏ ਹਨ । ਤੁਸੀਂ ਜ਼ਿਆਦਾ ਦੂਰ ਨਾ ਜਾਉ, ਚੰਡੀਗੜ੍ਹ ਤੋਂ ਪਟਿਆਲੇ

ਨੂੰ ਜਿਹੜੀ ਸੜਕ ਜਾਂਦੀ ਹੈ ਇਸ ਦੇ ਆਲੇ ਦੁਆਲੇ ਕਿਸ ਤਰ੍ਹਾਂ ਅਫਸਰਾਂ ਨੇ ਫਾਰਮ ਬਣਾਏ ਹੋਏ ਹਨ, ਇਨ੍ਹਾਂ ਨੇ ਲੋਕਾਂ ਦੇ ਹਕ ਮਾਰੇ ਹੋਏ ਹਨ ਅਤੇ ਨੇੜੇ ਤੇੜੇ ਦੇ ਲੋਕਾਂ ਨੂੰ ਮਜ਼ਬੂਰ ਕਰਕੇ ਨਾਜਾਇਜ਼ ਕਬਜ਼ੇ ਲਏ ਹਨ। ਰਾਜਪੁਰਾ ਰੋਡ ਤੇ ਨਜ਼ਰ ਮਾਰੋ ਤੁਹਾਨੂੰ ਆਪੇ ਹੀ ਪਤਾ ਲਗ ਜਾਵੇਗਾ ਕਿ ਕੌਣ ਐਸੇ ਲੋਕ ਹਨ, ਹਰੀਜਨਾਂ ਦੇ ਹਕ ਮਾਰ ਕੇ ਆਪਣੇ ਕਬਜ਼ੇ ਕੀਤੇ ਹੋਏ ਹਨ। ਜਿਨ੍ਹਾਂ ਜ਼ਮੀਨਾਂ ਤੇ ਹਰੀਜਨਾਂ ਦੇ ਵਾਸਤੇ ਪੈਪਸੂ ਵੇਲੇ ਲੋਕਾਂ ਨੇ ਪੈਸੇ ਭਰੇ ਸੀ ਅੱਜ ਉਨ੍ਹਾਂ ਜ਼ਮੀਨਾਂ ਤੇ ਇਨ੍ਹਾਂ ਨੇ ਆਪਣੇ ਕਬਜ਼ੇ ਜਮਾਏ ਹੋਏ ਹਨ। ਖਾਸ ਤੌਰ ਤੇ ਪੁਲਿਸ ਦੇ ਉਨ੍ਹਾਂ ਅਫਸਰਾਂ ਦੇ ਫਾਰਮ ਏਥੇ ਹਨ ਜਿਨ੍ਹਾਂ ਨੇ ਆਪਣੇ ਨਾਜਾਇਜ਼ ਇਖਤਿਆਰਾਤ ਦੀ ਵਰਤੋਂ ਕਰਕੇ ਪੈਸਾ ਕਮਾਇਆ ਅਤੇ ਇਹ ਫਾਰਮ ਬਣਾਏ। ਇਹ ਉਨ੍ਹਾਂ ਗ਼ਲਤ ਫੈਸਲਿਆਂ ਦਾ ਨਤੀਜਾ ਹੈ ਜਿਹੜੇ ਕਿ ਪਿਛਲੇ ਦਿਨਾਂ ਵਿਚ ਅਫਸਰਾਂ ਨਾਲ ਮਿਲ ਮਿਲਾਕੇ ਹੋਏ। ਇਸ ਵਿਚ ਹਰੀਜਨਾਂ ਦੀ ਕੀ ਗ਼ਲਤੀ ਹੈ? ਉਨ੍ਹਾਂ ਨੂੰ ਉਨ੍ਹਾਂ ਜ਼ਮੀਨਾਂ ਤੇ ਬਿਠਾਇਆ ਜਾਵੇ ਜਿਨ੍ਹਾਂ ਦਾ ਕਿ ਉਹ ਹੱਕ ਮੰਗਦੇ ਹਨ। ਪੰਜਾਬ ਸਰਕਾਰ ਨੂੰ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਇਸ ਪਾਸੇ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਚੌਥੇ ਦਰਜੇ ਦੇ ਮੁਲਾਜ਼ਮਾਂ ਨੂੰ ਵੀ ਮੈਂ ਕਹਾਂਗਾ ਕਿ ਇਨ੍ਹਾਂ ਨੂੰ ਵੀ ਐਜੀਟੇਸ਼ਨਾਂ ਤੋਂ ਬਚਣਾ ਚਾਹੀਦਾ ਹੈ। ਇਹ ਚਾਲੂ ਤਾਂ ਵਡੇ ਵਡੇ ਅਫਸਰ ਕਰਾਉਂਦੇ ਹਨ, ਬਲਦੀ ਅਗੇ ਇਨ੍ਹਾਂ ਵਿਚਾਰੇ ਗ਼ਰੀਬਾਂ ਨੂੰ ਕਰ ਦੇਂਦੇ ਹਨ, ਅਤੇ ਫਾਇਦਾ ਇਹ ਆਈ. ਸੀ. ਐਸ., ਪੀ. ਸੀ. ਐਸ, ਜਾਂ ਗਜ਼ਟਿਡ ਅਫਸਰ ਉਠਾਉਂਦੇ ਹਨ। ਛੋਟੇ ਮੁਲਾਜ਼ਮਾਂ ਨੂੰ ਸਹੂਲਤਾਂ ਦੇਣ ਦੀ ਬਜਾਏ ਇਨ੍ਹਾਂ ਤੋਂ ਘਰਾਂ ਦੇ ਕੰਮ ਕਰਵਾਏ ਜਾਂਦੇ ਹਨ। ਇਹ ਕੁਰਪਸ਼ਨ ਤਦ ਹੀ ਖਤਮ ਹੋ ਸਕਦੀ ਹੈ ਜੇ ਸਰਕਾਰ ਇਸ ਪਾਸੇ ਤਵੱਜੋ ਦੇਵੇ। ਉਨ੍ਹਾਂ ਲੋਕਾਂ ਤੋਂ ਸਿਰਫ਼ ਦਫਤਰ ਦੇ ਕੰਮ ਤੋਂ ਸਿਵਾਏ ਕੋਈ ਹੋਰ ਕੰਮ ਨਾ ਲਿਆ ਜਾਵੇ ਅਤੇ ਇਸ ਦੀ ਜਾਂਚ ਪੜਤਾਲ ਲਈ ਵੀ ਕੁਝ ਬੰਦਿਆਂ ਦੀ ਕਮੇਟੀ ਬਣਾਉਣੀ ਚਾਹੀਦੀ ਹੈ। ਇਸ ਵਿਚ ਭਾਵੇਂ ਪੁਲਿਟੀਕਲ ਪਾਰਟੀਆਂ ਦੇ ਨੁਮਾਇੰਦੇ ਵੀ ਲਏ ਜਾਣ।

ਇਥੇ ਇਕ ਪੈਪਸੂ ਦੀ ਟਰਾਂਸਪੋਰਟ ਦੀ ਵੀ ਗਲ ਆਈ ਹੈ। ਮੈਂ ਕਹਿੰਦਾ ਹਾਂ ਸਾਡੇ ਵਿਚੋਂ ਵੀ ਬੜੇ ਬੜੇ ਟਰਾਂਸਪੋਰਟਜ਼ ਹੋਣਗੇ, ਇਹ ਨਾਅਰਾ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਦਾ ਲਾਇਆ ਤਾਂ ਭਾਵੇਂ ਬੜੀ ਦੇਰ ਤੋਂ ਹੀ ਜਾ ਰਿਹਾ ਹੈ ਪਰ ਇਹ ਕੋਈ ਆਸਾਨ ਕੰਮ ਨਹੀਂ ਹੈ। ਟਰਾਂਸਪੋਰਟ ਦੇ ਮਹਿਕਮੇ ਵਿਚ ਅੰਨ੍ਹੀ ਮਚੀ ਹੋਈ ਹੈ। ਅੱਜ ਪਰਾਈਵੇਟ ਟਰਾਂਸਪੋਰਟ ਆਪਰੇਟਰਜ਼ ਟਰਾਂਸਪੋਰਟ ਦੇ ਲੋਕਾਂ ਨੂੰ ਖੁਸ਼ ਕਰਕੇ ਪੈਸਾ ਕਮਾ ਰਹੇ ਹਨ, ਗਰੀਬ ਲੋਕਾਂ ਨੂੰ ਕੋਈ ਪੁਛਦਾ ਨਹੀਂ। ਮੈਂ ਸਮਝਦਾ ਹਾਂ ਪੰਜਾਬ ਸਰਕਾਰ ਨੂੰ ਕੋਈ ਐਸਾ ਫਾਰਮੂਲਾ ਅਪਨਾਉਣਾ ਚਾਹੀਦਾ ਹੈ ਜਿਹੜਾ ਸਾਰੇ ਏਰੀਏ ਵਿਚ ਚੰਗੀ ਤਰ੍ਹਾਂ ਚਾਲੂ ਹੋ ਸਕੇ। ਮੈਂ ਤਾਂ ਏਥੋਂ ਤੱਕ ਕਹਾਂਗਾ ਕਿ ਸਰਕਾਰ ਨੂੰ ਗੁਡਜ਼ ਟਰਾਂਸਪੋਰਟ ਤੇ ਵੀ ਕੰਟਰੋਲ ਕਰਨਾ ਚਾਹੀਦਾ ਹੈ, ਇਸ ਨਾਲ ਬੜੀ ਭਾਰੀ ਆਮਦਨ ਹੋ ਸਕਦੀ ਹੈ। ਇਸ ਨਾਲ ਜਿਹੜੀ ਟੈਕਸਾਂ ਦੀ ਭਾਰੀ ਚੋਰੀ ਹੁੰਦੀ ਹੈ ਉਹ ਵੀ ਬਚ ਸਕਦੀ ਹੈ ...(ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ :** ਮੈਂ ਆਪ ਦਾ ਧਿਆਨ ਮਨਿਸਟੀਰੀਅਲ ਬੈਂਚਾਂ ਵਲ ਇਕ ਪੁਆਇੰਟ ਆਫ਼ ਆਰਡਰ ਰਾਹੀਂ ਦਿਵਾਉਣਾ ਚਾਹੁੰਦਾ ਹਾਂ ਕਿ ਅਜ ਗਵਰਨਰ ਦੇ ਐਡਰੈਸ ਤੇ ਬਹਿਸ ਚਲ ਰਹੀ ਹੈ, ਪਰ ਇਨ੍ਹਾਂ ਬੈਂਚਾਂ ਨੂੰ ਵੇਖੋ ਖ਼ਾਲੀ ਪਏ ਹਨ। ਇਨ੍ਹਾਂ ਨੂੰ

[ਕਾਮਰੇਡ ਬਾਬੂ ਸਿੰਘ ਮਾਸਟਰ]

ਸਾਰੀਆਂ ਗੱਲਾਂ, ਜਿਹੜੀਆਂ ਹਾਊਸ ਵਿਚ ਹੋ ਰਹੀਆਂ ਹਨ, ਨੋਟ ਕਰਨੀਆਂ ਚਾਹੀਦੀਆਂ ਹਨ ਤਾਂ ਜੋ ਉਹ ਆਪਣੀ ਸਪੀਚ ਦੇ ਵਿਚ ਜਵਾਬ ਦੇ ਸਕਣ। (ਆਵਾਜ਼ਾਂ : ਇਕ ਵਜ਼ੀਰ ਬੈਠਾ ਹੈ।) (ਸ਼ੋਰ)

**ਸਰਦਾਰ ਦਲੀਪ ਸਿੰਘ ਪਾਂਧੀ :** ਸਾਨੂੰ ਇਥੇ ਆਕੇ ਗਲਾਂ ਕਰਨ ਦੀ ਬਜਾਏ ਲੋਕ ਹਿਤਾਂ ਦੇ ਸੁਝਾਉ ਦੇਣੇ ਚਾਹੀਦੇ ਹਨ, ਕੋਈ ਠੋਸ ਨੁਕਤਾਚੀਨੀ ਕਰਨੀ ਚਾਹੀਦੀ ਹੈ। ਪਾਰਟੀ ਪਾਲਿਸੀ ਤੇ ਚਲਣ ਦਾ ਤਰੀਕਾ ਇਖਤਿਆਰ ਕਰਨਾ ਚਾਹੀਦਾ ਹੈ। ਮੈਂ ਅਰਜ਼ ਕੀਤੀ ਸੀ ਕਿ ਵਡੇ ਵਡੇ ਅਫ਼ਸਰਾਂ ਦੇ ਖਿਲਾਫ, ਜਿਸ ਤਰ੍ਹਾਂ ਸਰਦਾਰ ਰਾਜਾ ਸਿੰਘ ਨੇ ਵੀ ਕਿਹਾ ਸੀ ਜ਼ਮੀਨਾਂ ਤੇ ਨਾਜਾਇਜ਼ ਕਬਜ਼ੇ ਹੋਏ ਹਨ, ਪੜਤਾਲ ਹੋਣੀ ਚਾਹੀਦੀ ਹੈ। ਇਕ ਗਲ ਮੈਂ ਡੀ. ਐਸ. ਪੀ. ਰੋਪੜ ਦੇ ਮੁਤਾਲਿਕ ਵੀ ਅਰਜ਼ ਕਰਾਂ ਕਿ ਉਸ ਤੇ ਕਈ ਤਰ੍ਹਾਂ ਦੇ ਇਲਜ਼ਾਮ ਹਨ। ਪਿਛੇ ਜਿਹੇ ਜਦੋਂ ਮੁੱਖ ਮੰਤਰੀ ਜੀ ਰੋਪੜ ਗਏ ਸੀ, ਉਥੇ ਇਕ ਆਦਮੀ ਨੂੰ ਪੁਲਿਸ ਵਾਲਿਆਂ ਦੁਆਰਾ ਜ਼ਬਰਦਸਤੀ ਚੁਕ ਕੇ ਲਿਆਂਦਾ ਗਿਆ ਅਤੇ ਉਸ ਨੂੰ ਮੁੱਖ ਮੰਤਰੀ ਦੀ ਹਾਜ਼ਰੀ ਦੇ ਵਿਚ ਕੁਟਿਆ ਗਿਆ।

1.00 P.M.

ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਕਹਿੰਦੇ ਹਾਂ ਕਿ ਗਰੀਨ ਰੈਵੋਲਿਊਸ਼ਨ ਆ ਰਿਹਾ ਹੈ। ਪਰ ਇਥੇ ਹੋ ਕੀ ਰਿਹਾ ਹੈ? ਇਥੇ ਕਦੇ ਮੰਦਰ ਦੇ ਨਾਂ ਤੇ ਝਗੜੇ ਪਾਕੇ ਜ਼ਮੀਨ ਕਾਬੂ ਕਰ ਲਈ ਜਾਂਦੀ ਹੈ ਅਤੇ ਕਦੇ ਗੁਰਦਵਾਰੇ ਦਾ ਝਗੜਾ ਪਾਕੇ ਇਸ ਤਰ੍ਹਾਂ ਕੀਤਾ ਜਾਂਦਾ ਹੈ। 1967 ਦੇ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਫਾਲਤੂ ਜ਼ਮੀਨ ਹਰੀਜਨਾ ਨੂੰ ਦਿਤੀ ਜਾਵੇ ਪਰ ਉਹ ਅਜੇ ਤਕ ਨਹੀਂ ਦਿਤੀ ਗਈ ਸਗੋਂ ਕਈ ਲੋਕਾਂ ਨੇ ਉਨ੍ਹਾਂ ਜ਼ਮੀਨਾਂ ਤੇ ਜ਼ਬਰਦਸਤੀ ਕਬਜ਼ੇ ਕੀਤੇ ਹੋਏ ਹਨ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਇਸ ਸਰਕਾਰ ਨੇ ਇਕ ਕਮੇਟੀ ਬਣਾਈ ਸੀ ਜਿਸ ਦੇ ਚੇਅਰਮੈਨ ਵੈਦ ਕਰਤਾਰ ਸਿੰਘ ਜੀ ਸਨ। ਇਸ ਕਮੇਟੀ ਨੇ ਇਹ ਸਿਫ਼ਾਰਸ਼ ਕਰਨੀ ਸੀ ਕਿ ਕਿਥੇ ਅਜਿਹੀ ਜ਼ਮੀਨ ਹੈ ਜੋ ਕਿ ਹਰੀਜਨਾਂ ਨੂੰ ਦਿਤੀ ਜਾ ਸਕਦੀ ਹੈ। ਪਰ ਉਸ ਕਮੇਟੀ ਦੀ ਇਕ ਹੀ ਮੀਟਿੰਗ ਹੋਈ ਸੀ। ਫਿਰ ਮਾਲ ਮੰਤਰੀ ਦੇ ਰਿਸ਼ਤੇਦਾਰਾਂ ਨੇ ਜ਼ਮੀਨ ਨੂੰ ਖੁਰਦ ਬੁਰਦ ਕਰਨਾ ਸ਼ੁਰੂ ਕਰ ਦਿਤਾ। (ਕਾਂਗਰਸੀ ਬੈਂਚਾਂ ਵਲੋਂ ਥੰਪਿੰਗ) ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੂੰ ਇਸ ਕੰਮ ਲਈ ਇਕ ਹਾਈ ਪਾਵਰਡ ਕਮੇਟੀ ਬਣਾਉਣੀ ਚਾਹੀਦੀ ਹੈ ਜੋ ਕਿ ਸਾਰੇ ਮਾਮਲੇ ਦੀ ਪੜਤਾਲ ਕਰੇ। ਦੇਸ਼ ਵਿਚ ਵਿਧਾਨ ਨੂੰ ਲਾਗੂ ਹੋਇਆਂ 20 ਸਾਲ ਹੋ ਗਏ ਹਨ, ਪਰ ਅਜੇ ਵੀ ਵੇਖੋ ਕਿ ਕਿੰਨੇ ਆਈ. ਏ. ਐਸ. ਅਤੇ ਕਿੰਨੇ ਪੀ. ਸੀ. ਐਸ. ਅਫਸਰ ਹਰੀਜਨਾਂ ਵਿਚੋਂ ਲਏ ਗਏ ਹਨ। ਹਰੀਜਨਾਂ ਨੂੰ ਵਿਧਾਨ ਨੇ 21% ਦੀ ਰਿਜ਼ਰਵੇਸ਼ਨ ਦਿਤੀ ਹੈ ਪਰ ਅਜੇ ਤਕ ਉਨ੍ਹਾਂ ਦੇ ਬਹੁਤ ਘਟ ਆਦਮੀ ਸਰਵਿਸ ਵਿਚ ਲਏ ਗਏ ਹਨ ਅਤੇ ਖਾਸ ਕਰਕੇ ਵਡੀਆਂ ਨੌਕਰੀਆਂ ਵਿਚ ਤਾਂ ਉਨ੍ਹਾਂ ਨੂੰ ਬਿਲਕੁਲ ਹੀ ਇਗਨੋਰ ਕੀਤਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਹੁਣ ਨਵੀਂ ਭਰਤੀ ਦੇ ਵਿਚ ਉਨ੍ਹਾਂ ਦੀ ਰੀਜ਼ਰਵੇਸ਼ਨ ਦੀ ਪੂਰਤੀ ਕੀਤੀ ਜਾਵੇ। (ਘੰਟੀ) 1969-70 ਦੇ ਬਜਟ ਵਿਚ 25 ਲੱਖ ਰੁਪਿਆ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਵਾਸਤੇ ਰਖਿਆ ਗਿਆ ਸੀ ਪਰ ਹੁਣ ਤਾਂ ਉਸ 25 ਲਖ ਦੀ ਵੀ ਕੋਈ ਉਮੀਦ ਨਹੀਂ ਹੈ। ਹਰੀਜਨਾਂ ਵਾਸਤੇ ਕੋਈ ਕਲੋਨੀਆਂ ਵੀ ਨਹੀਂ ਬਣਾਈਆਂ ਜਾ ਰਹੀਆਂ।

ਅਜ ਹਰੀਜਨਾਂ ਦੇ ਨਾਲ ਹਰ ਪਾਸੇ ਧੱਕਾ ਹੋ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਭਾਵੇਂ ਅਸੀਂ ਕਿਸੇ ਵੀ ਪੁਲਿਟੀਕਲ ਪਾਰਟੀ ਦੇ ਨਾਲ ਸਬੰਧ ਰਖਦੇ ਹੋਈਏ, ਪਰ ਹਰੀਜਨਾਂ ਦੇ ਨਾਲ ਹੋ ਰਹੇ ਧਕੇ ਨੂੰ ਦੂਰ ਕਰਾਉਣ ਵਿਚ ਅਸੀ ਸਾਰੇ ਇਕੱਠੇ ਹਾਂ। ਪੰਜਾਬ ਸਰਕਾਰ ਹਰੀਜਨਾਂ ਨਾਲ ਇਨਸਾਫ਼ ਨਹੀਂ ਕਰ ਸਕੀ ਇਸ ਲਈ ਮੈਂ ਬਤੌਰ ਪ੍ਰੋਟੈਸਟ ਵਾਕ ਆਊਟ ਕਰਦਾ ਹਾਂ ਅਤੇ ਬਾਕੀ ਸਾਰੇ ਹਰੀਜਨ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਵੀ ਮੇਰਾ ਸਾਥ ਦੇਣ।

(ਇਸ ਸਮੇਂ ਅਕਾਲੀ ਪਾਰਟੀ ਦੇ ਹਰੀਜਨ ਮੈਂਬਰ ਸਾਹਿਬਾਨ, ਕਾਂਗਰਸ, ਕਮਿਊਨਿਸਟ ਅਤੇ ਸੋਸ਼ਲਿਸਟ ਪਾਰਟੀਆਂ ਦੇ ਸਾਰੇ ਮੈਂਬਰ ਵਾਕ ਆਊਟ ਕਰ ਗਏ।)

( ਇਸ ਵੇਲੇ ਕੋਈ ਵੀ ਮੈਂਬਰ ਬੋਲਣ ਲਈ ਖੜਾ ਨਾ ਹੋਇਆ )

**ਸ਼੍ਰੀ ਡਿਪਟੀ ਸਪੀਕਰ :** ਕੀ ਕੋਈ ਵੀ ਮੈਂਬਰ ਇਸ ਵੇਲੇ ਬੋਲਣਾ ਨਹੀਂ ਚਾਹੁੰਦਾ ? (Is there no hon. Member who wants to speak ?)

**ਮੁੱਖ ਸੰਸਦੀ ਸਕੱਤਰ (ਸਰਦਾਰ ਗੁਰਮੀਤ ਸਿੰਘ) :** ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੋ ਐਡਰੈਸ ਹਾਊਸ ਵਿਚ ਦਿਤਾ ਅਤੇ ਜਿਸ ਲਈ ਧੰਨਵਾਦਦਾ . ਤਾ ਇਸ ਵੇਲੇ ਹਾਊਸ ਵਿਚ ਪੇਸ਼ ਹੈ ਮੈਂ ਇਸ ਮਤੇ ਦੇ ਹਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ। ਇਸ ਹਾਊਸ ਵਿਚ ਕਪਤਾਨ ਸਾਹਿਬ ਮੇਜਰ ਸਾਹਿਬ, ਕਮਿਊਨਿਸਟ ਪਾਰਟੀ ਦੇ ਮੈਂਬਰਾਂ ਨੇ ਅਤੇ ਸਾਥੀ ਰੂਪ ਲਾਲ ਆਦਿ ਨੇ ਇਸ ਤੇ ਆਪਣੇ ਵਿਚਾਰ ਰਖੇ ਹਨ। ਉਨ੍ਹਾਂ ਸਾਥੀਆਂ ਦੀ ਇਹ ਕੋਸ਼ਿਸ਼ ਰਹੀ ਹੈ ਕਿ ਭਾਵੇਂ ਸਰਕਾਰ ਨੇ ਕਿੰਨਾ ਵੀ ਚੰਗਾ ਕੰਮ ਕਿਉਂ ਨਾ ਕੀਤਾ ਹੋਵੇ ਪਰ ਉਸ ਦੀ ਪ੍ਰਸ਼ੰਸਾ ਨਾ ਕੀਤੀ ਜਾਵੇ। ਦੂਸਰੇ ਕਈ ਸਜਣਾਂ ਨੇ ਚੰਗੀਆਂ ਗਲਾਂ ਵੀ ਕੀਤੀਆਂ ਹਨ। ਅਸੀਂ ਲੈਜਿਸਲੇਟਰ ਜੋ ਇਥੇ ਆਉਂਦੇ ਹਾਂ ਸਾਡਾ ਇਹ ਫਰਜ਼ ਬਣਦਾ ਹੈ ਕਿ ਜੋ ਲੋਕਾਂ ਦੀ ਭਲਾਈ ਲਈ ਸਰਕਾਰ ਨੇ ਕੰਮ ਕੀਤੇ ਹਨ ਉਨ੍ਹਾਂ ਦੀ ਪ੍ਰਸ਼ੰਸਾ ਕਰੀਏ ਅਤੇ ਜੋ ਕੋਈ ਗਲਤੀਆਂ ਰਹਿ ਗਈਆਂ ਹਨ ਉਨ੍ਹਾਂ ਲਈ ਆਪਣੇ ਵਲੋਂ ਸੁਝਾਵ ਦੇਈਏ ਤਾਂ ਕਿ ਲੋਕਾਂ ਦੇ ਮੁਫਾਦ ਦੀ ਰਖਿਆ ਹੋ ਸਕੇ। ਇਥੇ ਵਜ਼ੀਰ ਸਾਹਿਬ ਬੈਠੇ ਹੋਏ ਹੁੰਦੇ ਹਨ, ਉਨ੍ਹਾ ਨੂੰ ਆਪਣੀਆਂ ਆਪਣੀਆਂ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ। ਇਥੇ ਡਾਂਗ ਸਾਹਿਬ ਨੇ ਤਕਰੀਰ ਕਰਦੇ ਹੋਏ ਇਕ ਹੜਤਾਲੀ ਦੀ ਜੋ ਮੌਤ ਹੋਈ ਹੈ. ਉਸ ਦੀ ਜ਼ਿੰਮੇਵਾਰੀ ਸਰਕਾਰ ਤੇ ਪਾਈ ਹੈ। ਪਤਾ ਨਹੀਂ ਉਸ ਦੀ ਮੌਤ ਕਿਸ ਕਾਰਣ ਕਰਕੇ ਹੋਈ ਹੈ, ਇਸ ਵਿਚ ਸਰਕਾਰ ਦਾ ਕੀ ਕਸੂਰ ਹੋ ਸਕਦਾ ਹੈ ? ਡਾਂਗ ਸਾਹਿਬ ਆਪ ਵੀ 1967 ਵਿਚ ਮਨਿਸਟਰ ਰਹੇ ਹਨ, ਉਨ੍ਹਾਂ ਨੂੰ ਸਾਰੀ ਗਲ ਦਾ ਪਤਾ ਹੈ ਕਿ ਕਿਸ ਤਰ੍ਹਾਂ ਸਰਕਾਰ ਨੇ ਟੀਚਰਾਂ ਨੂੰ ਅਤੇ ਬਾਕੀ ਕਰਮਚਾਰੀਆਂ ਨੂੰ ਰੀਲੀਫ਼ ਦਿਤਾ ਹੈ। ਪਰ ਉਨ੍ਹਾਂ ਨੇ ਇਸ ਗਲ ਦੀ ਪ੍ਰਸ਼ੰਸਾ ਨਹੀਂ ਕੀਤੀ। ਬਜਾਏ ਇਸ ਦੇ ਕਿ ਉਹ ਠੀਕ ਕੰਮਾਂ ਦੀ ਪ੍ਰਸ਼ੰਸਾ ਕਰਕੇ ਕੰਸਟ੍ਰਕਟਿਵ ਸੁਜੈਸ਼ਨਜ਼ ਦਿੰਦੇ, ਉਨ੍ਹਾਂ ਨੇ ਸਗੋਂ ਢੁਚਰਾਂ ਡਾਹੀਆਂ ਹਨ।

ਜੋ ਪਿਛਲੇ ਵੀਹ ਸਾਲਾਂ ਵਿਚ ਹਰੀਜਨਾਂ ਲਈ ਕੁਝ ਨਹੀਂ ਹੋ ਸਕਿਆ, ਉਹ ਹੁਣ ਦੀ ਸਰਕਾਰ ਨੇ ਕਰ ਦਿੱਤਾ ਹੈ। ਹਰ ਪਿੰਡ ਵਿਚ ਨੂੰਹਾਂ, ਧੀਆਂ ਦੀਆਂ ਸ਼ਾਦੀਆਂ ਦੇ ਸਮੇਂ ਕੋਈ ਥਾਂ ਦਾ ਪਰਬੰਧ ਨਹੀਂ ਹੁੰਦਾ ਸੀ। ਹੁਣ ਦੀ ਸਰਕਾਰ ਨੇ ਧਰਮਸ਼ਾਲਾਂ ਬਣਾਉਣ ਲਈ 25 ਲਖ ਰੁਪਿਆ ਰਖਿਆ ਹੈ। ਇਹ ਸਰਾਵਾਂ ਬਣਾਉਣ ਲਈ ਪੰਜਾਬ ਸਰਕਾਰ ਵਲੋਂ ਕਾਫ਼ੀ ਉਦਮ ਕੀਤਾ ਗਿਆ ਹੈ ਅਤੇ ਕਾਫੀ ਜਗ੍ਹਾ ਤੇ ਇਹ ਸਰਾਵਾਂ ਬਣ ਵੀ ਚੁਕੀਆਂ ਹਨ। ਅਜਿਹੀ ਗਲ ਪਿਛਲੇ ਵੀਹ ਸਾਲਾਂ ਵਿਚ

[ਮੁੱਖ ਸੰਸਦੀ ਸਕੱਤਰ]

ਨਹੀਂ ਹੋਈ। ਇਸ ਪਾਸੇ ਵੀ, ਕਿ ਇਨ੍ਹਾਂ ਸਰਾਵਾਂ ਵਿਚ ਅਕਾਮੋਡੇਸ਼ਨ ਜ਼ਿਆਦਾ ਹੋਣੀ ਚਾਹੀਦੀ ਹੈ ਜਾਂ ਇਹ ਰਕਮ 25 ਲੱਖ ਤੋਂ ਜ਼ਿਆਦਾ ਹੋਣੀ ਚਾਹੀਦੀ ਹੈ, ਇਸ ਤਰ੍ਹਾਂ ਦੇ ਜੇ ਆਪੋਜ਼ੀਸ਼ਨ ਵਲੋਂ ਹੋਰ ਸੁਝਾਉ ਆਉਂਦੇ ਤਾਂ ਚੰਗੀ ਗਲ ਸੀ ਅਤੇ ਇਸ ਗਲ ਨੂੰ ਫਰੰਟ ਦੀ ਸਰਕਾਰ, ਕੁਲੀਸ਼ਨ ਦੀ ਮਨਿਸਟਰੀ ਵੈਲਕਮ ਕਰਦੀ। ਇਨ੍ਹਾਂ ਸੁਝਾਵਾਂ ਉਤੇ ਗੌਰ ਕੀਤਾ ਜਾਂਦਾ। ਅਜਿਹੀਆਂ ਗਲਾਂ ਵਿਚ ਟੀਕਾ ਟਿਪਣੀ ਨਾ ਕਰਦਿਆਂ ਹੋਇਆਂ, ਕੇਵਲ ਇਨ੍ਹਾਂ ਕੁਰਸੀਆਂ ਖੁਸਣ ਦੇ ਕਾਰਨ, ਕਾਂਗਰਸ ਦਾ ਰਾਜ ਚਲੇ ਜਾਣ ਦੇ ਕਾਰਨ ਸ਼ਿਕਸਤ ਖਾ ਜਾਣ ਦੇ ਕਾਰਨ, ਜੋ ਕੁਝ ਬੈਲੈਂਸ ਇਨ੍ਹਾਂ ਵਲੋਂ ਲੂਜ਼ ਕੀਤਾ ਜਾ ਰਿਹਾ ਹੈ, ਉਸ ਦਾ ਪਰਤੱਖ ਸਬੂਤ ਸਾਡੇ ਸਾਹਮਣੇ ਹਾਊਸ ਵਿਚ ਆਇਆ ਹੈ। ਇਸ ਸਰਕਾਰ ਵਲੋਂ, ਡਿਪਟੀ ਸਪੀਕਰ ਸਾਹਿਬ, ਅਤੇ ਗਵਰਨਰ ਸਾਹਿਬ ਵਲੋਂ ਜੋ ਚੀਜ਼ਾਂ ਪੇਸ਼ ਕੀਤੀਆਂ ਹਨ ਉਨ੍ਹਾਂ ਨੂੰ ਵੇਖ ਕੇ ਪਤਾ ਲਗਦਾ ਹੈ ਕਿ ਜੋ ਗੁਰੂ ਨਾਨਕ ਦੇਵ ਜੀ ਦਾ ਪਰਚਾਰ ਹੈ, ਜਿਵੇਂ ਕਿ ਹਰੀਜਨਾਂ ਦਾ ਸੁਧਾਰ, ਬਰਾਦਰ ਹੁਡ, ਗਰੀਬ ਜਾਤੀਆਂ ਨੂੰ ਬਰਾਬਰੀ ਦਾ ਦਰਜਾ ਦੇਣਾ, ਇਸਤਰੀ ਜਾਤੀ ਨੂੰ ਬਰਾਬਰੀ ਦਾ ਦਰਜਾ ਦੇਣਾ, ਸੋਸ਼ਲਿਜ਼ਮ ਦਾ ਪਰਚਾਰ ਕਰਨਾ, ਉਸ ਉਤੇ ਚੰਗੀ ਤਰ੍ਹਾਂ ਨਾਲ ਫੁਲ ਚੜ੍ਹਾਏ ਹਨ, ਇਸ ਸਰਕਾਰ ਨੇ, ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਨੇ। ਗਵਰਨਰ ਸਾਹਿਬ ਦੀ ਸਰਕਾਰ ਨੇ, ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਨੇ ਗੁਰੂ ਨਾਨਕ ਯੂਨੀਵਰਸਿਟੀ ਬਣਾ ਕੇ ਅਜਿਹਾ ਕਦਮ ਚੁਕਿਆ ਹੈ ਜਿਸ ਦੀ ਮਿਸਾਲ ਪਿਛਲੇ ਵੀਹ ਸਾਲਾਂ ਵਿਚ ਪੰਜਾਬ ਦੇ ਇਤਿਹਾਸ ਵਿਚ ਨਹੀਂ ਮਿਲਦੀ। (ਤਾੜੀਆਂ) ਬਜਾਏ ਇਸ ਗਲ ਦੇ ਕਿ ਉਸ ਯੂਨੀਵਰਸਿਟੀ ਨੂੰ ਹੋਰ ਕਿਵੇਂ ਸੁਧਾਰਨਾ ਚਾਹੀਦਾ ਹੈ, ਇਸ ਬਾਰੇ ਕੋਈ ਸੁਝਾਉ ਦਿਤੇ ਜਾਂਦੇ, ਐਵੇਂ ਨੁਕਤਾਚੀਨੀ ਕੀਤੀ ਗਈ ਹੈ। ਕਾਂਗਰਸ ਦੇ ਡਿਪਟੀ ਲੀਡਰ ਨੇ ਇਥੇ ਹਰੀਜਨਾਂ ਨੂੰ ਜ਼ਮੀਨਾਂ ਅਲਾਟ ਕਰਨ ਸਬੰਧੀ ਨੁਕਤਾਚੀਨੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਚੀਫ ਮਨਿਸਟਰ ਸਾਹਿਬ ਨੇ ਹਰੀਜਨਾਂ ਨੂੰ ਜ਼ਮੀਨਾਂ ਅਲਾਟ ਕਰਨ ਸਬੰਧੀ ਇਕ ਕਮੇਟੀ ਬਣਾਈ ਹੋਈ ਹੈ। ਇਸ ਕਮੇਟੀ ਦੇ ਮੈਂਬਰ ਹਰੀਜਨ ਮੈਂਬਰ ਵੀ ਹਨ ਅਤੇ ਹੋਰ ਪਾਰਟੀਆਂ ਦੇ ਮੈਂਬਰ ਵੀ ਹਨ। ਜੋ ਜ਼ਮੀਨਾਂ ਸੈਂਟਰ ਵਲੋਂ ਪੰਜਾਬ ਸਰਕਾਰ ਨੂੰ ਮਿਲੀਆਂ ਹਨ ਉਹ ਵੀ ਇਸ ਵਿਚ ਸ਼ਾਮਲ ਹਨ। ਅਤੇ ਇਸ ਦੇ ਵੰਡਣ ਬਾਰੇ ਹਰੀਜਨਾਂ ਵਿਚ ਵਿਚਾਰ ਹੋ ਰਿਹਾ ਹੈ। ਚੀਫ ਮਨਿਸਟਰ ਸਾਹਿਬ ਨੇ ਅਜ ਵੀ ਆਖਿਆ ਹੈ ਕਿ ਆਪੋਜ਼ੀਸ਼ਨ ਪਾਰਟੀਆਂ ਦੇ ਗਰੁਪ ਲੀਡਰਾਂ ਨੂੰ ਵੀ ਇਸ ਕਮੇਟੀ ਵਿਚ ਸਦ ਲਿਆ ਜਾਵੇਗਾ। ਫਰੰਟ ਦੀ ਸਰਕਾਰ, ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਇਹ ਚਾਹੁੰਦੀ ਹੈ ਕਿ ਇਸ ਮਾਮਲੇ ਨੂੰ ਹਲ ਕਰ ਦਿਤਾ ਜਾਵੇ ਅਤੇ ਕਿਸੇ ਕਿਸਮ ਦੀ ਇਸ ਵਿਚ ਘਾਟ ਨਾ ਰਹਿ ਜਾਵੇ। ਇਹ ਕਨਵੈਨਸ਼ਨ ਹੈ ਲੋਕ ਸਭਾ ਦੀ ਕਿ ਇੰਪਾਰਟੈਂਟ ਮਸਲਿਆਂ ਬਾਰੇ ਪਰਧਾਨ ਮੰਤਰੀ ਉਥੇ ਸਾਰੀਆਂ ਪਾਰਟੀਆਂ ਦੇ ਲੀਡਰਾਂ ਨੂੰ ਬੁਲਾ ਕੇ ਉਨ੍ਹਾਂ ਦੇ ਸੁਝਾਉ ਲੈਂਦੇ ਹਨ ਅਤੇ ਫੇਰ ਕੋਈ ਪਾਲਿਸੀ ਬਣਾਈ ਜਾਂਦੀ ਹੈ। ਇਸੇ ਤਰ੍ਹਾਂ ਇਥੇ ਵੀ ਇਸ ਮਸਲੇ ਬਾਰੇ ਸਾਰੀਆਂ ਪਾਰਟੀਆਂ ਦੇ ਲੀਡਰਾਂ ਨੂੰ, ਕਾਂਗਰਸ, ਕਮਿਊਨਿਸਟ, ਸੋਸ਼ਲਿਸਟਾਂ, ਸਦ ਕੇ ਇਨ੍ਹਾਂ ਦੇ ਸੁਝਾਉ ਲਏ ਜਾਣਗੇ ਅਤੇ ਅਛੇ ਸੁਝਾਉ ਸਵੀਕਾਰ ਕੀਤੇ ਜਾਣਗੇ। ਇਸ ਤਰ੍ਹਾਂ ਨਾਲ ਜਿੰਨੀ ਵੀ ਜ਼ਮੀਨ ਇਸ ਵੇਲੇ ਅਵੇਲੇਬਲ ਹੈ, ਉਸ ਨੂੰ ਹਰੀਜਨਾਂ ਵਿਚ ਵੰਡ ਕੇ ਉਨ੍ਹਾਂ ਦੀ ਇਸ ਤਕਲੀਫ ਨੂੰ ਦੂਰ ਕਰਨ ਦਾ ਯਤਨ ਕਰਾਂਗੇ। ਹਰੀਜਨ ਭਰਾਵਾ ਨੇ ਸੂਬੇ ਦੀ ਉਪਜ ਵਧਾਉਣ ਵਿਚ ਭਾਰੀ ਹਿਸਾ ਪਇਆ ਹੈ। ਹਰੀਜਨ ਭਰਾਵਾਂ ਨੇ ਦੇਸ਼ ਦੀ ਰਖਿਆ ਲਈ ਆਪਣੇ ਬੱਚੇ ਬਾਰਡਰ ਤੇ ਭੇਜ ਕੇ ਅਤੇ ਹੋਰ ਪੰਜਾਬ ਦੀ ਉਨਤੀ ਕਰਨ ਵਿਚ ਬੜ ਹਿੱਸਾ ਪਾਇਆ ਹੈ। ਪਿਛਲੀਆਂ ਜਿੰਨੀਆਂ ਵੀ ਸਰਕਾਰਾਂ ਆਈਆਂ ਹਨ, ਉਹ ਇਨ੍ਹਾਂ ਦੀਆਂ ਕੁਰਬਾਨੀਆਂ ਦਾ ਪੂਰਾ ਸਿਲਾ ਇਨ੍ਹਾ ਨੂੰ ਨਹੀਂ ਦੇ ਸਕੀਆਂ। ਲੇਕਿਨ ਹੁਣ ਦੀ ਸਰਕਾਰ ਇਨ੍ਹਾਂ ਦੀਆਂ ਇਹ ਸਾਰੀਆਂ ਤਕਲੀਫਾਂ ਨੂੰ ਜ਼ਮੀਨਾਂ ਦੀ ਵੰਡ, ਵਜ਼ੀਫੇ ਧਰਮਸ਼ਾਲਾਵਾਂ ਸਬੰਧੀ ਦੂਰ ਕਰਨ ਵਾਸਤੇ ਪੂਰੇ ਉਪਰਾਲੇ

ਕਰ ਰਹੀ ਹੈ। ਜ਼ਮੀਨਾਂ ਦਾ ਮਸਲਾ ਵੰਸ ਫਾਰ ਆਲ ਸੈਟਲ ਕਰਨ ਵਾਸਤੇ ਜੋ ਕੰਮ ਜੱਜ ਸਾਹਿਬ ਦੀ ਰਹਿਨੁਮਾਈ ਵਿਚ ਹੋ ਰਿਹਾ ਹੈ, ਉਸ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ।

"ਮਾਨਾ ਕਿ ਤੇਰੇ ਦੀਦਾਰ ਕੇ ਕਾਬਲ ਨਹੀਂ ਹੂੰ ਮੈਂ
ਪਰ ਮੇਰਾ ਸ਼ੌਕ ਦੇਖ, ਮੇਰੀ ਇੰਤਜ਼ਾਰ ਦੇਖ"

ਇਹ ਜੋ ਜ਼ਮੀਨ ਦੀ ਵੰਡ ਦਾ ਕੰਮ ਜੱਜ ਸਾਹਿਬ ਦੀ ਰਹਿਨੁਮਾਈ ਹੇਠ ਹੋ ਰਿਹਾ ਹੈ, ਜੋ ਇਹ ਜ਼ਮੀਨ, ਚਾਹੇ ਪੇਕੇਜ ਡੀਲ ਨਾਲ ਸੈਂਟਰ ਤੋਂ ਮਿਲੀ ਹੈ, ਜਾਂ ਕਸਟੋਡੀਅਨ ਕੋਲ ਜਿਹੜੀ ਜ਼ਮੀਨ ਪਈ ਹੈ ਜਾਂ ਪੰਜਾਬ ਸਿਕਿਉਰਿਟੀ ਆਫ਼ ਲੈਂਡ ਟੇਨਿਉਰ ਐਕਟ ਤਹਿਤ ਜ਼ਮੀਨ ਹੈ, ਇਸ ਸਾਰੀ ਜ਼ਮੀਨ ਦੀ ਵੰਡ ਲਈ ਜੱਜ ਸਾਹਿਬ ਨੇ ਜੋ ਕਮੇਟੀ ਨਿਯੁਕਤ ਕੀਤੀ ਹੋਈ ਹੈ, ਉਸ ਦੀ ਰਿਪੋਰਟ ਉਡੀਕ ਲੈਣੀ ਚਾਹੀਦੀ ਹੈ। ਇਸ ਰਿਪੋਰਟ ਨੂੰ ਬੇਟਰ ਬਣਾਉਣ ਵਾਸਤੇ ਸੁਝਾਓ ਦੇਣੇ ਚਾਹੀਦੇ ਹਨ। ਇਹ ਜਿਹੜੇ ਭਰਾ ਸਾਡੇ ਸਾਹਮਣੇ ਬੈਠਦੇ ਹਨ, ਇਹ ਹਰੀਜਨਾਂ ਲਈ ਅੰਦਰੋਂ ਤਾਂ ਕੁਝ ਹੋਰ ਹਨ ਅਤੇ ਬਾਹਰੋਂ ਕੁਝ ਹੋਰ ਹੀ ਸ਼ੋ ਕਰਦੇ ਹਨ, ਉਨ੍ਹਾਂ ਪ੍ਰਤੀ ਪਿਆਰ ਦਿਖਾਉਂਦੇ ਹਨ। ਬਾਕੀ ਹੋਰ ਜਿਹੜੇ ਉਧਰ ਦੇ ਸੱਜਣ ਹਨ, ਉਨ੍ਹਾਂ ਦੇ ਮੁਤੱਲਕ ਤਾਂ ਇਸ ਤਰ੍ਹਾਂ ਹੈ ਕਿ ਇਕ ਵਾਰੀ ਚਾਰ ਬੰਦੇ ਦਿੱਲੀ ਤੋਂ ਆ ਰਹੇ ਸਨ ਉਨ੍ਹਾਂ ਨੂੰ ਰਸਤੇ ਵਿਚ ਇਕ ਟੱਟੂ ਚਰਾਂਦਾ ਮਿਲ ਗਿਆ। ਉਹ ਕਹਿਣ ਲਗਾ ਕਿ ਮੈਂ ਵੀ ਤੁਹਾਡੇ ਨਾਲ ਹੀ ਚਲਦਾ ਹਾਂ। ਜਦੋਂ ਅਗੇ ਜਾ ਕੇ ਉਨ੍ਹਾਂ ਨੂੰ ਪੁਛਿਆ ਗਿਆ ਕਿ ਕਿਥੋਂ ਆਏ ਹੋ ਤਾਂ ਉਹ ਟਟੂ ਚਰਾਉਣ ਵਾਲਾ ਕਹਿਣ ਲਗਾ ਕਿ ਅਸੀਂ ਪੰਜੇ ਜਣੇ ਦਿੱਲੀ ਤੋਂ ਆਏ ਹਾਂ। ਇਹ ਪਾਰਟੀ ਦਾ ਅੰਦਰੂਨੀ ਮਾਮਲਾ ਹੈ। ਇਸ ਤੇ ਵਿਚਾਰ ਵਟਾਂਦਰਾ ਵਖਰਾ ਹੋ ਸਕਦਾ ਹੈ। ਕਿਸੇ ਮੈਂਬਰ ਜਾਂ ਮਨਿਸਟਰ ਦੀ ਰਾਏ ਵਖਰੀ ਹੋ ਸਕਦੀ ਹੈ ਕਿ ਕਿਹੜੀ ਬਰਾਦਰੀ ਨੂੰ ਜ਼ਮੀਨ ਦਿੱਤੀ ਜਾਵੇ। ਇਹ ਫੈਸਲਾ ਪਾਰਟੀਆਂ ਵਿਚ ਇੰਟਰਨਲ ਬੈਠ ਕੇ ਕੀਤਾ ਜਾ ਸਕਦਾ ਹੈ। ਮੈਂ ਆਪਣੇ ਮੈਂਬਰਾਂ ਨੂੰ ਵੀ ਕਹਾਂਗਾ ਕਿ ਇਸ ਦਾ ਫੈਸਲਾ ਪਾਰਟੀ ਮੀਟਿੰਗ ਲੈਵਲ ਤੇ ਹੋਣਾ ਚਾਹੀਦਾ ਹੈ। ਜਿਹੜੀ ਕਮੇਟੀ ਬਣਾਈ ਹੋਈ ਹੈ ਜ਼ਮੀਨਾਂ ਅਲਾਟ ਕਰਨ ਵਾਸਤੇ, ਉਸ ਕਮੇਟੀ ਦੇ ਫੈਸਲੇ ਨੂੰ ਇਫੈਕਟਿਵ ਬਣਾਉਣ ਲਈ ਉਦਮ ਕਰਨੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਬੜੇ ਬੜੇ ਸਿਆਣੇ ਸਪੀਕਰ ਬੋਲੇ, ਕਾਂਗਰਸ ਦੇ ਡਿਪਟੀ ਲੀਡਰ ਵੀ ਬੋਲੇ, ਇਨ੍ਹਾਂ ਨੇ ਕਿਹਾ ਕਿ ਐਧਰਲੇ ਪਾਸੇ ਬੈਠੇ ਹੋਏ ਡਾਕੂ ਹਨ। ਅਜਿਹੀਆਂ ਚੀਜ਼ਾਂ ਨਾ ਤਾਂ ਕਰਨੀਆਂ ਚਾਹੀਦੀਆਂ ਹਨ ਅਤੇ ਨਾ ਹੀ ਇਹ ਗਲਾਂ ਕਰਨ ਦੀ ਇਜ਼ਾਜ਼ਤ ਹੀ ਦੇਣੀ ਚਹੀਦੀ ਹੈ। ਇਨ੍ਹਾਂ ਨੇ ਵੀਹ ਸਾਲਾਂ ਵਿਚ ਜੋ ਕੰਮ ਕੀਤੇ ਉਨ੍ਹਾਂ ਦਾ ਫਲ ਇਨ੍ਹਾਂ ਨੂੰ ਮਿਲ ਗਿਆ ਹੈ। ਇਨ੍ਹਾਂ ਦਾ ਕੀ ਹਸ਼ਰ ਹੋਇਆ, ਇਹ ਸਭ ਨੂੰ ਪਤਾ ਹੀ ਹੈ। ਮੈਂ ਫੇਰ ਇਨ੍ਹਾਂ ਨੂੰ ਵਾਰਨਿੰਗ ਦਿੰਦਾ ਹਾਂ ਕਿ ਜਿਸ ਤਰ੍ਹਾਂ ਨਾਲ ਇਨ੍ਹਾਂ ਨੇ ਜਨਤਾ ਨੂੰ ਲੁਟਿਆ ਹੈ ਅਤੇ ਹੋਰ ਬਦ ਨੀਅਤੀ ਨਾਲ ਇਨ੍ਹਾਂ ਨੇ ਕੰਮ ਕੀਤੇ ਹਨ, ਉਨ੍ਹਾਂ ਦੀ ਸਜ਼ਾ ਇਨ੍ਹਾਂ ਨੂੰ ਮਿਲ ਰਹੀ ਹੈ। ਇਸ ਚੀਜ਼ ਵਲ ਇਨ੍ਹਾਂ ਨੂੰ ਦੇਖਣਾ ਚਾਹੀਦਾ ਹੈ। ਇਨ੍ਹਾਂ ਨੇ ਜੋ ਜੋ ਕੰਮ 20 ਸਾਲਾਂ ਵਿਚ ਕੀਤੇ ਹਨ, ਉਸ ਦਾ ਹਸ਼ਰ ਕੀ ਹੋਇਆ ਹੈ ਇਨ੍ਹਾਂ ਲੋਕਾਂ ਨਾਲ, ਇਹ ਚੀਜ਼ ਸਭ ਦੇ ਸਾਹਮਣੇ ਹੈ।

ਦੂਸਰੀ ਚੀਜ਼ ਚੰਡੀਗੜ੍ਹ ਬਾਰੇ ਹੈ। ਇਹ ਪੰਜਾਬ ਵਾਸਤੇ ਇਜ਼ਤ ਦਾ ਅਤੇ ਵਕਾਰ ਦਾ ਮਸਲਾ ਸੀ ਜਿਸ ਨੂੰ ਗਲਤ ਢੰਗ ਨਾਲ ਪਿਛਲੇ ਤਿੰਨ ਚਾਰ ਸਾਲ ਡੋਲੇ ਕੀਤਾ ਗਿਆ। ਇਹ ਭਰੋਸਾ ਦਿਤਾ ਗਿਆ ਸੰਤ ਫਤਿਹ ਸਿੰਘ ਨੂੰ ਕਿ ਅਸੀਂ ਤੁਹਾਡੇ ਲਈ ਚੰਗਾ ਫੈਸਲਾ ਕਰਾਂਗੇ, ਤੁਸੀਂ

[ਮੁੱਖ ਸੰਸਦੀ ਸਕੱਤਰ]

ਆਪਣਾ ਵਰਤ ਛਡ ਦਿਉ। ਇਸ ਬਾਰੇ ਅਸ਼ੋਰੈਂਸਿਜ਼ ਦਿਤੀਆਂ ਗਈਆਂ। ਪਰ ਫੇਰ ਤਿੰਨ ਸਾਲ ਕੇਸ ਲਮਕਿਆ ਰਿਹਾ। ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਵਿਚ ਚੰਡੀਗੜ੍ਹ ਬਾਰੇ ਜੋ ਮਤਾ ਪਾਸ ਕੀਤਾ ਗਿਆ ਕਿ ਸਾਰੀਆਂ ਪਾਰਟੀਆਂ ਇਕਠੀਆਂ ਹੋ ਕੇ ਇਹ ਕੰਮ ਕਰਨ, ਇਸ ਕੰਮ ਬਾਰੇ ਜੋ ਕੁਝ ਚੀਫ ਮਨਿਸਟਰ ਸਾਹਿਬ ਨੇ ਕੀਤਾ, ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਨੇ ਬੜੇ ਚੰਗੇ ਢੰਗ ਨਾਲ ਦਿੱਲੀ ਪਾਰਲੀਮੈਂਟ ਵਿਚ ਸਾਰੇ ਮੈਂਬਰਾਂ ਨੂੰ ਬੜੇ ਚੰਗੇ ਢੰਗ ਨਾਲ ਆਪਣਾ ਕੇਸ ਦਸਿਆ। ਇਨ੍ਹਾਂ ਨੇ ਇਸ ਮਾਮਲੇ ਉਪਰ ਸਾਰੀਆਂ ਹਿੰਦੁਸਤਾਨ ਦੀਆਂ ਪਾਰਟੀਆਂ ਤੋਂ ਸਰਬਸੰਮਤੀ ਨਾਲ ਸਪੋਰਟ ਹਾਸਲ ਕੀਤੀ। ਜਿਹੜੀਆਂ ਕੁਝ ਕੁ ਪਾਰਟੀਆਂ ਬਹਿ ਗਈਆਂ ਉਹ ਵੀ ਹੁਣ ਸਾਡੇ ਸਟੈਂਡ ਦਾ ਪੱਖ ਲੈਂਦੀਆਂ ਹਨ। ਇਸ ਲਈ ਸਾਡੇ ਮੁੱਖ ਮੰਤਰੀ ਸਾਹਿਬ ਇਸ ਗਲ ਲਈ ਵਧਾਈ ਦੇ ਹੱਕਦਾਰ ਹਨ।

ਦਿੱਲੀ ਦੀ ਸਰਕਾਰ ਵੱਲੋਂ ਜੋ ਫੈਸਲਾ ਕੀਤਾ ਗਿਆ ਹੈ, ਉਸ ਦੇ ਵਿਚ ਡੀਲੇ ਜ਼ਰੂਰ ਹੋਈ ਹੈ। ਗਲਤ ਗੱਲਾਂ ਕੀਤੀਆਂ ਗਈਆਂ ਹਨ। ਲੇਕਿਨ ਫਿਰ ਵੀ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਾਸੀ ਅੰਰ ਪੰਜਾਬ ਦੀਆਂ ਇਹ ਪਾਰਟੀਆਂ, ਜਿਨ੍ਹਾਂ ਨੇ ਸੰਤ ਬਾਬਾ ਫਤਿਹ ਸਿੰਘ ਜੀ ਦੀ ਅਗਵਾਈ ਵਿਚ ਇਹ ਘੋਲ ਕੀਤਾ ਅਤੇ ਕਾਮਯਾਬੀ ਹਾਸਲ ਕੀਤੀ ਹੈ, ਉਹ ਵਧਾਈ ਦੀਆਂ ਹੱਕਦਾਰ ਹਨ। ਇਹ ਅਸੀਂ ਬੜੀ ਮੱਲ ਮਾਰੀ ਹੈ ਜਿਹੜਾ ਕਿ ਚੰਡੀਗੜ੍ਹ ਪੰਜਾਬ ਦੇ ਵਾਸਤੇ ਹਾਸਲ ਕੀਤਾ ਹੈ। ਬਦਕਿਸਮਤੀ ਦੇ ਨਾਲ ਦਿੱਲੀ ਦੀ ਸਰਕਾਰ ਨੇ ਕਈ ਚੀਜ਼ਾਂ ਲਮਕਦੀਆਂ ਰੱਖੀਆਂ ਹਨ ਤਾਕਿ ਇਹ ਸੂਬੇ ਉਨ੍ਹਾਂ ਦੀਆਂ ਮਿੰਨਤਾਂ ਤਰਲੇ ਜਾਰੀ ਰੱਖਣ। ਹੁਣ ਇਹ ਫਾਜ਼ਿਲਕਾ ਅਤੇ ਅਬੋਹਰ ਵਾਲੇ ਇਲਾਕੇ ਦੀ ਪ੍ਰਾਬਲਮ ਖੜ੍ਹੀ ਕਰ ਦਿਤੀ ਹੈ। ਅਸੀਂ ਦਿੱਲੀ ਦੀ ਸਰਕਾਰ ਨੂੰ ਦੱਸ ਚੁੱਕੇ ਹਾਂ ਕਿ ਫ਼ਾਜ਼ਿਲਕਾ ਅਤੇ ਅਬੋਹਰ ਪੰਜਾਬ ਵਿਚ ਸ਼ਾਮਲ ਕਰਾਉਣ ਲਈ ਹਰ ਉਦਮ, ਯਤਨ ਕੀਤੇ ਜਾਣਗੇ। ਇਹ ਸਾਡਾ ਕੰਸਟੀਚਿਊਸ਼ਨਲ ਹੱਕ ਬਣਦਾ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਕਮੇਟੀ ਦਾ ਜ਼ਿਕਰ ਕੀਤਾ ਗਿਆ ਹੈ, ਕੈਪਟਨ ਸਾਹਿਬ ਨੇ ਜ਼ਿਕਰ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਸਭ ਤੋਂ ਪਹਿਲਾਂ ਇਸ ਚੰਡੀਗੜ੍ਹ ਦੇ ਫੈਸਲੇ ਦਾ ਵੈਲਕਮ ਕਰਨ ਵਾਸਤੇ ਸਰਦਾਰ ਉਮਰਾਓ ਸਿੰਘ ਅੰਮ੍ਰਿਤਸਰ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਪਹੁੰਚੇ ਹੋਏ ਸਨ। He was the first man to sponsor this resolution.

ਇਹ ਪਹਿਲੇ ਸੱਜਣ ਸਨ ਜਿਨ੍ਹਾਂ ਚੰਡੀਗੜ੍ਹ ਦੇ ਫੈਸਲੇ ਨੂੰ ਵੈਲਕਮ ਕੀਤਾ। ਇਹ ਅੱਖਰ ਲਿਖਣ ਵਾਲੇ ਵੀ ਸਰਦਾਰ ਉਮਰਾਓ ਸਿੰਘ ਹੀ ਸਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਜੋ ਪੰਜਾਬ ਦੀਆਂ ਪਾਰਟੀਆਂ ਦੀ ਜਿੱਤ ਹੋਈ ਹੈ, ਇਸ ਗੱਲ ਲਈ ਸਭ ਵਧਾਈ ਦੇ ਪਾਤਰ ਹਨ। ਅਸੀਂ ਇਨ੍ਹਾਂ ਤੋਂ ਇਸ ਗੱਲ ਦੀ ਵੀ ਆਸ ਰੱਖਦੇ ਹਾਂ ਕਿ ਇਹ ਜੋ ਪੰਜਾਬ ਤੇ ਅਬੋਹਰ ਅਤੇ ਫਾਜ਼ਿਲਕਾ ਖੋਹਣ ਦਾ ਫੈਸਲਾ ਕੀਤਾ ਗਿਆ ਹੈ, ਉਸ ਦੇ ਵਾਸਤੇ ਸਰਦਾਰ ਉਮਰਾਓ ਸਿੰਘ ਉਦਮ ਕਰਨ। ਉਹ ਸਾਨੂੰ ਮਿਲਵਰਤਨ ਦੇਣ ਅਤੇ ਅਸੀਂ ਉਨ੍ਹਾਂ ਨੂੰ ਮਿਲਵਰਤਨ ਦਿਆਂਗੇ ਅਗਰ ਇਹ ਆਪਣੀ ਪਾਰਟੀ ਦੀਆਂ ਗਲਤੀਆਂ ਨੂੰ ਦੂਰ ਕਰਨ ਦੇ ਉਦਮ ਕਰਨ। ਇਹ ਤਾਂ 'ਚੋਰ ਕੀ ਦਾੜ੍ਹੀ ਮੇਂ ਤਿਨਕੇ' ਵਾਲੀ ਗੱਲ ਹੋਈ, ਕਿ ਇਹ ਕਹਿੰਦੇ ਹਨ ਕਿ ਪੰਜਾਬ ਦੇ ਲੀਡਰ ਗਲਤ ਕਰ ਰਹੇ ਹਨ। ਮੈਂ ਕਹਿੰਦਾ ਹਾਂ ਕਿ :

ਬੁੱਢੀ ਹੋਈ ਨਿੱਸਰੀ ਡੂਮਾਂ ਦੀ ਜੁਆਰ......

ਇਨ੍ਹਾਂ ਨੂੰ ਪੰਜਾਬ ਨਾਲ ਹਮਦਰਦੀ ਹੁਣ ਹੋਈ ਹੈ। ਮੈਂ ਕਹਿੰਦਾ ਹਾਂ ਕਿ ਡੁੱਲ੍ਹੇ ਬੇਰਾਂ

(Serial No. 49)

**Shri Gurdial Saini :** Sir, I beg to draw the attention of the Government towards an urgent matter of public importance, namely, failure of the Government to construct by-pass to Ramdas Kot and way from Power House, Punjab State Electricity Board to Mohalla Bashirpura in Jullundur, despite the assurance of the Government given in the last Budget Session that the work would be taken in hand shortly by the P.W.D. This has resulted in great resentment among the public of the mohallas concerned and they have given a seven days' notice to the Deputy Commissioner, Jullundur, to start Dharna campaign, if the work is not started within this period. The Minister is requested to make a detailed statement on the subject in view of the proposed agitation of the public.

**Mr. Speaker :** Admitted. The Minister concerned may please make a statement.

## DHARNA AND WALK-OUT

**ਸ਼੍ਰੀ ਗੁਰਦਿਆਲ ਸੈਣੀ** : * * * * * *
* * * * * *
* * * * * *
* * (ਸ਼ੋਰ) (ਵਿਘਨ)

**ਸ਼੍ਰੀ ਸਪੀਕਰ:** ਇਹ ਜਿਹੜੀਆਂ ਬਗੈਰ ਚੇਅਰ ਦੀ ਪਰਮਿਸ਼ਨ ਦੇ ਇਨ੍ਹਾਂ ਨੇ ਗਲਾਂ ਕਹੀਆਂ ਹਨ, ਇਹ ਪਰੋਸੀਡਿੰਗਜ਼ ਦਾ ਪਾਰਟ ਨਹੀਂ ਬਣਨਗੀਆਂ। (The words which have been spoken by the hon. Member without the permission of the Chair will not form part of the proceedings.)

(ਇਸ ਸਮੇਂ ਸ਼੍ਰੀ ਗੁਰਦਿਆਲ ਸੈਣੀ ਰਿਪੋਰਟਰਾਂ ਦੀ ਟੇਬਲ ਕੋਲ ਮਨਿਸਟਰਾਂ ਦੇ ਸਾਹਮਣੇ ਜੁਤੀ ਲਾਹ ਕੇ ਕਾਲੀਨ ਤੇ ਬੈਠ ਗਏ)

(ਸ਼ੋਰ) (ਵਿਘਨ)

**ਸਰਦਾਰ ਉਮਰਾਓ ਸਿੰਘ :** ਇਹ ਹਾਊਸ ਦੀ ਪਰੋਸੀਡਿੰਗਜ਼ ਨੂੰ ਆਬਸਟ੍ਰਕਟ ਨਹੀਂ ਕਰ ਰਹੇ। ਇਹ ਕੋਈ ਅਨਪਾਰਲੀਮੈਂਟਰੀ ਗੱਲ ਨਹੀਂ ਹੈ। (ਸ਼ੋਰ) (ਵਿਘਨ)

**ਸ਼੍ਰੀ ਸਪੀਕਰ :** ਇਹ ਚੰਗਾ ਪਰੈਸੀਡੈਂਟ ਨਹੀਂ ਹੈ। ਇਹ ਚੰਗੀ ਗੱਲ ਨਹੀਂ ਹੈ। ਮੇਜਰ ਸਾਹਿਬ, ਮੈਂ ਤੁਹਾਨੂੰ ਰੀਕੁਐਸਟ ਕਰਾਂਗਾ ਕਿ ਤੁਸੀਂ ਸੈਣੀ ਸਾਹਿਬ ਨੂੰ ਸਮਝਾਉ । ਇਹ ਠੀਕ ਗੱਲ ਨਹੀਂ ਹੈ। (ਸ਼ੋਰ) (ਵਿਘਨ) [This is not a good precedent. This is not proper. Major Sahib, I will request you to bring him (Mr. Saini) round. It is not proper.]

**ਸਰਦਾਰ ਉਮਰਾਓ ਸਿੰਘ :** ਸਾਡੇ ਲੀਡਰ ਸਾਹਿਬ ਆ ਰਹੇ ਹਨ, ਉਹ ਸੈਣੀ ਸਾਹਿਬ ਨੂੰ ਰੀਕੁਐਸਟ ਕਰਕੇ ਵੇਖਣਗੇ।

---

*Expunged as ordered by the Chair.

(ਇਸ ਸਮੇਂ ਮੇਜਰ ਹਰਿੰਦਰ ਸਿੰਘ, ਆਪੋਜ਼ੀਸ਼ਨ ਦੇ ਲੀਡਰ ਨੇ ਸ੍ਰੀ ਗੁਰਦਿਆਲ ਸੈਣੀ ਨੂੰ ਧਰਨੇ ਤੇ ਬੈਠੇ ਨੂੰ ਉਠਾਇਆ।)

**ਸ੍ਰੀ ਗੁਰਦਿਆਲ ਸੈਣੀ** : ਮੈਂ ਪਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦਾ ਹਾਂ।

(ਇਸ ਸਮੇਂ ਸ੍ਰੀ ਗੁਰਦਿਆਲ ਸੈਣੀ ਹਾਊਸ ਵਿੱਚੋਂ ਵਾਕ ਆਊਟ ਕਰ ਗਏ।)

**ਸ੍ਰੀ ਸਪੀਕਰ** : ਮੇਜਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੜਾ ਸਹਿਯੋਗ ਦਿਤਾ ਹੈ। (I am grateful to Major Harinder Singh for extending full Cooperation to me.)

## POINTS OF ORDER *Re.* EXPUNCTION ETC.

**ਸਿਰਦਾਰ ਕਪੂਰ ਸਿੰਘ** : ਪੁਆਇੰਟ ਆਫ਼ ਆਰਡਰ, ਸਰ। ਅਧਿਅਕਸ਼ ਸਾਹਿਬ, ਤੁਸੀਂ ਹੁਣੇ ਕੁਝ ਹੁਕਮ ਕੀਤਾ ਹੈ ਕਿ ਜਿਹੜੇ ਸ਼ਬਦ ਸ੍ਰੀ ਸੈਣੀ ਸਾਹਿਬ ਨੇ ਤੁਹਾਡੀ ਆਗਿਆ ਤੋਂ ਬਗੈਰ ਕਹੇ ਹਨ, ਉਹ ਸਦਨ ਦੀ ਕਾਰਵਾਈ ਵਿੱਚੋਂ ਕੱਢ ਦਿਤੇ ਜਾਣ। ਇਸ ਤਰ੍ਹਾਂ ਇਸ ਤੋਂ ਪਹਿਲਾਂ ਵੀ ਇਸ ਸਦਨ ਵਿੱਚ ਬਹੁਤ ਵਾਰੀ ਹੋ ਚੁੱਕਾ ਹੈ। ਇਥੇ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਜਿਹੜੇ ਸਰਕਾਰੀ ਮੰਚਾਂ ਉਤੇ ਬੈਠਣ ਵਾਲੇ ਹਨ, ਉਹ ਕਹਿੰਦੇ ਹਨ ਕਿ ਅਮਕੇ ਸ਼ਬਦ ਕਾਰਵਾਈ ਵਿੱਚੋਂ ਕੱਢ ਦਿੱਤੇ ਜਾਣ। ਉਹ ਆਗਿਆ ਅਨੁਸਾਰ ਕੱਢ ਦਿੱਤੇ ਜਾਂਦੇ ਹਨ। ਇਸ ਕਰਕੇ ਇਹ ਹੁਣ ਜ਼ਰੂਰੀ ਹੋ ਗਿਆ ਹੈ ਕਿ ਇਹ ਦੇਖਿਆ ਜਾਵੇ ਕਿ ਇਸ ਸਦਨ ਦੇ ਕੀ ਅਸੂਲ, ਨਿਯਮ ਅਤੇ ਰੂਲ ਹਨ। ਇਸ ਵਿਸ਼ੇ ਤੇ ਲਾਗੂ ਰੂਲ 116 ਹੈ, ਜਿਸ ਅਨੁਸਾਰ ਤੁਹਾਨੂੰ ਕੁਝ ਅਧਿਕਾਰ, ਤਾਕਤ, ਅਤੇ ਸ਼ਕਤੀ ਹੈ, ਕਾਰਵਾਈ ਵਿਚੋਂ ਕੁਝ ਸ਼ਬਦ ਕੱਢਣ ਦੀ। (ਵਿਘਨ) (ਸ਼ੋਰ)

**Mr. Speaker** : Please carry on. (*Interruptions*)

**ਸਿਰਦਾਰ ਕਪੂਰ ਸਿੰਘ** : ਕੱਲ੍ਹ ਜੋ ਧੱਕੇਸ਼ਾਹੀ ਹੋਈ ਹੈ, ਉਸ ਦਾ ਵੀ ਮੈਂ ਜ਼ਿਕਰ ਕਰਾਂਗਾ। (ਵਿਘਨ)

**ਸ੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਤੁਸੀਂ ਮੈਨੂੰ ਉਹ ਰੂਲ ਦਿਖਾਉ ਜਿਸ ਦੇ ਵਿੱਚ ਇਹ ਦਿੱਤਾ ਗਿਆ ਹੋਵੇ ਕਿ ਕੋਈ ਮੈਂਬਰ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲ ਸਕਦਾ ਹੈ। (Sirdar Kapur Singh may please let me know the Rules under which any Member can speak without the permission of the Chair.)

**ਸਿਰਦਾਰ ਕਪੂਰ ਸਿੰਘ** : ਇਹ ਰੂਲ 116 ਹੀ ਹੈ, ਜਿਸ ਦੇ ਅਨੁਸਾਰ ਤੁਹਾਨੂੰ ਸ਼ਕਤੀ ਹੈ, ਅਧਿਕਾਰ ਹੈ ਕਿ ਜੋ ਇਥੇ ਕਿਹਾ ਗਿਆ ਹੋਵੇ ਉਸ ਦੇ ਅਯੋਗ ਅੰਸ਼ਾਂ ਨੂੰ ਐਕਸਪੰਜ ਅਥਵਾ ਖਾਰਜ ਕਰ ਦਿਉ। ਹੋਰ ਕੋਈ ਤਾਕਤ ਨਹੀਂ ਹੈ। ਹੋਰ ਜੇ ਤੁਸੀਂ ਉਸ ਰੂਲ ਤੋਂ ਬਗੈਰ ਅਤੇ ਨਿਯਮ ਤੋਂ ਬਗੈਰ ਵਾਧੂ ਸ਼ਕਤੀ ਅਤੇ ਤਾਕਤ ਵਰਤੋਗੇ ਅਤੇ ਇਥੇ ਕਹੀ ਗਈ ਸਾਰੀ ਗੱਲ ਨੂੰ ਕਾਰਵਾਈ ਵਿਚੋਂ ਕੱਢੋਗੇ, ਤਾਂ ਉਹ ਨਿਯਮ ਅਨੁਸਾਰ ਨਹੀਂ ਹੋਵੇਗਾ ਅਤੇ ਇਸ ਤਰ੍ਹਾਂ ਤੁਸੀਂ ਧੱਕੇਸ਼ਾਹੀ ਕਰ ਰਹੇ ਹੋਵੋਗੇ। 116 ਰੂਲ ਮੈਂ ਤੁਹਾਨੂੰ ਪੜ੍ਹਕੇ ਸੁਣਾਉਂਦਾ ਹਾਂ :

"116(1) If the Speaker is of opinion that a word or words has or have been used in debate which is or are defamatory or indecent or unparliamentary or undignified, he may, in his discretion order that such word or words may be expunged from the proceedings of the Assembly."

ਸਿਰਫ ਅਯੋਗ ਸ਼ਬਦ ਹੀ ਕੱਢੇ ਜਾ ਸਕਦੇ ਹਨ, ਸਾਰੇ ਫਿਕਰੇ ਤੇ ਵਾਕਯ ਕਦੇ ਭੀ ਕੱਢੇ ਨਹੀਂ ਜਾ ਸਕਦੇ । ਸਾਰੀ ਤਕਰੀਰ ਨਹੀਂ ਕੱਢੀ ਜਾ ਸਕਦੀ, ਸਫਿਆਂ ਦੇ ਸਫੇ ਨਹੀਂ ਕੱਢੇ ਜਾ ਸਕਦੇ। ਪਰ ਜੇ ਨਿਯਮਾਂ ਉਤੇ ਚਲਣਾ ਹੋਵੇ, ਤਦ । ਦੂਸਰੀ ਗੱਲ ਇਹ ਹੈ ਕਿ ਜਦੋਂ ਡੀਬੇਟ ਹੋ ਰਹੀ ਹੋਵੇ, ਉਸ ਦੇ ਹੀ ਕੁਝ ਸ਼ਬਦ ਕੱਢੇ ਜਾ ਸਕਦੇ ਹਨ, ਪਰ ਬਾਕੀ ਡੀਬੇਟ ਤੋਂ ਬਿਨਾਂ ਹੋਰ ਕਾਰਵਾਈ ਦੇ ਸ਼ਬਦ ਭੀ ਨਹੀਂ ਕਢੇ ਜਾ ਸਕਦੇ। ਤੀਜਾ ਨੁਕਤਾ ਇਹ ਹੈ ਕਿ, ਕੇਵਲ ਉਹੋ ਸ਼ਬਦ ਕੱਢੇ ਜਾ ਸਕਦੇ ਹਨ ਜਿਹੜੇ "ਡੈਫੇਮੇਟਰੀ" ਹੋਣ, "ਇਨਡੀਸੈਂਟ" ਹੋਣ, "ਅਨਪਾਰਲੀਮੈਂਟਰੀ" ਹੋਣ ਜਾਂ "ਅਨਡਿਗਨੀਫਾਈਡ" ਹੋਣ। ਹੋਰ ਕੋਈ ਤੁਹਾਨੂੰ ਅਖਤਿਆਰ ਇਸ ਤੋਂ ਵਧੇਰੇ ਨਹੀਂ। ਪਰ ਜੇ ਤੁਸੀਂ ਸਫਿਆਂ ਦੇ ਸਫੇ ਹੀ ਕੱਢ ਦਿਉ, ਇਹ ਤੁਹਾਨੂੰ ਅਖਤਿਆਰ ਨਹੀਂ ਹੈ। ਇਉਂ ਤੁਸੀਂ ਨਹੀਂ ਕੱਢ ਸਕਦੇ। ਜੇ ਕੋਈ ਤੁਹਾਡੀ ਆਗਿਆ ਤੋਂ ਬਗੈਰ ਬੋਲੇ ਤਾਂ ਤੁਸੀਂ ਉਹ ਬੋਲੇ ਹੋਏ ਲਫਜ਼ ਕੱਢ ਨਹੀਂ ਸਕਦੇ। ਤੁਸੀਂ ਕੋਈ ਹੋਰ ਅਧਿਕਾਰ ਵਰਤ ਸਕਦੇ ਹੋ, ਲੇਕਿਨ ਤੁਸੀਂ ਇਹ ਨਹੀਂ ਕਰ ਸਕਦੇ ਕਿ ਉਹ ਰੀਕਾਰਡ ਤੇ ਨਾ ਆਉਣ। ਇਸ ਲਈ ਮੈਂ ਫਿਰ ਕਹਿੰਦਾ ਹਾਂ ਕਿ ਸ਼ਬਦ ਤੇ ਕੇਵਲ ਸ਼ਬਦ ਉਹੀ ਕੱਢੇ ਜਾ ਸਕਦੇ ਹਨ ਜਿਹੜੇ "ਅਨਡਿਗਨੀਫਾਈਡ", "ਡੈਫੇਮੇਟਰੀ", "ਅਨਪਾਰਲੀਮੈਂਟਰੀ" ਜਾਂ "ਇਨਡੀਸੈਂਟ" ਹੋਣ। ਸਰਵ ਸ਼ਕਤੀ ਸੰਪੰਨ ਤੁਸੀਂ ਇਸ ਮੁਆਮਲੇ ਵਿਚ ਨਹੀਂ ਹੋ।

**ਸ੍ਰੀ ਸਪੀਕਰ:** ਸਿਰਦਾਰ ਕਪੂਰ ਸਿੰਘ ਜੀ, ਇਹ ਤਾਂ ਸਧਾਰਨ ਜਿਹੀ ਗੱਲ ਹੈ । (Sirdar Kapur Singh Ji, it is a simple matter.)

**ਕੈਪਟਨ ਰਤਨ ਸਿੰਘ :** ਪੁਆਇੰਟ ਆਫ ਆਰਡਰ ਸਰ। ਸਪੀਕਰ ਸਾਹਿਬ, ਇਹ ਤਾਂ ਅਸੀਂ ਮੰਨਦੇ ਹਾਂ ਕਿ ਤੁਹਾਡੇ ਕੋਲ ਇਸ ਹਾਊਸ ਦੇ ਵਿੱਚ ਪ੍ਰਮਾਤਮਾ, ਰੱਬ ਨਾਲੋਂ ਜ਼ਿਆਦਾ ਪਾਵਰ ਹੈ (ਵਿਘਨ)

**ਸਿਰਦਾਰ ਕਪੂਰ ਸਿੰਘ :** ਮੈਂ ਇਸ ਤੇ ਪ੍ਰੋਟੈਸਟ ਕਰਦਾ ਹਾਂ। ਅਸੀਂ ਨਹੀਂ ਇਹ ਮੰਨਦੇ।

**ਸ੍ਰੀ ਸਪੀਕਰ:** ਸਿਰਦਾਰ ਕਪੂਰ ਸਿੰਘ ਜੀ, ਇਸ ਹਾਊਸ ਦੇ ਵਿਚ ਤੁਸੀਂ ਕਿਸੇ ਦੀ ਰਾਏ ਨਾਲ ਸਹਿਮਤ ਹੋਵੋ ਜਾਂ ਨਾ ਹੋਵੋ, ਪਰ ਉਨ੍ਹਾਂ ਨੂੰ ਸੁਣੋ ਤਾਂ ਸਹੀ । (The hon. Member Sirdar Kapur Singh may or may not agree with the views expressed by the other hon. Members but he should listen to them.)

**ਸਿਰਦਾਰ ਕਪੂਰ ਸਿੰਘ :** ਪਰ ਮੈਂ ਇਹ ਨਹੀਂ ਮੰਨਦਾ।

**ਸ੍ਰੀ ਸਪੀਕਰ:** ਤੁਸੀਂ ਮੰਨੋ ਜਾਂ ਨਾ ਮੰਨੋ ਪਰ ਤਸ਼ਰੀਫ ਰਖੋ। (You may or may not agree but please resume your seat)

(ਇਸ ਸਮੇਂ ਸਿਰਦਾਰ ਕਪੂਰ ਸਿੰਘ ਜੀ ਆਪਣੀ ਸੀਟ ਤੇ ਖੜੇ ਰਹੇ।)

**Mr Speaker : Please take yoar seat.**

**ਸਿਰਦਾਰ ਕਪੂਰ ਸਿੰਘ:** ਇਹ ਆਪਣੀ ਤਰਫੋਂ ਜੋ ਮਰਜ਼ੀ ਹੈ ਕਹਿਣ, ਪਰ ਮੇਰੀ ਤਰਫੋਂ ਨਾ ਕਹਿਣ। (ਵਿਘਨ)

**ਚੀਫ ਪਾਰਲੀਮੈਂਟਰੀ ਸਕੱਤਰ** (ਸਰਦਾਰ ਗੁਰਮੀਤ ਸਿੰਘ): ਸਪੀਕਰ ਸਾਹਿਬ, ਕੈਪਟਨ ਸਾਹਿਬ ਹੋਰਾਂ ਜਿਹੜੇ ਲਫਜ਼ ਕਹੇ ਹਨ, ਉਹ ਐਕਸਪੰਜ ਹੋਣੇ ਚਾਹੀਦੇ ਹਨ। (ਵਿਘਨ)

**ਮੇਜਰ ਹਰਿੰਦਰ ਸਿੰਘ :** ਪ੍ਰਮਾਤਮਾ ਤੋਂ ਵੱਧ ਤਾਂ ਨਹੀਂ ਪਰ ਪ੍ਰਮਾਤਮਾ ਤੋਂ ਉਰ੍ਹਾਂ, ਤਾਂ ਤੁਹਾਡੇ ਕੋਲ ਕਾਫ਼ੀ ਅਖਤਿਆਰ ਹਨ।

**Mr. Speaker :** I am just a servant of the House and not master of the House.

ਮੈਂ ਤਾਂ ਕਈ ਵਾਰੀ ਇਹ ਗੱਲ ਕੀਤੀ ਹੈ ਕਿ ਮੈਂ ਤਾਂ ਸਿਰਫ ਇਸ ਸਦਨ ਦੇ ਚਲਾਉਣ ਲਈ, ਜਿਹੜੀ ਉਚਿਤ ਕਾਰਵਾਈ ਸਦਨ ਦੀ ਸੇਵਾ ਵਿਚ ਲੋੜੀਂਦੀ ਹੋਵੇ, ਉਹ ਕਰਦਾ ਹਾਂ। ਤੁਸੀਂ ਮੇਰੇ ਅਖਤਿਆਰਾਤ ਦੀ ਗੱਲ ਕਰਦੇ ਹੋ ਕੇ ਪ੍ਰਮਾਤਮਾ ਤੋਂ ਵੀ ਵਧ ਹੈ। ਮੈਂ ਕਹਿੰਦਾ ਹਾਂ ਕਿ ਮੇਰੇ ਅਖਤਿਆਰ ਤਾਂ ਹਾਊਸ ਤੋਂ ਵੀ ਥੱਲੇ ਹਨ। ਇਸ ਲਈ ਇਹ ਰੀਮਾਰਕਸ ਚੰਗੇ ਨਹੀਂ ਹਨ। (I have submitted a number of times that I act according to what I think is in the interest of the smooth working of this House. You have pleased to remark that my rights are even more than those of God. My contention is tnat my powers are subordinate to the commands of the House. The above remarks are not in good taste.)

(ਸਿਰਦਾਰ ਕਪੂਰ ਸਿੰਘ ਜੀ ਬੋਲਣ ਲਈ ਆਪਣੀ ਸੀਟ ਤੇ ਖੜੇ ਰਹੇ।)

**ਕੈਪਟਨ ਰਤਨ ਸਿੰਘ:** ਮੈਂ ਸਿਰਦਾਰ ਕਪੂਰ ਸਿੰਘ ਜੀ ਦੀ ਬੜੀ ਇੱਜ਼ਤ ਕਰਦਾ ਹਾਂ। ਉਹ ਥੇਆਲੋਜੀ ਜਾਣਦੇ ਹਨ। ਉਨ੍ਹਾਂ ਨੂੰ ਕੀ ਹੱਕ ਹੈ ਕਿ ਜੋ ਮੈਂ ਕਹਾਂ ਮੈਨੂੰ ਰੋਕਣ, ਉਹ ਜੋ ਮਰਜ਼ੀ ਕਹਿਣ। (ਵਿਘਨ)

(ਸਿਰਦਾਰ ਕਪੂਰ ਸਿੰਘ ਜੀ ਹਾਲਾਂ ਵੀ ਬੋਲਣ ਵਾਸਤੇ ਆਪਣੀ ਸੀਟ ਤੇ ਖੜੇ ਰਹੇ।)

**ਸ੍ਰੀ ਸਪੀਕਰ:** ਪਲੀਜ਼ ਟੇਕ ਯੂਅਰ ਸੀਟ। ਸਿਰਦਾਰ ਕਪੂਰ ਸਿੰਘ ਜੀ, ਤੁਸੀਂ ਤਾਂ ਬੜੇ ਲਰਨਡ ਮੈਂਬਰ ਹੋ। ਦੂਸਰਿਆਂ ਨੂੰ ਸੁਣਨ ਦੀ ਤਾਕਤ ਰੱਖੋ। (ਵਿਘਨ) (Please take your seat. Sirdar Kapur Singh is a very learned Member. He should have the patience to hear others) (*Interruptions.*)

**ਸਿਰਦਾਰ ਕਪੂਰ ਸਿੰਘ :** ਇਹ ਮੇਰਾ ਨਾਮ ਕਿਉਂ ਲੈ ਰਹੇ ਹਨ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਰੂਲ 120 ਦੇ ਅੰਡਰ ਤੁਹਾਡੀਆਂ ਰਿਜ਼ਿਡਿਊਰੀ ਪਾਵਰਜ਼ ਹਨ:

> "120. All matters not specifically provided in these Rules and all questions relating to the detailed working of these Rules shall be regulated in such manner as the Speaker may from time to time direct."

ਮੈਂ ਕਹਿੰਦਾ ਹਾਂ ਕਿ ਇਸ ਰੂਲ ਦੇ ਥੱਲੇ ਤੁਹਾਨੂੰ ਬੜੀ ਤਾਕਤ ਦਿੱਤੀ ਹੈ। ਮੈਂ ਤੁਹਾਨੂੰ ਬਾਦਸ਼ਾਹ ਕਹਿ ਦੇਵਾਂ, ਸ਼ਹਿਨਸ਼ਾਹ ਕਹਿ ਦੇਵਾਂ ਜਾਂ ਮਹਾਰਾਜ ਕਹਿ ਦੇਵਾਂ, ਇਨ੍ਹਾਂ ਨੂੰ ਕੀ। ਸੋ ਇਸ ਰੂਲ ਦੇ ਥੱਲੇ ਤੁਹਾਨੂੰ ਰਿਜ਼ਿਡਿਊਰੀ ਪਾਵਰਜ਼ ਹਨ। ਅੰਡਰ ਰੂਲ 116 ਆਮ ਤੌਰ ਤੇ ਉਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ, ਜਿਹੜੇ ਅੱਛੇ ਨਾ ਹੋਣ, ਅਨਪਾਰਲੀਮੈਂਟਰੀ ਹੋਣ, ਅਨਡਿਗਨੀਫਾਈਡ ਹੋਣ ਜਾਂ ਇਨਡੀਸੈਂਟ ਹੋਣ, ਅਜਿਹੇ ਸ਼ਬਦ ਤੁਹਾਨੂੰ ਐਕਸਪੰਜ ਕਰਨੇ ਚਾਹੀਦੇ ਹਨ। ਮੈਂ ਤੁਹਾਡੀ ਤਾਕਤ ਦੱਸ ਦਿੱਤੀ ਹੈ। ਤੁਹਾਡੀ ਲਿਮੀਟੇਸ਼ਨ ਵੀ ਦੱਸ ਦਿੱਤੀ ਹੈ। ਇਸ ਹਾਊਸ ਦੀ ਪ੍ਰਾਪਰ ਵਰਕਿੰਗ ਵਾਸਤੇ ਮੈਂ ਤੁਹਾਨੂੰ ਰੀਕੁਐਸਟ ਕਰਾਂਗਾ ਕਿ ਜਦੋਂ ਇਧਰੋਂ ਬੋਲਦੇ ਹੋਣ ਤਾਂ ਤੁਸੀਂ ਕੁਝ ਥੋੜ੍ਹਾ ਜਿਹਾ ਲਿਬਰਲ ਹੋ ਜਾਇਆ ਕਰੋ। ਤੁਹਾਨੂੰ ਪਾਵਰਜ਼ ਬਹੁਤ ਹਨ। ਤੁਸੀਂ ਕਹਿ ਦਿੰਦੇ ਹੋ ਕਿ ਸਿੱਟ ਡਾਊਨ। ਅੰਡਰ ਰੂਲ 116, ਤੁਹਾਡੀਆਂ ਪਾਵਰਜ਼ ਲਿਮਟਿਡ ਹਨ। ਸੋ ਜਿਹੜੇ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ, ਉਹ ਅਨਪਾਰਲੀਮੈਂਟਰੀ, ਅਨਡਿਗਨੀਫ਼ਾਈਡ, ਡੈਫੇਮੇਟਰੀ ਜਾਂ ਇੰਡੀਸੈਂਟ ਹੋਣ, ਉਹ ਐਕਸਪੰਜ ਹੋਣ।

**ਸ਼੍ਰੀ ਸਪੀਕਰ** : ਜਿਸ ਤਰ੍ਹਾਂ ਸਿਰਦਾਰ ਕਪੂਰ ਸਿੰਘ ਜੀ ਨੇ ਅਤੇ ਕੈਪਟਨ ਰਤਨ ਸਿੰਘ ਜੀ ਨੇ ਦਸਿਆ ਹੈ ਰੂਲ 116 ਦੇ ਬਾਰੇ, ਜਿਥੋਂ ਤਕ ਐਕਸਪੰਜ ਕਰਨ ਦਾ ਤੁਅੱਲਕ ਹੈ ਉਨ੍ਹਾਂ ਸ਼ਬਦਾਂ ਦੇ ਬਾਰੇ ਇਨ੍ਹਾਂ ਦੀ ਵਿਆਖਿਆ ਠੀਕ ਹੈ ਪਰ ਜਿਥੋਂ ਤਕ ਇਸ ਹਾਊਸ ਦੀ ਕਾਰਵਾਈ ਨੂੰ ਚਲਾਉਣ ਦਾ ਸਬੰਧ ਹੈ ਉਸ ਦੇ ਵਿੱਚ ਜੇ ਹਰ ਇਕ ਮੈਂਬਰ ਹੀ ਚੇਅਰ ਦੀ ਆਗਿਆ ਤੋਂ ਬਿਨਾਂ ਬੋਲੀ ਜਾਵੇ ਤਾਂ ਇਸ ਸਦਨ ਦੀ ਕਾਰਵਾਈ ਚਲਾਉਣੀ ਔਖੀ ਹੋ ਜਾਵੇਗੀ। ਇਕ ਪਰੀਜ਼ਾਈਡਿੰਗ ਅਫਸਰਾਂ ਦੀ ਕਾਨਫਰੰਸ ਵੀ ਹੋਈ ਸੀ ਉਸ ਦੇ ਵਿਚ ਅਸੀਂ ਸਾਰਿਆਂ ਨੇ ਵਿਚਾਰ ਕੇ ਫ਼ੈਸਲਾ ਕੀਤਾ ਸੀ ਕਿ ਜਿਹੜੇ ਸ਼ਬਦ ਜਾਂ ਸਪੀਚਿਜ਼ ਚੇਅਰ ਦੀ ਆਗਿਆ ਤੋਂ ਬਗੈਰ ਕਰਨ those should not form part of the proceedings. ਇਸ ਦੇ ਵਿਚ ਐਕਸਪੰਜ ਵਾਲੀ ਕੋਈ ਗੱਲ ਨਹੀਂ ਹੈ। These should not be recorded. ਇਹ ਕੋਈ ਰੂਲ ਦੀ ਉਲੰਘਣਾ ਨਹੀਂ ਹੈ ਵਿਧਾਨ ਸਭਾ ਦੇ ਜਿਹੜੇ ਨਿਯਮ ਬਣੇ ਹੋਏ ਹਨ....(ਵਿਘਨ) (I agree with the interpretation of Rule 116 given by Sirdar Kapoor Singh and Captain Rattan Singh in respect of the expunction o certain words. But so far as the conducting of the proceedings of the House is concerned, I may, submit that it would become difficult if the hon. Members start speaking without the permission of the Chair. This matter was considered in the Presiding Officer's Conference and it was decided that the words uttered or speeches made without the permission of the Chair, should not form part of the proceedings. Nothing is to be expunged, only those remarks are not to be recorded. It does not involve contravention of the Rules of Procedure and Conduct of Business in the House)......................*(Interruptions)*

**ਸਰਦਾਰ ਤਰਲੋਚਨ ਸਿੰਘ ਰਿਆਸਤੀ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਕਿਉਂਕਿ ਕੈਪਟਨ ਰਤਨ ਸਿੰਘ ਜੀ ਪੁਆਇੰਟ ਆਫ ਆਰਡਰ ਤੇ ਬੋਲ ਰਹੇ ਸੀ ਇਸ ਲਈ ਮੈਂ ਵਿਚ ਦਖਲ ਦੇਣਾ ਠੀਕ ਨਹੀਂ ਸਮਝਿਆ। (ਵਿਘਨ) ਉਨ੍ਹਾਂ ਨੇ ਸ਼ਹਿਨਸ਼ਾਹਾਂ ਤੇ ਬਾਦਸ਼ਾਹਾਂ ਦੀ ਗੱਲ ਕਹੀ ਹੈ। ਸਪੀਕਰ ਸਾਹਿਬ, ਦੁਨੀਆਂ ਦੇ ਤਖਤੇ ਵਿੱਚ ਸ਼ਹਿਨਸ਼ਾਹੀਅਤ ਅਤੇ ਬਾਦਸ਼ਾਹੀਅਤ ਖ਼ਤਮ ਹੋ ਗਈ ਹੈ ਇਸ ਡੈਮੋਕਰੇਟਿਕ ਯੁਗ ਵਿਚ ......(ਵਿਘਨ)

**ਮੁੱਖ ਮੰਤਰੀ**: ਇਨ੍ਹਾਂ ਦੀ ਪਾਰਟੀ ਤਾਂ ਮੁੜ ਕੇ ਇਹ ਲਿਆਉਣਾ ਚਾਹੁੰਦੀ ਹੈ (ਵਿਘਨ)

**ਸਰਦਾਰ ਤਰਲੋਚਨ ਸਿੰਘ ਰਿਆਸਤੀ**: ਇਹ ਠੀਕ ਹੈ। (ਵਿਘਨ) (ਸ਼ੋਰ) ਮੇਰਾ ਖਿਆਲ ਹੈ, ਸਪੀਕਰ ਸਾਹਿਬ, ਕਿ ਕੈਪਟਨ ਰਤਨ ਸਿੰਘ ਜੀ ਉਸ ਪੁਰਾਣੇ ਯੁਗ ਵਿਚ ਜਾਣਾ ਚਾਹੁੰਦੇ ਹਨ। (ਵਿਘਨ) (ਸ਼ੋਰ)

**ਸਿਰਦਾਰ ਕਪੂਰ ਸਿੰਘ** : ਮਾਨਯੋਗ ਅਧਿਅਕਸ਼ ਸਾਹਿਬ......

**ਸ਼੍ਰੀ ਸਪੀਕਰ**: ਤੁਸੀਂ ਕਿਸ ਚੀਜ਼ ਤੇ ਬੋਲਣਾ ਚਾਹੁੰਦੇ ਹੋ। (ਵਿਘਨ) (On what point does the hon. Member want to speak ?)

**ਸਿਰਦਾਰ ਕਪੂਰ ਸਿੰਘ**: ਜਿਸ ਤੇ ਤੁਸੀਂ ਬੋਲ ਰਹੇ ਹੋ...... (ਵਿਘਨ)

**ਸ਼੍ਰੀ ਸਪੀਕਰ**: ਮੈਂ ਤਾਂ ਉਸ ਤੇ ਰੂਲਿੰਗ ਵੀ ਦੇ ਦਿੱਤੀ ਹੈ। (ਵਿਘਨ) ਪੁਆਇੰਟ ਆਫ ਆਰਡਰ ਤਾਂ ਮੈਂ ਰੂਲ ਆਊਟ ਕਰ ਦਿੱਤਾ ਹੈ। (I have already given my ruling *(Interruption)* I have ruled out the Point of Order.]

**ਸਿਰਦਾਰ ਕਪੂਰ ਸਿੰਘ:** ਉਹ ਤਾਂ ਤੁਸੀਂ ਰੂਲ ਆਊਟ ਕਰ ਦਿੱਤਾ ਹੈ ਪਰ ਮੇਰੀ ਬੇਨਤੀ ਕਰਨ ਦਾ ਹੱਕ ਤਾਂ ਤੁਸੀਂ ਨਹੀਂ ਖ਼ਤਮ ਕਰ ਦਿੱਤਾ। (ਵਿਘਨ) (ਸ਼ੋਰ) ਦੋ ਬਚਨ ਕਰਨਾ ਚਾਹੁੰਦਾ ਹਾਂ ਜਿਹੜਾ ਮਾਮਲਾ ਇਸ ਵੇਲੇ ਚਲ ਰਿਹਾ ਹੈ ...... (ਵਿਘਨ)

**ਸ੍ਰੀ ਸਪੀਕਰ:** ਕਿਹੜੇ ਰੂਲ ਥਲੇ ਤੁਸੀਂ ਬੋਲ ਰਹੇ ਹੋ? (ਵਿਘਨ) ਜੇ ਤੁਹਾਡੇ ਵਰਗੇ ਲਰਨਡ ਆਦਮੀ ਰੂਲ ਦੀ ਉਲੰਘਣਾ ਕਰਨ ਤਾਂ ਇਹ ਚੰਗੀ ਗਲ ਨਹੀਂ। (Under which rule is the hon. Member speaking?(*Interruption*) It does not look proper if a learned hon. Member like you contravenes the rules.)

**ਸਿਰਦਾਰ ਕਪੂਰ ਸਿੰਘ:** ਮੈਂ ਕੋਈ ਵੀ ਰੂਲ ਦੀ ਉਲੰਘਣਾ ਨਹੀਂ ਕੀਤੀ। (ਵਿਘਨ) ਪਰ ਕੀ ਕਰਾਂ ਜੋ ਕੁਝ ਰੂਲਾਂ ਵਿੱਚ ਲਿਖਿਆ ਹੈ ਉਹ ਕੁਝ ਹੋਰ ਹੈ ਤੇ ਜੋ ਕੁਝ ਇਥੇ ਹੁੰਦਾ ਹੈ ਉਹ ਕੁਝ ਹੋਰ ਹੈ। (ਵਿਘਨ) (ਸ਼ੋਰ) ਜੇ ਹੁਕਮ ਕਰੋ ਤਾਂ ਮੈਂ ਕੁਝ ਬੋਲ ਲਵਾਂ। (ਵਿਘਨ) ਜੇ ਕਹੋ ਤਾਂ ਮੈਂ ਬਾਹਰ ਚਲਾ ਜਾਵਾਂ। (ਵਿਘਨ) (ਸ਼ੋਰ)

(*At this stage Sardar Dalip Singh Pandhi also rose on a Point of Order.*)

**Sirdar Kapur Singh :** I stand on a Point of Order.

**Mr. Speaker :** Sirdar Kapur Singh, please take your seat.

ਪੁਆਇੰਟ ਆਫ ਆਰਡਰ ਤੇ ਸਬ ਰੂਲ ਹੈ। (There is a sub-rule on Point of Order.)

Rule 112(3) of the Rules of Procedure and Conduct of Business in the Punjab Legislative Assembly is as under :—

> "Subject to conditions referred to in sub-rules (1) and (2) a member may formulate a Point of Order and the Speaker shall decide whether the point raised is a Point of Order and, if so, give his decision thereon, which shall be final."

**Sirdar Kapur Singh :** Sir, I formulate Point of Order according to the rule which you have just now read. My Point of Order is as follows :—

A certain power has been given to the Speaker, according to the decision taken in Speakers' Conference, for expunging remarks on certain basis. My point is that whatever decisions in the Speakers' Conference have been taken they are not applicable to the proceedings of this House.

(*Interruptions and noise in the House*).

Mr. Speaker, if you allow me and listen to me then I can complete my Point of Order. My second Point of Order is that............

**Sardar Dalip Singh Pandhi :** On a Point of Order, Sir.

**Sirdar Kapur Singh :** Mr. Speaker, let me finish my Point of Order. am also on a Point of Order.

**Sardar Dalip Singh Pandhi :** Sir, he is not on a point of order. He is not speaking with your permission.

**Sirdar Kapur Singh :** Mr. Speaker, let me speak. I have to formulate my Point of Order. My point of order is this that the decisions which have been taken in the Speakers' Conference are not applicable to the proceedings of this House. We are not bound by those decisions. We have formulated our own rules. This is a sovereign House. We are bound only by the rules which have been approved by this House.

(*Interruptions and Noise in the House*)

Mr. Speaker, let me finish. This is the first point of my point of order which I have formulated regarding the decisions taken in the Speakers' Conference. My second part of this point of order is this.

(*Interruptions and Noise in the House*)

**ਇਕ ਆਵਾਜ਼ :** ਤੁਸੀਂ ਪੰਜਾਬੀ ਵਿਚ ਬੋਲੋ ..... (ਵਿਘਨ)

**ਸਿਰਦਾਰ ਕਪੂਰ ਸਿੰਘ :** ਮੇਰੇ ਤੇ ਕਿਰਪਾ ਕਰੋ, ਪੰਜਾਬੀ ਵਿਚ ਵੀ ਬੋਲ ਲਵਾਂਗਾ ਹੁਣ ਮੈਨੂੰ ਅੰਗਰੇਜ਼ੀ ਵਿਚ ਬੋਲ ਲੈਣ ਦਿਉ । (ਵਿਘਨ )

(*At this stage the Leader of the House said something which was not audible*)

**Sirdar Kapur Singh :** The Leader of the House is annoyed on what I am saying.

**Chief Minister** (Sardar Gurnam Singh) : There should be one Point of Order and not dozen of Points of Order.

**Sirdar Kapur Singh :** Mr. Speaker, there are two parts in one Point of Order.

(*Interruptions*)

Mr. Speaker, kindly listen, the first part of my point of order is :—

> Whatever decisions may have been taken by any Speakers' Conference anywhere this House, is not bound by them. This House is bound only by the Rules of Procedure and Conduct of Business of this House.

**Mr. Speaker :** Please take your seat.

**Sirdar Kapur Singh :** Sir, let me finish. I humbly beg of you to permit me to finish. The second portion of my Point of Order is this that the rule relating to the residuary powers can be invoked only in matters which are not covered by the Rules. The matter of expunction is clearly covered in Rule 116. You cannot invoke the rule concerning the residuary powers in this case . You are acting in contravention of the Rules and you are destroying our privileges and prorogatives which have been conferred on us by this sovereign House by acting thus. This is my Point of Order.

**Sardar Umrao Singh :** Sir, in the House of Commons........

(*Interruptions and Noise in the House.*)

**ਸ੍ਰੀ ਸਪੀਕਰ :** ਜਿਹੜੇ ਸ਼ਬਦ ਸਿਰਦਾਰ ਕਪੂਰ ਸਿੰਘ ਨੇ ਚੇਅਰ ਦੇ ਬਾਰੇ ਵਰਤੇ ਹਨ destruction of power etc. these are aspersions on the Chair.

(The words used by Sirdar Kapur Singh in respect of the Chair like destruction of power etc. are aspersions on the Chair.)

(*Interruptions and Noise in the House.*)

**Sirdar Kapur Singh :** May I make a submission, with your permission regarding aspersion on the Chair.

**Sardar Umrao Singh :** Sir, the hon. Member is requesting that our rights are not being safeguarded.

**Mr. Speaker :** This is also an aspersion.

**Sardar Umrao Singh :** Sir, we can request for our rights which are not being safeguarded.

(*Interruptions in the House.*)

**Captain Rattan Singh :** This is not an aspersion.

**Voices :** This is not an aspersion. (*Interruptions*).

**Sardar Umrao Singh :** Sir, we have a right to request you to protect ourr ights. We can make submissions that we have got some rights and those should be protected.

**ਸਿਰਦਾਰ ਕਪੂਰ ਸਿੰਘ:** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਸਦਨ ਵਿਚ "ਅਸਪਰਸ਼ਨ" ਦੀ ਗਲ ਚਲ ਚੁਕੀ ਹੈ (ਵਿਘਨ) (ਸ਼ੋਰ) ਅਤੇ ਇਸ ਲਈ ਮੈਂ ਬੋਲਣ ਲਈ ਖੜਾ ਹੋਇਆ ਹਾਂ। ਜਿਹੜਾ ਤੁਸੀਂ "ਅਸਪਰਸ਼ਨ" (ਵਿਘਨ) (ਸ਼ੋਰ) "ਅਸਪਰਸ਼ਨ" ਕਹਿੰਦੇ ਰਹਿੰਦੇ ਹੋ, ਤੁਸੀਂ ਆਪਣੇ ਦਫ਼ਤਰ ਵਿਚ ਜਾ ਕੇ (ਵਿਘਨ) ਡਿਕਸ਼ਨਰੀ ਵੇਖ ਲਵੋ (ਵਿਘਨ) ਕਿ"ਐਸਪਰਸ਼ਨ" ਦਾ ਕੀ ਅਰਥ ਹੁੰਦਾ ਹੈ। ਅੰਗਰੇਜ਼ੀ ਸ਼ਬਦ ਕੋਸ਼ ਵਿਚ "A" ਦੀ ਪੱਟੀ ਹੇਠਾਂ "ਐਸਪਰਸ਼ਨ" ਦੇ ਸਹੀ ਅਰਥ ਦਿੱਤੇ ਹੋਏ ਹਨ।

(ਇਸ ਵਕਤ ਹਾਊਸ ਵਿਚ ਬਹੁਤ ਸ਼ੋਰ ਹੋਣਾ ਸ਼ੁਰੂ ਹੋ ਗਿਆ)

**Mr. Speaker :** Take your seat now (*Interruptions*). ਤੁਸੀਂ ਹਾਊਸ ਨੂੰ ਇੰਟਰਪਟ ਕਰਕੇ, ਹਾਊਸ ਦੀਆਂ ਪੋਸੀਡਿੰਗਜ਼ ਖ਼ਰਾਬ ਕਰ ਰਹੇ ਹੋ । (ਵਿਘਨ) [*Addressing Sirdar Kapur Singh* : The hon. Member is lowering the grace of the proceedings of the House (*Interruptions.*)]

(*Interruptions and Noise in the House.*)

**Sirdar Kapur Singh :** I want to reply to what you are saying, Mr. Speaker. (*Interruptions.*)

**Mr. Speaker :** Sit down. Sit down. (*Interruptions.*)

**Sirdar Kapur Singh :** This is not a primary class. You should address an hon. Member in proper language.

**Mr. Speaker :** I do not want to hear these words.

**Sirdar Kapur Singh :** I have a right to make my submission.

**Mr. Speaker :** You have no right (*Interruptions*). Your behaviour is disorderly. You do not allow the proceedings to continue.

(*At this stage, Sirdar Kapur Singh was on his legs*)

**Chaudhri Balbir Singh :** On a Point of Order, Sir..............

**Sirdar Kapur Singh :** I am already on a Point of Order. I have also a right to raise a Point of Order.

**चौधरी बलबीर सिंह :** अध्यक्ष महोदय, मेरा प्वायंट आफ आर्डर यह है कि जो झगड़ा चल रहा है मैं उस में बद-मज़गी पैदा तो नहीं करना चाहता । जो सिरदार कपूर सिंह ने बात कहीं है वह दरुस्त है .....(विघ्न).....

**ਸ੍ਰੀ ਸਪੀਕਰ :** ਜਿਸ ਵਿਸ਼ੇ ਤੇ ਆਪ ਨੇ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ ਮੈਂ ਉਸ ਬਾਰੇ ਆਪਣੀ ਰੂਲਿੰਗ ਦੇ ਚੁਕਾ ਹਾਂ ਅਤੇ ਉਹ ਫਾਈਨਲ ਹੈ । (Addressing Chaudhri Balbir Singh: I have already given my ruling on the point on which the hon. Member has raised the Point of Order and that ruling is final.)

**चौधरी बलबीर सिंह :** अध्यक्ष महोदय, मेरी अर्ज़ यह है कि अगर स्पीकर साहब किसी विषय पर रुलिंग दे दें तो उस बारे में इस सदन में सबमिशन की जा सकती है....... (विघ्न).....

**ਸ੍ਰੀ ਸਪੀਕਰ :** ਆਪ ਮੇਰੇ ਚੈਂਬਰ ਵਿਚ ਆ ਜਾਉ ਔਰ ਮੈਨੂੰ ਕਨਵਿੰਨਸ ਕਰਾ ਦੇਣਾ ਕਿ ਮੈਂ ਕੋਈ ਗਲਤੀ ਕੀਤੀ ਹੈ, ਅਤੇ ਮੈਂ ਉਹ ਚੀਜ਼ ਵਾਪਸ ਲੈ ਲਵਾਂਗਾ ਅਤੇ ਪ੍ਰੈਸਟੀਜ ਦਾ ਕੁਐਸ਼ਚਨ ਨਹੀਂ ਬਣਾਵਾਂਗਾ ...(ਵਿਘਨ).... (Addressing Chaudhri Balbir Singh: The hon. Member may please see me in my Chamber and discuss the matter and if he convinces me that I have given a wrong ruling, I assure him that I will not make it a question of prestige and will certainly withdraw that.)

**ਵਿੱਤ ਮੰਤਰੀ :** ਇਹ ਬਹੁਤ ਅੱਛੀ ਆਫਰ ਹੈ ।

**चौधरी बलबीर सिंह :** अध्यक्ष महोदय, रूल 120 के मुताबिक जो रैज़ीड्यूरी पावर्ज़ हैं........ (विघ्न)....(शोर) ...

**ਸ੍ਰੀ ਸਪੀਕਰ :** ਨੋ ਮੋਰ ਡਿਸਕਸ਼ਨ ਪਲੀਜ਼। ਆਪ ਮੇਰੇ ਚੈਂਬਰ ਵਿਚ ਆਕੇ ਕਨਵਿੰਸ ਕਰਵਾ ਦੇਣਾ, ਅਗਰ ਕੋਈ ਗਲਤ ਚੀਜ਼ ਹੋਵੇਗੀ ਤਾਂ ਮੈਂ ਵਾਪਸ ਲੈ ਲਵਾਂਗਾ। (*Addressing Chaudhri Balbir Singh* : No more discussion please. The hon. Member may come to my Chamber and convince me on the point. I assure him that I will withdraw the ruling, if I find anything wrong in it.)

**चौधरी बलबीर सिंह** : अध्यक्ष महोदय, अगर किसी मैम्बर ने कोई बात कही है किसी चीज़ के बारे में तो उसकी इन्टरप्रैटेशन किसी दूसरे ढंग से . . . (विघ्न) करके. . . .उसे रोक देना ठीक नहीं है (विघ्न) । उसे अपनी बात कहने की इजाज़त देनी चाहिए . . . . . . (विघ्न) . . . . . . . . . ।

**ਸ੍ਰੀ ਸਪੀਕਰ** : ਮੈਂ ਪਹਿਲੇ ਹੀ ਕਹਿ ਚੁਕਾ ਹਾਂ ਕਿ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਅਤੇ ਮੈਨੂੰ ਕਨਵਿੰਸ ਕਰਾ ਦੇਣਾ ਜੇ ਕਰ ਕੋਈ ਗਲ ਮੇਰੇ ਕੋਲੋਂ ਗਲਤ ਹੋਈ ਹੋਵੇਗੀ ਤਾਂ ਮੈਂ ਵਿਦਡਰਾ ਕਰ ਲਵਾਂਗਾ। (I have already asked the hon. Member that he might see me in my Chamber and convince me by arguments. I assure him that I will withdraw it if there is anything wrong in the ruling.)

**ਚੌਧਰੀ ਬਲਬੀਰ ਸਿੰਘ**: ਬਹੁਤ ਅੱਛਾ ਜੀ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਇਸ ਬਾਰੇ ਵਿਚ ਇਕ ਆਲਟਰਨੇਟਿਵ ਸੁਝਾਓ ਦੇਣਾ ਚਾਹੁੰਦਾ ਹਾਂ। (ਵਿਘਨ)

**ਸ੍ਰੀ ਸਪੀਕਰ** : ਗਲ ਖ਼ਤਮ ਹੋ ਗਈ ਹੈ। (The matter is closed now.)

**ਸਰਦਾਰ ਉਮਰਾਓ ਸਿੰਘ**: ਮੈਂ ਇਸ ਮਾਮਲੇ ਵਿਚ ਜਨਾਬ ਦੀ ਹੈਲਪ ਕਰਨਾ ਚਾਹੁੰਦਾ ਹਾਂ, ਕਿ ਜਿਹੜਾ ਹਾਊਸ ਆਫ ਕਾਮਨ ਵਿਚ ਪ੍ਰੋਸੀਜਰ ਹੈ, ਮੈਂ ਉਸ ਬਾਰੇ ਹੀ ਅਰਜ਼ ਕਰਨੀ ਚਾਹੁੰਦਾ ਹਾਂ।

**ਸ੍ਰੀ ਸਪੀਕਰ**: ਮੈਂ ਇਸ ਬਾਰੇ ਕੋਈ ਡਿਸਕਸ਼ਨ ਨਹੀਂ ਚਾਹੁੰਦਾ। (I do not want any more discussion on this issue.)

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਹਾਊਸ ਦੇ ਮੈਂਬਰ ਸਾਹਿਬ ਵਲੋਂ ਆਪ ਜੀ ਨੂੰ ਇਹ ਬੇਨਤੀ ਕਰਨਾ ਕਿ ਸਾਡੇ ਰਾਈਟਸ ਦੀ ਪ੍ਰੋਟੈਕਸ਼ਨ ਨਹੀਂ ਹੋ ਰਹੀ ਕੀ ਇਹ ਅੰਡਰ ਰੂਲਜ਼ ਹੈ ਜਾਂ ਰੂਲਜ਼ ਦੀ ਖਿਲਾਫ਼ ਵਰਜ਼ੀ ਹੈ ?

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਦੇ ਦਿਉ ਤੇ ਮੈਂ ਹੁਣੇ ਹੀ ਕਲੀਅਰ ਕਰ ਦਿੰਦਾ ਹਾਂ ...... (ਵਿਘਨ)

**ਸ੍ਰੀ ਸਪੀਕਰ**: ਸਰਦਾਰ ਕਿਰਪਾਲ ਸਿੰਘ ਜੀ, ਕਹਿਣ ਦਾ ਵੀ ਕੋਈ ਢੰਗ ਹੁੰਦਾ ਹੈ। ਅਗਰ ਕਿਸੇ ਚੀਜ਼ ਨੂੰ ਸੁਚੱਜੇ ਸ਼ਬਦਾਂ ਵਿਚ ਕਿਹਾ ਜਾਵੇ ਤਾਂ ਉਹ ਚੰਗੀ ਲਗਦੀ ਹੈ ਅਤੇ ਜੇਕਰ ਉਸੇ ਚੀਜ਼ ਨੂੰ ਅਪ ਸ਼ਬਦਾਂ ਵਿਚ ਕਿਹਾ ਜਾਵੇ ਤਾਂ ਉਹ ਗਲ ਉਲਟ ਬਣ ਜਾਂਦੀ ਹੈ ...... (ਵਿਘਨ) ....

(*Addressing Sardar Kirpal Singh* : It depends on the manner in which anything is said. If proper language is used the same argument is appreciated but the use of undignified language has an adverse effect.) (*Interruption*)

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਮੇਰੀ ਅਰਜ਼ ਤਾਂ ਸਿਰਫ ਇਤਨੀ ਹੈ ਕਿ ਜੇਕਰ ਕੋਈ ਅਪਸ਼ਬਦ ਵਰਤੇ ਜਾਣ ਜਾਂ ਗੈਰ-ਪਾਰਲੀਆਮੈਂਟਰੀ ਵਰਤੇ ਜਾਣ ਤਾਂ ਉਹ ਕੰਡੈਮੇਬਲ ਹੁੰਦੇ ਹਨ, ਪਰ ਮੇਰੀ ਤਾਂ ਅਰਜ਼ ਇਹ ਹੈ ਕਿ ਸਾਡੇ ਰਾਈਟਸ ਪ੍ਰੋਟੈਕਟ ਨਹੀਂ ਹੋ ਰਹੇ, ਇਹ ਜਿਹੜੀ ਸਾਡੀ ਰਿਕੁਐਸਟ ਹੈ ਇਹ ਕੀ ਐਸਪਰਸ਼ਨ ਹੈ ?

**ਸ੍ਰੀ ਸਪੀਕਰ:** ਇਸ ਬਾਰੇ ਵਿਚ ਜੋ ਹਾਊਸ ਆਫ ਕਾਮਨਜ਼ ਦੀ ਪ੍ਰੈਕਟਿਸ ਹੈ, ਉਸ ਦੇ ਮੁਤਾਬਕ ਰੂਲਿੰਗ ਦੇ ਦੇਵਾਂਗਾ। (*Addressing Sardar Kirpal Singh* : I shall give my ruling based on the practice being followed in the House of Commons regarding this issue.)

**ਕੈਪਟਨ ਰਤਨ ਸਿੰਘ:** ਸਪੀਕਰ ਸਾਹਿਬ, ਮੈਂ ਇਕ ਸਬਮਿਸ਼ਨ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਹੜੀ ਚੇਅਰ ਤੇ ਤੁਸੀਂ ਬਿਰਾਜਮਾਨ ਹੋ ਉਹ ਸਾਡੇ ਸਾਰਿਆਂ ਦੀ ਇਜ਼ਤ ਦਾ ਕਮਿਊਲੇਟਿਵ ਸਿੰਬਲ ਹੈ। ਉਸ ਚੇਅਰ ਤੇ ਐਸਪਰਸ਼ਨ ਕਰਨਾ ਸਾਡੇ ਆਪਣੇ ਤੇ ਐਸਪਰਸ਼ਨ ਹੈ, ਲੇਕਿਨ ਮੈਂ ਇਕ ਅਰਜ਼ ਕਰ ਦਿਆਂ ਕਿ ਮੈਂਬਰਜ਼ ਨੂੰ ਕਦੇ ਵੀ ਆਨਰੇਬਲ ਸਪੀਕਰ ਗੁਸੇ ਵਿਚ ਆਕੇ ਇਸ ਤਰ੍ਹਾਂ ਨਹੀਂ ਕਹਿੰਦਾ ਜਿਸ ਤਰ੍ਹਾਂ ਤੁਹਾਡੇ ਕੋਲੋਂ ਕਿਹਾ ਗਿਆ ਹੈ। ਮੈਂਬਰਜ਼ ਕੋਲ ਕੋਈ ਹੋਰ ਜਗ੍ਹਾ ਨਹੀਂ ਜਿਥੇ ਉਹ ਜਾ ਕੇ ਆਪਣੇ ਦਿਲ ਦੀ ਗਰਮੀ ਕਢ ਸਕਣ। ਇਹ ਜਿਹੜੀ ਉਨ੍ਹਾਂ ਦੇ ਦਿਲਾਂ ਦੀ ਭੜਾਸ ਹੈ ਉਹ ਇਥੇ ਹੀ ਨਿਕਲਦੀ ਹੈ। ਜੇ ਅਸੀਂ ਬਾਹਰ ਕੋਈ ਗਲ ਕਰੀਏ ਤਾਂ ਇਹ ਸਾਨੂੰ ਵੈਸੇ ਹੀ ਅੰਦਰ ਕਰ ਦਿੰਦੇ ਹਨ। ਸਾਡੀ ਅਪੀਲ ਇਹ ਹੈ ਕਿ ਆਪੋਜ਼ੀਸ਼ਨ ਦੇ ਮੈਂਬਰਜ਼ ਨੂੰ ਆਪਣੇ ਦਿਲ ਦੀ ਭੜਾਸ ਕਢਣ ਲਈ ਅਲਾਉ ਕਰਿਆ ਕਰੋ (ਵਿਘਨ) ......

**ਸਰਦਾਰ ਗੁਰਮੀਤ ਸਿੰਘ:** ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਇਹ ਹੈ ਕਿ ਇਥੇ ਹਾਊਸ ਵਿਚ ਪੁਆਇੰਟ ਆਫ ਆਰਡਰ ਰੇਜ਼ ਕਰਨਾ ਹਰ ਮੈਂਬਰ ਦਾ ਪ੍ਰਿਵਿਲਜ ਹੈ, ਅਗਰ ਕੋਈ ਚੀਜ਼ ਹਿੰਦੁਸਤਾਨ ਦੇ ਕੰਸਟੀਚਿਊਸ਼ਨ ਜਾਂ ਇਸ ਹਾਊਸ ਦੇ ਰੂਲਜ਼ ਆਫ ਪ੍ਰੋਸੀਜਰ ਦੇ ਖਿਲਾਫ ਹੋ ਰਹੀ ਹੋਵੇ। ਮੈਂਬਰ ਦੇ ਰਾਈਟਸ ਨੂੰ ਪ੍ਰੋਟੈਕਟ ਕਰਨਾ ਮੈਂਬਰਜ਼ ਦੇ ਰੂਲਜ਼ ਆਫ ਪ੍ਰਿਵਿਲਜ ਜੋ ਇਥੇ (ਵਿਘਨ) ... (ਸ਼ੋਰ)...

ਚੌਧਰੀ ਸਾਹਿਬ, ਹੁਣ ਮੈਨੂੰ ਗਲ ਕਰ ਲੈਣ ਦਿਉ ... (ਵਿਘਨ) . . .

**चौधरी बलबीर सिंह :** मैंने जब इस बारे में प्वायंट आफ आर्डर रेज़ किया था तो मुझे कहा गया कि चैंबर में आ जाना (विघ्न) ।

**ਸਰਦਾਰ ਗੁਰਮੀਤ ਸਿੰਘ:** ਚੌਧਰੀ ਸਾਹਿਬ, ਇਸ ਤਰ੍ਹਾਂ ਹਰ ਟਾਈਮ ਹਰ ਮੈਂਬਰ ਨੂੰ ਹਰ ਗਲ ਵਿਚ ਨਹੀਂ ਟੋਕੀ ਜਾਇਆ ਕਰੀਦਾ... (ਵਿਘਨ) . . .

**ਚੌਧਰੀ ਬਲਬੀਰ ਸਿੰਘ:** ਮੈਨੂੰ ਵੀ ਪੁਆਇੰਟ ਆਫ ਆਰਡਰ ਰੇਜ਼ ਕਰਨ ਦਾ ਹੱਕ ਹੈ ...... (ਵਿਘਨ)... (ਸ਼ੋਰ)...

**ਸਰਦਾਰ ਗੁਰਮੀਤ ਸਿੰਘ:** ਮੈਂ ਫਿਰ ਇਸ ਤਰ੍ਹਾਂ ਵੇ ਨਹੀਂ ਦਿੰਦਾ। ਬੈਠ ਜਾਓ...(ਵਿਘਨ). . . ਐਵੇਂ ਬ੍ਰੇਕਾਂ ਲਾ ਕੇ ਬੋਲਣਾ ਸ਼ੁਰੂ ਕਰ ਦਿੰਦਾ ਹੈ ... (ਵਿਘਨ) . . . (ਸ਼ੋਰ) . . .

**चौधरी बलबीर सिंह :** बैठने के लिये मुझे सिर्फ अध्यक्ष महोदय ही कह सकते हैं। (विघ्न) (शोर). . . दूसरा आदमी कोई नहीं कह सकता। (विघ्न) . . . (शोर) . . . (विघ्न)

**Mr. Speaker:** Chaudhri Sahib.

...ਸ਼ੋਰ... ...ਵਿਘਨ...

**चौधरी बलबीर सिंह:** अध्यक्ष महोदय, आपने कहा कि चैंबर में आ जाना ...(शोर) ........ (विघ्न)

**ਸਰਦਾਰ ਗੁਰਮੀਤ ਸਿੰਘ :** ਪੱਥਰ ਤੇ ਭਾਵੇਂ ਸੌ ਮਣ ਪਾਣੀ ਪਾਈ ਜਾਓ, ਕੋਈ ਅਸਰ ਨਹੀਂ ਹੋਣਾ (ਸ਼ੋਰ) (ਵਿਘਨ)

**चौधरी बलबीर सिंह:** अध्यक्ष महोदय, आप जो हुकम देंगे हम मानेंगे ...लेकिन .... (शोर) (विघ्न)

**ਸ੍ਰੀ ਸਪੀਕਰ :** ਇਸ ਦੇ ਬਾਰੇ ਵਿਚ ਮੈਂ ਕੋਈ ਡਿਸਕਸ਼ਨ ਅਲਾਓ ਨਹੀਂ ਕਰ ਸਕਦਾ। (*Addressing Chaudhri Balbir Singh* : No discussion can be allowed on this issue.)

**ਸਰਦਾਰ ਗੁਰਮੀਤ ਸਿੰਘ:** ਮੈਂ ਅਰਜ਼ ਕਰ ਰਿਹਾ ਸੀ...(ਵਿਘਨ) ਮੈਂ ਪੁਆਇੰਟ ਆਫ ਆਰਡਰ ਤੇ ਬੋਲ ਰਿਹਾ ਹਾਂ। ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਅਗਰ ਕਾਰਵਾਈ ਦੇ ਨਿਯਮਾਂ ਦੇ ਮੁਤਾਬਿਕ ਗਲ ਨਾ ਹੋ ਰਹੀ ਹੋਵੇ ਤਾਂ 'ਪੁਆਇੰਟ ਆਫ ਆਰਡਰ' ਉਠਾਏ ਜਾ ਸਕਦੇ ਹਨ। ਸਪੀਕਰ ਸਾਹਿਬ, ਤੁਸਾਂ ਨੇ ਜੋ ਰੂਲਿੰਗ ਦਿਤੀ ਹੈ ਉਸ ਬਾਰੇ ਮੈਂ ਸਿਰਫ ਇੰਨੀ ਹੀ ਬੇਨਤੀ ਕਰਨੀ ਹੈ ਕਿ... (ਵਿਘਨ) ਮੈਂ ਸਿਰਫ ਇਹੀ ਕਹਿ ਰਿਹਾ ਹਾਂ ਕਿ ਸਿਰਦਾਰ ਕਪੂਰ ਸਿੰਘ ਹੋਰਾਂ ਨੂੰ ਬਹੁਤ ਗੁਸੇ ਵਿਚ ਨਹੀਂ ਆਉਣਾ ਚਾਹੀਦਾ ਸੀ। ਸਪੀਕਰ ਸਾਹਿਬ ਵਲੋਂ ਵੀ ਕੁਝ ਤਲਖੀ ਵਿਚ ਆਕੇ ਅਖਰ ਬੋਲੇ ਗਏ ਹਨ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਮੈਂਬਰਾਂ ਦਾ ਰਾਈਟ ਹੈ ...... (ਆਪੋਜ਼ੀਸ਼ਨ ਬੈਂਚਾਂ ਤੋਂ ਤਾੜੀਆਂ) ਕਿ ਜੋ ਗਲ ਰੂਲਜ਼ ਆਫ ਪ੍ਰੋਸੀਜਰ ਦੇ ਖਿਲਾਫ਼ ਹੋ ਰਹੀ ਹੋਵੇ ਜਾਂ ਕੋਈ ਰੂਲ ਭੰਗ ਹੋ ਰਿਹਾ ਹੋਵੇ ਤਾਂ ਉਸ ਬਾਰੇ ਉਹ ਸਬਮਿਸ਼ਨ ਕਰ ਸਕਦੇ ਹਨ ਅਤੇ ਸਪੀਕਰ ਸਾਹਿਬ ਨੂੰ ਇਸ ਦੀ ਆਗਿਆ ਦੇਣੀ ਚਾਹੀਦੀ ਹੈ। ਇਸ ਗਲ ਵਿਚ ਕਿਸੇ ਪਾਸਿਉਂ ਅਨਨੇਸੈਸਰੀ ਤਲਖੀ ਨਹੀਂ ਹੋਣੀ ਚਾਹੀਦੀ। (ਆਪੋ-ਜ਼ੀਸ਼ਨ ਵਲੋਂ ਤਾੜੀਆਂ) (ਵਿਘਨ)

**ਸਿਰਦਾਰ ਕਪੂਰ ਸਿੰਘ:** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਚੀਫ ਪਾਰਲੀਮੈਂਟਰੀ ਸੈਕਟਰੀ ਵਲੋਂ ਕਹੇ ਗਏ ਬਚਨਾਂ ਮਗਰੋਂ ਕੁਝ ਹੋਰ ਕਹਿਣ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਪਰ ਜੋ ਇਕ ਦੋ ਗਲਾਂ ਇਥੇ ਕੀਤੀਆਂ ਗਈਆਂ ਹਨ ਉਨ੍ਹਾਂ ਬਾਰੇ ਕੁਝ ਕਹਿਣਾ ਮੇਰਾ ਫਰਜ਼ ਬਣਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਮੈਂ ਕਦੇ ਰੂਲਜ਼ ਤੋਂ ਬਾਹਰ ਵਾਹ ਲੱਗਦੀ ਨਹੀਂ ਹੋਇਆ ਤੇ ਨਾ ਹੋਵਾਂਗਾ ਅਤੇ ਕੋਈ ਅਜਿਹੇ ਸ਼ਬਦ ਨਹੀਂ ਵਰਤਾਂਗਾ ਜਿਨ੍ਹਾਂ ਨਾਲ ਆਪ ਦਾ ਸਤਕਾਰ ਭੰਗ ਹੋਵੇ ਜਾਂ ਜੋ ਆਪ ਦੇ ਅਧਿਕਾਰਾਂ ਦੇ ਖਿਲਾਫ ਹੋਵੇ। ਮੈਂ ਇਹ ਵਚਨ ਆਪ ਨੂੰ ਹਾਊਸ ਦੇ ਸਾਹਮਣੇ ਦਿੰਦਾ ਹਾਂ ਅਤੇ ਸਚੇ ਹਿਰਦੇ ਨਾਲ ਕਹਿੰਦਾ ਹਾਂ।

ਆਪ ਨੇ ਦੋ ਤਿੰਨ ਵਾਰ "ਐਸਪਰਸ਼ਨ ਆਨ ਦੀ ਚੇਅਰ" ਦੀ ਗਲ ਕੀਤੀ ਹੈ। ਸਪੀਕਰ ਸਾਹਿਬ, ਆਪ ਨੇ ਫੈਸਲਾ ਕਰਦੇ ਹੋਏ 3-4 ਵਾਰੀ ਮੈਨੂੰ 'ਸਿਟ ਡਾਊਨ', 'ਸਿਟ ਡਾਊਨ' ਕਿਹਾ ਸੀ। ਮੈਂ ਤਾਂ ਸਕੂਲ ਵਿਚ ਪੜ੍ਹਦੇ ਹੋਏ ਮਾਸਟਰ ਦੇ ਇਹੋ ਜਿਹੇ ਅਯੋਗ ਲਫਜ਼ ਨਹੀਂ ਮੰਨਦਾ ਸੀ (ਹਾਸਾ) ਮੈਂ ਵੀ ਆਪ ਵਰਗਾ ਹੀ ਮੈਂਬਰ ਹਾਂ, ਮੇਰਾ ਸਤਿਕਾਰ ਆਪ ਕਰੋ ਮੈਂ ਆਪ ਦਾ ਸਤਿਕਾਰ ਕਰਾਂਗਾ।' 'ਸਿਟ ਡਾਊਨ' ਕਰਨ ਦਾ ਕੋਈ ਮਤਲਬ ਨਹੀਂ ਹੈ।......

**ਸ੍ਰੀ ਸਪੀਕਰ :** ਆਪ ਨੇ ਜੋ ਖਿਆਲਾਤ ਇਸ ਗਲ ਬਾਰੇ ਜ਼ਾਹਰ ਕੀਤੇ ਹਨ ਮੈਂ ਉਨ੍ਹਾਂ ਨੂੰ ਬਹੁਤ ਉਚਾ ਅਤੇ ਸਤਿਕਾਰਯੋਗ ਸਮਝਦਾ ਹਾਂ। (ਵਿਘਨ) ਮੈਨੂੰ ਆਪ ਦੀ ਕਾਬਲੀਅਤ ਬਾਰੇ ਵੀ ਕੋਈ ਸ਼ਕ ਨਹੀਂ ਹੈ। ਪਰ ਇਸ ਗਲ ਦਾ ਹਾਊਸ ਨੂੰ ਫੈਸਲਾ ਕਰਨਾ ਚਾਹੀਦਾ ਹੈ ਕਿ ਰੂਲਿੰਗ ਭਾਵੇਂ ਕੁਝ ਵੀ

ਹੋਵੇ ਸਦਨ ਨੇ ਚੇਅਰ ਦੀ ਇਜਾਜ਼ਤ ਦੇ ਬਗੈਰ ਬੋਲਣ ਦੀ ਪ੍ਰਥਾ ਚਲਾਉਣੀ ਹੈ ਜਾਂ ਰੂਲਿੰਗ ਦੇ ਮੁਤਾਬਿਕ ਚਲਣਾ ਹੈ । ਅਗਰ ਹਾਊਸ ਵਿਚ ਬਿਨਾਂ ਇਜਾਜ਼ਤ ਬੋਲਣ ਦੀ ਪ੍ਰਥਾ ਚਲਾਉਣੀ ਹੈ ਤਾਂ ਹਾਊਸ ਦੀ ਜਿਸ ਤਰ੍ਹਾਂ ਮਰਜ਼ੀ ਹੋਵੇ ਰੂਲ ਬਦਲ ਲਏ ਜਾਣ...... (The hon. Member has given his opinions in the matter under consideration. I hold him in high esteem (*Interruptions*). I have got no doubts about his ability either but it should be decided by the House that irrespective of the contents of the ruling given by the Chair whether the convention of speaking without the permission of the Chair is to be established or the House is to be conducted according to rules. In case the convention of speaking without the permission of the Chair is to be introduced then the House may amend its rules.)

**ਆਵਾਜ਼ਾਂ** : ਨਹੀਂ ਜੀ, ਚੇਅਰ ਦੀ ਇਜਾਜ਼ਤ ਨਾਲ ਹੀ ਸਾਰੀ ਗਲ ਹੋਣੀ ਚਾਹੀਦੀ ਹੈ।

**ਸਿਰਦਾਰ ਕਪੂਰ ਸਿੰਘ** : ਅਗਰ ਇਸ ਤਰ੍ਹਾਂ ਹੋਵੇਗਾ ਤਾਂ ਰੌਲਾ ਗੌਲਾ ਹੋਵੇਗਾ। ਅਤੇ ਕੰਮ ਨਹੀਂ ਚਲੇਗਾ। ਮਗਰ ਜੇਕਰ ਕੋਈ ਸ਼ਬਦ ਰੂਲ 116 ਦੇ ਤਹਿਤ ਇਤਰਾਜ਼ ਯੋਗ ਨਾ ਹੋਵੇ ਤਾਂ ਉਸ ਨੂੰ "ਐਕਸਪੰਜ" ਆਪ ਨਹੀਂ ਕਰ ਸਕਦੇ। ਅਗਰ ਕੋਈ ਆਪ ਦੀ ਇਜਾਜ਼ਤ ਤੋਂ ਬਗੈਰ ਬੋਲ ਜਾਂਦਾ ਹੈ ਤਾਂ ਉਸ ਲਈ ਆਪ ਪਾਸ ਅਧਿਕਾਰ ਹਨ। ਸਮੁੱਚਾ ਸਦਨ ਉਸ ਦੀ ਨਿੰਦਿਆ ਕਰੇਗਾ। ਸਦਨ ਨੇ ਆਪ ਨੂੰ ਸਰਵ ਸੰਮਤੀ ਨਾਲ ਉਥੇ ਬਿਠਾਇਆ ਹੈ।

**ਸ੍ਰੀ ਸਪੀਕਰ** : ਚੇਅਰ ਦੇ ਅਧਿਕਾਰ ਐਕਸਪੰਜ ਕਰਨ ਦੇ ਬੜੇ ਡਰਾਸਟਿਕ ਹਨ । ਇਸ ਲਈ ਚੰਗਾ ਇਹੀ ਹੈ ਕਿ ਕਨਵੈਨਸ਼ਨ ਬਣਾ ਲਈਏ ਜੋ ਚੇਅਰ ਦੀ ਆਗਿਆ ਨਾ ਲਵੇ ਉਸ ਦੀ ਗਲ ਪਾਰਟ ਆਫ ਦੀ ਪ੍ਰੋਸੀਡਿੰਗਜ਼ ਨਾ ਫਾਰਮ ਕਰੇ। (ਵਿਘਨ) ਇਹ ਤਜਰਬਾ ਇਸ ਸਦਨ ਦੀ ਕਾਰਵਾਈ ਚਲਾਉਣ ਲਈ ਠੀਕ ਹੈ। (ਵਿਘਨ) (The powers of expunction with the Chair are quite drastic. So it would be desirable to set up a convention that whatever is said without the permission of the Chair may not form part of the proceedings (*Interruptions*). This practice suits this House.)

**ਸਰਦਾਰ ਉਮਰਾਓ ਸਿੰਘ** : ਆਪ ਮੈਂਬਰ ਨੂੰ ਲਫਜ਼ ਵਿਦਡਰਾ ਕਰਨ ਲਈ ਕਹਿ ਸਕਦੇ ਹੋ। ਇਹ ਹਾਊਸ ਆਫ਼ ਕਾਮਨਜ਼ ਦੀ ਪ੍ਰੈਕਟਿਸ ਹੈ।

**ਸ੍ਰੀ ਸਪੀਕਰ**: ਵਿਦਡਰਾ ਤਾਂ ਹੀ ਕਰਵਾਏ ਜਾ ਸਕਣਗੇ ਅਗਰ ਅਨਪਾਰਲੀਮੈਂਟਰੀ ਹੋਣਗੇ... ਜੋ ਵਿਦਾਊਟ ਪਰਮਿਸ਼ਨ ਆਫ ਦੀ ਚੇਅਰ ਕਹੇ ਗਏ ਹੋਣ... (ਵਿਘਨ) (The hon. Member can only be asked to withdraw words if they are unparliameutary. But what about those words which are spoken without the permission of the chair?)

**ਸਰਦਾਰ ਉਮਰਾਓ ਸਿੰਘ**: ਹਾਊਸ ਆਫ ਕਾਮਨਜ਼ ਵਿਚ ਜਦ ਤਕ ਲਫਜ਼ ਡੈਫੇਮੇਟਰੀ ਜਾਂ ਆਬਜੈਕਸ਼ਨੇਬਲ ਨਾ ਹੋਣ ਐਕਸਪੰਜ ਨਹੀਂ ਹੁੰਦੇ। ਜੋ ਲਫਜ਼ ਆਪ ਦੀ ਇਜਾਜ਼ਤ ਬਿਨਾਂ ਕਹੇ ਗਏ ਹੋਣ ਅਤੇ ਵਿਦਡਰਾ ਨਾ ਹੋ ਸਕਦੇ ਹੋਣ, ਉਨ੍ਹਾਂ ਲਈ ਰੂਲਜ਼ ਵਿਚ ਹੋਰ ਰੈਮੇਡੀਜ਼ ਹਨ। ਇਸ ਲਈ

[ਸਰਦਾਰ ਉਮਰਾਓ ਸਿੰਘ]
ਆਰਬਿਟਰੇਰੀਲੀ ਕਹਿ ਦੇਣਾ ਕਿ ਐਕਸਪੰਜ ਕਰ ਦਿਉ, 4 ਲਾਈਨਾਂ ਐਕਸਪੰਜ ਕਰਨੀਆਂ ਹਨ ਜਾਂ 10 ਲਾਈਨਾਂ ਇਹ ਪਾਵਰਜ਼ ਬੜੀ ਰੇਅਰਲੀ ਇਸਤੇਮਾਲ ਕਰਨੀਆਂ ਚਾਹੀਦੀਆਂ ਹਨ।

**ਸ੍ਰੀ ਸਪੀਕਰ** : ਇਹ ਜੋ ਆਪ ਨੇ ਆਰਬਿਟਰੇਰੀ ਦਾ ਲਫਜ਼ ਵਰਤਿਆ ਹੈ ਇਹ ਗਲ ਤਾਂ ਹੈ ਨਹੀਂ। (The word 'arbitrary' used by you does not reflect the factual position.)

**ਸਰਦਾਰ ਉਮਰਾਓ ਸਿੰਘ** : ਮੈਂ ਇਹ ਆਪ ਨੂੰ ਨਹੀਂ ਕਹਿੰਦਾ ਪਰ ਰਿਪੋਰਟਰ ਨੂੰ ਪਤਾ ਨਹੀਂ ਲਗਦਾ ਕਿ ਕਿੰਨੇ ਸ਼ਬਦ ਜਾਂ ਲਾਈਨਾਂ ਕਢਣੀਆਂ ਹਨ। ਇਸ ਤਰ੍ਹਾਂ ਪਾਵਰ ਆਫ ਐਕਸਪੰਕਸ਼ਨ ਰਿਕਾਰਡਰ ਪਾਸ ਚਲੀ ਜਾਂਦੀ ਹੈ, ਉਸ ਦੀ ਡਿਸਕ੍ਰੀਸ਼ਨ ਤੇ ਹੋ ਜਾਂਦੀ ਹੈ। ਇਸ ਤੋਂ ਚੰਗਾ ਇਹ ਹੈ ਕਿ ਲਫਜ਼ ਵਿਦਡਰਾ ਕਰਵਾ ਲਏ ਜਾਣ ਜਿਹੜੇ ਲਫਜ਼ ਆਪ ਕਹੋ ...

**ਸ੍ਰੀ ਸਪੀਕਰ** : ਫਿਰ ਇਹ ਬਹਿਸ ਸ਼ੁਰੂ ਹੋ ਜਾਵੇਗੀ ਕਿ ਨਹੀਂ ਜੀ ਇਹ ਲਫਜ਼ ਤਾਂ ਅਨ-ਪਾਰਲੀਮੈਂਟਰੀ ਨਹੀਂ ਹਨ, ਐਸਾ ਨਹੀਂ ਵੈਸਾ ਨਹੀਂ ਹੈ ...... (Again the same discussion will start that this word is not unparliamentary, so on and so forth.)

**Sardar Umrao Singh** : If you say it is unparliamentary, we accept it.

**ਸ੍ਰੀ ਸਪੀਕਰ** : ਅਨਪਾਰਲੀਮੈਂਟਰੀ ਲਫਜ਼ ਕਹਿਣ ਬਾਰੇ ਵੀ ਇਕ ਲਿਮਿਟ ਹੈ। (Only a limited number of words can be declared unparliamentary.)

**ਕੈਪਟਨ ਰਤਨ ਸਿੰਘ** : ਅਗਰ ਆਪ ਇਸ ਤਰਾਂ ਕਹਿ ਦਿਓ ਕਿ ਜੋ ਆਪ ਦੀ ਇਜਾਜ਼ਤ ਤੋਂ ਬਗੈਰ ਲਫਜ਼ ਬੋਲੇ ਗਏ ਹਨ ਉਹ ਕਢ ਦਿਉ ਤਾਂ ਇਸ ਵਿਚ ਵੀ ਇਕ ਖਤਰਾ ਹੈ। ਉਹ ਇਹ ਕਿ ਜੋ ਨਮਕ ਮਿਰਚ ਲਗਾ ਕੇ ਗਲ ਕਹੀ ਜਾਂਦੀ ਹੈ, ਉਹ ਨਹੀਂ ਕਹੀ ਜਾ ਸਕੇਗੀ। ਉਹ ਪ੍ਰੋਸੀਡਿੰਗਜ਼ ਵਿਚ ਨਹੀਂ ਰਹੇਗੀ।

**ਸ੍ਰੀ ਸਪੀਕਰ**: ਅਗਰ ਥੋੜੀ ਜਿਹੀ ਇਜਾਜ਼ਤ ਦੇ ਦਿਤੀ ਜਾਵੇ ਤਾਂ ਬਹੁਤੇ ਸ਼ੋਰ ਦੀ ਇਜਾਜ਼ਤ ਕਿਵੇਂ ਰੋਕੀ ਜਾਵੇ। (Once a short discussion is allowed it will not be possible to prevent a lengthy discussion.)

**चौधरी बलबीर सिंह** : यह तो यहीं बहस हो रही है आप के चैम्बर में नहीं होगी ?

**ਸ੍ਰੀ ਸਪੀਕਰ**: ਇਹ ਗਲਬਾਤ ਮੇਰੇ ਚੈਂਬਰ ਵਿਚ ਹੀ ਠੀਕ ਰਹੇਗੀ। ਆਪ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।(Yes it would be better to discuss this matter in my Chamber. You please read out your Call Attention Motion.)

## CALL ATTENTION NOTICES

ध्यानाकर्षण प्रस्ताव सं० 50

**चौधरी बलबीर सिंह** : मैं सरकार का ध्यान जनहित के एक आवश्यक विषय की ओर दिलाना चाहता हूं कि होशियारपुर का सिविल हस्पताल एक बुचड़खाना बन गया है।

इस विषय में जिला जांच समिति ने सर्वसम्मति से पास किया एक प्रस्ताव पंजाब सरकार को दिसम्बर में भेजा था परन्तु इसका कोई लाभ नहीं हुआ। पत्रकारों ने भी इकट्ठे होकर हस्पताल के हालात के बारे में डिप्टी कमिश्नर, होशियारपुर को लिखा। वहां पर एक ताज़ी घटना हुई है। ऐन. डी.ऐस. सनातन धर्म हाई स्कूल के श्री दया सिंह के साथ दुर्घटना हो गई और वह हस्पताल पहुंचा। तब कोई डाक्टर ड्यूटी पर नहीं था। गैस सिलन्डर खाली था और वह बेचारा नौजवान हस्पताल के प्रबन्धकों की लापरवाही का शिकार हुआ। यह मामला राज्य मन्त्री के ध्यान में लाया गया तो उन्होंने तुरन्त कार्यवाही का आसवाश्न दिलाया। परन्तु उस केस में जांच करने के लिये अभी तक कोई कार्यवाही नहीं की गई। सरकार इस सम्बन्ध में तुरन्त कार्यवाही करे और सदन में बताए कि अब तक क्या कुछ किया गया है। डिस्ट्रिक्ट हास्पीटल विजिटिंग कमेटी की भी कभी बैठक नहीं हुई।

**ਸ੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ, ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted the Minister concerned may please make a statement.

---

## STATEMENT IN REPLY TO CALL ATTENTION NOTICE LAID ON THE TABLE

**Minister for Industries :** Sir, I beg to lay reply to Call Attention Motion No. 5 on the Table of the House.

**Serial No. 5**

**Comrade Satya Pal Dang,** to draw the attention of the Government towards an urgent matter of public importance, namely, the recent death of as many as 15 persons in Mansa as a result of food poisoning and the reported delay in rendering Medical Aid to the persons who became victims of food poisoning.

There is serious discontentment in the public in general and in the people of Mansa in particular. An All Parties Rally in Mansa has demanded action against those responsible for delay in rendering medical aid and also compensation for the family of the deceased. In view of the obvious and urgent importance of the matter, the Government may please be requested to make a statement in the House.

Chandigarh-1 :
The 16th January, 1970.

KRISHAN SWAROOP
Secretary.

**ਸਰਦਾਰ ਰਵੇਲ ਸਿੰਘ :** ਡਿਪਟੀ ਕਮਿਸ਼ਨਰ, ਬਠਿੰਡਾ ਨੇ ਇਸ ਕੇਸ ਸਬੰਧੀ ਮੈਜਿਸਟਿਰੀਅਲ ਇੰਕੁਆਇਰੀ ਦਾ ਹੁਕਮ ਦੇ ਦਿਤਾ ਹੋਇਆ ਹੈ ਅਤੇ ਇਹ ਇੰਕੁਆਇਰੀ ਐਗਜ਼ੈਕਟਿਵ ਮੈਜਿਸਟ੍ਰੇਟ ਮਾਨਸਾ ਕਰ ਰਿਹਾ ਹੈ। ਪੜਤਾਲੀਆ ਰਿਪੋਟ ਪੁਜਣ ਉਪਰੰਤ ਯੋਗ ਕਾਰਵਾਈ ਕੀਤੀ ਜਾਵੇਗੀ।

---

## DISCUSISON ON GOVERNOR'S ADDRESS* (RESUMPTION)

**Mr. Speaker :** Sardar Gurmit Singh, Chief Parliamentary Secretary, was on his legs when the House adjourned yesterday. He may now resume his speech.

---

*For previous discussion on Governor's Address please refer to P.V.S. Debates dated 23–2–70 and 24–2–70

**ਸਰਦਾਰ ਉਮਰਾਓ ਸਿੰਘ** : ਸਪੀਕਰ ਸਹਿਬ, ਟਾਈਮ ਲਿਮਿਟ ਕਰ ਦਿਓ ।

**ਸਰਦਾਰ ਗੁਰਮੀਤ ਸਿੰਘ** (ਮਲੌਟ): ਮੈਨੂੰ ਪਹਿਲਾਂ ਸਪੀਚ ਕਰ ਲੈਣ ਦਿਓ।

ਸਪੀਕਰ ਸਾਹਿਬ, ਹਾਊਸ ਵਿਚ ਕੁਝ ਮੈਂਬਰਾਂ ਨੇ ਕੁਝ ਇਸ ਤਰ੍ਹਾਂ ਦੀਆਂ ਗਲਾਂ ਕੀਤੀਆਂ ਜਿਸ ਤੋਂ ਲਗਦਾ ਸੀ 'ਮਾਂ ਨਾਲੋਂ ਹੇਜਲੀ, ਫਫੇ ਕੁਟਣ, ਜਾਂ ਤਾਲੋਂ ਖੁੰਜੀ ਡੂਮਨੀ ਗਾਵੇ ਤਾਲ ਬਤਾਲ' ਇਸ ਐਡਰੈਸ ਵਿਚ ਕੁਝ ਸਰਵਿਸਿਜ਼ ਬਾਰੇ ਵੀ ਜ਼ਿਕਰ ਹੈ। ਪਹਿਲੀ ਵਾਰ ਕੋਸ਼ਿਸ਼ ਕੀਤੀ ਗਈ ਕਿ ਇਹ ਜੋ ਗਰੀਬ ਐਂਪਲਾਈਜ਼ ਕਲਰਕ ਵਗੈਰਾ ਹਨ ਇਸ ਸਰਕਾਰ ਨੇ 1947 ਤੋਂ ਬਾਅਦ ਪਹਿਲੀ ਵਾਰ ਉਨ੍ਹਾਂ ਦੀ ਮਾਲੀ ਹਾਲਤ ਨੂੰ ਸੁਧਾਰਨ ਦਾ ਯਤਨ ਕੀਤਾ। 1967 ਵਿਚ ਫਰੰਟ ਸਰਕਾਰ ਨੇ ਕੁਝ ਇਸ ਪਾਸੇ ਉਦਮ ਕੀਤਾ ਸੀ ਅਤੇ ਇਕ ਕਾਬਲ ਜੱਜ ਦੀ ਰਹਿਨੁਮਾਈ ਵਿਚ ਇਕ-ਮੈਂਬਰੀ ਪੇ ਕਮਿਸ਼ਨ ਬਣਾਇਆ ਸੀ ਉਸ ਤੋਂ ਮਗਰੋਂ ਅਨੋਮਲੀਜ਼ ਕਮੇਟੀ ਬਣਾਈ ਗਈ ਇਸ ਸਾਰੀ ਕੋਸ਼ਿਸ਼ ਦਾ ਨਤੀਜਾ ਹੋਇਆ ਕਿ ਪੰਜਾਬ ਸਰਕਾਰ ਦੇ ਛੋਟੇ ਮੁਲਾਜ਼ਮ ਦੀ ਤਨਖਾਹ ਸਾਰੇ ਹਿੰਦੋਸਤਾਨ ਵਿਚ ਇਨਕਲੂਡਿੰਗ ਦੀ ਸੈਂਟ੍ਰਲ ਗਵਰਨਮੈਂਟ ਸਭ ਉਸੇ ਸ਼੍ਰੇਣੀ ਦੇ ਸਰਕਾਰੀ ਕਰਮਚਾਰੀਆਂ ਨਾਲੋਂ, ਵਧ ਹੋ ਗਈ। ਅਤੇ ਇਹ ਅਮਲਾ ਜੋ ਸਰਕਾਰ ਦੀ ਐਡਮਨਿਸਟਰੇਸ਼ਨ ਨੂੰ ਚਲਾਉਂਦਾ ਹੈ ਉਸ ਨੂੰ ਸੁਖੀ ਬਨਾਉਣ ਦਾ ਉਦਮ ਕੀਤਾ। ਪੰਜਾਬ ਸਰਕਾਰ ਦੇ ਕਲਾਸ 4 ਦੇ ਮੁਲਾਜ਼ਮ ਦੀ ਤਨਖਾਹ ਸਾਰੇ ਦੇਸ਼ ਵਿਚ ਕਲਾਸ ਚਾਰ ਦੇ ਮੁਲਾਜ਼ਮਾਂ ਨਾਲੋ ਵਧ ਹੈ। (ਤਾੜੀਆਂ) ਮੈਂ ਸਰਕਾਰ ਨੂੰ ਇਸ ਚੰਗੇ ਕੰਮ ਲਈ ਵਧਾਈ ਦਿੰਦਾ ਹਾਂ। ਬਾਕੀ ਜਿਨ੍ਹਾਂ ਪਾਰਟੀਆਂ ਦਾ ਕੰਮ ਹੀ ਅਨਰੈਸਟ ਅਤੇ ਡਿਸਸੈਟਿਸਫੈਕਸ਼ਨ ਫੈਲਾਉਣਾ ਹੈ ਉਨ੍ਹਾਂ ਨੇ ਤਾਂ ਚੀਪ ਪਾਪੂਲੈਰਿਟੀ ਲੈਣ ਲਈ ਚੀਪ ਕਿਸਮ ਦੇ ਸਲੋਗਨ ਘੜ ਕੇ ਲੋਕਾਂ ਨੂੰ ਵਰਗਲਾਉਣਾ ਹੀ ਹੈ। ਇਨ੍ਹਾਂ ਗਲਾਂ ਨਾਲ ਇਕ ਵਿਸ਼ੇਸ਼ ਸਰਕਲ ਪੈਦਾ ਕੀਤਾ ਗਿਆ ਹੈ। ਦੁਗਨੀ ਤਨਖਾਹ ਹੁੰਦੇ ਹੋਏ ਵੀ ਐਜੀਟੇਸ਼ਨ ਫਿਰ ਐਜੀਟੇਸ਼ਨ ਅਤੇ ਫਿਰ ਐਜੀਟੇਸ਼ਨ ਕਰਾਈ ਜਾਂਦੇ ਹਨ। ਕੁਝ ਆਦਮੀਆਂ ਨੇ ਅਨਰੈਸਟ ਪੈਦਾ ਕਰਨ ਅਤੇ ਕੇਆਟਿਕ ਕਨਡੀਸ਼ਨਜ਼ ਪੈਦਾ ਕਰਨ ਲਈ ਇਸ ਨੂੰ ਇਕ ਜ਼ਰੀਆ ਬਣਾਇਆ ਹੋਇਆ ਹੈ। ਵਰਨਾ ਪੰਜਾਬ ਸਰਕਾਰ ਦੇ ਤਨਖਾਹਾਂ ਵਧਾਣ ਦੇ ਕਦਮ ਦੀ ਹਰ ਪਾਸੇ ਸ਼ਲਾਘਾ ਕੀਤੀ ਗਈ ਹੈ। ਬਾਕੀ ਸੂਬਿਆਂ ਦੀਆਂ ਸਰਕਾਰਾਂ ਨੇ, ਦਿੱਲੀ ਦੀ ਸਰਕਾਰ ਨੇ ਅਤੇ ਮਲਹੋਤਰਾ ਸਾਹਿਬ ਦੀ ਸਰਕਾਰ ਨੇ ਇਸ ਦੀ ਪ੍ਰਸੰਸਾ ਕੀਤੀ ਹੈ। ਮਲਹੋਤਰਾ ਸਾਹਿਬ ਨੇ ਤਾਂ ਗਿਲਾ ਕੀਤਾ ਹੈ ਕਿ ਤੁਸੀਂ ਆਪਣੇ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਦਿਲੀ ਤੋਂ ਵੀ ਵਧਾ ਦਿਤੀਆਂ ਹਨ ਅਤੇ ਸਾਡੇ ਲਈ ਔਖ ਪੈਦਾ ਕਰ ਦਿਤਾ ਹੈ। ਫਿਰ ਵੀ ਇਨ੍ਹਾਂ ਦੀਆਂ ਮੰਗਾਂ ਦਾ ਅੰਤ ਨਹੀਂ ਹੋ ਰਿਹਾ ਅਤੇ ਇਸ ਸਰਕਾਰ ਦੇ ਕਦਮ ਦੀ ਸ਼ਲਾਘਾ ਨਹੀਂ ਕੀਤੀ ਜਾਂਦੀ।

ਜਿਥੇ ਤਕ ਵਿਗਿਆਨਕ ਢੰਗ ਦੀ ਖੇਤੀ ਦਾ ਸਬੰਧ ਹੈ ਅਨਾਜ ਦੀ ਇਮਪੋਰਟ ਨੂੰ ਬੰਦ ਕਰਨ ਵਾਸਤੇ ਪੰਜਾਬ ਨੇ ਆਪਣੇ ਵਲੋਂ ਵੀ ਕਦਮ ਉਠਾਏ ਹਨ ਅਤੇ ਇਹ ਸ਼ਲਾਘਾ ਭਰੇ ਹਨ । ਪਹਿਲਾਂ ਖਾਦ ਅੰਧਾ ਧੁੰਧ ਪਾਈ ਜਾਂਦੀ ਸੀ ਅਤੇ ਸਾਇਲ ਨੂੰ ਟੈਸਟ ਨਹੀਂ ਸੀ ਕਰਾਇਆ ਜਾਂਦਾ। ਇਸ ਗਲ ਦੀ ਡਾਇਗਨੋਜ਼ਿਜ਼ ਨਹੀਂ ਸੀ ਕਰਾਈ ਜਾਂਦੀ ਕਿ ਕਿਸ ਕਿਸਮ ਦੀ ਸਾਇਲ ਹੈ ਅਤੇ ਇਸ ਵਿਚ ਕਿਸ ਤਰ੍ਹਾਂ ਦੀ ਖਾਦ ਦੀ ਲੋੜ ਹੈ ਅਤੇ ਬੀਮਾਰੀਆਂ ਦਾ ਕੀ ਇਲਾਜ ਹੈ। ਇਸ ਦੇ ਬਾਰੇ ਵਿਚ ਇਲਸਟੇਟਿਡ ਵੀਕਲੀ ਵਿਚ ਇਕ ਆਰਟੀਕਲ ਆਇਆ ਸੀ ਜਿਹੜਾ ਕਿ ਇਕ ਅਮਰੀਕਨ ਨੇ ਲਿਖਿਆ ਸੀ ਕਿ ਅੰਨੇ ਵਾਹ ਖਾਦ ਪਾਈ ਜਾਣ ਦਾ ਨਤੀਜਾ ਚੰਗਾ ਨਹੀਂ ਨਿਕਲਦਾ। ਰਾਜਿਸਥਾਨ ਦੀ ਮਿਸਾਲ ਦਿਤੀ ਗਈ ਸੀ ਕਿ ਇਸ ਦਾ ਨਤੀਜਾ ਇਹ ਹੋਇਆ ਕਿ ਗੰਗਾ ਨਗਰ ਦੇ ਇਲਾਕੇ ਵਿਚ ਨਰਮੇ ਦੀ ਉਪਜ ਇਕ ਦੋ ਮਣ ਪ੍ਰਤੀ ਏਕੜ ਤੋਂ ਵਧ ਨਾ ਹੋ ਸਕੀ। ਇਸ ਲਈ ਸਾਡੀ ਸਰਕਾਰ

ਨੇ ਮਾਰਕੀਟਿੰਗ ਫੈਡਰੇਸ਼ਨ ਦੀ ਰਾਹੀਂ ਸਾਇਲ ਟੈਸਟਿੰਗ ਲਿਬਾਰਟਰੀਜ਼ ਕਾਇਮ ਕੀਤੀਆਂ ਹਨ ਇਸ ਦੇ ਨਾਲ ਹੀ 14 ਕਰੋੜ ਰੁਪਿਆ ਟਿਯੂਬਵੈਲਾਂ ਅਤੇ ਪੰਪਿੰਗ ਸੈਟਾਂ ਲਈ ਰਖਿਆ ਹੈ ਇਹ ਰੁਪਿਆ ਪਬਲਿਕ ਏਜੰਸੀਆਂ ਰਾਹੀਂ ਕਿਸਾਨ ਦੀ ਮਦਦ ਤੇ ਖਰਚ ਕੀਤਾ ਜਾਵੇਗਾ ਤਾਂ ਕਿ ਇਸ ਗਲ ਦਾ ਪਰਚਾਰ ਕੀਤਾ ਜਾ ਸਕੇ ਕਿ ਸਾਇਲ ਨੂੰ ਟੈਸਟ ਕੀਤਾ ਜਾਵੇ ਅਤੇ ਇਹ ਪਤਾ ਕਰਕੇ ਕਿ ਬਿਮਾਰੀ ਕੀ ਹੈ, ਦਵਾਈ ਛਿੜਕੀ ਜਾਵੇ ।

ਇਸੇ ਤਰ੍ਹਾਂ ਉਚੇ ਪਧਰ ਦੀ ਕਿਸਾਨ ਮੈਕੇਨਾਈਜ਼ਡ ਫਾਰਮਿੰਗ ਹੈ। ਇਸ ਦੇ ਬਾਰੇ ਵਿਚ ਟੈਕਟਰਾਂ ਅਤੇ ਇਸ ਦੇ ਸਪੇਅਰ ਪਾਰਟ ਬਲੈਕ ਵਿਚ ਮਿਲਦੇ ਸਨ ਇਸ ਦਾ ਪ੍ਰਬੰਧ ਸਰਕਾਰ ਨੇ ਕੀਤਾ ਹੈ ਅਤੇ ਐਗਰੋ-ਇੰਡਸਟ੍ਰੀਅਲ ਕਾਰਪੋਰੇਸ਼ਨ ਰਾਹੀਂ ਇਨ੍ਹਾਂ ਨੂੰ ਨੋ ਪਰਾਫਿਟ ਨੋ ਲਾਸ ਬੇਸਿਜ਼ ਤੇ ਵੇਚਣ ਦਾ ਪ੍ਰਬੰਧ ਕੀਤਾ ਹੈ। ਇਸ ਦੇ ਨਾਲ ਹੀ ਮੋਬਾਇਲ ਵਰਕਸ਼ਾਪਾਂ ਬਣਾ ਦਿਤੀਆਂ ਗਈਆਂ ਹਨ ਤਾਂ ਕਿ ਇਨ੍ਹਾਂ ਟ੍ਰੈਕਟਰਾਂ ਦੀ ਰੀਪੇਅਰ ਹੋ ਸਕੇ। ਇਸ ਲਈ ਮੈਂ ਕਹਾਂਗਾ ਕਿ ਗਲਤ ਪਰਚਾਰ ਇਸ ਸਰਕਾਰ ਦੇ ਬਾਰੇ ਵਿਚ ਨਹੀਂ ਕਰਨਾ ਚਾਹੀਦਾ। ਮੈ ਤਾਂ ਇਹ ਵੀ ਕਹਾਂਗਾ ਕਿ ਸਾਰਾ ਸਾਮਾਨ ਸਸਤੇ ਟ੍ਰੈਕਟਰਾਂ ਦੀ ਸਪਲਾਈ ਦੇ ਐਗਰੋ ਇੰਡਸਟ੍ਰੀਅਲ ਕਾਰਪੋਰੇਸ਼ਨ ਦੇ ਹਥ ਵਿਚ ਰਹਿਣ ਦੇਣਾ ਚਾਹੀਦਾ ਹੈ ਤਾ ਕਿ ਕਿਸਾਨ ਦੀ ਜਿਹੜੀ ਲੁਟ ਖਸੁਟ ਹੈ ਇਸ ਨੂੰ ਖ਼ਤਮ ਕੀਤਾ ਜਾ ਸਕੇ।

1967 ਵਿਚ ਪਹਿਲੀ ਵੇਰ ਫ਼ਰੰਟ ਦੀ ਸਰਕਾਰ ਨੇ ਪਿੰਡਾਂ ਵਲ ਧਿਆਨ ਦਿਤਾ ਸੀ ਜਿਸ ਨੂੰ ਸਰ ਛੋਟੂ ਰਾਮ ਤੋਂ ਬਾਅਦ ਧਿਆਨ ਵਿਚ ਕਦੇ ਵੀ ਨਹੀਂ ਸੀ ਲਿਆਂਦਾ ਗਿਆ ਅਤੇ ਉਸ ਦੀ ਐਨੀ ਸੇਵਾ ਸੀ ਕਿ ਉਹ ਛੋਟੇ ਕਿਸਾਨ ਨੂੰ ਉਪਰ ਚੁਕਣਾ ਚਾਹੁੰਦਾ ਸੀ ਅਤੇ ਇਸ ਪੱਖ ਵਿਚ ਸਰ ਛੋਟੂ ਰਾਮ ਨੇ ਕਾਫੀ ਕੰਮ ਕੀਤਾ ਹੈ। ਉਸ ਦਾ ਇਕ ਸੁਪਨਾ ਸੀ ਕਿ ਹਰ ਪਿੰਡ ਦਾ ਗੱਡਾ ਪਕੀ ਸੜਕ ਤੇ ਤੁਰਨ ਲਗ ਪਏ। ਅਜ ਉਸੇ ਹੀ ਫ਼ਰੰਟ ਸਰਕਾਰ ਨੇ ਜਿਹੜੀ ਕਿ ਅੱਜ ਪਾਵਰ ਵਿਚ ਹੈ, ਉਸ ਦੇ ਅਧੂਰੇ ਸੁਪਨੇ ਨੂੰ ਪੂਰਾ ਅਤੇ ਸਾਕਾਰ ਕਰ ਦਿਤਾ ਹੈ ਅਤੇ ਲਿੰਕ ਰੋਡਾਂ ਲਈ 4 ਕਰੋੜ ਰੁਪਿਆ ਰਖਿਆ ਗਿਆ ਹੈ। ਇਸ ਲਈ ਇਹ ਸਰਕਾਰ ਧੰਨਵਾਦ ਦੀ ਪਾਤਰ ਹੈ ਇਥੇ ਇਕ ਗਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਲਿੰਕ ਰੋਡਾਂ ਦੀ ਮੇਨਟੇਨੈਂਸ ਪੂਰੀ ਤਰ੍ਹਾਂ ਕੀਤੀ ਜਾਣੀ ਚਾਹੀਦੀ ਹੈ ਅਤੇ ਇਸ ਦੇ ਬਾਰੇ ਵਿਚ ਪੀ. ਡਬਲਿਯੂ. ਡੀ. ਦੇ ਰਾਹੀਂ ਇੰਤਜ਼ਾਮ ਕੀਤਾ ਜਾਵੇ ਜਿਸ ਤਰ੍ਹਾਂ ਕਿ ਨੈਸ਼ਨਲ ਹਾਈਵੇਜ਼ ਨੂੰ ਮੇਨਟੇਨ ਕੀਤਾ ਜਾਂਦਾ ਹੈ। ਇਸ ਸਰਕਾਰ ਨੇ ਪਿੰਡਾਂ ਦਾ ਨਕਸ਼ਾ ਹੀ ਬਦਲ ਕੇ ਰੱਖ ਦਿਤਾ ਹੈ। ਬੁਢੇ ਅਤੇ ਜਵਾਨ ਨੂੰ ਪੁਛੋ ਸਾਰੇ ਇਸ ਗਲ ਦਾ ਮਾਣ ਕਰਦੇ ਹਨ। ਇਸ ਸਰਕਾਰ ਨੇ ਖੇਤਾਂ ਦਾ ਨਕਸ਼ਾ ਬਦਲਾ ਦਿਤਾ ਹੈ । ਬਸ ਹਰ ਥਾਂ ਜਾਣ ਲਗ ਪਈ ਹੈ । ਪਕੀਆਂ ਸੜਕਾਂ ਅਤੇ ਲਿੰਕ ਰੋਡਜ਼ ਦਾ ਜਾਲ ਵਿਛਾ ਦਿਤਾ ਗਿਆ ਹੈ ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ। ਸੜਕਾਂ ਦੇ ਬਾਰੇ ਵਿਚ ਮੈਂ ਇਹ ਕਹਾਂਗਾ ਕਿ ਫਾਰ ਯੀਅਰਜ਼ ਟੂ ਕਮ ਇਨ੍ਹਾਂ ਦੀ ਮੈਨਟੇਨੈਂਸ ਹੋਣੀ ਚਾਹੀਦੀ ਹੈ ਤਾ ਕਿ ਇਹ ਕਾਇਮ ਰਹਿ ਸਕਣ ਨਹੀਂ ਤਾਂ ਅੰਗ੍ਰੇਜ਼ਾਂ ਦੇ ਜ਼ਮਾਨੇ ਦੀਆਂ ਸੜਕਾਂ ਵਾਂਗ ਇਨ੍ਹਾਂ ਵਿਚ ਵੀ ਰੋੜ ਨਿਕਲ ਆਣਗੇ।

ਇਸ ਤੋਂ ਬਾਅਦ ਇਕ ਹੋਰ ਚੰਗੀ ਗੱਲ ਇਹ ਹੈ ਕਿ 55 ਫ਼ੀ ਸਦੀ ਇਸ ਛੋਟੇ ਜਿਹੇ ਸੂਬੇ ਨੇ ਕਾਮਨ ਪੂਲ ਵਿਚ ਹਿੱਸਾ ਪਾਇਆ ਹੈ। ਮੈਂ ਇਥੇ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਥੇਈਂ ਡੈਮ ਦੀ ਮਨਜ਼ੂਰੀ ਅਜੇ ਤਕ ਦਿਲੀ ਦੀ ਸਰਕਾਰ ਪਾਸੋਂ ਨਹੀਂ ਆਈ ਇਸ ਪਾਸੇ ਉਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ (ਵਿਘਨ)

*(Interruptions by Dr. Sadhu Ram)*

**Mr. Speaker**: Order please.

**ਸਰਦਾਰ ਗੁਰਮੀਤ ਸਿੰਘ :** ਹਾਊਸ ਵਿਚ ਤਮੀਜ਼ ਨਾਲ ਗੱਲ ਕਰਨੀ ਚਾਹੀਦੀ ਹੈ (ਵਿਘਨ) ਛਲੇ ਵਾਂਗੂ ਟੱਪਣਾ ਨਹੀਂ ਚਾਹੀਦਾ।

(ਡਾਕਟਰ ਸਾਧੂ ਰਾਮ ਵਲੋਂ ਵਿਘਨ)

ਇਹ ਤਾਂ ਦੋ ਦੋ ਹਜ਼ਾਰ ਰੁਪਿਆ ਵੋਟਾਂ ਦਾ ਲੈਂਦਾ ਰਿਹਾ ਹੈ (ਵਿਘਨ) (ਸ਼ੇਮ ਸ਼ੇਮ) ਕਿੰਨੀ ਸ਼ੇਮਫੁਲ ਗੱਲ ਹੈ (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ :** ਆਨ ਏ ਪੁਆਇੰਟ ਆਫ ਆਰਡਰ ਸਰ। ਮੈਂ ਇਨ੍ਹਾਂ ਨੂੰ ਨਿਮ੍ਰਤਾ ਪੂਰਬਕ ਕਹਾਂਗਾ ਕਿ ਇਹ ਇਸ ਸਰਕਾਰ ਦੀ ਤਾਰੀਫ ਕਰ ਰਹੇ ਹਨ ਕਿ ਸੜਕਾਂ ਬਣਾ ਦਿਤੀਆਂ ਗਈਆਂ ਹਨ ਪਰ ਇਹ ਮਿਹਰਬਾਨੀ ਕਰਨ ਅਤੇ ਆਪ ਹੁਸ਼ਿਆਰਪੁਰ ਦੇ ਜ਼ਿਲ੍ਹੇ ਵਿਚ ਜਾਕੇ ਵੇਖ ਆਣ ਕਿ ਕੀ ਕਿਤੇ ਕੋਈ ਸੜਕ ਬਣਾਈ ਗਈ ਹੈ। ਇਕ ਸੜਕ ਅਨੰਦਪੁਰ ਸਾਹਿਬ ਦੀ ਬਣੀ ਹੈ ਮੇਰੇ ਹਲਕੇ ਵਿਚ ਇਕ ਸੜਕ ਦੀ ਤਜਵੀਜ਼ ਸੀ ਉਹ ਬੰਦ ਕਰਵਾ ਦਿਤੀ ਗਈ ਹੈ। ਇਕ ਵੀ ਸੜਕ ਨਹੀਂ। (ਵਿਘਨ) ਕੀ ਇਕ ਆਨਰੇਬਲ ਮੈਂਬਰ ਇਸ ਤਰ੍ਹਾਂ ਹਾਊਸ ਨੂੰ ਗਲਤ ਗਲ ਦਸ ਕੇ ਗੁਮਰਾਹ ਕਰ ਸਕਦਾ ਹੈ ?

**Mr. Speaker :** I rule this point out of order.

**ਸਰਦਾਰ ਗੁਰਮੀਤ ਸਿੰਘ :** ਮੈਂ ਇਕ ਹੋਰ ਨੈਸ਼ਨਲ ਇਮਪਾਰਟੈਂਸ ਦੇ ਮਸਲੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਉਹ ਇਹ ਹੈ ਕਿ ਇੰਡਸ-ਵੈਲੀ ਟ੍ਰੀਟੀ ਦੇ ਅਨੁਸਾਰ 1970 ਵਿਚ ਪਾਣੀ ਦੀ ਬੰਦੀ ਪਾਕਿਸਤਾਨ ਦੀ ਕਰਨੀ ਹੈ। (ਵਿਘਨ) ਇਹ ਇਕ ਐਂਟੀ-ਨੈਸ਼ਨਲ ਗੱਲ ਹੈ ਕਿ ਸੈਂਟਰ ਦੀ ਸਰਕਾਰ ਅਜੇ ਤਕ ਥੇਈਂ ਡੈਮ ਦੀ ਮਨਜ਼ੂਰੀ ਨਾ ਦੇਵੇ। ਇਹ ਮੇਰੇ ਸਾਹਮਣੇ ਬੈਠੇ ਲੀਡਰ ਆਫ ਦੀ ਅਪੋਜ਼ੀਸ਼ਨ ਅਤੇ ਬਾਕੀ ਦੇ ਮੈਂਬਰ ਇਨ੍ਹਾਂ ਦੀ ਪਾਰਟੀ ਦੇ ਜਿਹੜੇ ਹਨ ਇਹ ਕਹਾਂਗਾ ਕਿ ਇਹ ਨੈਸ਼ਨਲ ਇਮਪਾਰਟੈਂਸ ਦਾ ਮਸਲਾ ਹੈ ਜਿਸ ਤਰ੍ਹਾਂ ਇਨ੍ਹਾਂ ਨੇ ਸਾਡਾ ਸਾਥ ਚੰਡੀਗੜ੍ਹ ਦੇ ਕੇਸ ਵਿਚ ਦਿਤਾ ਅਤੇ ਸਾਡੇ ਨਾਲ ਰਹੇ ਹੁਣ ਵੀ ਰਹਿਣ ਅਤੇ ਇਸ ਮਸਲੇ ਤੇ ਧਿਆਨ ਦੇਣ। ਕਿ ਇਡਸ-ਵੈਲੀ ਟ੍ਰੀਟੀ ਅਨੁਸਾਰ ਪਾਣੀ 1970 ਵਿਚ ਪਾਕਿਸਤਾਨ ਨੂੰ ਬੰਦ ਹੋ ਜਾਵੇਗਾ ਅਤੇ ਇਹ ਪਾਣੀ ਪਾਕਿਤਸਾਨ ਵਿਚ ਵੇਸਟ ਜਾਵੇਗਾ। ਇਸ ਲਈ ਇਹ ਹਿੰਦ ਸਰਕਾਰ ਤੇ ਜ਼ੋਰ ਦੇਣ ਕਿ ਥੇਂਈਂ ਡੈਮ ਦੀ ਮਨਜ਼ੂਰੀ ਛੇਤੀ ਦੇਣ ਇਸ ਵਿਚ ਕੌਮੀ ਲਾਸ ਹੈ ਅਤੇ ਲਖਾਂ ਰੁਪਏ ਦਾ ਪਾਣੀ ਖਾਲੀ ਜਾਏਗਾ ਜੇਕਰ ਥੇਈਂ ਡੈਮ ਦੀ ਮਨਜ਼ੂਰੀ ਨਾ ਆਈ।

ਇਸ ਤੋਂ ਅਗੇ ਮੈਂ ਮੋਘਿਆਂ ਦੇ ਬਾਰੇ ਵਿੱਚ ਗਲ ਕਰਦਾ ਹਾਂ ਜਿਹੜੇ ਮੋਘੇ ਟੁਟੇ ਹੋਏ ਹਨ ਅਤੇ ਇਸ ਸਬੰਧ ਵਿਚ ਜਿਹੜਾ ਇਨਡਿਸਪਲਨ ਵਧ ਰਿਹਾ ਹੈ ਉਸ ਦੇ ਬਾਰੇ ਵਿਚ ਕੈਬੀਨਟ ਦੀ ਇਕ ਸਬ-ਕਮੇਟੀ ਬਣਾਈ ਗਈ ਹੈ ਤਾ ਕਿ ਇਹ ਵੇਖੇ ਕਿ ਨਹਿਰਾਂ ਕਿਥੇ ਕਿਥੇ ਤੋੜੀਆਂ ਗਈਆਂ ਹਨ ਅਤੇ ਟੇਲ ਤੇ ਪਾਣੀ ਨਹੀਂ ਜਾਣ ਦਿਤਾ ਜਾਂਦਾ। ਇਸ ਦੇ ਕੀ ਕਾਰਨ ਹਨ।

ਫਰੰਟ ਦੀ ਸਰਕਾਰ ਨੇ ਕਨਜ਼ੂਮਰਾਂ ਨੂੰ ਸਸਤੇ ਭਾ ਤੇ ਚੀਜ਼ਾਂ ਸਪਲਾਈ ਕਰਨ ਦਾ ਪ੍ਰਬੰਧ ਕੀਤਾ ਹੋਇਆ ਹੈ। 1967 ਤੋਂ ਹੁਣ ਤਕ ਢਾਈ ਸਾਲਾਂ ਵਿਚ ਅਨਾਜ ਸਸਤੇ ਭਾ ਤੇ ਕਿਸਾਨ ਨੂੰ ਮਿਲ ਰਿਹਾ ਹੈ ਇਸ ਲਈ ਵੀ ਇਹ ਸਰਾਕਰ ਵਧਾਈ ਦੀ ਪਾਤਰ ਹੈ ਜਿੰਨੀਆਂ ਵੀ ਨਸੈਸੇਟੀਜ਼ ਆਫ ਲਾਈਫ ਹਨ ਉਨ੍ਹਾਂ ਦੀ ਸਪਲਾਈ ਅਤੇ ਤਿਆਰੀ ਵਲ ਧਿਆਨ ਦਿਤਾ ਹੈ ਲੁਧਿਆਣੇ ਅਤੇ ਰਾਜਪੁਰੇ ਵਿਚ ਡਾਲਡਾ ਘੀ ਤਿਆਰ ਕਰਨ ਦੇ ਕਾਰਖਾਨੇ ਕਾਇਮ ਕਰ ਦਿੱਤੇ ਗਏ ਹਨ ਅਤੇ ਘੀ ਦੀ ਕਮੀ ਨੂੰ ਦੂਰ ਕੀਤਾ ਗਿਆ ਹੈ। ਇਸ ਦੇ ਨਾਲ ਹੀ ਜਿਹੜੇ ਬਨੋਲੇ ਮਹਾਂ-ਰਾਸ਼ਟਰ ਵਿਚ ਚਲੇ ਜਾਂਦੇ ਸਨ ਉਨ੍ਹਾਂ ਦਾ ਸਹੀ ਮੁੱਲ ਕਿਸਾਨ ਨੂੰ ਮੁਕਤਸਰ ਅਤੇ ਮਲੋਟ ਦੇ ਇਲਾਕੇ

ਵਿਚ ਦਿਤੀ ਜਾਵੇ ਇਸ ਲਈ ਮਲੌਟ ਅਤੇ ਮੁਕਤਸਰ ਦੇ ਇਲਾਕੇ ਵਿਚ ਵੀ ਬਨਾਸਪਤੀ ਪਲਾਂਟ ਲਗਾਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਇਸ ਸਰਕਾਰ ਨੇ ਇਕ ਹਾਊਸਿੰਗ ਬੋਰਡ ਕਾਇਮ ਕਰਨ ਦਾ ਫੈਸਲਾ ਕੀਤਾ ਹੈ, ਜੀ. ਡੀ. ਆਰ. (ਜਰਮਨੀ) ਵਿਚ 1947 ਤੋਂ ਬਾਅਦ ਸਭ ਇਮਾਰਤਾਂ ਡਿਮਾਲਸ਼ ਹੋਈਆਂ ਹੋਈਆਂ ਸਨ ਉਨ੍ਹਾਂ ਦੀ ਉਸਾਰੀ ਇਸ ਤਰ੍ਹਾਂ ਦੇ ਬੋਰਡ ਬਣਾ ਕੇ ਕੀਤੀ ਗਈ ਹੈ ਅਤੇ ਇਸ ਮਸਲੇ ਨੂੰ ਹਲ ਕੀਤਾ ਗਿਆ ਹੈ ਇਥੇ ਵੀ ਸਕੂਲ ਟੀਚਰਾਂ ਲਈ ਕੋਈ ਮਕਾਨ ਨਹੀਂ, ਅਫਸਰਾਂ ਲਈ ਕੋਈ ਕੁਆਟਰ ਨਹੀਂ ਬਣੇ ਹੋਏ। ਕੁਝ ਮਕਾਨ L.I.G.H. ਸਕੀਮ ਅਨੁਸਾਰ ਬਣੇ ਹਨ ਪਰ ਇਹ ਇਸ ਮਸਲੇ ਨੂੰ ਹਲ ਨਹੀਂ ਕਰਦੇ ਕਿਉਂਕਿ ਮਕਾਨਾਂ ਦੀ ਬਹੁਤ ਕਮੀ ਹੈ। ਘਰਾਂ ਦੀ ਥੁੜ ਨੂੰ ਪੂਰਾ ਕਰਨ ਲਈ ਹਾਉਜ਼ਿੰਗ ਬੋਰਡ ਬਣ ਜਾਣ ਨਾਲ ਇਹ ਕਮੀ ਦੂਰ ਹੋ ਜਾਵੇਗੀ ਅਤੇ ਕਰਮਚਾਰੀ ਨੂੰ ਮਕਾਨ ਸਸਤੇ ਮਿਲ ਸਕਣਗੇ। ਇਸ ਲਈ ਮੈਂ ਪੰਜਾਬ ਸਰਕਾਰ ਨੂੰ ਅਤੇ ਗਵਰਨਰ ਸਾਹਿਬ ਨੂੰ ਵਧਾਈ ਦਿੰਦਾ ਹਾਂ ।

ਪਹਿਲੀ ਸਰਕਾਰ ਪਿਛਲੇ 15, 20 ਸਾਲ ਲੋਕਾਂ ਨੂੰ ਲਾਰੇ ਲਾਉਂਦੀ ਰਹੀ ਹੈ ਕਿ ਹਰੀਜਨਾਂ ਨੂੰ ਅਸੀਂ ਜ਼ਮੀਨ ਦੇਵਾਂਗੇ (ਆਵਾਜ਼ਾਂ ਅਸੀਂ ਜ਼ਮੀਨ ਦਿੱਤੀ ਹੈ) ਮੈਨੂੰ ਪਤਾ ਹੈ ਤੁਸੀਂ 11 ਬੰਦਿਆਂ ਨੂੰ ਆਪਣੇ ਨਿਜੀ ਰਿਸ਼ਤੇਦਾਰਾਂ ਨੂੰ ਦਿੱਤੀ ਸੀ, ਫਿਰੋਜ਼ਪੁਰ ਦੀ ਇਸ ਸਬੰਧ ਦੇ ਵਿੱਚ ਇਨਕੁਆਇਰੀ ਆ ਰਹੀ ਹੈ। ਅਸੀਂ ਜ਼ਮੀਨਾਂ ਦੇਣੀਆਂ ਹਨ ਸਾਰਿਆਂ ਦੀ ਇਕ ਕਮੇਟੀ ਬਣਾ ਕੇ ਆਪੋ ਧਾਪ ਨਹੀਂ ਕਰਨੀ ।

ਇਸ ਬਜਟ ਵਿੱਚ ਅਸੀਂ 25 ਲੱਖ ਰੁਪਿਆ ਧਰਮਸ਼ਾਲਾ ਬਨਾਉਣ ਵਾਸਤੇ ਰੱਖਿਆ ਹੈ । (ਸ਼ੋਰ) ਸ਼ਰੋਮਣੀ ਅਕਾਲੀ ਦਲ ਚਾਹੁੰਦਾ ਹੈ ਕਿ ਹਰ ਪਿੰਡ ਵਿੱਚ ਹਰੀਜਨਾਂ ਲਈ ਧਰਮਸ਼ਾਲਾ ਹੋਵੇ। ਇਹ ਵੀ ਫੈਸਲਾ ਕੀਤਾ ਹੈ ਅਸੀਂ ਕਿ 3rd grade ਦੇ ਹਰੀਜਨ ਮੁਲਾਜ਼ਮਾਂ ਦੀ ਪਰਸੈਂਟੇਜ ਮੁਤਾਬਕ ਜਿਤਨੀ ਵੀ ਕਮੀ ਹੈ ਉਹ ਛੇਤੀ ਤੋਂ ਛੇਤੀ ਪੂਰੀ ਕੀਤੀ ਜਾਵੇ। (ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ** : On a point of infromation, Sir.

**Sardar Gurmit Singh**: There is no point of information when a member is speaking. I do not give way.

**ਕਾਮਰੇਡ ਬਾਬੂ ਸਿੰਘ ਮਾਸਟਰ**: ਮੈਂ ਤਾਂ ਇਤਨੀ ਹੀ ਗੱਲ ਪੁਛਣੀ ਹੈ ਕਿ ਇਹ ਧਰਮਸ਼ਾਲ ਵਾਸਤੇ ਪੈਸਾ ਅਗਲੇ ਸਾਲ ਵਾਸਤੇ ਵੀ ਰੱਖਿਆ ਹੈ ਜਾਂ ਨਹੀਂ ।

**ਸਰਦਾਰ ਗੁਰਮੀਤ ਸਿੰਘ** : ਬਜਟ ਦੀ ਗੱਲ ਦਾ ਪਤਾ ਬਜਟ ਆਉਣ ਤੇ ਹੀ ਲਗ ਸਕਦਾ ਹੈ। ਸਰਕਾਰ ਉਦਮ ਕਰ ਰਹੀ ਹੈ ਕਿ ਹਰ ਪਿੰਡ ਵਿਚ ਧਰਮਸ਼ਾਲਾ ਬਣੇ। ਇਸ ਦੇ ਲਈ ਬਾਸੀ ਸਾਹਿਬ ਅਤੇ ਸ: ਆਤਮਾ ਸਿੰਘ ਦੀ ਅਗਵਾਈ ਹੇਠ ਇਕ ਕਮੇਟੀ ਬਣਾਈ ਹੈ ਇਸ ਵਿਚ ਹਰੀਜਨ ਮੈਂਬਰ ਵੀ ਲਏ ਜਾਣਗੇ। ਮਾਸਟਰ ਗੁਰਬੰਤਾ ਸਿੰਘ ਜੀ ਅਤੇ ਚੌਧਰੀ ਸੁੰਦਰ ਸਿੰਘ ਜੀ ਤੁਸੀਂ ਵੀ ਇਸ ਵਿੱਚ ਆਉਣਾ ਹੈ, ਤੁਹਾਡੀ ਰਾਏ ਤੋਂ ਬਾਅਦ ਹੀ ਹਰੀਜਨਾਂ ਦੇ ਲਾਭ ਦੇ ਫੈਸਲੇ ਹੋਣਗੇ। ਕਾਂਗਰਸ ਆਪਣੇ 20 ਸਾਲ ਦੇ ਰਾਜ ਵਿਚ ਹੁਣ ਤੱਕ ਹਰੀਜਨਾਂ ਨੂੰ ਟਪਲੇ ਹੀ ਲਾਉਂਦੀ ਰਹੀ। (ਇਕ ਮਾਨ-ਯੋਗ ਮੈਂਬਰ: ਤੁਸੀਂ ਹੁਣ ਤੱਕ ਕਾਂਗਰਸ ਵਿੱਚ ਫੇਰ ਭੱਠ ਝੋਕਦੇ ਰਹੇ)

**ਮੇਜਰ ਹਰਿੰਦਰ ਸਿੰਘ** : ਮੈਂ ਜਨਾਬ ਦਾ ਧਿਆਨ ਇਸ ਗੱਲ ਵਲ ਦਿਵਾਉਣਾ ਹੈ ਕਿ ਬੋਲਣ ਵਾਲੇ ਮੈਂਬਰਜ਼ ਲਈ ਕੋਈ ਟਾਈਮ ਲਿਮਿਟ ਮੁਕੱਰਰ ਕਰ ਦਿੱਤੀ ਜਾਵੇ ਤਾਂ ਜੋ ਵਧ ਤੋਂ ਵਧ ਮੈਂਬਰਜ਼ ਬੋਲ ਸਕਣ।

**ਸ੍ਰੀ ਸਪੀਕਰ :** ਪਾਰਟੀਜ਼ ਦੇ ਨੁਮਾਇੰਦੇ 15,15 ਮਿੰਟ ਲੈ ਲੈਣ, ਬਾਕੀ ਦੇ 10, 10 ਮਿੰਟ ਬੋਲ ਲੈਣ । ਮੇਰੇ ਖਿਆਲ ਵਿੱਚ ਇਹ ਮੁਨਾਸਿਬ ਹੋਵੇਗਾ । ( Is think it would be better if the party leaders take 15 minutes each while other Members take 10 minutes each.)

**ਸਰਦਾਰ ਕਿਰਪਾਲ ਸਿੰਘ :** ਅਰਜ਼ ਇਹ ਹੈ ਜੀ ਕਿ ਵੱਡੀ ਪਾਰਟੀ ਦੇ ਮੈਂਬਰ ਤਾਂ ਕਿਸੇ ਨੇ ਕੋਈ point ਕਵਰ ਕਰ ਲਿਆ ਕਿਸੇ ਨੇ ਕੋਈ, ਇਸ ਤਰ੍ਹਾਂ ਸਾਰੇ points cover ਕਰ ਸਕਦੇ ਹਨ ਪਰ ਅਸੀਂ ਤਾਂ ਇਕਲੇ ਇਕਲੇ ਨੇ ਸਾਰੀਆਂ ਗੱਲਾਂ ਕਹਿਣੀਆਂ ਹਨ 15 ਮਿੰਟ ਬੜੇ ਥੋੜ੍ਹੇ ਹਨ ।

**ਸ੍ਰੀ ਸਪੀਕਰ :** ਇਸੇ ਇਸ਼ੂ ਤੇ ਬੋਲਣ ਲਈ ਫੇਰ ਬੜਾ ਮੌਕਾ ਮਿਲਣਾ ਹੈ । (The Hon. Member will get several occasions to raise discussion on these issues).

**ਸਰਦਾਰ ਕਿਰਪਲ ਸਿੰਘ :** ਮੌਕੇ ਤਾਂ ਉਨ੍ਹਾਂ ਨੂੰ ਵੀ ਮਿਲਣੇ ਹਨ, ਪਰ ਕੋਈ ਗੱਲ ਕਹਿਣ ਲਈ ਪੂਰਾ ਟਾਈਮ ਤਾਂ ਮਿਲਣਾ ਚਾਹੀਦਾ ਹੈ ।

**ਸ੍ਰੀ ਸਪੀਕਰ :** 15 ਮਿੰਟ ਠੀਕ ਹੀ ਹਨ । (Fifteen minutes will suffice.)

**ਸਰਦਾਰ ਕਿਰਪਾਲ ਸਿੰਘ :** ਪੰਦਰਾਂ ਮਿੰਟ ਵਿੱਚ ਕਿਹਾ ਕੁਝ ਨਹੀਂ ਜਾਣਾ ਤੁਸੀਂ ਬੇਸ਼ਕ ਰੋਕ ਦੇਣਾ ਜੇ ਅਸੀਂ ਰੀਪੀਟ ਕਰੀਏ ਪਰ ਟਾਈਮ ਲਿਮਟ ਵਧਾ ਦਿਓ ।

**ਸ੍ਰੀ ਸਪੀਕਰ :** ਜੇ ਟਾਈਮ ਲਿਮਟ ਇਤਨੀ ਹੋਵੇਗੀ ਤਾਂ ਸਾਰੇ ਬੋਲ ਸਕਦੇ ਹੋ । $2\frac{1}{2}$ ਘੰਟੇ ਅੱਜ ਬੋਲਣ ਵਾਸਤੇ ਹਨ 3 ਘੰਟੇ ਨੈਕਸਟ ਡੇ ਮਿਲਣੇ ਹਨ । ਇਨ੍ਹਾਂ $5\frac{1}{2}$ ਘੰਟਿਆਂ ਨੂੰ ਜਿਸ ਤਰ੍ਹਾਂ ਚਾਹੋ ਵੰਡ ਲਓ ਮੈਨੂੰ ਕੋਈ ਇਤਰਾਜ਼ ਨਹੀਂ । (All the Members will be able to speak only if this time limit is observed. The House has $5\frac{1}{2}$ hours for this item $2\frac{1}{2}$ hours today and 3 hours the next day. Hon'ble Members are at liberty to utilize this time in the manner they like.)

**ਸਰਦਾਰ ਕਿਰਪਾਲ ਸਿੰਘ :** ਉਨ੍ਹਾਂ ਦੀ ਪਾਰਟੀ ਦੇ ਤਾਂ ਸਾਰੇ 2/3 ਬੰਦੇ ਬੋਲਣ ਵਾਲੇ ਰਹਿ ਜਾਏ ਹਨ ਲੇਕਿਨ ਸਾਡੇ ਨਾਲ ਤਾਂ ਉਹ ਗੱਲ ਹੈ ਕਿ :—

ਖਾਮਾ ਬਰ ਅੰਦਾਜ਼ੇ ਚਮਨ ਮੈਂਬੱਰਾ ਅਬਰ ।

**ਸ੍ਰੀ ਸਪੀਕਰ :** 15 ਮਿੰਟ ਹੀ ਠੀਕ ਹਨ, ਜੇ ਇਕ ਦੂਜੇ ਨੂੰ ਇੰਟਰਪਟ ਨਾ ਕਰੋ ਤਾਂ ਇਕ ਮੈਂਬਰ ਨੂੰ ਬੋਲਣ ਲਈ ਬੜਾ ਵਕਤ ਹੈ । ( (Fifteen minutes are sufficient provided a Member is allowed to speak un-interrupted.)

**ਸਰਦਾਰ ਕਿਰਪਾਲ ਸਿੰਘ :** ਜੇ ਇਕ ਆਦਮੀ ਨੇ ਸਾਰੇ ਪੁਆਇੰਟਸ ਕਹਿਣੇ ਹੋਣ ਉਸ ਲਈ 15 ਮਿੰਟ ਥੋੜ੍ਹੇ ਹਨ ।

**ਸ੍ਰੀ ਸਪੀਕਰ** : ਅਕਾਲੀ ਪਾਰਟੀ ਦੇ ਵੀ 11 ਮੈਂਬਰ ਬੋਲਣੇ ਹਨ। (Eleven Members of Akali Party have to be given time.)

**ਸਰਦਾਰ ਕਿਰਪਾਲ ਸਿੰਘ** : ਇਹ ਤਾਂ ਜਿਵੇਂ ਇਕ ਟਬਰ ਵਿੱਚ ਬਹੁਤੇ ਜੀ ਹੋਣ ਤਾਂ ਮਾਂ ਪੁਤ ਅਤੇ ਪੁਤ ਧੀ ਨੂੰ ਯਾਨੀ ਉਨ੍ਹਾਂ ਦੀਆਂ ਆਪਸ ਵਿਚ ਦੀ ਸਿਠਣੀਆਂ ਨਹੀਂ ਮੁਕਦੀਆਂ, ਇਨ੍ਹਾਂ ਦੀਆਂ ਤਾਂ ਉਹੀ ਗੱਲਾਂ ਹਨ ਮੁੜ ਮੁੜ ਕਹੀ ਜਾਣਗੇ ।

**ਸ੍ਰੀ ਸਪੀਕਰ** : 15 ਮਿੰਟ ਬੜੇ ਹਨ । 1 ਘੰਟਾ ਚੀਫ਼ ਮਨਿਸਟਰ ਸਾਹਿਬ ਨੇ ਬੋਲਣਾ ਹੈ। (One hour will be taken by the C. M. 15 minutes will be adequate for one Member)

**ਸਰਦਾਰ ਕਿਰਪਾਲ ਸਿੰਘ** : ਹਾਊਸ ਦਾ ਟਾਈਮ ਵਧਾ ਲਓ।

**ਸ੍ਰੀ ਸਪੀਕਰ** : ਜੇ ਐਸੀ ਗੱਲ ਹੈ ਬੇਸ਼ਕ ਟਾਈਮ ਵਧਾ ਲਓ । (Time may be extended if the House so desires)

**ਮੇਜਰ ਹਰਿੰਦਰ ਸਿੰਘ** : ਮੈਂ ਵੀ ਇਹੋ ਬੇਨਤੀ ਕਰਦਾ ਹਾਂ ਕਿ ਇਕ ਘੰਟੇ ਲਈ ਐਕਸਟੈਂਡ ਕਰ ਦਿਓ, ਇਸ ਟਾਈਮ ਨਾਲ ਬੋਲਣ ਵਾਲਿਆਂ ਨੂੰ ਕਾਫ਼ੀ ਇਨਸਾਫ਼ ਮਿਲ ਸਕਦਾ ਹੈ । ਟਾਈਮ ਲਿਮਟ ਕੀਤਾ ਜਾਵੇ ਅਤੇ ਇਹ ਲਿਮਟ ਸਟਰਿਕਟਲੀ ਆਬਜ਼ਰਵ ਕੀਤੀ ਜਾਵੇ । ਪਰ ਬੋਲਣ ਦਾ ਹਰ ਇਕ ਆਦਮੀ ਨੂੰ ਮੌਕਾ ਦਿਤਾ ਜਾਵੇ ਕਿਉਂਕਿ ਹਰ ਕੋਈ ਆਪਣੀ ਕਾਂਸਟੀਚੁਐਂਸੀ ਦੇ ਹਾਲਾਤ ਦੇ ਮੁਤਾਬਕ ਗਲ ਕਰਨ ਦਾ ਖਾਹਸ਼ਮੰਦ ਹੁੰਦਾ ਹੈ।

**ਸ੍ਰੀ ਸਪੀਕਰ** : ਮੈਂ ਸਮਝਦਾ ਹਾਂ ਕਿ ਇਹ ਠੀਕ ਰਹੇਗਾ ਕਿ ਅਕਾਲੀ ਪਾਰਟੀ ਅਤੇ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ 10-10 ਮਿੰਟ ਮਿਲ ਜਾਣ ਅਤੇ ਬਾਕੀ ਦੇ ਮੈਂਬਰ ਜੋ ਸਾਹਮਣੇ ਦੇ ਬੈਂਚਾਂ ਤੇ ਬੈਠੇ ਹਨ, ਉਨ੍ਹਾਂ ਨੂੰ 20-20 ਮਿੰਟ ਮਿਲ ਜਾਣ । ( (I think it will be all right to give 10 minutes to each Member speaking from Akali and Congress parties, and 20 minutes to each speaker from the front benches,)

**ਮੇਜਰ ਹਰਿੰਦਰ ਸਿੰਘ** : ਜਿਸ ਤਰ੍ਹਾਂ ਤੁਸੀਂ ਠੀਕ ਸਮਝੋ ਜੀ।

**ਸਿਰਦਾਰ ਕਪੂਰ ਸਿੰਘ** : ਸਪੀਕਰ ਸਾਹਿਬ, ਹੁਣ ਜਦੋਂ ਤੁਸੀਂ "ਟਾਈਮ ਲਿਮਟ ਫਿਕਸ" ਕਰ ਦਿਤੀ ਹੈ, ਤੁਸੀਂ ਆਪ ਹੀ ਸਾਨੂੰ ਬੁਲਾਓਗੇ ਜਾਂ ਕਿ ਅਸੀਂ ਹਰ ਵਾਰ ਉਠਿਆ ਕਰੀਏ ?

**ਸ੍ਰੀ ਸਪੀਕਰ** : ਜਿਹੜਾ ਮੈਂਬਰ ਆਈ ਕੈਚ ਕਰ ਲਵੇਗਾ, ਉਸ ਨੂੰ ਕਾਲ ਕਰ ਲਵਾਂਗਾ । (I will call upon that Member who catches my eye.)

**ਸਿਰਦਾਰ ਕਪੂਰ ਸਿੰਘ** : ਸ੍ਰੀ ਮਾਨ ਜੀ ਮੈਂ ਤਾਂ ਪਰਸੋਂ ਦੀ "ਆਈ ਕੈਚ" ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ, ਪਰ ਮੇਰੀ ਕੋਈ ਪੇਸ਼ ਨਹੀਂ ਗਈ (ਹਾਸਾ) ਮੈਂ ਤਾਂ ਆਈ ਦੇ ਨਾਲ "ਈਅਰ" ਵੀ ਫੜਨ ਦੀ ਕੋਸ਼ਿਸ਼ ਕੀਤੀ ਹੈ। (ਹਾਸਾ)

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ, ਦਖੱਣ) : ਸਪੀਕਰ ਸਹਿਬ, ਗਵਰਨਰ ਸਾਹਿਬ ਨੇ ਇਕ ਗਲ ਕਹੀ ਸੀ ਕਿ ਇਸ ਵਿਧਾਨ ਮੰਡਲ ਤੋਂ ਵਧ ਕੇ ਹੋਰ ਪਵਿਤਰ ਥਾਂ ਕਿਹੜੀ ਹੋ ਸਕਦੀ ਹੈ ਜਿਥੇ ਕਿ ਲੋਕਾਂ ਦਾ ਭਵਿਖ ਢਾਲਿਆ ਜਾਂਦਾ ਹੈ। ਇਸ ਲਈ ਇਥੇ ਦਿਲੀ ਗਲ ਨਾ ਕਰਨ ਵਾਲੇ ਚੋਰ ਬਣਦੇ ਹਨ ਮੈਂ ਦਿਲ ਦੀ ਗਲ ਕਰਾਂਗਾ ਤੇ ਚੋਰ ਨਹੀਂ ਬਣਾਂਗਾ। ਇਸ ਦੇ ਨਾਲ ਹੀ ਸਪੀਕਰ ਸਾਹਿਬ ਮੈਂ ਤੁਹਾਡੀ ਵਿਸਾਤਤ ਦੇ ਨਾਲ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ

[ਸਰਦਾਰ ਕਿਰਪਾਲ ਸਿੰਘ]
ਉਹ ਇੰਟਰਪਸ਼ਨ ਨਾ ਕਰਨ ਅਤੇ ਆਪਣੀ ਵਾਰੀ ਆਉਣ ਤੇ ਹੀ ਜੋ ਚਾਹੁਣ ਆਖ ਦੇਣ । ਇੰਨੀ ਬੇਨਤੀ ਕਰਕੇ ਮੈਂ ਆਪਣੀ ਗਲ ਸ਼ੁਰੂ ਕਰਦਾ ਹਾਂ।

ਇਸ ਐਡਰਸ ਦੇ ਪਹਿਲੇ ਪੈਰੇ ਤੋਂ ਲੈ ਕੇ 4 ਪੈਰੇ ਤਕ ਇਕ ਦੋ ਗਲਾਂ ਆਖੀਆਂ ਗਈਆਂ ਨੇ। ਉਨ੍ਹਾਂ ਦੇ ਬਾਰੇ ਕੁਝ ਮੈਂ ਕਹਾਂਗਾ । ਇਨ੍ਹਾਂ ਦੇ ਵਿਚ ਗਵਰਨਰ ਸਾਹਿਬ ਨੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਮਹਾਨ ਸ਼ਹੀਦ, ਮਹਾਨ ਦੇਸ਼ ਭਗਤ ਆਖਿਆ ਹੈ ਅਤੇ ਇਸ ਦੇ ਨਾਲ ਹੀ ਉਨ੍ਹਾਂ ਨੇ ਇਹ ਖਦਸ਼ਾ ਜ਼ਾਹਿਰ ਕੀਤਾ ਕਿ ਕਿਤੇ ਸੰਤ ਫਤਿਹ ਸਿੰਘ ਨੂੰ ਨਾ ਸੜ ਕੇ ਮਰਨਾ ਪਏ। ਸਪੀਕਰ ਸਾਹਿਬ ਇਨ੍ਹਾਂ ਗਲਾਂ ਦੇ ਕਰਨ ਤੋਂ ਪਹਿਲਾਂ ਇਹ ਕੰਜੂਸੀ ਹੋਵੇਗੀ ਜੇ ਕਰ ਮੈਂ ਸਰਕਾਰ ਨੂੰ ਇਸ ਦੀਆਂ ਕਾਮਯਾਬੀਆਂ ਤੇ ਵਧਾਈ ਨ ਦੇਵਾਂ । ਪੰਜਾਬ ਸਰਕਾਰ ਦੀਆਂ ਸਫਲਤਾਵਾਂ ਹਨ, ਪ੍ਰੀਸ਼ਦ ਖ਼ਤਮ ਕਰਨਾ, ਗੁਰੂ ਨਾਨਕ ਯੂਨੀਵਰਸਿਟੀ ਬਣਾਉਣਾ ਅਤੇ ਪ੍ਰਾਈਵੇਟ ਟੀਚਰਾਂ ਬਾਰੇ ਕਾਨੂੰਨ ਬਣਾਉਣਾ । ਭਾਵੇਂ ਇਹ ਕਾਨੂੰਨ ਵੀ ਅਧੂਰਾ ਹੀ ਬਣਿਆ ਹੈ। ਬਹੁਤ ਸਾਰੇ ਸਕੂਲਾਂ ਅਤੇ ਕਾਲਜਾਂ ਦੇ ਟੀਚਰ ਇਹ ਉਡੀਕ ਰਹੇ ਹਨ ਕਿ ਸਰਕਾਰ ਉਨ੍ਹਾਂ ਵਾਸਤੇ ਕਦੋਂ ਕੁਝ ਕਰਦੀ ਹੈ।

ਇਸ ਤੋਂ ਬਾਅਦ ਮੈਂ ਪੈਰਾ 4 ਬਾਰੇ ਕੁਝ ਗਲਾਂ ਕਰਨੀਆਂ ਹਨ। ਇਸ ਸਰਕਾਰ ਦੇ ਵਿਚ ਕਈ ਅਜੀਬ ਗਲਾਂ ਕੀਤੀਆਂ ਜਾਂਦੀਆਂ ਨੇ। ਘਟੋ ਘਟ ਇਸ ਮਨਿਸਟਰੀ ਦੇ ਵਿਚ ਦੋ ਮਨਿਸਟਰ ਐਸੇ ਹਨ ਜਿਹੜੇ ਕਿ ਕਾਬਲੇ ਜ਼ਿਕਰ ਹਨ। ਮੇਜਰ ਹਰਿੰਦਰ ਸਿੰਘ ਜੀ ਨੇ ਆਪਣੇ ਬਜ਼ੁਰਗਾਨਾ ਅੰਦਾਜ਼ ਦੇ ਵਿਚ ਉਨ੍ਹਾਂ ਦਾ ਨਾਂ ਨਹੀਂ ਲਿਆ ਪਰ ਮੈਂ ਉਨ੍ਹਾਂ ਦਾ ਨਾਂ ਲੈਂਦਾ ਹਾਂ। ਉਨ੍ਹਾਂ ਵਿਚੋਂ ਇਕ ਵਜ਼ੀਰ ਹਨ ਸਰਦਾਰ ਬਲਵੰਤ ਸਿੰਘ ਜੀ। ਉਨ੍ਹਾਂ ਨੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੂੰ ਬਿਦੇਸ਼ੀ ਮੁਲਕਾਂ ਦਾ ਏਜੰਟ ਦਸਿਆ ਸੀ ਅਤੇ ਦੂਜੇ ਹਨ ਸਰਦਾਰ ਜੀਵਨ ਸਿੰਘ ਉਮਰਾਨੰਗਲ । ਉਨ੍ਹਾਂ ਨੇ ਉਨ੍ਹਾਂ ਦੇ ਵਰਤ ਨੂੰ ਇਕ ਸਟੰਟ ਦਸਿਆ ਸੀ। ਖੁਦ ਸੰਤ ਫਤਿਹ ਸਿੰਘ ਨੇ ਕੁਝ ਦਿਨ ਹੋਏ ਕਿਹਾ ਸੀ ਕਿ ਉਹ ਸਾਨੂੰ ਮਾਰਨ ਆਇਆ ਸੀ ਪਰ ਆਪ ਹੀ ਮਰ ਗਿਆ ਹੈ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ)

ਹਰਗਿਜ਼ ਨਾ ਮੀਰਦ ਆਂਕਿ ਦਿਲਸ਼ ਜ਼ਿੰਦਾ ਸ਼ਦ ਬਾਇਸ਼ਕ
ਸਬਤ ਅਸਤ ਬਰ ਕੀਦਾ ਦੇ ਆਲਮ ਦਵਾਮੇਂ ਮਾਂ

ਜਿਹੜੇ ਆਦਮੀ ਕਿਸੇ ਅਸੂਲ ਲਈ ਮਰਦੇ ਹਨ ਉਹ ਸਦਾ ਜ਼ਿੰਦਾ ਰਹਿੰਦੇ ਹਨ ਅਤੇ ਜੋ ਕਿਸੇ ਅਸੂਲ ਤੋਂ ਪਿਛੇ ਨਸ ਜਾਂਦੇ ਹਨ, ਉਹ ਜੀਂਦੇ ਰਹਿ ਕੇ ਵੀ ਮਰ ਜਾਂਦੇ ਹਨ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜ਼ਿੰਦਾ ਹਨ ਅਤੇ ਰਹਿਣਗੇ। ਕਿਉਂਕਿ ਕੋਈ ਜ਼ਿੰਦਾ ਰਹਿੰਦਾ ਹੈ, ਆਪਣੇ ਕੰਮਾਂ ਤੋਂ ਕਰੈਕਟਰ ਤੋਂ ਅਤੇ ਕੁਰਬਾਨੀ ਤੋਂ। ਇਸ ਲਈ ਸਰਦਾਰ ਦਰਸ਼ਨ ਸਿੰਘ ਮਰ ਨਹੀਂ ਸਕਦੇ (ਥੰਪਿੰਗ)

ਤੁਝ ਕੋ ਸਿਜਦੋਂ ਕੇ ਇਵਜ਼ ਮਿਲ ਨਾ ਸਕੀ ਰੂਹੇ ਬਸ਼ਰ
ਉਸ ਨੇ ਸਰ ਦੇ ਕੇ ਖੁਦਾਈ ਕਾ ਭਰਮ ਜੀਤ ਲੀਆ

ਅਜਿਹੇ ਲੋਕ ਹਰ ਥਾਂ ਤੇ ਆਪਣਾ ਮੁਕਾਮ ਬਣਾ ਲੈਂਦੇ ਹਨ। ਇਨ੍ਹਾਂ ਦੀ ਰੀਸ ਅਸੂਲ ਤੋੜਨ ਵਾਲੇ ਨਹੀਂ ਕਰ ਸਕਦੇ । ਪਰਵਾਨਿਆਂ ਦੀ ਥਾਂ ਕਦੇ ਮਖੀਆਂ ਨੂੰ ਨਹੀਂ ਮਿਲ ਸਕਦੀ। (ਥੰਪਿੰਗ) ਅੱਜ ਉਨ੍ਹਾਂ ਦੇ ਵਰਤ ਨੂੰ ਸਟੰਟ ਕਹਿਣ ਵਾਲੇ ਹਾਊਸ ਵਿਚ ਨਹੀਂ ਆ ਸਕਦੇ। ਉਨ੍ਹਾਂ ਦੇ ਮੂੰਹ ਪੀਲੇ ਹੋਏ ਪਏ ਹਨ। ਉਹ ਆਪਣਾ ਮੂੰਹ ਦਿਖਾਉਣ ਜੋਗੇ ਨਹੀਂ ਰਹੇ। (ਥੰਪਿੰਗ) ਅਜਿਹੇ ਲੋਕ ਤਾਂ ਹਰ ਇਕ ਹਕੂਮਤ ਦੀ ਚਾਪਲੂਸੀ ਹੀ ਕਰਦੇ ਰਹੇ ਹਨ। ਪਰ ਇਨਸਾਨੀਅਤ ਚਾਪਲੂਸੀ ਤੋਂ ਬਹੁਤ ਉਪਰ ਹੁੰਦੀ ਹੈ, ਉਸ ਦੇ ਮਿਆਰ ਹੀ ਵਖਰੇ ਹੁੰਦੇ ਹਨ। ਮੈਂ ਸਮਝਦਾ ਹਾਂ ਕਿ ਪੰਜਾਬ ਦਾ

ਕੇਸ ਪੇਸ਼ ਕਰਨ ਵਾਸਤੇ ਅਤੇ ਪੰਜਾਬ ਲਈ ਸਾਰੀਆਂ ਪਾਰਟੀਆਂ ਦੀ ਸਿੰਪਥੀ ਵਿਨ ਕਰਨ ਦੇ ਲਈ ਸਰਦਾਰ ਗੁਰਨਾਮ ਸਿੰਘ ਦੀ ਪ੍ਰਸ਼ੰਸਾ ਕੀਤੀ ਜਾਣੀ ਚਾਹੀਦੀ ਹੈ। ਪਰ ਅਫ਼ਸੋਸ ਦੀ ਗਲ ਤਾਂ ਇਹ ਹੈ ਕਿ ਜਨ ਸੰਘ ਪਾਰਟੀ ਨੇ 4-5 ਤਰ੍ਹਾਂ ਦਾ ਰੋਲ ਪਲੇ ਕੀਤਾ ਹੈ। ਇਨ੍ਹਾਂ ਨੇ ਤਾਂ ਇਸ ਵਾਰੀ ਕਿਹਾ ਸੀ ਕਿ 10 ਤਰੀਕ ਤੋਂ ਬਾਅਦ ਕੋਈ ਕਰਾਮਾਤ ਕਰ ਦਿਆਂਗੇ। ਪਰ ਹੋਇਆ ਕੁਝ ਵੀ ਨਾ। ਸਰਦਾਰ ਗੁਰਨਾਮ ਸਿੰਘ ਦੇ ਨਾਲ ਤਾਂ ਇਨ੍ਹਾਂ ਦਾ ਰਿਸ਼ਤਾ ਕੁਝ ਇਸ ਕਿਸਮ ਦਾ ਹੈ:—

ਕਹਾ ਉਸ ਨੇ ਕਿ ਮਰਤਾ ਹੂੰ ਤੋ ਹੰਸ ਕਰ ਬੋਲੇ।
ਤੁਮ ਸਲਾਮਤ ਰਹੋ ਹਰ ਰੋਜ਼ ਕੇ ਮਰਨੇ ਵਾਲੇ ॥

ਇਸ ਵੇਲੇ ਤਾਂ ਉਹ ਮੌਜੂਦ ਨਹੀਂ ਹਨ। (ਚੌਧਰੀ ਸਤ ਦੇਵ ਵਲੋਂ ਵਿਘਨ) ਤੁਹਾਡਾ ਕੀ ਹੈ, ਤੁਸੀਂ ਤਾਂ ਉਧਰ ਜਾਣ ਵਾਲੇ ਹੋ। ਤੁਸੀਂ ਤਾਂ ਆਪਣੇ ਪਿੰਡਾਂ ਦੇ ਵਿਚ ਇਸ ਲਈ ਅੱਗ ਭੜਕਾ ਹੀ ਦਿਤੀ ਹੈ। (ਥੰਪਿੰਗ) ਤੁਸੀਂ ਜਨ ਸੰਘ ਦੇ ਕਰੈਕਟਰ ਨੂੰ ਪੂਰੀ ਤਰ੍ਹਾਂ ਸਾਹਮਣੇ ਲਿਆਂਦਾ ਹੈ। ਇਹ ਜਨ ਸੰਘ ਹੀ ਹੈ ਜਿਸ ਨੇ ਹਰਿਆਣੇ ਵਿਚ ਅਗਾਂ ਲਗਾਈਆਂ ਅਤੇ ਗੁਰਦਵਾਰਿਆਂ ਨੂੰ ਵੀ ਸਪੇਅਰ ਨਹੀਂ ਕੀਤਾ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਹ ਹੀ ਤੁਹਾਡਾ ਕਰੈਕਟਰ ਹੈ। ਇਹ ਜਨ ਸੰਘ ਦਾ ਹੀ ਕਰੈਕਟਰ ਹੈ ਕਿ ਉਸ ਨੇ ਅੰਮ੍ਰਿਤਸਰ ਦੇ ਵਿਚ ਕੁੜੀਆਂ ਦਾ ਸਕੂਲ ਸਾੜ ਦਿਤਾ ਸੀ ਅਤੇ ਉਸ ਵਿਚ, ਕੁੜੀਆਂ ਦੇ ਸਕੂਲ ਵਿਚ ਨੰਗੀਆਂ ਅਤੇ ਭੋਗ ਕਰਨ ਦੀਆਂ ਤਸਵੀਰਾਂ ਚਿਤਰੀਆਂ ਸਨ, ਜਿਨ੍ਹਾਂ ਦੇ ਵਿਚ ਪ੍ਰਧਾਨ ਮੰਤਰੀ ਨੂੰ ਭੋਗ ਕਰਦੇ ਹੋਏ ਵਿਖਾਇਆ ਗਿਆ ਸੀ। (ਵਿਘਨ) (ਸ਼ੋਰ) (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਇਹ ਹੀ ਤੁਹਾਡੀ ਪਾਰਟੀ ਦਾ ਕਰੈਕਟਰ ਹੈ। ਇਸ ਨੂੰ ਤੁਸੀਂ ਪੂਰੀ ਤਰ੍ਹਾਂ ਉਜਾਗਰ ਕਰਕੇ ਦਿਖਾਇਆ ਹੈ। ਇਤਿਹਾਸ ਤੁਹਾਡੇ ਤੇ ਲਾਹਨਤ ਪਾਵੇਗਾ। ਮੈਂ ਤੁਹਾਨੂੰ ਲਾਹਨਤ ਨਹੀਂ ਪਾਉਂਦਾ, ਇਹ ਲਾਹਨਤ ਤਾਂ ਤੁਹਾਨੂੰ ਇਤਿਹਾਸ ਹੀ ਪਾਵੇਗਾ। ਇਸ ਲਾਹਨਤ ਦੇ ਵਿਚ ਤੁਹਾਡਾ ਹੋਰ ਕੋਈ ਹਿੱਸੇਦਾਰ ਨਹੀਂ ਹੋ ਸਕਦਾ। ਇਹ ਸਿਰਫ ਤੁਹਾਡੇ ਲਈ ਹੀ ਰਿਜ਼ਰਵ ਹੈ।

ਇਸ ਸਰਕਾਰ ਨੇ 10 ਨੁਕਤੇ ਦਾ ਪਰੋਗਰਾਮ ਬਣਾਇਆ ਹੈ। ਪਹਿਲਾਂ ਇਨ੍ਹਾਂ 10 ਨੁਕਤਿਆਂ ਨੂੰ ਬਣਾਉਣ ਵਿਚ ਡਾਂਗ ਸਾਹਿਬ ਵੀ ਸ਼ਾਮਿਲ ਸਨ। ਪਰ ਅੱਜ ਦੀ ਹਕੂਮਤ ਇਨਾਂ ਤੇ ਕੀ ਅਮਲ ਕਰ ਰਹੀ ਹੈ। ਅਜ ਇਹ ਆਪਣੇ ਸਿਆਸੀ ਮੁਖਾਲਫਾਂ ਤੇ ਝੂਠੇ ਕੇਸ ਬਣਾ ਰਹੀ ਹੈ। ਅੰਮ੍ਰਿਤਸਰ ਦੇ ਵਿਚ ਸਰਦਾਰ ਪੂਰਨ ਸਿੰਘ ਜੋਸ਼ ਤੇ ਇਕ 107/151 ਦਾ ਕੇਸ ਬਣਾਇਆ ਗਿਆ ਹੈ। ਉਹ ਕੇਸ ਇਸ ਲਈ ਬਣਾਇਆ ਗਿਆ ਹੈ ਕਿ ਉਹ ਸੰਤਾਂ ਦੀ ਸੰਤਾਈ ਨੂੰ ਨਹੀਂ ਸੀ ਮੰਨਦਾ। ਉਸ ਤੇ ਇਹ ਕੇਸ ਬਣਾਇਆ ਗਿਆ ਹੈ ਕਿ ਉਸ ਨੇ ਇਕ ਕੇਲੇ ਵਾਲੇ ਤੋਂ ਕੇਲੇ ਲਏ ਅਤੇ ਉਥੇ ਝਗੜਾ ਹੋ ਗਿਆ ਅਤੇ 107/151 ਦਾ ਕੇਸ ਦਰਜ ਕਰ ਲਿਆ ਗਿਆ। ਜੇ ਇਹ ਕੇਸ ਸਚ ਸਾਬਤ ਹੋ ਜਾਵੇ ਤਾਂ ਮੇਰੀ ਗਰਦਨ ਛੁਰੀ ਥਲੇ ਆਉਣ ਨੂੰ ਤਿਆਰ ਹੈ। ਜੇ ਕਿਸੇ ਹੋਰ ਦੀ ਹਕੂਮਤ ਦੇ ਵਿਚ ਹੋਵੇ ਤਾਂ ਵੀ ਕੋਈ ਗਲ ਹੈ ਪਰ ਇਹ ਤਾਂ ਜਸਟਿਸ ਦੀ ਸਰਕਾਰ ਵਿਚ ਸਭ ਕੁਝ ਹੋ ਰਿਹਾ ਹੈ। ਇਸੇ ਤਰ੍ਹਾਂ ਦੂਜੇ ਜਥੇਦਾਰ ਸੰਤੋਖ ਸਿੰਘ ਤੇ ਡੇਢ ਕਿਲੋ ਅਫ਼ੀਮ ਦਾ ਕੇਸ ਬਣਾਇਆ ਹੈ। ਇਹ ਲਾਅ ਐਂਡ ਆਰਡਰ ਦੀ ਹਾਲਤ ਹੋ ਰਹੀ ਹੈ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਗਲਾਂ ਨੂੰ ਜੇ ਇਕ ਮੁਖਾਲਫ਼ ਦੀ ਨੁਕਤਾਚੀਨੀ ਕਹਿ ਕੇ ਨਜ਼ਰ-ਅੰਦਾਜ਼ ਕਰਨਾ ਹੈ ਤਾਂ ਬੇਸ਼ਕ ਕਰ ਲਓ ਮੈਨੂੰ ਇਸ ਦੀ ਪਰਵਾਹ ਨਹੀਂ ਕਿਉਂਕਿ ਉਹ ਨਿਰਦੋਸ਼ ਆਦਮੀ ਤਾਂ ਸ਼ਾਇਦ ਬਚ ਹੀ ਜਾਣ ਪਰ ਤੁਸੀਂ ਇਸ ਬਦਨਾਮੀ ਤੋਂ ਕਦੇ ਨਹੀਂ ਬਚ ਸਕੋਗੇ।

ਫਿਰ ਅੰਮ੍ਰਿਤਸਰ ਦੇ ਵਿਚ ਹੀ ਪੰਜ ਬੜੇ ਵਡੇ ਵਡੇ ਆਦਮੀਆਂ ਤੇ ਫੂਡ ਬਾਰੇ ਮੁਕਦਮੇ ਦਰਜ ਹੋਏ, ਉਥੇ ਚਲਾਨ ਪੇਸ਼ ਹੋਏ, ਕੋਰਟ ਵਲੋਂ ਉਨ੍ਹਾਂ ਦੀਆਂ ਅਪੀਲਾਂ ਖਾਰਜ ਕਰ ਦਿਤੀਆਂ ਗਈਆਂ। ਪਰ ਕ੍ਰਿਸ਼ਨ ਲਾਲ ਜੀ ਨੇ ਕਿਹਾ ਕਿ ਉਨ੍ਹਾਂ ਨੂੰ ਛਡ ਦਿਤਾ ਜਾਵੇ। (ਸ਼ੇਮ ਸ਼ੇਮ)

[ਸਰਦਾਰ ਕਿਰਪਾਲ ਸਿੰਘ]

ਉਹ ਸਾਰੇ ਹੀ ਵਡੇ ਵਡੇ ਆਦਮੀ ਹਨ। ਉਨ੍ਹਾਂ ਦੇ ਵਡੇ ਵਡੇ ਹੋਟਲ ਹਨ। ਅੰਮ੍ਰਿਤਸਰ ਦੀ ਮਿਊਂਸਪਲ ਕਮੇਟੀ ਵਿਚ ਜਨ ਸੰਘ ਮੈਂਬਰਾਂ ਨੇ ਬੜਾ ਝਗੜਾ ਕੀਤਾ ਅਤੇ ਰੈਜ਼ੋਲਿਊਸ਼ਨ ਪਾਸ ਕਰਵਾ ਲਿਆ ਪਰ ਡੀ.ਸੀ. ਨੇ ਉਸ ਨੂੰ ਰਦ ਕਰ ਦਿਤਾ ਪਰ ਪੁਲੀਟੀਕਲ ਪ੍ਰੈਸ਼ਰ ਪੈਂਦਾ ਹੈ। ਉਨ੍ਹਾਂ ਵਪਾਰੀਆਂ ਨੂੰ ਇਕ ਇਕ ਸਾਲ ਦੀ ਕੈਦ ਅਤੇ 5 ਹਜ਼ਾਰ ਰੁਪਿਆ ਜੁਰਮਾਨਾ ਹੋ ਸਕਦਾ ਸੀ। ਪਰ ਉਨ੍ਹਾਂ ਨੇ 15-20 ਹਜ਼ਾਰ ਰੁਪਿਆ ਰਿਸ਼ਵਤ ਦੇ ਕੇ ਕੇਸ ਵਾਪਸ ਕਰਵਾ ਲਏ ਹਨ। ਮੈਨੂੰ ਇਹ ਤਾਂ ਪਤਾ ਨਹੀਂ ਹੈ ਕਿ ਉਹ ਪੈਸੇ ਕਿਸੇ ਮੈਂਬਰ ਨੇ ਲਏ ਹਨ ਜਾਂ ਕਿਸੇ ਮਨਿਸਟਰ ਨੇ ਲਏ ਹਨ, ਉਹ ਪਾਰਟੀ ਫੰਡ ਵਾਸਤੇ ਲਏ ਹਨ ਜਾਂ ਨਿਜੀ ਜਾਇਦਾਦ ਲਈ ਲਏ ਹਨ, ਨਹੀਂ ਤਾਂ ਕੇਸ ਵਾਪਸ ਹੋਣ ਦਾ ਸਵਾਲ ਹੀ ਨਹੀਂ ਸੀ। ਉਨ੍ਹਾਂ ਦੇ ਬਾਹਰ ਲਿਖ ਕੇ ਲਾਇਆ ਹੋਇਆ ਸੀ ਕਿ ਇਥੇ ਸਪਰੇਟਾ ਦਹੀਂ ਵਿਕਦਾ ਹੈ ਪਰ ਉਸ ਦਹੀਂ ਵਿਚੋਂ ਚਰਬੀ ਨਿਕਲੀ। ਟਾਈਮ ਦਾ ਤਕਾਜ਼ਾ ਹੈ ਮੈਂ ਗਲ ਨਹੀਂ ਕਰਦਾ। ਇਨ੍ਹਾਂ ਲੋਕਾਂ ਦੀਆਂ ਗਰਦਨਾਂ ਜਾਨਵਰਾਂ ਨਾਲੋਂ ਵੀ ਜ਼ਿਆਦਾ ਮੋਟੀਆਂ ਹਨ। ਅੱਜ ਇਹ ਗਲਾਂ ਕਰਦੇ ਹਨ ਕਿ ਅਸੀਂ ਪੰਜਾਬ ਵਿਚ ਏਕਤਾ ਲਿਆਂਦੀ ਹੈ। ਪੰਜਾਬ ਦੇ ਸ਼ਹਿਰਾਂ ਵਿਚ ਅਬੋਹਰ, ਫਾਜ਼ਲਕਾ, ਏਕਤਾ ਦਾ ਨਮੂਨਾ ਹੈ। ਕਪੂਰਥਲਾ, ਜਲੰਧਰ ਆਦਿ ਸ਼ਹਿਰਾਂ ਵਿਚ ਜੋ ਕੁਝ ਹੋਇਆ ਹੈ, ਇਹ ਇਨ੍ਹਾਂ ਦੀ ਏਕਤਾ ਦਾ ਨਮੂਨਾ ਹੈ। ਜੇ ਏਕਤਾ ਲਿਆਉਣੀ ਹੈ ਤਾਂ ਭਲੇ ਲੋਕਾਂ ਵਿਚ ਏਕਤਾ ਲਿਆਉਣੀ ਚਾਹੀਦੀ ਹੈ। ਮੈਂ ਇਹ ਕਹਿ ਸਕਦਾ ਹਾਂ ਇਨ੍ਹਾਂ ਨੂੰ ਕਿ :—

ਪਾਰਸਾਈ ਮੇਂ ਐ ਸ਼ੇਖ ਨਹੀਂ ਕੋਈ ਗਿਲਾ;
ਸ਼ਕਲ ਮੇਂ ਆਪ ਗੁਨਾਹਗਾਰ ਨਜ਼ਰ ਆਤੇ ਹੈਂ।

ਇਹ ਏਕਤਾ ਕਾਹਦੀ ਹੋਈ। ਜਿਸ ਵੇਲੇ ਫਾਜ਼ਿਲਕਾ ਅਤੇ ਅਬੋਹਰ ਦਾ ਫੈਸਲਾ ਹੋਇਆ ਸੀ ਉਸ ਵੇਲੇ ਸਪੀਕਰ ਸਾਹਿਬ ਅਤੇ ਸਰਦਾਰ ਗੁਰਨਾਮ ਸਿੰਘ ਅਤੇ ਹੋਰ ਮੰਤਰੀ ਉਥੇ ਮੌਜੂਦ ਸਨ। ਜਥੇਦਾਰ ਉਸ ਵੇਲੇ ਰੋਂਦੇ ਸਨ ਕਿ ਅਸੀਂ ਮਰ ਗਏ। ਕੋਈ ਆਖੇ ਕਿ ਸਿੱਖ ਸਟੇਟ ਹੋਣ ਦਾ ਇਲਾਨ ਹੁਣੇ ਕਰ ਦਿਓ। ਪਰ ਐਥ ਆਕੇ ਸਰਦਾਰ ਗੁਰਨਾਮ ਸਿੰਘ ਨੇ ਇਨ੍ਹਾਂ ਲੋਕਾਂ ਨੂੰ ਪਤਾ ਨਹੀਂ ਕੀ ਸਮਝਾਇਆ ਕਿ ਇਹ ਲੋਕ ਬਿਲਕੁਲ ਬਦਲ ਗਏ ਹਨ।

ਪੀਰੇ ਮੁਗਾਂ ਕੇ ਪਾਸ ਵੋਹ ਜਾਦੂ ਹੈ, ਜਿਸ ਸੇ ਜ਼ੌਕ,
ਨਾ ਮਰਦ ਮਰਦ, ਮਰਦ ਜਵਾਂ ਮਰਦ ਬਨ ਗਿਆ।

ਪਤਾ ਨਹੀਂ ਇਨ੍ਹਾਂ ਨੇ ਕੀ ਜਾਦੂ ਕੀਤਾ ਕਿ ਉਹ ਜਥੇਦਾਰ ਦਾ ਮਿਜਾਜ਼ ਬਿਲਕੁਲ ਹੀ ਹੋਰ ਹੋ ਗਿਆ ਹੈ। ਅਗੇ ਇਨ੍ਹਾਂ ਜਥੇਦਾਰਾਂ ਦੀ ਹੋਰ ਹਾਲਤ ਸੀ ਅਤੇ ਹੁਣ ਹੋਰ ਹਾਲਤ ਹੈ।

ਸ਼ਾਹ ਮੁਹੱਮਦ ਆਖਦੇ ਲੋਕ ਸਿੰਘ ਜੀ ਤੁਸੀਂ ਚੰਗੀਆਂ ਪੂਰੀਆਂ ਪਾ ਆਏ,
ਘਰੋਂ ਗਏ ਫਰੰਗੀ ਦੇ ਮਾਰਨੇ ਨੂੰ ਸਗੋਂ ਚਾਬੀਆਂ ਹਥ ਫੜਾ ਆਏ।

ਅਤੇ ਹੁਣ ਇਥੇ ਆਕੇ ਕਹਿੰਦੇ ਹਨ ਕਿ ਚਰਾਗਾਂ ਕਰੋ, ਅਸੀਂ ਲੀਡਰ ਨੂੰ ਬਚਾ ਲਿਆ ਹੈ। ਲੀਡਰ ਨਹੀਂ ਮਰ ਸਕਦਾ। (ਤਾੜੀਆਂ) ਲੀਡਰ ਤਾਂ ਲੋਕਾਂ ਨੂੰ ਮਰਵਾਉਣ ਲਈ ਬਣੇ ਹੋਏ ਹਨ।

*(Sardar Shashpal Singh, a Member of the Panel of Chairmen, occupied the Chair.)*

ਜਿਥੋਂ ਤਕ ਤਾਲੁਕ ਹੈ ਇਹ ਦਸ-ਨੁਕਤੇ ਪਰੋਗਰਾਮ ਦਾ ਇਹ ਤਾਂ ਸਿਰਫ ਲੋਕਾਂ ਨੂੰ ਦਸਣ ਵਾਸਤੇ ਹੀ ਹੈ। ਟਾਈਮ ਦਾ ਘੱਟ ਹੋਣਾ ਮੇਰੇ ਲਈ ਬੜੀ ਭਾਰੀ ਰੁਕਾਵਟ ਹੈ। ਪਰ ਇਹ ਗਲ ਜ਼ਰੂਰ ਕਹਿੰਦਾ ਹਾਂ ਕਿ ਸਰਦਾਰ ਦਰਸ਼ਨ ਸਿੰਘ ਦਾ ਜਿਥੋਂ ਤਕ ਤਾਲੁਕ ਹੈ ਸ਼ਹੀਦ

ਦਾ ਰੁਤਬਾ ਕਿਸੇ ਇਕ ਦੇ ਨਸੀਬ ਵਿਚ ਸੀ ,ਉਸ ਨੂੰ ਮਿਲ ਗਿਆ । ਇਹ ਚੀਜ਼ ਦੂਜਿਆਂ ਨੂੰ ਨਹੀਂ ਮਿਲ ਸਕਦੀ ।

ਇਸ ਤੋਂ ਇਲਾਵਾ ਜਿਥੋਂ ਤਕ ਅਨੌਮਲੀਜ਼ ਦਾ ਤਾਲੁਕ ਹੈ । ਇਹ ਕੇਸਿਜ਼ ਅਜ ਵੀ ਉਸੇ ਤਰਾਂ ਹੀ ਖੜੇ ਹਨ ਅਤੇ ਸੈਂਕੜਿਆਂ ਦੀ ਤਾਦਾਦ ਵਿਚ ਅਜਿਹੇ ਕੇਸਿਜ਼ ਹਨ, ਜਿਨ੍ਹਾਂ ਦਾ ਹਾਲੇ ਤਕ ਨਿਪਟਾਰਾ ਨਹੀਂ ਹੋਇਆ । 1968 ਤੋਂ ਕਲਾਸ 4 ਦੇ ਐਮਪਲਾਈਜ਼ ਨੂੰ ਹਾਲੇ ਤਕ ਏਰੀਅਰਜ਼ ਨਹੀਂ ਦਿੱਤੇ ਗਏ । ਇਨ੍ਹਾਂ ਲੋਕਾਂ ਨੂੰ ਡੀ. ਏ./ਟੀ. ਏ. ਤਿੰਨ ਰੁਪਏ ਦੇ ਹਿਸਾਬ ਨਾਲ ਮਿਲਣਾ ਚਾਹੀਦਾ ਹੈ ਪਰ ਮਿਲ ਰਿਹਾ ਸਿਰਫ ਡੇਢ ਰੁਪਿਆ । ਸਰਦਾਰ ਗੁਰਨਾਮ ਸਿੰਘ ਨੇ ਬੜਾ ਭਾਸ਼ਨ ਦਿੱਤਾ ਹੈ । ਇਨ੍ਹਾਂ ਲੋਕਾਂ ਨੇ ਜਿਹੜੀ ਐਜ਼ੀਟੇਸ਼ਨ ਕਰਨੀ ਹੈ, ਇਸ ਦਾ ਕੋਈ ਮਤਲਬ ਹੈ । ਕੋਈ ਵਜ੍ਹਾ ਹੈ । ਇਨ੍ਹਾਂ ਨੂੰ ਸਮਝਣ ਦੀ ਕੋਸ਼ਿਸ ਕਰਨੀ ਚਾਹੀਦੀ ਹੈ । ਇਨ੍ਹਾਂ ਨੇ ਐਜੀਟੇਸ਼ਨ ਕਰ ਰੱਖੀ ਹੈ ਇਹ ਕਹਿ ਕੇ ਟਾਲਨ ਦੀ ਕੋਸ਼ਿਸ ਨਹੀਂ ਕਰਨੀ ਚਾਹੀਦੀ ।

ਹਦੇਂ ਵੋਹ ਖੈਂਚ ਰੱਖੀ ਹੈ ਹਰਮ ਕੇ ਪਾਸਬਾਨੋ ਨੇ
ਕਿ ਬੇ ਮੁਜਰਮ ਬਨੇ ਪੈਗਾਮ ਭੀ ਪਹੁੰਚਾ ਨਹੀਂ ਸਕੇ ।

ਇਸ ਤਰ੍ਹਾਂ ਨਾਲ ਉਨ੍ਹਾਂ ਗਰੀਬ ਲੋਕਾਂ ਨੂੰ ਤਾਂ ਆਪਣੀ ਤਕਲੀਫ ਦੱਸਣ ਦੀ ਵੀ ਪਰਮਿਸ਼ਨ ਨਹੀਂ । ਜਦੋਂ ਉਹ ਇਸ ਤਰ੍ਹਾਂ ਕਰਦੇ ਹਨ ਤਾਂ ਉਨ੍ਹਾਂ ਨੂੰ ਮੁਜਰਮ ਦੀ ਲਿਸਟ ਵਿਚ ਰੱਖਿਆ ਜਾਂਦਾ ਹੈ।

ਬਾਕੀ ਇਥੇ ਇੰਡਸਟਰੀ ਲਗਾਉਣ ਵਾਸਤੇ ਜਾਂ ਹੋਰ ਮਾਲੀ ਇਮਦਾਦ ਸੈਂਟਰ ਤੋਂ ਲੈਣ ਬਾਰੇ, ਇਸ ਵੇਲੇ ਪੰਜਾਬ ਸਰਕਾਰ ਦਾ ਟੈਸਟ ਹੈ । ਜਦ ਕਿ ਸ੍ਰੀਮਤੀ ਇੰਦਰਾ ਜੀ ਐਨੀਆਂ ਮੁਸ਼ਕਲਾਂ ਵਿਚ ਹਨ ਅਤੇ ਸਾਡੇ ਪੰਜਾਬ ਨੇ ਉਨ੍ਹਾਂ ਦੀ ਮੱਦਦ ਕੀਤੀ ਹੈ ਤਾਂ ਸਾਨੂੰ ਵੀ ਚਾਹੀਦਾ ਹੈ ਕਿ ਸੈਂਟਰ ਦੀ ਸਰਕਾਰ ਤੋਂ ਆਪਣਾ ਹਿੱਸਾ ਮੰਗੀਏ । ਸੈਂਟਰਲ ਪਾਰਲੀਮੈਂਟ ਦੇ ਬਿਲ ਤੇ ਸ੍ਰੀਮਤੀ ਇੰਦਰਾ ਜੀ ਦੀ ਮੱਦਦ ਕਰ ਕੇ ਅਸੀਂ ਉਸ ਦਾ ਸਾਥ ਦਿੱਤਾ ਹੈ । ਥੇਂਈ ਡੈਮ ਦੀ ਗੱਲ ਹੋਈ । ਇਸ ਦਾ ਪਾਣੀ ਮੁਫਤ ਵਿਚ ਹੀ ਪਾਕਿਸਤਾਨ ਨੂੰ ਜਾ ਰਿਹਾ ਹੈ । ਇਸ ਬਾਰੇ ਸਾਡੀ ਸਰਕਾਰ ਕਹਿੰਦੀ ਹੈ ਕਿ ਸੈਂਟਰ ਦੀ ਸਰਕਾਰ ਨਹੀਂ ਮੰਨਦੀ । ਮੈਂ ਪੁਛਦਾ ਹਾਂ ਕਿ ਤੁਸੀਂ ਕੀ ਪਰੋਟੈਸਟ ਕੀਤਾ ਹੈ ਇਸ ਬਾਰੇ । ਸਿਰਫ ਇਕ ਚਿੱਠੀ ਲਿਖਣ ਨਾਲ ਤਾਂ ਕੰਮ ਨਹੀਂ ਬਣ ਜਾਂਦਾ । ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਇਨ੍ਹਾਂ ਕੰਮਾਂ ਬਾਰੇ ਤੁਹਾਡੇ ਨਾਲ ਹਨ । ਚੰਡੀਗੜ੍ਹ ਦੇ ਮਾਮਲੇ ਬਾਰੇ ਵੀ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਤੁਹਾਡੇ ਨਾਲ ਸਨ । ਪਰ ਫੇਰ ਵੀ ਤੁਸੀਂ ਇਹ ਕਹੀ ਜਾਓ ਕਿ ਅਸੀਂ ਤੁਹਾਡੇ ਨਾਲ ਨਹੀਂ ਤਾਂ ਇਹ ਗੱਲ ਢੁਕਦੀ ਨਹੀਂ ਹੈ ।

ਜਿਥੋਂ ਤਕ ਆਨਾਜ ਦੀ ਪੈਦਾਵਾਰ ਦਾ ਤਾਲੁਕ ਹੈ ਇਹ ਸਰਕਾਰ ਲਈ ਫਖਰ ਵਾਲੀ ਗਲ ਕਹਿਣ ਦੇ ਨਾਲ ਨਾਲ ਮੈਂ ਇਹ ਵੀ ਕਹਿੰਦਾ ਹਾਂ ਕਿ ਜ਼ਿਆਦਾ ਤਰ ਅਕਾਲ ਪੁਰਖ ਦੀ ਮਿਹਰ ਸਦਕੇ ਵੀ ਹੈ, ਪੰਜਾਬ ਦੇ ਚੰਗੇ ਕਿਸਾਨ ਹੋਣ ਦੇ ਸਦਕੇ ਵੀ ਹੈ । ਪਰ ਜੇ ਕਿਸਾਨਾਂ ਨੂੰ ਪੁਛਿਆ ਜਾਵੇ ਤਾਂ ਉਹ ਕਹਿੰਦੇ ਹਨ ਕਿ ਨਹਿਰੀ ਪਾਣੀ ਦੀ ਸਪਲਾਈ, ਬਿਜਲੀ ਦੀ ਸਪਲਾਈ, ਉਨ੍ਹਾਂ ਨੂੰ ਵੇਲੇ ਸਿਰ ਨਹੀਂ ਮਿਲਦੀ । ਬਾਰਡਰ ਦੇ ਪਿੰਡਾਂ ਵਾਸਤੇ ਕਿਹਾ ਗਿਆ ਸੀ ਕਿ ਬਿਜਲੀ ਦੇਣ ਲਈ ਉਨ੍ਹਾਂ ਨੂੰ ਪਰੈਫਰੈਂਸ ਦਿਆਂਗੇ । ਲੇਕਿਨ ਮੈਨੂੰ ਪਤਾ ਹੈ ਕਿ ਅੰਮ੍ਰਿਤਸਰ ਦੇ ਬਾਰਡਰ ਦੇ ਪਿੰਡਾਂ ਵਿਚ ਐਸ. ਈ. ਨੇ ਇਕ ਸਰਕੂਲਰ ਕੀਤਾ ਹੋਇਆ ਹੈ ਕਿ ਲਾਈਨਾਂ ਦੀ ਕਪੈਸਟੀ ਘੱਟ ਹੈ । ਇਸ ਕਰਕੇ ਕੁਨੈਕਸ਼ਨ ਬੰਦ ਕੀਤੇ ਜਾਣ । ਸਤੰਬਰ, 1967 ਤੋਂ ਬਾਦ ਜੇ ਕਿਸੇ ਨੇ ਦਰਖਾਸਤ ਦਿਤੀ ਤਾਂ ਉਸ ਦਾ ਐਸਟੀਮੇਟ ਹੀ ਨਹੀਂ ਬਣਿਆ । ਹੁਣ ਐਸਟੀਮੇਟ ਬਣੇ ਹਨ । ਪਰਾਇਰਟੀ ਕੇਸਾਂ ਵਿਚ ਵੀ ਜਿਹੜੇ ਲੋਕਾਂ ਨੇ ਪੈਸੇ ਵੀ ਜਮ੍ਹਾਂ ਕਰਾਏ ਹੋਏ ਹਨ, ਉਹ ਲੋਕ ਵੀ ਹਾਲੇ ਉਡੀਕ

[ਸਰਦਾਰ ਕਿਰਪਾਲ ਸਿੰਘ]

ਵਿਚ ਬੈਠੇ ਹੋਏ ਹਨ ਕੁਨੈਕਸ਼ਨ ਵਾਸਤੇ । ਇਨ੍ਹਾਂ ਨੇ ਕਿਹਾ ਹੈ ਕਿ ਕਣਕ ਪੈਦਾ ਕਰਨ ਵਿਚ ਅਸੀਂ ਬਹੁਤ ਕੁਝ ਕੀਤਾ ਹੈ । ਪਰ ਅਸਲ ਵਿਚ ਗੱਲ ਇਹ ਹੈ ਕਿ ਜਿਹੜੀਆਂ ਗੱਲਾਂ ਦਾ ਇਨ੍ਹਾਂ ਨੇ ਜ਼ੁਮਾਂ ਲਿਤਾ ਸੀ ਉਹ ਵੀ ਪੂਰੀਆਂ ਨਹੀਂ ਕੀਤੀਆਂ ਗਈਆਂ ।

ਪੰਚਾਇਤ ਸੰਮਤੀਆਂ ਨੂੰ ਉਡਾ ਦੇਣ ਨਾਲ ਪਾਵਰਜ਼ ਦੀ ਸੈਂਟਰਾਲਾਈਜ਼ੇਸ਼ਨ ਹੋ ਜਾਵੇਗੀ । ਸਾਰੀ ਤਾਕਤ ਜ਼ਿਲ੍ਹਾ ਪਰੀਸ਼ਦ ਕੋਲ ਆ ਜਾਵੇਗੀ ਅਤੇ ਇਸ ਨਾਲ ਖਰਚਾ ਜਿਹੜਾ ਹੋਣਾ ਹੈ ਉਹ ਕਿਸੀ ਖਾਸ ਜਗ੍ਹਾ ਤੇ ਹੋ ਸਕੇਗਾ । ਜਿਸ ਤਰ੍ਹਾਂ ਕਿ ਅੰਮ੍ਰਿਤਸਰ ਦੀ ਮਿਊਂਸਪੈਲਟੀ ਵਿਚ ਵੇਖ ਲਵੋ । ਉਥੇ ਕੀ ਹੋ ਰਿਹਾ ਹੈ । ਉਥੇ ਜਨ ਸੰਘ ਵਾਲੇ ਆਪਣੇ ਇਲਾਕੇ ਬਾਰੇ ਹੀ ਸੋਚਦੇ ਹਨ ਅਤੇ ਦੂਸਰਿਆਂ ਨੂੰ ਸਾਈਡ ਟਰੈਕ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਇਨ੍ਹਾਂ ਸੰਮਤੀਆਂ ਨੂੰ ਤੋੜਨ ਨਾਲ ਕੋਈ ਬਹੁਤ ਫਾਇਦਾ ਨਹੀਂ ਹੋਵੇਗਾ । ਚਾਹੀਦਾ ਇਹ ਹੈ ਕਿ ਇਨ੍ਹਾਂ ਵਿਚ ਜੋ ਖਾਮੀਆਂ ਹਨ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ।

ਜਿਥੋਂ ਤੱਕ ਕੋਆਪਰੇਟਿਵ ਸੋਸਾਇਟੀਜ਼ ਦੇ ਬਿਲ ਦਾ ਤਾਲੁਕ ਹੈ, ਇਸ ਬਿਲ ਦੀ ਇੰਪਲੀਕੇਸ਼ਨ ਅਜਿਹੇ ਢੰਗ ਨਾਲ ਹੋਣੀ ਚਾਹੀਦੀ ਹੈ ਕਿ ਇਸ ਦਾ ਫਾਇਦਾ ਜਨ ਸਾਧਾਰਨ ਤੱਕ ਪਹੁੰਚੇ । (ਘੰਟੀ) (ਵਿਘਨ)

ਇਨ੍ਹਾਂ ਨੇ ਕਿਹਾ ਹੈ ਕਿ ਬੇਰੁਜ਼ਗਾਰ ਇੰਜਨੀਅਰਾਂ ਦੀ ਚਿੰਤਾ ਹੈ । ਲੇਕਿਨ ਇਨ੍ਹਾਂ ਦੀ ਤਕਲੀਫ ਨੂੰ ਦੂਰ ਕਰਨ ਵਾਸਤੇ ਇਨ੍ਹਾਂ ਨੇ ਹਾਲੇ ਤੱਕ ਕੁਝ ਨਹੀਂ ਕੀਤਾ ਹੈ । ਸੱਨਅਤ ਮੰਤਰੀ ਨੇ ਇਨ੍ਹਾਂ ਬਾਰੇ ਇਲਾਨ ਕੀਤਾ ਸੀ, ਪਰ ਉਹ ਲੱਭਦੇ ਹੀ ਨਹੀਂ । ਸੱਨਅਤ ਮੰਤਰੀ ਨੇ ਇਹ ਤਾਂ ਜ਼ਰੂਰ ਕੀਤਾ ਹੈ ਕਿ ਛੋਟੇ ਵੱਡੇ ਪਰਚਾਰਕ ਨੂੰ ਜਿਸ ਨੇ ਕਿ ਨਿਕਰ ਪਾਈ ਹੋਵੇ ਉਸ ਨੂੰ ਗੌਰਮਿੰਟ ਦਾ ਰੁਪਿਆ ਤਾਂ ਜ਼ਰੂਰ ਫੜਾ ਦਿਤਾ ਹੈ....। (ਵਿਘਨ) ਬੇਰੁਜ਼ਗਾਰ ਇੰਜਨੀਅਰਾਂ ਵਾਸਤੇ ਜਦ ਕੋਈ ਪਰੈਕਟੀਕਲੀ ਚੀਜ਼ ਸਾਹਮਣੇ ਆਏਗੀ ਤਾਂ ਦੇਖਾਂਗੇ । (ਵਿਘਨ)

**ਸ਼੍ਰੀ ਸਭਾਪਤੀ**: ਵਾਈਂਡ ਅਪ ਕਰ ਦਿਓ । ਟਾਈਮ ਕਾਫੀ ਹੋ ਗਿਆ ਹੈ ਵੀਹ ਮਿੰਟ ਹੋ ਗਏ ਹਨ। (Please wind up now. You have taken sufficient time. You have already spoken for 20 minutes)

**ਸਰਦਾਰ ਕਿਰਪਾਲ ਸਿੰਘ** : ਮੈਂ ਅਨਾਜ ਦੀ ਪਰੋਡਕਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਵੇਲੇ ਤਾਂ ਰੱਬ ਦੀ ਹੀ ਮਿਹਰਬਾਨੀ ਹੋ ਗਈ ਹੈ ਪਰ ਸਰਕਾਰ ਨਾ ਵੇਲੇ ਸਿਰ ਬੀਜ, ਨਾ ਖਾਦ ਅਤੇ ਨਾ ਪਾਣੀ ਆਦਿ ਦਾ ਇੰਤਜ਼ਾਮ ਕਰ ਸਕੀ ਹੈ । ਸਰਕਾਰ ਇਸ ਵੇਲੇ ਫੇਲ੍ਹ ਰਹੀ ਹੈ । (ਘੰਟੀ) ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜੀ ਦੀ ਸ਼ਹਾਦਤ ਇਕ ਬੜੀ ਵੱਡੀ ਕੁਰਬਾਨੀ ਹੈ । ਲੇਕਿਨ ਇਹ ਗੌਰਮਿੰਟ ਇਸ ਬਾਰੇ ਫੇਲ੍ਹ ਹੋਈ ਹੈ ਕਿ ਇਸ ਨੇ ਉਸ ਦਾ ਮੈਮੋਰੀਅਲ ਆਦਿ ਬਣਾਉਣ ਵਾਸਤੇ ਕੋਈ ਕਮੇਟੀ ਤਕ ਨਹੀਂ ਬਣਾਈ । ਇਹ ਬਣਾਈ ਜਾਣੀ ਚਾਹੀਦੀ ਹੈ ਤਾ ਕਿ ਸ਼ਹੀਦ ਦਾ ਨਾਮ ਜਿੰਦਾ ਰਹੇ । (ਘੰਟੀ) ਇਤਨਾ ਕੁਝ ਕਹਿੰਦਾ ਹੋਇਆ, ਪ੍ਰਧਾਨ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ ।

**ਸਿਰਦਾਰ ਕਪੂਰ ਸਿੰਘ** (ਸਮਰਾਲਾ) : ਪ੍ਰਧਾਨ ਸਾਹਿਬ, ਜਿੰਨਾ ਸਮਾਂ ਮੈਨੂੰ ਦਿਤਾ ਹੈ, ਮੈਂ ਉਸ ਤੋਂ ਜ਼ਿਆਦਾ ਸਮਾਂ ਨਹੀਂ ਲਵਾਂਗਾ, ਮੈਂ ਦੋ ਚਾਰ ਗੱਲਾਂ ਕਹਿ ਕੇ ਹੀ ਖਤਮ ਕਰ ਦਿਆਂਗਾ। ਮੇਰੇ ਤੋਂ ਪਹਿਲੇ ਬਹੁਤ ਸਾਰੇ ਸੱਜਨ ਬੋਲ ਚੁਕੇ ਹਨ, ਜਿਹੜੀਆਂ ਗੱਲਾਂ ਉਨ੍ਹਾਂ ਨੇ ਕਹੀਆਂ ਹਨ ਮੈਂ ਉਨ੍ਹਾਂ ਨੂੰ ਨਹੀਂ ਦੁਹਰਾਉਂਦਾ । ਮੈਂ ਦੋ ਚਾਰ ਛੋਟੀਆਂ ਛੋਟੀਆਂ ਗੱਲਾਂ ਹੀ ਕਰਨੀਆਂ ਹਨ । ਜਿਹੜਾ ਗਵਰਨਰ ਸਾਹਿਬ ਨੇ ਇਥੇ ਸਦਨ ਦੇ ਸਾਹਮਣੇ ਭਾਸ਼ਣ ਦਿਤਾ ਹੈ, ਮੈਂ ਉਸ ਦੇ ਪੈਰ੍ਹਾ ਨੰ:

2, 19 ਅਤੇ 29 ਦੇ ਉਤੇ ਕੁਝ ਬੇਨਤੀਆਂ ਕਰਨਾ ਚਾਹੁੰਦਾ ਹਾਂ । ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਪੈਰਾ ਨੰ: 2 ਵਿਚ ਕਿਹਾ ਹੈ ਕਿ:

"1969-70 ਦਾ ਸਾਲ ਬੜੀ ਇਤਿਹਾਸਕ ਮਹੱਤਤਾ ਰੱਖਦਾ ਹੈ, ਕਿਉਂਕਿ ਇਸੇ ਸਾਲ ਅਸਾਂ ਸਹਿਨਸ਼ੀਲਤਾ, ਸੁਹਿਰਦਤਾ ਤੇ ਸ਼ਾਂਤੀ ਦੇ ਅਵਤਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਮਨਾਇਆ ਹੈ। ਇਨ੍ਹਾਂ ਹੀ ਗੁਣਾਂ ਦੇ ਪੁੰਜ ਮਹਾਤਮਾ ਗਾਂਧੀ ਜੀ ਦੀ ਜਨਮ ਸ਼ਤਾਬਦੀ ਮਨਾਈ ਹੈ ।"

ਮਹਾਤਮਾ ਗਾਂਧੀ ਜੀ ਇਕ ਬੜੇ ਮਹਾਨ ਆਗੂ ਅਤੇ ਬੜੇ ਮਹਾਨ ਪੁਰਸ਼ ਸਨ । ਗੁਰੂ ਨਾਨਕ ਦੇਵ ਜੀ ਇਕ ਨਵੇਂ ਧਰਮ ਦੇ ਨਿਰਮਾਤਾ ਸਨ । ਦੋਹਾਂ ਦੀ ਸੰਤੁਲਨਾ ਯਾ ਉਨ੍ਹਾਂ ਨੂੰ ਇਕੋ ਤੱਕੜੀ ਵਿਚ ਤੋਲਣਾ ਦਰੁਸਤ ਨਹੀਂ । ਅਗਰ ਅਸੀਂ ਉਨ੍ਹਾਂ ਦੇ ਉਪਦੇਸ਼ਾਂ ਤੇ ਅਮਲ ਨਹੀਂ ਕਰਾਂਗੇ ਤਾਂ ਅਸੀਂ ਇਹ ਜਿਹੜੀ 5 ਸੌ ਸਾਲਾ ਜਨਮ ਸ਼ਤਾਬਦੀ ਮਨਾ ਰਹੇ ਹਾਂ, ਇਹ ਭੀ ਸਹੀ ਅਰਥਾਂ ਵਿਚ ਨਹੀਂ ਮਨਾ ਰਹੇ ਹੋਵਾਂਗੇ । ਜਿਸ ਤਰ੍ਹਾਂ ਅਸੀਂ ਇਹ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਮਨਾ ਰਹੇ ਹਾਂ, ਉਸ ਦੀ ਬਾਬਤ ਮੈਂ ਕੁਝ ਗੱਲਾਂ ਪਹਿਲਾਂ ਵੀ ਕੀਤੀਆਂ ਹਨ, ਜਿਨ੍ਹਾਂ ਵੱਲ ਸਰਕਾਰ ਨੇ ਧਿਆਨ ਨਹੀਂ ਦਿਤਾ । ਇਸ ਲਈ ਇਸ ਸਮੇਂ ਮੈਂ ਫਿਰ ਉਨ੍ਹਾਂ ਨੂੰ ਦੁਹਰਾਉਂਦਾ ਹਾਂ ।

23 ਅਕਤੂਬਰ ਸੰਨ 1969 ਨੂੰ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਮਨਾਉਣ ਦੇ ਉਤੇ ਇਸ ਸਦਨ ਦੇ ਨੇਤਾ ਨੇ ਇਕ ਮਤਾ ਪੇਸ਼ ਕੀਤਾ ਸੀ, ਜਿਸ ਦੇ ਉਤੇ ਬੋਲਦਿਆਂ ਜਿਥੇ ਮੈਂ ਸਰਕਾਰ ਨੂੰ, ਜਿਹੜੇ ਕੰਮ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਮਨਾਉਣ ਦੇ ਬਾਰੇ ਸ਼ਲਾਘਾਯੋਗ ਕੀਤੇ ਹਨ, ਉਹਨਾਂ ਦੀ ਵਧਾਈ ਦਿਤੀ ਸੀ, ਉਥੇ ਮੈਂ ਦੋ ਚਾਰ ਹੋਰ ਗੱਲਾਂ ਵੱਲ ਭੀ ਧਿਆਨ ਦੁਆਇਆ ਸੀ ਕਿ ਇਨ੍ਹਾਂ ਦੀ ਤਫਤੀਸ਼ ਕਰੋ । ਨਹੀਂ ਤਾਂ ਗੁਰੂ ਨਾਨਕ ਦੇਵ ਜੀ ਦੀ ਜਿਹੜੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਮਨਾ ਰਹੇ ਹਾਂ, ਉਹ ਸਫਲ ਨਹੀਂ ਹੋਵੇਗੀ । ਨਹੀਂ ਤਾਂ ਉਸ ਦੇ ਮਨਾਉਣ ਵਿਚ ਵਿਘਨ ਪੈ ਜਾਵੇਗਾ ਅਤੇ ਉਸ ਦਾ ਚੰਗਾ ਅਸਰ ਨਹੀਂ ਪਵੇਗਾ । ਦੂਸਰਾ, ਮੈਂ ਉਨ੍ਹਾਂ ਗੱਲਾਂ ਵੱਲ ਧਿਆਨ ਦਿਵਾਇਆ ਸੀ ਕਿ ਜਿਹੜਾ ਚੰਦਾ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਨਾਮ ਲੈ ਕੇ ਇਕੱਠਾ ਕੀਤਾ ਗਿਆ । ਉਸ ਦੇ ਬਾਰੇ ਇਲਜ਼ਾਮ ਲਗਾਏ ਗਏ ਹਨ । ਜਨਤਾ ਵਿਚ ਅਤੇ ਪਰੈਸ ਵਿਚ ਵੀ ਇਹ ਆਇਆ ਹੈ ਕਿ ਚੰਦੇ ਜ਼ਬਰੀ ਤੌਰ ਤੇ ਇਕੱਠੇ ਕੀਤੇ ਗਏ ਹਨ । (ਵਿਘਨ) ਤਹਿਸੀਲਦਾਰ ਅਤੇ ਪਟਵਾਰੀਆਂ ਨੇ ਚੰਦੇ ਇਕੱਠੇ ਕੀਤੇ ਹਨ । ਸਕੂਲਾਂ ਵਿਚ ਮਾਸਟਰਾਂ ਨੇ ਵਿਦਿਆਰਥੀਆਂ ਤੋਂ ਰੋਹਬ ਨਾਲ ਇਕੱਠੇ ਕੀਤੇ ਹਨ । ਮੈਂ ਬੇਨਤੀ ਕੀਤੀ ਸੀ ਕਿ ਭਾਵੇਂ ਮੈਂ ਇਹ ਮੰਨਣ ਤੋਂ ਸੰਕੋਚ ਕਰਦਾ ਹਾਂ ਕਿ ਐਸੀ ਗੱਲ ਹੋਈ ਹੋਵੇਗੀ ਪਰ ਇਸ ਕਿਸਮ ਦੀਆਂ ਸ਼ਿਕਾਇਤਾਂ ਬਹੁਤ ਹਨ । ਇਸ ਕਿਸਮ ਦੀਆਂ ਬਹੁਤ ਸਾਰੀਆਂ ਸ਼ਿਕਾਇਤਾਂ ਆਈਆਂ ਹਨ । ਇਸ ਲਈ ਇਸ ਗੱਲ ਦੀ ਤਫਤੀਸ਼ ਹੋਣੀ ਚਾਹੀਦੀ ਹੈ । ਅਗਰ ਕਿਸੇ ਨੇ ਐਸੀ ਗੱਲ ਕੀਤੀ ਹੈ ਜਿਹੜੀ ਕਿ ਸਰਕਾਰ ਦੀ ਨੀਤੀ ਦੇ ਵਿਰੁਧ ਹੈ, ਤਾਂ ਉਸ ਦੀ ਸਹੀ ਤੌਰ ਤੇ ਪੜਤਾਲ ਹੋਣੀ ਚਾਹੀਦੀ ਹੈ । ਨਹੀਂ ਤਾਂ ਇਸ ਤਰ੍ਹਾਂ ਇਹ ਜਿਹੜੀ ਅਸੀਂ ਗੁਰੂ ਨਾਨਕ ਦੇਵ ਜੀ ਦੀ ਸ਼ਤਾਬਦੀ ਮਨਾ ਰਹੇ ਹਾਂ, ਉਸ ਦਾ ਗੌਰਵ ਜਾਂਦਾ ਰਹੇਗਾ ।

ਦੂਜੀ ਗੱਲ ਇਹ ਹੈ ਕਿ ਪਿਛਲੀ ਵਾਰੀ ਵੀ ਮੈਂ, ਮਾਨਯੋਗ ਬਾਬੂ ਆਤਮਾ ਸਿੰਘ (ਮਾਲ ਮੰਤਰੀ) ਦੀ ਬਾਬਤ ਕਿਹਾ ਸੀ । ਇਹ ਬਾਤ ਅਖਬਾਰਾਂ ਵਿਚ ਅਤੇ ਜਨਤਾ ਵਿਚ ਵੀ ਆ ਗਈ ਹੈ। (ਵਿਘਨ) ਅਤੇ ਜਿਹੜੀ ਮੈਂ ਪੜਤਾਲ ਕੀਤੀ ਸੀ ਉਸ ਦੀ ਬਿਨਾ ਤੇ ਮੈਂ ਇਸ ਸਦਨ ਦਾ ਧਿਆਨ ਅਤੇ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਇਆ ਸੀ ਕਿ ਇਨ੍ਹਾਂ ਨੇ ਆਪਣਾ ਸਰਕਾਰੀ ਰਸੂਖ ਵਰਤ ਕੇ

[ਸਿਰਦਾਰ ਕਪੂਰ ਸਿੰਘ]

ਅਤੇ ਸਰਕਾਰੀ ਅਫਸਰਾਂ ਦਾ ਇਸਤੇਮਾਲ ਕਰਕੇ, ਅਤੇ ਆਪ ਟੈਲੀਫੋਨ ਆਦਿ ਕਰਕੇ ਕਾਰਖਾਨੇਦਾਰਾਂ ਤੋਂ ਲੁਧਿਆਣਾ ਅਤੇ ਜਲੰਧਰ ਵਿਚ ਕੋਈ ਡੇਢ, ਦੋ ਲੱਖ ਰੁਪਿਆ ਇਕੱਠਾ ਕੀਤਾ ।

**ਮਾਲ ਮੰਤਰੀ** (ਸਰਦਾਰ ਆਤਮਾ ਸਿੰਘ) : ਇਹ ਬਿਲਕੁਲ ਗਲਤ ਹੈ ।

**ਸਿਰਦਾਰ ਕਪੂਰ ਸਿੰਘ** : ਚੇਅਰਮੈਨ ਸਾਹਿਬ, ਇਹ ਮੈਨੂੰ ਵਿਚੋਂ ਨਾ ਟੋਕਣ । ਇਸ ਤਰ੍ਹਾਂ ਟੋਕਣਾ ਠੀਕ ਨਹੀਂ ਹੈ । ਇਨ੍ਹਾਂ ਨੇ ਦੋ ਲਖ ਦੇ ਕਰੀਬ ਰੁਪਿਆ ਇਸ ਤਰ੍ਹਾਂ ਇਕੱਠਾ ਕੀਤਾ ਔਰ ਇਹ ਰੁਪਿਆ ਇਸ ਬਹਾਨੇ ਇਕੱਠਾ ਕੀਤਾ ਕਿ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਨੂੰ ਕਾਰ ਲੈ ਕੇ ਦੇਣੀ ਹੈ ਤਾਂ ਕਿ ਉਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪੱਕੀਆਂ ਸੜਕਾਂ ਦੇ ਨੇੜੇ ਤੇੜੇ ਪ੍ਰਚਾਰ ਕਰ ਸਕਣ । (ਸਰਦਾਰ ਆਤਮਾ ਸਿੰਘ ਵੱਲੋਂ ਵਿਘਨ) ਪ੍ਰਧਾਨ ਸਾਹਿਬ, ਇਨ੍ਹਾਂ ਨੂੰ ਰੋਕੋ । ਨਿਯਮ 100 ਦੇ ਹੇਠਾਂ ਇਨ੍ਹਾਂ ਲਈ ਇਸ ਤਰ੍ਹਾਂ ਵਿਚੋਂ ਟੋਕਾ ਟੋਕੀ ਕਰਨਾ ਤੇ ਰੋਕਨਾ ਠੀਕ ਨਹੀਂ ਹੈ ਇਸ ਲਈ ਤੁਸੀਂ ਇਨ੍ਹਾਂ ਨੂੰ ਰੋਕੋ । ਇਨ੍ਹਾਂ ਨੂੰ ਆਪਣਾ ਰਵੱਈਆ ਠੀਕ ਕਰਨਾ ਚਾਹੀਦਾ ਹੈ । ਇਹ ਮੇਰੀ ਗਲ ਨੂੰ ਸਹਿਣਸ਼ੀਲਤਾ ਨਾਲ ਸੁਣਨ ਅਤੇ ਫਿਰ ਇਸ ਗੱਲ ਦਾ ਜੁਆਬ ਦੇਣ । (ਵਿਘਨ) ਜੇ ਮੈਂ ਗਲਤ ਗੱਲ ਕਹਾਂਗਾ ਤਾਂ ਇਹ ਸਦਨ ਅਤੇ ਜਨਤਾ ਇਸ ਦਾ ਫੈਸਲਾ ਕਰੇਗੀ ਪਰ ਜੇ ਇਹ ਆਪ ਗਲਤ ਹੋਣ ਤਾਂ ਵੀ ਉਹ ਫੈਸਲਾ ਕਰਨਗੇ । ਮੈਂ ਆਪਣੇ ਅਧਿਕਾਰ ਵਰਤਦਾ ਹੋਇਆ ਖੜ੍ਹਾ ਹਾਂ । ਮੈਂ ਕਹਿ ਰਿਹਾ ਸੀ, ਪ੍ਰਧਾਨ ਸਾਹਿਬ, ਇਨ੍ਹਾਂ ਨੇ ਲੱਖ, ਡੇਢ ਲੱਖ ਰੁਪਿਆ ਇਸ ਤਰ੍ਹਾਂ ਇਕੱਠਾ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੇ ਧਰਮ ਪ੍ਰਚਾਰ ਵਾਸਤੇ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਨੂੰ ਕਾਰ ਦੇਣੀ ਹੈ ।

**ਸਰਦਾਰ ਬੇਅੰਤ ਸਿੰਘ** : ਪੁਆਇੰਟ ਆਫ ਆਰਡਰ, ਸਰ ।

**ਸਰਦਾਰ ਕਪੂਰ ਸਿੰਘ** : ਸਪੀਚ ਵਿਚ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੁੰਦਾ ।

**ਸ੍ਰੀ ਸਭਾਪਤੀ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ? (What is your point of order?)

**ਸਰਦਾਰ ਬੇਅੰਤ ਸਿੰਘ** : ਪ੍ਰਧਾਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪਹਿਲਾਂ ਸਿਰਦਾਰ ਕਪੂਰ ਸਿੰਘ ਹੋਰਾਂ ਨੇ ਦੋ ਲੱਖ ਕਿਹਾ ਅਤੇ ਫਿਰ ਇਕ ਲਖ ਤੇ ਆ ਗਏ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਸੱਚ ਬੋਲਦੇ ਹਨ ?

**ਸ੍ਰੀ ਸਭਾਪਤੀ** : ਮੈਂਬਰ ਆਪਣੇ ਆਪ ਨੂੰ ਕੁਰੈਕਟ ਕਰ ਸਕਦਾ ਹੈ । (A Member can correct himself.)

**ਸਿਰਦਾਰ ਕਪੂਰ ਸਿੰਘ** : ਕੋਈ ਲੱਖ ਕਹਿੰਦਾ ਹੈ, ਕੋਈ ਡੇਢ ਲੱਖ ਕਹਿੰਦਾ ਹੈ ਅਤੇ ਕੋਈ ਦੋ ਲੱਖ ਰੁਪਿਆ ਕਹਿੰਦਾ ਹੈ । (ਵਿਘਨ) ਜੋ ਕੁਝ ਮੈਂ ਕਹਿੰਦਾ ਹਾਂ ਉਸ ਨੂੰ ਇਹ ਧਿਆਨ ਨਾਲ ਸੁਣਨ ਔਰ ਸਬਰ ਕਰਨ । ਸੋ ਚੇਅਰਮੈਨ ਸਾਹਿਬ ਮੈਂ ਕਹਿੰਦਾ ਹਾਂ ਕਿ ਗਿਆਨੀ ਭੁਪਿੰਦਰ ਸਿੰਘ ਨੂੰ ਕਾਰ ਦਿਤੀ ਗਈ । ਮੈਂ ਇਥੇ ਸਦਨ ਵਿਚ ਕਹਿ ਦੇਣਾ ਚਾਹੁੰਦਾ ਹਾਂ ਕਿ ਮੈਂ ਗਿਆਨੀ ਭੁਪਿੰਦਰ ਸਿੰਘ ਨੂੰ ਕਾਰ ਦਿਤੇ ਜਾਣ ਦੇ ਖਿਲਾਫ਼ ਨਹੀਂ ਹਾਂ, ਮੇਰੇ ਵੱਲੋਂ ਭਾਵੇਂ ਉਸ ਨੂੰ ਚੰਦਰ ਵਿਮਾਨ ਦੇਣ ਤਾਂ ਕਿ ਉਹ ਚੰਦਰ ਲੋਕ ਤੇ ਬ੍ਰਹਸਪਤੀ ਲੋਕ ਤੇ ਜਾ ਕੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪ੍ਰਚਾਰ ਕਰ ਸਕਣ । ਪਰ ਮੈਂ ਇਹ ਕਹਿੰਦਾ ਹਾਂ ਕਿ ਇਸ ਕੰਮ ਲਈ ਸਰਕਾਰ ਆਪ ਪੈਸਾ ਇਕੱਠਾ ਕਿਉਂ ਕਰੇ ? ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੁਝ ਪੈਸਾ ਸਰਕਾਰੀ ਪੱਧਰ ਤੇ ਇਕੱਠਾ ਕੀਤਾ ਗਿਆ ਅਤੇ ਕੁਝ ਸਰਕਾਰੀ ਅਸਰ ਰਸੂਖ ਹੇਠਾਂ ਇਕੱਠਾ ਕੀਤਾ

ਗਿਆ ਪਰ ਉਨ੍ਹਾਂ ਦੀ ਜੋ ਵਰਤੋਂ ਕੀਤੀ ਗਈ ਉਨ੍ਹਾਂ ਦੀ ਬਾਬਤ ਕੁਝ ਸ਼ੰਕੇ ਹਨ । ਸਰਦਾਰ ਬਲਵੰਤ ਸਿੰਘ ਨੇ ਇਕ ਸਵਾਲ ਦਾ ਜਵਾਬ ਦਿੰਦੇ ਹੋਏ ਅਜੇ ਕੱਲ੍ਹ ਹੀ ਕਿਹਾ ਸੀ ਕਿ ਕੋਈ ਐਸੀ ਸ਼ਿਕਾਇਤ ਸਾਡੇ ਸਾਹਮਣੇ ਨਹੀਂ ਹੈ ਮਗਰ ਮੈਂ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ, ਮੈਂ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਯਾਦ-ਦਾਸ਼ਤ ਬਹੁਤ ਕਮਜ਼ੋਰ ਹੈ, ਉਹ ਭੁਲ ਜਾਂਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦ ਗਿਆਨੀ ਭੁਪਿੰਦਰ ਸਿੰਘ ਨੂੰ ਕਾਰ ਦਿਤੀ ਗਈ, ਕਾਰ ਨਹੀਂ ਕਾਰ ਦੀ ਚਾਬੀ ਦਿਤੀ ਗਈ, ਤਾਂ ਉਸ ਵੇਲੇ ਉਥੇ ਸਰਦਾਰ ਬਲਵੰਤ ਸਿੰਘ ਵੀ ਮੌਜੂਦ ਸਨ । (ਵਿਘਨ) ਸੋ ਇਨ੍ਹਾਂ ਡੇਢ ਦੋ ਲੱਖ ਰੁਪਿਆ ਇਕੱਠਾ ਕੀਤਾ ਅਤੇ ਸਰਦਾਰ ਬਲਵੰਤ ਸਿੰਘ ਨੇ ਉਥੇ ਕਿਹਾ ਸੀ ਕਿ ਜਿੰਨਾ ਰੁਪਿਆ ਇਕੱਠਾ ਹੋਇਆ, ਇਸ ਦਾ ਹਿਸਾਬ ਦੇਣਾ ਚਾਹੀਦਾ ਹੈ । ਚਾਹੀਦਾ ਤਾਂ ਇਹ ਹੈ ਕਿ ਜਿੰਨਾ ਸਾਰਾ ਚੰਦਾ ਇਕੱਠਾ ਹੋਇਆ ਉਸ ਦੀ ਤਫਸੀਲ ਪ੍ਰੈਸ ਵਿਚ ਛਾਪ ਦੇਣ ਤਾਂ ਕਿ ਉਹ ਪ੍ਰੈਸ ਵਿਚ ਆ ਜਾਵੇ ਅਤੇ ਜਿਨ੍ਹਾਂ ਨੇ ਰੁਪਿਆ ਦਿਤਾ ਹੈ ਉਨ੍ਹਾਂ ਨੂੰ ਪਤਾ ਲੱਗ ਜਾਵੇ ਕਿ ਉਹ ਕਿਸ ਤਰ੍ਹਾਂ ਖਰਚ ਹੋਇਆ ਹੈ ? ਇਕੱਠੇ ਹੋਏ ਰੁਪਏ ਵਿਚੋਂ 20 ਹਜ਼ਾਰ ਰੁਪਿਆ ਤਾਂ ਕਾਰ ਤੇ ਖਰਚ ਹੋਇਆ ਪਰ ਬਾਕੀ ਦਾ ਕਿਥੇ ਗਿਆ ? (ਵਿਘਨ) ਮੈਂ 23 ਅਕਤੂਬਰ ਨੂੰ ਇਥੇ ਇਲਜ਼ਾਮ ਲਗਾਇਆ ਸੀ, ਉਸ ਵੇਲੇ ਸਰਦਾਰ ਆਤਮਾ ਸਿੰਘ ਨੇ "ਪਰਸਨਲ ਐਕਸਪਲੇਨੇਸ਼ਨ" ਦੇ ਤੌਰ ਤੇ ਕਿਹਾ ਸੀ ਕਿ ਹਾਂ, ਇਹ ਗੱਲ ਹੋਈ ਹੈ, ਕਾਰ ਦਿਤੀ ਹੈ। ਲੇਕਿਨ ਕਾਰ ਦੇਣ ਦਾ ਸਾਡਾ ਹੱਕ ਹੈ । ਗਿਆਨੀ ਭੁਪਿੰਦਰ ਸਿੰਘ ਬੜੇ ਆਦਮੀ ਹਨ, ਉਹ ਸ਼੍ਰੋਮਣੀ ਅਕਾਲੀ ਦਲ ਦੇ ਵਾਈਸ ਪ੍ਰੈਜ਼ੀਡੈਂਟ ਹਨ ਅਤੇ ਪਾਰਲੀਮੈਂਟਰੀ ਬੋਰਡ ਦੇ ਪ੍ਰਧਾਨ ਹਨ । ਉਹ ਮੇਰੇ ਮਿੱਤਰ ਵੀ ਹਨ । ਉਨ੍ਹਾਂ ਨੂੰ ਪਰਚਾਰ ਕਰਨ ਵਾਸਤੇ ਕਾਰ ਦੇ ਦਿਤੀ, ਇਹ ਮਾੜਾ ਨਹੀਂ। ਲੇਕਿਨ ਮੈਂ ਕਹਿੰਦਾ ਹਾਂ ਕਿ ਜਿਹੜਾ ਇਲਜ਼ਾਮ ਲਾਇਆ ਜਾਵੇ ਔਰ ਇਨ੍ਹਾਂ ਇਲਜ਼ਾਮਾਂ ਨੂੰ ਮਾਲ ਮੰਤਰੀ ਮੰਨਦੇ ਹੋਏ ਉਹ ਕਹਿੰਦੇ ਹਨ ਕਿ ਜੋ ਕੁਝ ਹੋਇਆ ਠੀਕ ਹੋਇਆ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਦਾ ਫਰਜ਼ ਬਣਦਾ ਹੈ ਕਿ ਜਿੰਨਾਂ ਰੁਪਿਆ ਇਕੱਠਾ ਹੋਇਆ ਅਤੇ ਜਿਸ ਰੁਪਿਆ ਨੂੰ ਇਕੱਠਾ ਕਰਨ ਵਿਚ ਸਰਦਾਰ ਆਤਮਾ ਸਿੰਘ ਨੇ ਆਪਣਾ ਅਤੇ ਸਰਕਾਰੀ ਰਸੂਖ ਵਰਤਿਆ, ਪਟਵਾਰੀਆਂ ਤੇ ਤਹਿਸੀਲਦਾਰਾਂ ਨੂੰ ਇਸ ਕੰਮ ਵਾਸਤੇ ਜਿਹੜਾ ਵਰਤਿਆ ਅਤੇ ਜਿਹੜਾ ਰੁਪਿਆ ਅਕਾਲੀ ਜਥੇ ਦੇ ਨਾਮ ਤੇ ਇਕੱਠਾ ਕੀਤਾ, ਉਸ ਵਿਚੋਂ 20 ਹਜ਼ਾਰ ਰੁਪਿਆ ਤਾਂ ਵਰਤਿਆ ਗਿਆ। ਬਾਕੀ ਦਾ ਰੁਪਿਆ ਜਾਂ ਤਾਂ ਵਾਪਿਸ ਕੀਤਾ ਜਾਵੇ ਅਤੇ ਜਾਂ ਫਿਰ ਇਹ ਜਿਹੜਾ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਮਨਾ ਰਹੇ ਹਾਂ, ਇਸ ਫੰਡ ਵਿਚ ਜਮ੍ਹਾਂ ਕੀਤਾ ਜਾਵੇ ।

ਦੂਸਰੀ ਬੇਨਤੀ ਮੈਂ ਇਹ ਕੀਤੀ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਸ਼ਤਾਬਦੀ ਮਨਾਉਣ ਦੇ ਬਹਾਨੇ ਮਾਲ ਮੰਤਰੀ ਬਾਬੂ ਆਤਮਾ ਸਿੰਘ ਜੀ ਨੇ ਇਕ ਖਾਲਸਾ ਕਾਲਜ, ਸੁਲਤਾਨ ਪੁਰ ਲੋਧੀ ਖੋਲ੍ਹਿਆ ਜਿਸ ਦੇ ਕਰਤਾ ਧਰਤਾ ਇਹ ਆਪ ਹੀ ਹਨ । 23 ਅਕਤੂਬਰ, ਨੂੰ ਬਾਬੂ ਆਤਮਾ ਸਿੰਘ ਜੀ ਨੇ ਮੰਨਿਆ ਸੀ ਕਿ ਮੈਂ ਹੀ ਉਸ ਕਾਲਜ ਦਾ ਪਰਧਾਨ ਹਾਂ ਅਤੇ ਮੈਂ ਹੀ ਉਸ ਦਾ ਕੁਲ੍ਹਮ ਕੁਲ੍ਹਾ ਕਾਰਜ ਕਰਨ ਵਾਲਾ ਹਾਂ । ਮੇਰਾ ਇਲਜ਼ਾਮ ਇਹ ਸੀ ਕਿ....

**ਸਰਦਾਰ ਤਿਰਲੋਚਨ ਸਿੰਘ ਰਿਆਸਤੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਇਹ ਬਾਰ ਬਾਰ ਬਾਬੂ ਆਤਮਾ ਸਿੰਘ ਆਖ ਰਹੇ ਹਨ......(ਵਿਘਨ)

**ਸਿਰਦਾਰ ਕਪੂਰ ਸਿੰਘ** : ਬਹਿ ਜਾਓ, ਇਹ ਕੋਈ ਪੁਆਇੰਟ ਆਫ਼ ਆਰਡਰ, ਨਹੀਂ ਹੈ । (ਵਿਘਨ) ਮੈਂ ਬਾਬੂ ਆਤਮਾ ਸਿੰਘ ਉਨ੍ਹਾਂ ਦਾ ਕੋਈ ਸਤਿਕਾਰ ਘਟਾਉਣ ਲਈ ਨਹੀਂ ਕਹਿ ਰਿਹਾ...

**Mr. Chairman :** It is for the chair to decide whether this is a point of order or not.

**ਸਿਰਦਾਰ ਕਪੂਰ ਸਿੰਘ** : ਮੈਂ "ਬਾਬੂ" ਆਤਮਾ ਸਿੰਘ ਸਤਿਕਾਰ ਘਟਾਉਣ ਲਈ ਉਨ੍ਹਾਂ ਨੂੰ ਨਹੀਂ ਕਹਿ ਰਿਹਾ । ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਜਦੋਂ ਅਕਾਲੀ ਲਹਿਰ ਚੱਲੀ ਸੀ ਤਾਂ ਇਹ ਸਾਡੀ ਪਾਰਟੀ ਵਿਚ ਹੁੰਦੇ ਸੀ ਉਥੇ ਅਸੀਂ ਸਾਰੇ ਬਾਬੂ ਆਤਮਾ ਸਿੰਘ ਹੀ ਕਹਿੰਦੇ ਸੀ ਹੁਣ ਵੀ ਉਸੇ ਨੂੰ ਸਾਹਮਣੇ ਰਖਦੇ ਹੋਏ ਕਹਿ ਰਿਹਾ ਹਾਂ । (ਵਿਘਨ) ਮੈਂ ਪਰਮ ਸਤਿਕਾਰ ਯੋਗ, ਮਾਨਯੋਗ ਕਿਹਾ ਹੈ ਜੇ ਕੋਈ ਇਸ ਤੋਂ ਵੱਡੀ ਗੱਲ ਕਹਾਉਣੀ ਹੈ ਤਾਂ ਦੱਸੋ, ਉਹ ਕਹਿ ਦਿੰਦਾ ਹਾਂ (ਵਿਘਨ)।

ਪ੍ਰਧਾਨ ਸਾਹਿਬ, ਦੂਜਾ ਇਲਜ਼ਾਮ ਜੋ ਮੈਂ ਲਾਇਆ ਸੀ ਉਹ ਵੀ ਇਹ ਸੀ ਕਿ ਸੁਲਤਾਨਪੁਰ ਖਾਲਸਾ ਕਾਲਜ, ਜਿਸ ਦੇ ਬਾਰੇ ਇਨ੍ਹਾਂ ਨੇ ਆਪ ਹੀ ਕਿਹਾ ਸੀ ਕਿ ਉਹ ਉਸ ਕਾਲਜ ਦਾ ਮੁਕੰਮਲ ਕਰਤਾ ਧਰਤਾ ਹਨ ਉਥੇ ਇਨ੍ਹਾਂ ਨੇ ਆਪਣੇ ਜਵਾਈ ਨੂੰ ਪ੍ਰਿੰਸੀਪਲ ਲਗਾ ਦਿਤਾ । ਉਹ ਇਕ ਪੰਜਾਬੀ ਟੀਚਰ ਜਲੰਧਰ ਵਿਚ 350 ਰੁਪਏ ਮਹੀਨਾ ਤੇ ਲੱਗਾ ਹੋਇਆ ਸੀ । ਉਸ ਨੂੰ 1,150 ਰੁਪਏ ਤਨਖਾਹ, 200 ਰੁਪਏ ਛਕਣ ਛਕਾਉਣ ਅਲਾਊਂਸ ਅਤੇ 100 ਰੁਪਏ "ਹਾਊਸ ਰੈਂਟ" ਵਜੋਂ ਦਿਤਾ ਭਾਵੇਂ ਉਹ ਰਹਿੰਦਾ ਬਾਬੂ ਜੀ ਦੀ ਕੋਠੀ ਵਿਚ ਹੀ ਹੈ, ਇਸ ਤਰ੍ਹਾਂ ਟੋਟਲ 1,500 ਰੁਪਏ ਮਹੀਨਾ ਆਪਣੇ ਜਵਾਈ ਨੂੰ ਦਿਤਾ ਜਾਂਦਾ ਹੈ ।

**ਮੁੱਖ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਉਹ ਇਕ ਪ੍ਰਾਈਵੇਟ ਕਾਲਜ ਹੈ, ਗੌਰਮਿੰਟ ਨਾਲ ਉਸ ਦਾ ਕੋਈ ਤੱਲੁਕ ਨਹੀਂ । ਪ੍ਰਾਈਵੇਟ ਕਾਲਜ ਦਾ ਕੋਈ ਪ੍ਰਿੰਸਿਪਲ ਲੱਗੇ ਭਾਵੇਂ ਕਿਸੇ ਦਾ ਰਿਸ਼ਤੇਦਾਰ ਹੋਵੇ ਜਾਂ ਨਾ ਇਸ ਨਾਲ ਸਰਕਾਰ ਦਾ ਕੋਈ ਤੱਲੁਕ ਨਹੀਂ । (ਵਿਘਨ) ।

**ਸਿਰਦਾਰ ਕਪੂਰ ਸਿੰਘ** : ਇਹ ਗੱਲ ਆਪਣੇ ਜਵਾਬ ਵਿਚ ਕਹਿ ਦੇਣਾ । (ਵਿਘਨ)

**ਮੁੱਖ ਮੰਤਰੀ** : ਇਕ ਪ੍ਰਾਈਵੇਟ ਇੰਸਟੀਚਿਊਸ਼ਨ ਨਾਲ ਗੌਰਮਿੰਟ ਦਾ ਕੀ ਤੱਲੁਕ ਹੈ। (ਵਿਘਨ)। ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਦਾ ਐਡਰੈਸ ਹੈ ਉਸ ਤੇ ਕਰਿਟਿਸਿਜ਼ਮ ਹੋਣਾ ਚਾਹੀਦਾ ਹੈ । ਇਹ ਐਕਸਪੰਜ ਹੋਣਾ ਚਾਹੀਦਾ ਹੈ । (ਵਿਘਨ)

**ਸਿਰਦਾਰ ਕਪੂਰ ਸਿੰਘ** : ਇਹ ਸਰਦਾਰ ਗੁਰਨਾਮ ਸਿੰਘ ਦੇ ਕਹਿਣ ਨਾਲ "ਐਕਸਪੰਜ" ਨਹੀਂ ਹੋਣੇ, ਰੂਲ ਦੇ ਮੁਤਾਬਿਕ ਐਕਸਪੰਜ ਹੋਣੇ ਹਨ......(ਵਿਘਨ)

**ਸ੍ਰੀ ਸਭਾਪਤੀ** : ਤੁਸੀਂ ਆਪਣੀ ਸਪੀਚ ਗਵਰਨਰ ਸਾਹਿਬ ਦੇ ਐਡਰੈਸ ਤੱਕ ਕਨਫਾਈਨ ਰੱਖੋ । ਇਕ ਦੋ ਦਿਨ ਹੋਏ ਤੁਸੀਂ ਆਪ ਹੀ ਕੋਟ ਕੀਤਾ ਸੀ ਕਿ ਰੈਲੇਵੈਂਟ ਸਪੀਚ ਹੋਣੀ ਚਾਹੀਦੀ ਹੈ । (Please confine your speech to the discussion on the Governor's Address. The hon. Member himself suggested two days back that the speeches made by the hon. Members should be relevant.)

**ਸਿਰਦਾਰ ਕਪੂਰ ਸਿੰਘ** : ਮੈਂ ਉਹੀ ਕਰ ਰਿਹਾ ਹਾਂ......(ਵਿਘਨ) ਮੇਰੀ ਬੇਨਤੀ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਸ਼ਤਾਬਦੀ ਐਸੇ ਢੰਗ ਨਾਲ ਮਨਾਈ ਗਈ ਹੈ ਕਿ ਸਰਕਾਰ ਦਾ ਅਸਰ ਰਸੂਖ ਵਰਤ ਕੇ ਭਰਿਸ਼ਟਾਚਾਰ ਕੀਤਾ ਗਿਆ ਹੈ । (ਵਿਘਨ) ਜਨਤਾ ਇਸ ਨੂੰ ਬਰਦਾਸ਼ਤ ਨਹੀਂ ਕਰ ਸਕਦੀ। "ਇਨਸਟੀਚਿਊਸ਼ਨ" "ਪ੍ਰਾਈਵੇਟ" ਹੋਵੇ ਜਾਂ ਕੋਈ ਹੋਵੇ। (ਵਿਘਨ) ਮੇਰਾ ਇਤਰਾਜ਼ ਉਸ ਕੁਨਬਾਪਰਵਰੀ ਦੇ ਖਿਲਾਫ਼ ਹੈ, "ਪ੍ਰਾਈਵੇਟ" ਸਕੂਲ ਦੇ ਖਿਲਾਫ਼ ਨਹੀਂ । ਮੈਂ ਇਹ ਕਹਿੰਦਾ ਹਾਂ ਕਿ ਸਰਕਾਰ ਦਾ ਇਕ ਮੰਤਰੀ ਜਿਹੜਾ ਬੰਦਾ 350 ਰੁਪਏ ਮਹੀਨਾ ਲੈਂਦਾ ਹੋਵੇ ਉਸ ਨੂੰ 1,500 ਰੁਪਏ ਮਹੀਨੇ ਤੇ 6—7—10 ਤਨਖਾਹ ਵਿਚ ਵਾਧੇ (ਇਨਕਰੀਮੈਂਟਾਂ) ਦੇ ਕੇ ਪ੍ਰਿੰਸਿਪਲ ਲਾਵੇ ਜਾ ਲਗਵਾਵੇ

ਔਰ ਜਿਹੜਾ ਕਾਲਜ ਗੁਰੂ ਨਾਨਕ ਦੇਵ ਜੀ ਦੀ ਸ਼ਤਾਬਦੀ ਦੇ ਸਬੰਧ ਵਿਚ ਖੋਲ੍ਹਿਆ ਗਿਆ ਹੈ.... (ਵਿਘਨ) ਪਰਧਾਨ ਸਾਹਿਬ, ਆਪਣੇ ਉਸ ਜਵਾਈ ਨੂੰ ਪ੍ਰਿੰਸੀਪਲ ਲਾਇਆ ਹੈ ਜਿਸ ਦੀ ਬਾਬਤ ਮੈਨੂੰ ਇਤਲਾਹ ਪਹੁੰਚੀ ਹੈ ਸਰਦਾਰ ਆਤਮਾ ਸਿੰਘ ਜੀ ਨੇ ਆਪ ਰਿਪੋਰਟ ਦੇ ਕੇ ਛੇ ਮਹੀਨੇ ਲਈ ਅੰਮ੍ਰਿਤਸਰ ਪਾਗਲ ਖਾਨੇ ਵਿਚ ਪਹੁੰਚਾ ਦਿਤਾ ਸੀ ।

**ਮੁੱਖ ਮੰਤਰੀ** : ਚੇਅਰਮੈਨ ਸਾਹਿਬ, ਇਹ ਤਾਂ ਪਾਗਲ ਪੁਣੇ ਦੀ ਹੱਦ ਹੋ ਚੁਕੀ ਹੈ । ਇਕ ਆਦਮੀ ਜੋ ਇਥੇ ਹਾਜ਼ਰ ਨਹੀਂ...... (ਵਿਘਨ)

**ਸ੍ਰੀ ਸਭਾਪਤੀ** : ਸਿਰਦਾਰ ਕਪੂਰ ਸਿੰਘ ਜੀ, ਇਸ ਗੱਲ ਨੂੰ ਬੰਦ ਕਰ ਦਿਓ । ਉਸ ਪ੍ਰਿੰਸੀਪਲ ਨੂੰ ਇਥੇ ਕੁਝ ਨਹੀਂ ਕਿਹਾ ਜਾ ਸਕਦਾ । (ਵਿਘਨ) (I would request Sirdar Kapur Singh to put an end to this topic. He cannot say any thing about the Principal.)

**ਸਿਰਦਾਰ ਕਪੂਰ ਸਿੰਘ** : ਪਰਧਾਨ ਸਾਹਿਬ, ਜਿਹੜਾ ਭਰਿਸ਼ਟਾਚਾਰ ਮਾਲ ਮੰਤਰੀ ਸਾਹਿਬ ਨੇ ਕੀਤਾ ਹੈ ਮੈਂ ਉਸ ਦੇ ਖਿਲਾਫ਼ ਕਹਿ ਰਿਹਾ ਹਾਂ......

**ਸ੍ਰੀ ਸਭਾਪਤੀ** : ਜੇ ਤੁਸੀਂ ਮਾਲ ਮੰਤਰੀ ਦੇ ਖਿਲਾਫ਼ ਗੱਲ ਕਰਨਾ ਚਾਹੁੰਦੇ ਹੋ ਤਾਂ ਸਬਸਟਾਂਟਿਵ ਮੋਸ਼ਨ ਲੈ ਆਓ.........(ਵਿਘਨ) (ਸ਼ੋਰ) (If you want to criticise the conduct of the Revenue Minister, then please do so through a Substantive Motion.)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਹੁਣੇ ਹੁਣੇ ਤੁਸੀਂ ਕਿਹਾ ਹੈ ਕਿ ਆਪਣੀ ਸਪੀਚ ਵਿਚ ਉਸ ਆਦਮੀ ਦਾ ਨਾਮ ਨਹੀਂ ਲੈ ਸਕਦੇ । ਮੇਰਾ ਖਿਆਲ ਹੈ ਕਿ ਰੂਲਜ਼ ਇਜਾਜ਼ਤ ਦਿੰਦੇ ਹਨ ਕਿ ਜੇ ਭਰਿਸ਼ਟਾਚਾਰ ਹੋਇਆ ਹੋਵੇ ਉਸ ਦਾ ਨਾਮ ਲੈਣਾ ਕੋਈ ਅਜਿਹੀ ਗੱਲ ਨਹੀਂ । ਉਹ ਇਥੇ ਕਹਿ ਸਕਦੇ ਹਨ......(ਵਿਘਨ) ਜਿਹੜੇ ਪੈਸੇ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਇਕੱਠੇ ਹੋਏ ਹਨ ਉਹ ਮਿਸਯੂਜ਼ ਤਾਂ ਨਹੀਂ ਹੋਏ ? ਜੇ ਮਿਸਯੂਜ਼ ਹੋਏ ਹਨ ਤਾਂ ਮੈਂਬਰ ਸਾਹਿਬ ਨੂੰ ਨੋਟਿਸ ਵਿਚ ਲਿਆਉਣ ਦਾ ਹੱਕ ਹੈ । ਜੇ ਉਹ ਠੀਕ ਹੈ ਤਾਂ ਸਰਕਾਰ ਐਕਸ਼ਨ ਲਵੇ ਜੇ ਉਹ ਠੀਕ ਨਹੀਂ ਤਾਂ ਸਰਕਾਰ ਐਕਸ਼ਨ ਨਾ ਲਵੇ । (ਵਿਘਨ)

**ਸ੍ਰੀ ਸਭਾਪਤੀ** : ਕੈਪਟਨ ਸਾਹਿਬ, ਜਿਥੋਂ ਤੱਕ ਸਰਦਾਰ ਆਤਮਾ ਸਿੰਘ ਵੱਲੋਂ ਰੁਪਏ ਇਕਠੇ ਕਰਨ ਦੀ ਗੱਲ ਹੈ, ਉਹ ਠੀਕ ਹੈ ਕਹਿ ਸਕਦੇ ਹਨ ਪਰ ਇਕ ਪ੍ਰਿੰਸਿਪਲ ਦੇ ਬਾਰੇ ਜਿਹੜਾ ਕਿ ਇਥੇ ਹਾਜ਼ਰ ਨਹੀਂ ਉਸ ਦੇ ਬਾਰੇ ਇਹ ਕਹਿਣਾ ਕਿ ਮੈਨਟਲ ਹਸਪਤਾਲ ਵਿਚ ਦਾਖਲ ਹੋਇਆ ਹੈ ਜਾਂ ਕਿਧਰੇ ਹੋਰ ਹੋਇਆ ਹੈ, ਇਹ ਠੀਕ ਨਹੀਂ । (ਵਿਘਨ) [Addressing Captain Rattan Singh : The hon. Member can refer to the money collected by Sardar Atma Singh but it is not proper to say about the Principal who is not present here that he has remained an inmate of the Mental Hospital, etc.)]

**चौधरी बलबीर सिंह** : सभापति महोदय, अभी आपने कहा है कि प्रिंसिपल या मिनिस्टर के किसी रिश्तेदार के बारे में नहीं कहा जा सकता। अगर आप इसी सदन की पुरानी कार्य-वाही पढ़ेंगे तो आप देखेंगे कि सरदार प्रताप सिंह के खिलाफ़ इल्ज़ाम ही नहीं लगते रहे बल्कि उस की बीवी और बच्चों के खिलाफ़ भी इल्ज़ाम लगते रहे हैं और वह कभी अनपार्लियामैंटरी या इररैलैवेंट करार नहीं दिये गए। ।(विघ्न) इस सदन में कोई वजीर आता है ..... (विघ्न)

[चौधरी बलबीर सिंह]

अध्यक्ष महोदय, मैं अर्ज करता हूं कि आज तक इस हाउस की यही प्रैक्टिस रही है और इसी तरह इसी सदन में इल्ज़ाम लगते रहे हैं। मैं किसी दूसरे मुल्क की बात नहीं कर रहा, यहां की ही बात करता हूं। सरदार गुरनाम सिंह जी, जो जज रहे हैं अच्छी तरह से इस के बारे में जानते हैं और इसी हाउस में, जब कि वह लीडर आफ़ दी आपोज़ीशन थे, उस वक्त वह आप खुद ऐसा करते रहे हैं। वह खुद बिना किसी सबस्टांटिव मोशन के ऐसा करते रहे हैं ( विघ्न)

**Mr. Speaker**: Please take your seat.

**ਸਿਰਦਾਰ ਕਪੂਰ ਸਿੰਘ** : ਮੈਂ ਇਹ ਗਲ ਇਥੇ ਹੀ ਬੰਦ ਕਰ ਦਿੰਦਾ ਹਾਂ । ਮੈਂ ਤੁਹਾਡੇ ਕਹਿਣ ਨੂੰ ਮੁੱਖ ਰੱਖ ਕੇ ਇਹ ਨੁਕਤਾ ਇਥੇ ਹੀ ਖਤਮ ਕਰ ਦਿੰਦਾ ਹਾਂ । ਪਰ ਜਿਤਨਾ ਮੈਂ ਸਖਤ ਤੋਂ ਸਖਤ ਪ੍ਰੋਟੈਸਟ ਕਰ ਸਕਦਾ ਹਾਂ, ਮੈਂ ਕਰਦਾ ਹਾਂ, ਜਿਹੜਾ ਮੁੱਖ ਮੰਤਰੀ ਸਰਦਾਰ ਗੁਰਨਾਮ ਸਿੰਘ ਅਤੇ ਦੂਜੇ ਮੰਤਰੀਆਂ ਨੇ ਮੈਨੂੰ ਕਿਹਾ ਹੈ ਕਿ ਮੈਂ "ਪਾਗਲ ਹੋ ਗਿਆ ਹਾਂ" ਇਹ ਰੂਲਜ਼ ਅਤੇ ਇਸ ਸਦਨ ਦੇ ਨਿਯਮਾਂ ਦੇ ਵਿਰੁਧ ਹੈ ਇਸ ਤਰ੍ਹਾਂ ਕਿਸੇ ਨੂੰ ਕਹਿਣਾ ਕਿ ਪਾਗਲ ਹੋ ਗਿਆ ਹੈ ਜਾਂ ਪਾਗਲ ਹੋ ਰਿਹਾ ਹੈ, ਮੁੱਖ ਮੰਤਰੀ ਸਾਹਿਬ ਇਸ ਹਾਊਸ ਨੂੰ ਦੱਸਣ ਕਿ ਉਨ੍ਹਾਂ ਨੇ ਕਿਉਂ ਇਹ ਲਫਜ਼ ਮੈਨੂੰ ਕਹੇ ਹਨ ?

ਪਹਿਲੇ ਵੀ ਇਕ ਵਾਰੀ ਇਸ ਸਦਨ ਵਿਚ ਇਹ ਮੈਨੂੰ "ਪਾਗਲ" ਕਹਿ ਚੁਕੇ ਹਨ ਅਤੇ ਨਾਲ ਹੀ ਡਬੂ ਕੁੱਤਾ ਕਹਿ ਚੁਕੇ ਹਨ ਅਤੇ ਜਦੋਂ ਮੈਂ ਇਸ ਬਾਰੇ ਉਸ ਵੇਲੇ ਪ੍ਰੋਟੈਸਟ ਕੀਤਾ ਸੀ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਇਉਂ ਨਹੀਂ ਕਿਹਾ ਅਤੇ ਮੈਂ ਤਾਂ ਇਹ ਕਿਹਾ ਸੀ ਕਿ "ਪਾਗਲ ਹੋ ਜਾਣਗੇ" ਅਤੇ ਜਿਥੋਂ ਤੱਕ ਡੱਬੂ ਕੁਤੇ ਦਾ ਸਵਾਲ ਸੀ, ਉਸ ਬਾਰੇ ਇਹ ਕਿਹਾ ਸੀ ਕਿ ਮੈਂ ਤਾਂ ਡੱਬੂ ਹੀ ਕਿਹਾ ਸੀ । "ਕੁੱਤਾ" ਨਹੀਂ ਸੀ ਕਿਹਾ ।

**ਸ਼੍ਰੀ ਸਭਾਪਤੀ** : ਸਿਰਦਾਰ ਕਪੂਰ ਸਿੰਘ ਜੀ, ਤੁਸੀਂ ਆਪਣੀ ਸਪੀਚ ਸ਼ੁਰੂ ਕਰੋ । (Sirdar Kapur Singh, please proceed on with your speech.)

**ਮੁੱਖ ਮੰਤਰੀ** : ਮੈਂ ਇਹ ਗੱਲਾਂ ਬਿਲਕੁਲ ਨਹੀਂ ਕਹੀਆਂ, ਤੁਸੀਂ ਰਿਕਾਰਡ ਕਢਾ ਕੇ ਵੇਖ ਲਵੋ । (ਵਿਘਨ)

**ਸਿਰਦਾਰ ਕਪੂਰ ਸਿੰਘ** : ਰਿਕਾਰਡ ਵੀ ਤਾਂ ਤੁਹਾਡਾ ਆਪਣਾ ਹੀ ਬਣਾਇਆ ਹੋਇਆ ਹੈ । ਮੈਂ ਇਸ ਨੁਕਤੇ ਨੂੰ ਇਥੇ ਹੀ ਬੰਦ ਕਰਦਾ ਹਾਂ । ਮੈਂ ਮੁੱਖ ਮੰਤਰੀ ਸਾਹਿਬ, ਸਰਦਾਰ ਗੁਰਨਾਮ ਸਿੰਘ ਜੀ ਨੂੰ ਸਨਿਮਰ ਬੇਨਤੀ ਕਰਾਂਗਾ ਕਿ ਜਦ ਉਹ ਮੇਰੇ ਨਾਲ ਗੱਲ ਕਰਿਆ ਕਰਨ ਤਾਂ ਇਹ ਭੁਲ ਜਾਇਆ ਕਰਨ ਕਿ ਉਹ ਬਹੁਤ ਸ਼ਕਤੀਸ਼ਾਲੀ ਹਨ ਜਾਂ ਰਾਜ ਦੀ ਤਾਕਤ ਉਨ੍ਹਾਂ ਦੇ ਹੱਥ ਵਿਚ ਹੈ । ਜੇ ਉਹ ਮੇਰੇ ਨਾਲ ਤਰੀਕੇ ਨਾਲ ਕੋਈ ਗੱਲ ਕਰਿਆ ਕਰਨਗੇ ਤਾਂ ਉਹ ਚੱਲ ਜਾਇਆ ਕਰੇਗੀ ਅਤੇ ਜੇ ਕੋਈ ਧੱਕੇ ਨਾਲ ਜਾਂ ਧੌਂਸ ਨਾਲ ਗਲ ਕਰਨਗੇ ਤਾਂ ਉਹ ਨਹੀਂ ਪੁਗਣੀ । ਉਹ ਆਪ ਹੀ ਕਿਸੇ ਵੇਲੇ ਪੱਥਰ ਨਾਲ ਮਾਰ ਕੇ ਆਪਣਾ ਸਿਰ ਭੰਨ ਲੈਣਗੇ । ਉਹ ਜਿਸ ਤਰ੍ਹਾਂ ਪੰਜਾਬ ਵਿਚ ਧੱਕੇਸ਼ਾਹੀ ਚਲਾ ਰਹੇ ਹਨ ਅਤੇ ਨਿਯਮਾਂ ਦੇ ਖਿਲਾਫ਼ ਕੰਮ ਕਰ ਰਹੇ ਹਨ, ਉਨ੍ਹਾਂ ਦੀ ਇੰਤਹਾ ਹੋ ਚੁਕੀ ਹੈ ਅਤੇ ਉਹ ਆਪ ਹੀਆਪਣਾ ਸਿਰ ਤੋੜ ਲੈਣਗੇ......(ਵਿਘਨ) ।

**ਚੌਧਰੀ ਸੱਤ ਦੇਵ**: ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਹਾਊਸ ਦੇ ਰੂਲਜ਼ ਦੇ ਮੁਤਾਬਕ ਜਦੋਂ ਕੋਈ ਮੈਂਬਰ ਸਾਹਿਬ ਸਪੀਚ ਕਰ ਰਹੇ ਹੋਣ ਤਾਂ ਫਲੋਰ ਕਰਾਸ ਨਹੀਂ ਕਰਨਾ

ਚਾਹੀਦਾ । ਪਰ ਸਰਦਾਰ ਕਿਰਪਾਲ ਸਿੰਘ ਹੋਰੀਂ ਵਿਚੋਂ ਨਿਕਲ ਪਏ ਹਨ .........(ਵਿਘਨ)......... ਉਨ੍ਹਾਂ ਨੂੰ ਕਿਹਾ ਜਾਏ ਕਿ ਉਹ ਆਪਣੀ ਸੀਟ ਤੇ ਵਾਪਸ ਜਾਣ.........(ਵਿਘਨ)............

**ਸਰਦਾਰ ਕਪੂਰ ਸਿੰਘ** : ਪ੍ਰਧਾਨ ਸਾਹਿਬ, ਮੈਂ ਉਹ ਗੱਲ ਇਥੇ ਹੀ ਛੱਡ ਦਿੰਦਾ ਹਾਂ, ਕਿਉਂਕਿ ਮੁੱਖ ਮੰਤਰੀ, ਸਰਦਾਰ ਗੁਰਨਾਮ ਸਿੰਘ ਅਤੇ ਮਾਲ ਮੰਤਰੀ ਸਰਦਾਰ ਆਤਮਾ ਸਿੰਘ ਬਹੁਤ ਗੁਸੇ ਹੁੰਦੇ ਜਾ ਰਹੇ ਹਨ । ਮੈਂ ਹੁਣ ਨਵੇਂ ਨੁਕਤੇ ਵਲ ਆਉਂਦਾ ਹਾਂ । ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਪੈਰਾ 19 ਵਿਚ ਕਿਹਾ ਹੈ ਕਿ.........(ਵਿਘਨ)............ ਪ੍ਰਧਾਨ ਸਾਹਿਬ, ਇਸ ਸਦਨ ਦੇ ਕੁਝ ਨਿਯਮ ਹਨ, ਜਦੋਂ ਕੋਈ ਬੋਲ ਰਿਹਾ ਹੋਵੇ ਤਾਂ ਉਸ ਵੇਲੇ ਕੋਈ ਫਜ਼ੂਲ ਜਾਂ ਵਾਹੀਯਾਤ ਗੱਲ ਕਰਨਾ ਮਨ੍ਹਾ ਹੈ.........(ਵਿਘਨ)............ਇਹ ਕੋਈ ਮੱਸਿਆ ਦਾ ਦੀਵਾਨ ਨਹੀਂ ਲੱਗਿਆ ਹੋਇਆ...... (ਵਿਘਨ).........ਉਹ ਛੇਹਰਟਾ ਸਾਹਿਬ ਚਲੇ ਜਾਣ ਜੇਕਰ ਇਸ ਤਰ੍ਹਾਂ.........(ਵਿਘਨ)............

**ਸ੍ਰੀ ਸਭਾਪਤੀ** : ਸਿਰਦਾਰ ਕਪੂਰ ਸਿੰਘ ਜੀ, ਤੁਹਾਡਾ ਟਾਈਮ ਖਤਮ ਹੋ ਚੁਕਾ ਹੈ । (your time is over, please.)

**ਸਿਰਦਰ ਕਪੂਰ ਸਿੰਘ** : ਮੇਰਾ ਟਾਈਮ ਖਤਮ ਹੋਣਾ ਹੀ ਸੀ...... ਤੁਸਾਂ ਕਰਵਾ ਜੁ ਦਿਤਾ...... (ਵਿਘਨ).........ਪ੍ਰਧਾਨ ਸਾਹਿਬ ਮੈਂ ਕੁਝ ਐਸੀਆਂ ਗੱਲਾਂ ਹੁਣ ਕਹਾਂਗਾ ਕਿ ਜਿਨ੍ਹਾਂ ਨੂੰ ਸੁਣ ਕੇ ਸਰਦਾਰ ਗੁਰਨਾਮ ਸਿੰਘ ਹੋਰੀਂ ਵੀ ਗੁਸੇ ਨਹੀਂ ਹੋਣਗੇ.........(ਵਿਘਨ) ......ਪ੍ਰਧਾਨ ਸਾਹਿਬ, ਪੈਰਾ '19' ਵਿਚ ਇਹ ਕਿਹਾ ਗਿਆ ਹੈ :

> ".........ਕੇਂਦਰੀ ਸਰਕਾਰ ਅਤੇ ਹੋਰ ਹਿੰਦੀ ਬੋਲਦੇ ਰਾਜਾਂ ਨਾਲ ਚਿੱਠੀ-ਪੱਤਰ ਕਰਨ ਲਈ ਪੰਜਾਬ ਸਿਵਲ ਸਕੱਤਰੇਤ ਵਿਚ ਇੱਕ ਹਿੰਦੀ ਸੈਲ ਕਾਇਮ ਕੀਤਾ ਗਿਆ ਹੈ। ਇਸ ਤਰ੍ਹਾਂ ਹਿੰਦੀ, ਅੰਗਰੇਜ਼ੀ ਦੀ ਥਾਂ ਲੈਂਦੀ ਹੋਈ ਰਾਸ਼ਟਰੀ ਲਿੰਕ ਭਾਸ਼ਾ ਦਾ ਕੰਮ ਕਰੇਗੀ ।..."

ਇਸ ਤਰ੍ਹਾਂ ਹਿੰਦੀ ਨੂੰ ਵਿਸੇਸ਼ ਸਥਾਨ ਦੇਣ ਲਈ ਇਹ ਸਰਕਾਰ ਯਤਨ ਕਰ ਰਹੀ ਹੈ । ਇਕਭਾਸ਼ੀ ਸਟੇਟ ਵਿਚ ਇਹ ਹਾਲ ਹੋ ਰਿਹਾ ਹੈ । ਪੰਜਾਬ ਵਿਚ ਇਹ ਫੈਸਲਾ ਕਿਸੇ ਪੁਲੀਟੀਕਲ ਪਾਰਟੀ ਨੇ ਨਹੀਂ ਕੀਤਾ । ਇਹ ਸੰਤ ਫਤਹਿ ਸਿੰਘ ਜੀ, ਜਿਸ ਨੂੰ ਇਹ ਹਾਈ ਕਮਾਂਡ ਕਹਿੰਦੇ ਹਨ, ਉਨ੍ਹਾਂ ਨੇ ਇਹ ਫੈਸਲਾ ਕਰ ਲਿਆ ਹੈ ਉਹ ਜਿਹੜਾ ਫੈਸਲਾ ਕੀਤਾ ਹੈ, ਉਸ ਦੇ ਜਿਹੜੇ ਨਤੀਜੇ ਨਿਕਲ ਰਹੇ ਹਨ, ਉਹ ਤੁਹਾਡੇ ਸਾਮ੍ਹਣੇ ਹੀ ਹਨ ਅਤੇ ਤੁਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹੀ ਹੋ ਕਿ ਕਿਸ ਤਰ੍ਹਾਂ ਹਿੰਦੀ ਦਾ ਨਾਂ ਲੈ ਕੇ ਪੰਜਾਬ ਦੇ ਖੇਤਰ ਨੂੰ ਛੋਟੇ ਤੋਂ ਛੋਟਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਅਗਰ ਅਸੀਂ ਇਸ ਤਰ੍ਹਾਂ "ਹਿੰਦੀ", "ਹਿੰਦੀ" ਕਹਿੰਦੇ ਚਲੇ ਜਾਵਾਂਗੇ ਤਾਂ ਤੁਸੀਂ ਵੇਖਣਾ ਕਿ ਜਿਹੜਾ ਰਹਿੰਦਾ ਖੂੰਹਦਾ ਪੰਜਾਬ ਹੈ ਉਹ ਵੀ ਇਕ ਦਿਨ ਖਤਮ ਹੋ ਜਾਏਗਾ। ਮੈਂ ਇਕ ਗਲ ਵਲ ਸਦਨ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਅਤੇ ਖਾਸ ਕਰਕੇ ਸਰਦਾਰ ਗੁਰਨਾਮ ਸਿੰਘ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ............(ਵਿਘਨ)..................ਇਹ ਜਿਹੜਾ ਰੌਲਾ ਪਾਈ ਜਾਂਦੇ ਹਨ, ਇਹ ਕੋਈ ਮੱਸਿਆ ਦਾ ਦੀਵਾਨ ਨਹੀਂ ਲੱਗਿਆ ਹੋਇਆ............(ਵਿਘਨ)............

**ਕਾਮਰੇਡ ਬਾਬੂ ਸਿੰਘ ਮਾਸਟਰ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਜਥੇਦਾਰ ਕਪੂਰ ਸਿੰਘ ਜੀ ਤੋਂ ਤੁਹਾਡੀ ਮਾਰਫਤ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਮੱਸਿਆ ਦਾ ਦੀਵਾਨ ਕਹਿੰਦੇ ਹਨ ਕੀ ਮੱਸਿਆ ਦੇ ਦੀਵਾਨ ਵਿਚ ਸਾਰੀਆਂ ਫਜ਼ੂਲ ਗੱਲਾਂ ਹੁੰਦੀਆਂ ਹਨ ਅਤੇ ਕੋਈ ਧਰਮ ਦੀ ਜਾਂ ਚੰਗੀ ਗੱਲ ਨਹੀਂ ਹੁੰਦੀ.........(ਵਿਘਨ)............

**ਸਿਰਦਾਰ ਕਪੂਰ ਸਿੰਘ** : ਮੈਂ ਫਜ਼ੂਲ ਗੱਲਾਂ ਦੇ ਬਾਰੇ ਨਹੀਂ ਕਹਿੰਦਾ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਹਾਊਸ ਕੁਝ ਨਿਯਮਾਂ ਦਾ ਬੱਧਾ ਹੋਇਆ ਹੈ.........(ਵਿਘਨ) ਅਤੇ ਇਥੇ ਨਿਯਮ ਅਨੁਸਾਰ ਹੀ ਬੋਲਣਾ ਹੁੰਦਾ ਹੈ............(ਵਿਘਨ)............

[ਸਿਰਦਾਰ ਕਪੂਰ ਸਿੰਘ]

ਸੋ ਮੈਂ ਸਰਦਾਰ ਗੁਰਨਾਮ ਸਿੰਘ ਜੀ ਨੂੰ ਕਹਿੰਦਾ ਹਾਂ ਕਿ ਉਹ ਜ਼ਰਾ ਧਿਆਨ ਨਾਲ ਸੁਣਨ ਜੋ ਕੁਝ ਹਿਸਟਰੀ ਆਫ਼ ਹਿੰਦੀ ਲਿਟਰੇਚਰ ਵਿਚ ਪ੍ਰੋਫੈਸਰ ਜੇ. ਕੇ. ਜਿੰਦਲ (ਅਲਾਹਾਬਾਦ, 1955) ਨੇ ਲਿਖਿਆ ਹੈ। ਇਹ ਪ੍ਰੋਫੈਸਰ ਬੜੇ ਵਿਦਵਾਨ ਅਤੇ ਹਿੰਦੀ ਦੇ ਭਾਰੀ ਸਮਰਥਕ ਹਨ, ਉਨ੍ਹਾਂ ਨੇ ਇਸ ਕਿਤਾਬ ਦੇ ਸਫਾ 208 ਉਤੇ ਲਿਖਿਆ ਹੈ,

"Hindi, as we know to-day is the product of 19th Century."

ਫਿਰ ਸ੍ਰੀ ਗ੍ਰਿਅਰਸਨ ਜਿਹੜਾ ਭਾਸ਼ਾਵਾਂ ਦਾ ਮਾਹਿਰ ਮੰਨਿਆ ਗਿਆ ਹੈ ਅਤੇ ਜਿਸ ਨੂੰ ਅਸੀਂ ਭਾਸ਼ਾ ਦਾ ਪੰਡਿਤ ਮੰਨਿਆ ਹੋਇਆ ਹੈ, ਉਸ ਦਾ ਫੈਸਲਾ ਹਿੰਦੀ ਬਾਰੇ ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ।

"An artificial dialect, the mother tongue of no native born Indian, a newly invent ed speech, that wonderful hybrid known to Europeans as Hindi and invented by them."

ਇਕ ਇਸ ਕਿਸਮ ਦੀ ਜ਼ਬਾਨ, ਜਿਸਨੂੰ ਕੋਈ ਬੋਲਦਾ ਨਹੀਂ, ਇਕ ਇਸ ਕਿਸਮ ਦੀ ਜ਼ਬਾਨ ਜਿਸਨੂੰ ਕੋਈ 60-70 ਸਾਲ ਹੀ ਹੋਏ ਹਨ ਅੰਗਰੇਜ਼ਾਂ ਨੇ ਆ ਕੇ ਮਸਨੂਈ ਤੌਰ ਤੇ ਤਿਆਰ ਕੀਤਾ, ਉਸ ਦਾ ਆਧਾਰ ਲੈ ਕੇ ਸਿੱਖਾਂ ਨੂੰ ਇਕ ਖੂੰਜੇ ਵਿਚ ਧਕੇਲਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਤਾਕਿ ਇਨ੍ਹਾਂ ਦਾ ਮੱਚ ਮਰ ਜਾਏ...... (ਵਿਘਨ) ...... ਸ਼ੋਰ,

**ਮੁੱਖ ਮੰਤਰੀ** : ਉਸ ਕਿਤਾਬ ਦਾ ਨਾਂ ਕੀ ਹੈ ?

**ਸਿਰਦਾਰ ਕਪੂਰ ਸਿੰਘ** : ਉਸ ਸਰਕਾਰ ਦਾ ਨਾਂ ਹੈ, 'ਗੁਰਨਾਮ ਸਿੰਘ ਜਨ ਸੰਘ ਸਰਕਾਰ', 'ਅਕਾਲੀ ਜਨ ਸੰਘ ਸਰਕਾਰ' ...... (ਵਿਘਨ) ...... ਸ਼ੋਰ ......

**ਮੁੱਖ ਮੰਤਰੀ** : ਮੈਂ ਕਿਤਾਬ ਦਾ ਨਾਂ ਪੁਛਣਾ ਚਾਹੁੰਦਾ ਸੀ ...... ਅਤੇ......

**ਸਿਰਦਾਰ ਕਪੂਰ ਸਿੰਘ**: ਮੈਂ ਸਰਕਾਰ ਦਾ ਨਾਂ ਸਮਝਿਆ ਸੀ। ਆਈ ਬੈਗ ਯੁਅਰ ਪਾਰਡਨ। ਕਿਤਾਬ ਦਾ ਨਾਂ ਹੈ, "ਹਿਸਟਰੀ ਆਫ਼ ਹਿੰਦੀ ਲਿਟਰੇਚਰ", ਬਾਈ ਪ੍ਰੋਫੈਸਰ ਜੇ. ਕੇ. ਜਿੰਦਲ, ਅਲਾਹਾ-ਬਾਦ, 1955।

**ਚੌਧਰੀ ਕੇਵਲ ਕ੍ਰਿਸ਼ਨ**: ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜਾ ਸਿਰਦਾਰ ਕਪੂਰ ਸਿੰਘ ਜੀ ਨੇ ਕਿਹਾ ਹੈ ਕਿ ਹਿੰਦੀ ਅੰਗਰੇਜ਼ਾਂ ਨੇ ਬਣਾਈ ਸੀ, ਉਸਦਾ ਜ਼ਰਾ ਸ਼ੁਰੂ ਤਾਂ ਦਸਣ...... (ਵਿਘਨ) ......

**ਸਿਰਦਾਰ ਕਪੂਰ ਸਿੰਘ** : ਉਹ ਸੁਣ ਲਵੋ, ਮੈਂ ਦਸ ਦਿੰਦਾ ਹਾਂ, ਇਕ ਡਾਕਟਰ ਜਾਨ ਗਿਲਕ੍ਰਾਈਸਟ ਹੁੰਦਾ ਸੀ, ਫੋਰਟ ਵਿਲੀਅਮ ਕਾਲਜ, ਕਲਕੱਤਾ ਦਾ ਪ੍ਰਿੰਸੀਪਲ ਉਥੇ ਫਾਰਸੀ, ਸੰਸਕ੍ਰਿਤ ਅਤੇ ਅਰਬੀ ਪੜ੍ਹਾਉਂਦੇ ਸੀ। ਉਥੇ ਇਕ ਹੋਰ ਅਧਿਆਪਕ ਲੱਲੂ ਜੀ ਲਾਲ ਨਾਮ ਦਾ ਸੀ। ਡਾਕਟਰ ਜਾਹਨ ਗਿਲਕ੍ਰਾਈਸਟ ਨੇ ਉਸ ਨੂੰ ਕਿਹਾ ਕਿ 'ਇਹ ਜੋ ਬਾਤੇਂ ਉਰਦੂ ਮੇਂ ਲਿਖੀ ਹੁਈ ਹੈਂ ਵੁਹ ਤੁਮ ਹਿੰਦੂਓਂ ਕੀ ਜ਼ਬਾਨ ਮੇਂ ਕਿਉਂ ਨਹੀਂ ਲਿਖਤੇ' ਲੱਲੂ ਜੀ ਲਾਲ ਕਹਿਣ ਲਗਾ 'ਹਿੰਦੂਓਂ ਕੀ ਜ਼ਬਾਨ ਕਿਆ ਹੋਤੀ ਹੈ, ਹਮ ਸੰਸਕ੍ਰਿਤ ਕੋ ਮਾਨਤੇ ਹੈਂ ਉਰਦੂ ਬੋਲਤੇ ਹੈਂ' ਉਹ ਕਹਿਣ ਲਗਾ 'ਮੈਂ ਬਤਾਤਾ ਹੂੰ'। ਯੇਹ ਉਰਦੂ ਮੇਂ ਲਿਖਾ ਹੂਆ ਹੈ, ਇਸ ਮੇਂ ਸੇ ਅਰਬੀ ਔਰ ਫਾਰਸੀ ਕੇ ਸ਼ਬਦ ਨਿਕਾਲ ਦੋ ਔਰ ਸੰਸਕ੍ਰਿਤ ਕੇ ਲਫ਼ਜ਼ ਡਾਲ ਦੋ, ਯੇਹ ਹਿੰਦੂਓਂ ਕੀ ਜ਼ਬਾਨ ਹੋ ਜਾਏਗੀ' ਉਹ ਵਿਚਾਰਾ ਉਨ੍ਹਾਂ ਤੋਂ ਤਨਖਾਹ ਲੈਂਦਾ ਸੀ ਉਸ ਨੇ ਉਸੇ ਤਰ੍ਹਾਂ ਕੀਤਾ ਅਤੇ "ਭਗਵਤ ਪੁਰਾਣ" ਦੇ ਦਸਮ ਸਕੰਧ ਦਾ ਤਰਜਮਾ "ਪ੍ਰੇਮ ਸਾਗਰ" ਨਾਮ ਹੇਠਾਂ ਕਰ ਦਿਤਾ ਅਤੇ ਪੁਸਤਕ ਦਾ ਨਾਂ ਭੀ "ਪ੍ਰੇਮ ਸਾਗਰ" ਰਖ

ਦਿਤਾ। ਉਥੋਂ ਹਿੰਦੀ ਬਣੀ। ਨਾ ਇਸ ਨੂੰ ਕੋਈ ਬੋਲੇ ਨਾ ਲਿਖੇ। ਨਾ ਇਹ ਕਿਸੇ ਦੀ ਬੋਲੀ। ਜੋ ਕਹਿੰਦੇ ਹਨ ਕਿ ਹਿੰਦੀ ਸਾਡੀ ਮਾਦਰੀ ਜ਼ਬਾਨ ਹੈ ਉਹ ਝੂਠ ਬੋਲਦੇ ਹਨ ... (ਵਿਘਨ) ਹਰਿਆਣੇ ਵਾਲੇ ਬਾਂਗਰੂ ਪੰਜਾਬੀ ਬੋਲਦੇ ਹਨ ਅਤੇ ਹਿਮਾਚਲ ਵਾਲੇ ਵੀ ਪਹਾੜੀ ਪੰਜਾਬੀ ਬੋਲਦੇ ਹਨ। ਹਿੰਦੀ ਕੋਈ ਜ਼ਬਾਨ ਨਹੀਂ ਹੈ ਅਤੇ ਜੋ ਇਸ ਨੂੰ ਬੜ੍ਹਾਵਾ ਦੇਣਾ ਚਾਹੁੰਦੇ ਹਨ ਉਹ ਦਰਅਸਲ ਸਿੱਖਾਂ ਦਾ ਮਚ ਮਾਰਨਾ ਚਾਹੁੰਦੇ ਹਨ। (ਵਿਘਨ) ਇਨ੍ਹਾਂ ਨੂੰ ਇਸ ਗਲ ਤੋਂ ਬੰਦ ਕਰੋ। ਮੈਂ ਸਨਿਮਰ ਬੇਨਤੀ ਕਰਾਂਗਾ ਕਿ ਜ਼ਬਾਨ ਦਾ ਮਸਲਾ ਕੋਈ ਮਸਲਾ ਨਹੀਂ ਹੈ, ਇਹ ਮਸਲਾ ਤਾਂ ਘੜ ਲਿਆ ਗਿਆ ਹੈ ਅਤੇ ਇਸ ਦਾ ਅਸਲ ਮਕਸਦ ਸਿੱਖਾਂ ਨੂੰ ਖੂੰਜੇ ਲਾਕੇ ਉਨ੍ਹਾਂ ਦਾ ਮੱਚ ਮਾਰਨਾ ਹੈ। ਉਨ੍ਹਾਂ ਦੀ ਗੈਰਤ ਨੂੰ ਖਤਮ ਕਰਨਾ ਹੈ, ਉਨ੍ਹਾਂ ਨੂੰ ਹਿੰਦੁਸਤਾਨ ਦੇ ਇਤਿਹਾਸ ਵਿਚ ਭਾਗ ਲੈਣ ਤੋਂ ਨਾਕਾਰਾ ਬਨਾਉਣਾ ਹੈ। ਇਹ ਯੋਜਨਾ ਦਿਲੀ ਸਰਕਾਰ ਦੀ ਯੋਜਨਾ ਹੈ ਅਤੇ ਇਸ ਵਿਚ ਇਹ ਭਾਈਵਾਲ ਬਣਦੇ ਹਨ ਜੋ ਆਪਣੇ ਆਪ ਨੂੰ 'ਅਕਾਲੀ ' ਕਹਾਉਂਦੇ ਹਨ। ਹਿੰਦੁਸਤਾਨ ਤੇ ਪੰਜਾਬ ਦੇ ਮਸਲੇ ਦਾ, ਹਿੰਦੀ ਅਤੇ ਪੰਜਾਬੀ ਦੇ ਮਸਲੇ ਦਾ ਕੋਈ ਹਲ ਨਹੀਂ ਹੈ ਜਦ ਤਕ ਕਿ ਸਿੱਖ ਹੋਮ ਲੈਂਡ ਦੀ ਮੰਗ ਨਹੀਂ ਕਰਦੇ। ਅਤੇ ਇਸ ਨੂੰ ਸਥਾਪਤ ਨਹੀਂ ਕਰਦੇ ਤਦ ਤਕ ਨਾ ਸਿੱਖ ਬਚਣਗੇ ਅਤੇ ਨਾ ਪੰਜਾਬੀ ਅਤੇ ਨਾ ਹਿੰਦੁਸਤਾਨ। ਹਿੰਦੀ ਦੇ ਨਾਂ ਤੇ ਜੋ ਇਲਾਕੇ ਪੰਜਾਬ ਨਾਲੋਂ ਜੁਦਾ ਕੀਤੇ ਜਾ ਰਹੇ ਹਨ ਉਹ ਸਾਰੇ ਹਿੰਦੁਸਤਾਨ ਲਈ ਖਤਰਾ ਬਣ ਜਾਣਗੇ। ਹਿੰਦੀ ਦਾ ਬਹਾਨਾ ਬਣਾ ਕੇ ਪੰਜਾਬ ਨੂੰ ਹੋਰ ਵੀ ਛੋਟਾ ਕਰ ਦਿਤਾ ਜਾਵੇਗਾ। ਮੈਂ ਤੰਬੀਹ ਕਰਦਾ ਹਾਂ, ਵਾਰਨਿੰਗ ਦਿੰਦਾ ਹਾਂ, ਇਸ ਨੂੰ ਧਿਆਨ ਨਾਲ ਸੁਣ ਲਓ ( ਵਿਘਨ)। ਮੈਂ ਆਪਣੇ ਵਿਅਕਤਵ ਨੂੰ ਖਾਤਮੇ ਵਲ ਲਿਜਾਂਦਾ ਹੋਇਆ ਪੈਰਾ 29 ਦਾ ਜ਼ਿਕਰ ਕਰਾਂਗਾ।

**ਸ੍ਰੀ ਸਭਾ ਪਤੀ**: ਆਪ ਦਾ ਟਾਈਮ ਹੋ ਗਿਆ ਹੈ। (The time allotted to the hon. Member is over please.)

**ਸਿਰਦਾਰ ਕਪੂਰ ਸਿੰਘ**: ਮੈਨੂੰ ਦੋ ਮਿੰਟ ਹੋਰ ਦਿਉ, ਮੇਰਾ ਬਹੁਤ ਸਾਰਾ ਵਕਤ ਜ਼ਾਇਆ ਕੀਤਾ ਗਿਆ ਹੈ। ਮੈਂ ਕੁਝ ਇਸ ਸਦਨ ਦੇ ਗੌਰਵ ਵਾਸਤੇ ਹੀ ਕਹਿਣਾ ਹੈ, 2,3 ਮਿੰਟ ਵਿਚ ਗਲ ਸਮਾਪਤ ਕਰ ਦੇਵਾਂਗਾ।

29 ਪੈਰਾ ਵਿਚ ਕਿਹਾ ਗਿਆ ਹੈ ਕਿ "ਪੰਜਾਬੀਆਂ ਦੀ ਇਹ ਰਵਾਇਤ ਰਹੀ ਹੈ ਕਿ ਉਹ ਧਾਰਮਕ ਸਥਾਨਾਂ ਲਈ ਬੜੀ ਸ਼ਰਧਾ ਰਖਦੇ ਹਨ। ਅਤੇ ਵਿਧਾਨ ਮੰਡਲ ਤੋਂ ਪਵਿੱਤਰ ਸਥਾਨ ਹੋਰ ਕਿਹੜਾ ਹੋਣਾ ਹੈ...... (ਵਿਘਨ) ਜਿਥੇ ਲੋਕਾਂ ਦਾ ਭਵਿਖ ਢਾਲਿਆ ਜਾਂਦਾ ਹੈ।" ਮੈਨੂੰ ਗਵਰਨਰ ਸਾਹਿਬ ਤੇ ਕੋਈ ਗਿਲਾ ਨਹੀਂ, ਉਨ੍ਹਾਂ ਨੂੰ ਤਾਂ ਪੰਜਾਬੀ ਆਉਂਦੀ ਨਹੀਂ। "ਪਵਿੱਤਰ" ਸ਼ਬਦ ਦਾ ਲਕਸ਼ਣ ਇਹ ਹੈ ਕਿ ਇਸ ਦਾ ਸੋਮਾ ਮਨੁੱਖ ਕਿਰਤ ਨਹੀਂ, ਅਪੌਰਸ਼ੇਯ ਹੁੰਦਾ ਹੈ, ਇਟ ਇਜ਼ ਸਮਥਿੰਗ ਐਕਸਟਰਾ ਹਯੂਮਨ। ਇਸ ਲਈ ਇਹ ਸਥਾਨ ਕਿਸੇ ਤਰ੍ਹਾਂ ਵੀ "ਪਵਿਤਰ" ਸਥਾਨ ਨਹੀਂ ਕਿਹਾ ਜਾ ਸਕਦਾ। ਹਾਂ ਇਹ ਗੌਰਵ ਪੂਰਤ ਸਥਾਨ ਹੈ, ਮਹਾਨਤਾ ਪੂਰਤ ਸਥਾਨ ਹੈ। "ਪਵਿਤਰ" ਉਹ ਧਾਰਮਿਕ ਸਥਾਨ ਹੁੰਦਾ ਹੈ ਜਿਥੇ ਦੇਵਤਾ ਨਿਵਾਸ ਕਰਦੇ ਹਨ। ਇਸ ਕੁਰਸੀ ਤੇ ਜੋ ਬੈਠ ਜਾਂਦਾ ਹੈ, ਪਰਧਾਨ ਦੀ ਕੁਰਸੀ ਤੇ ਉਸ ਨੂੰ ਸਮਝਿਆ ਜਾਂਦਾ ਹੈ ਜਿਵੇਂ ਕਿ ਉਹ ਦੇਵਤਾ ਹੋਵੇ, ਕੋਈ ਉਸ ਤਕ ਪਹੁੰਚ ਨਹੀਂ ਸਕਦਾ। ਆਪ ਇਸ ਤਰ੍ਹਾਂ ਗਲ ਨਹੀਂ ਕਰ ਸਕਦੇ। ਕਲ ਹੀ ਗਲ ਹੋ ਰਹੀ ਸੀ। ਕਿਸੇ ਸਜਨ ਨੇ ਪੁਛਿਆ ...... (ਘੰਟੀ) ਮੈਨੂੰ ਗਲ ਖਤਮ ਕਰਨ ਦਿਓ। ਦੋ ਮਿੰਟ ਹੋਰ ਦਿਓ, ਮੇਰੇ 10 ਮਿੰਟ ਜ਼ਾਇਆ ਹੋ ਗਏ ਹਨ, ਹੁਣੇ ਗਲ ਮੁਕਾ ਦਿੰਦਾ ਹਾਂ। ਇਹ ਸਥਾਨ "ਪਵਿੱਤਰ" ਨਹੀਂ ਹੈ.. (ਵਿਘਨ) ਮੈਂ ਅਕਲ ਦੀ ਗਲ ਕਰ ਰਿਹਾ ਹਾਂ। ਇਸ ਤਰ੍ਹਾਂ ਸਾਰੇ ਸਦਨਾਂ ਵਿਚ ਹੁੰਦਾ ਹੈ, ਪਾਰਲੀਮੈਂਟ ਵਿਚ ਹੁੰਦਾ ਹੈ। ਅਗਰ ਤੁਸੀਂ ਮੈਨੂੰ ਅਗੇ ਨਹੀਂ ਚਲਣ ਦੇਣਾ ਤਾਂ ਮੈਂ ਕੀ ਕਰ ਸਕਦਾ ਹਾਂ, ਬੇਨਤੀ ਹੀ ਕਰ ਸਕਦਾ ਹਾਂ ਮੈਨੂੰ ਖਤਮ ਕਰਨ ਦਿਓ। ਮੇਰੇ 10 ਮਿੰਟ ਜ਼ਾਇਆ ਕੀਤੇ ਗਏ ਹਨ ....

**ਸ੍ਰੀ ਸਭਾਪਤੀ**: ਤੁਸੀਂ ਦੂਜੇ ਦੇ ਹਕ ਤੇ ਛਾਪਾ ਮਾਰਦੇ ਹੋ। (The hon. Member is encroaching upon the rights of others)

**ਸਿਰਦਾਰ ਕਪੂਰ ਸਿੰਘ** : ਆਪ ਨੇ ਮੇਰੇ ਹੱਕ ਤੇ ਛਾਪਾ ਮਾਰਿਆ ਹੈ (ਵਿਘਨ) ਰੌਲਾ ਪਾਕੇ...... (ਵਿਘਨ) ਆਪ ਦਾ ਫਰਜ਼ ਬਣਦਾ ਸੀ ਪੁਆਇੰਟਸ ਆਫ ਆਰਡਰਜ਼ ਨੂੰ ਰੋਕਣਾ।

**ਸ੍ਰੀ ਸਭਾਪਤੀ** : ਆਪ ਤਵੱਜੁਹ ਹੀ ਨਾ ਦਿਆ ਕਰੋ। (The hon. Member may not pay any attention to them.)

**ਸਿਰਦਾਰ ਕਪੂਰ ਸਿੰਘ** : ਮੇਰਾ ਵਕਤ ਜ਼ਾਇਆ ਹੋ ਗਿਆ ਹੈ ਮਹਾਰਾਜ ਮੇਰੀ ਗਲ ਸੁਣ ਲਓ (ਵਿਘਨ) ਮੈਂ ਕਹਿ ਰਿਹਾ ਸੀ ਕਿ ਇਹ ਸਥਾਨ ਪਵਿੱਤਰ ਨਹੀਂ ਹੈ, ਪਵਿੱਤਰ ਮੰਦਰ ਅਤੇ ਗੁਰਦਵਾਰੇ ਹੁੰਦੇ ਹਨ। ਉਹ ਸਥਾਨ ਪਵਿਤਰ ਹੁੰਦੇ ਹਨ ਜਿਥੇ ਦੇਵਤਾ ਨਿਵਾਸ ਕਰਦੇ ਹਨ, ਮੰਦਰ ਵਿਚ ਜੋ ਦੇਵਤੇ ਦਾ ਗਰਭ ਸਥਾਨ ਹੈ ਜਿਥੇ ਸਿਵਾਏ ਪੁਜਾਰੀ ਦੇ ਹੋਰ ਕੋਈ ਨਹੀਂ ਜਾ ਸਕਦਾ ਉਹ "ਪਵਿੱਤਰ" ਸਥਾਨ ਹੈ। ਇਹ ਗੌਰਵਪੂਰਤ ਸਥਾਨ ਹੈ, ਪੰਚਾਇਤੀ ਰਾਜ ਦਾ ਮਹੱਤਤਾਪੂਰਤ ਸਥਾਨ ਹੈ। ਇਸ ਦਾ ਸ਼ੋਮਾ ਮਨੁੱਖ ਕਿਰਤ ਹੈ, ਅਪੌਰਸ਼ੇਯ ਨਹੀਂ ਹੈ, ਇਸ ਦਾ ਗੌਰਵ ਹੈ, ਇਸ ਨੂੰ ਅਸੀਂ ਗੌਰਵ ਦੇਣਾ ਹੈ, ਇਸ ਦੇ ਗੌਰਵ ਦਾ ਸ਼ੋਮਾ ਇਸ ਦੇ ਨਿਯਮ ਹਨ, ਅਗਰ ਉਨ੍ਹਾਂ ਤੇ ਠੀਕ ਤਰੀਕੇ ਨਾਲ ਅਮਲ ਕੀਤਾ ਜਾਵੇ, ਸਚਾਈ, ਦਿਆਨਤਦਾਰੀ ਅਤੇ ਰਬ ਦੇ ਖੌਫ ਨਾਲ ਕੰਮ ਕੀਤਾ ਜਾਵੇ। ਇਸ ਤਰ੍ਹਾਂ ਇਹ ਗੌਰਵਪੂਰਤ ਜਗ੍ਹਾ ਹੈ। ਇਸ ਸਦਨ ਦੇ ਗੌਰਵ ਨੂੰ ਭੰਗ ਕਰਨ ਦੀਆਂ ਪਿਛਲੇ ਦਿਨਾਂ ਵਿਚ ਕਈ ਗਲਾਂ ਹੋਈਆਂ ਹਨ। ਇਨ੍ਹਾਂ ਵਲ ਮੈਂ ਆਪ ਦਾ ਧਿਆਨ ਦਿਵਾਉਂਦਾ ਹਾਂ। ਪਹਿਲੀ ਗਲ...(ਘੰਟੀ) ਟਨ, ਟਨ, ਟਨ, (ਹਾਸਾ) ਮੈਂ ਦੋ ਮਿੰਟਾਂ ਵਿਚ ਮੁਕਾ ਦਿੰਦਾ ਹਾਂ। ਮੈਂ ਐਸੀ ਗਲ ਕਰ ਰਿਹਾ ਹਾਂ ਜੋ ਹੋਰ ਕਿਸੇ ਨੇ ਕਰਨੀ ਨਹੀਂ ਹੈ। ਮੈਂ ਟਨ, ਟਨ ਸੁਣ ਲਈ ਹੈ। (ਵਿਘਨ) ਪਰਧਾਨ ਸਾਹਿਬ, ਲੋਕ ਸਭਾ ਵਿਚ ਜਾ ਕੇ ਵੇਖੋ ਇਸ ਤਰ੍ਹਾਂ ਨਹੀਂ ਹੁੰਦਾ।

**ਸ੍ਰੀ ਸਭਾਪਤੀ** : ਆਪ ਨੂੰ 25 ਮਿੰਟ ਬੋਲਦਿਆਂ ਨੂੰ ਹੋ ਗਏ ਹਨ। (The hon. Member is on his legs for the last 25 minutes.)

**ਸਿਰਦਾਰ ਕਪੂਰ ਸਿੰਘ** : ਮੈਂ ਸਿਰਫ 10 ਮਿੰਟ ਬੋਲਿਆ ਹਾਂ, 15 ਮਿੰਟ ...

**ਸ੍ਰੀ ਸਭਾਪਤੀ** : 25 ਮਿੰਟ ਹੋ ਗਏ ਹਨ ...... (The hon. Member has taken 25 minutes.)

**ਸਿਰਦਾਰ ਕਪੂਰ ਸਿੰਘ**: ਆਪ ਦੇ ਹੋਏ ਹਨ ਮੇਰੇ ਨਹੀਂ ਹੋਏ।

**ਸ੍ਰੀ ਸਭਾਪਤੀ** : ਬਸ ਜੀ ਬੈਠ ਜਾਉ। I cannot give you more time. (Please resume your seat. I cannot give you more time.)

**ਸਿਰਦਾਰ ਕਪੂਰ ਸਿੰਘ** : ਤੁਸੀ ਕਹੋ ਤਾਂ ਮੈਂ ਬੈਠ ਜਾਂਦਾ ਹਾਂ ਪਰ ਇਸ ਤਰ੍ਹਾਂ ਹੁੰਦਾ ਨਹੀਂ......

**ਸ੍ਰੀ ਸਭਾਪਤੀ** : ਆਪ ਦੋ ਮਿੰਟ ਮੰਗ ਕੇ ਅਗੇ ਚਲੇ ਜਾਂਦੇ ਹੋ, ਇਹ ਤਰੀਕਾ ਠੀਕ ਨਹੀਂ ਹੈ। ਆਪ ਇਕ ਮਹਾਨ ਪਾਰਲੀਮੈਂਟੇਰੀਅਨ ਹੋ ...... (The hon. Member requests for two minutes but he does not stick to it. It is not proper for a seasoned Parliamentarian like him.)

**ਸਿਰਦਾਰ ਕਪੂਰ ਸਿੰਘ** : ਮਹਾਨ ਪਾਰਲੀਮੈਂਟੇਰੀਅਨ ਹਾਂ ਇਸੇ ਲਈ ਤਾਂ ਅਕਲ ਦੀ ਗਲ ਕਰ ਰਿਹਾ ਹਾਂ। ਕੋਈ ਹੋਰ ਦੋਸਤ ਮੈਨੂੰ 5 ਮਿੰਟ ਦੇ ਦੇਵੇਗਾ। ਆਪ ਨੇ ਸਾਰਾ ਟਾਈਮ ਜ਼ਾਇਆ ਕੀਤਾ

ਹੈ। ਮੈਂ ਹੁਣੇ ਖਤਮ ਕਰ ਦੇਵਾਂਗਾ। ਆਪ ਨੇ ਸਾਰਾ ਟਾਈਮ ਜ਼ਾਇਆ ਕੀਤਾ ਹੈ। ਮੈਂ ਹੁਣੇ ਖਤਮ ਕਰ ਦਿੰਦਾ ਹਾਂ। ਪਰਧਾਨ ਸਾਹਿਬ ਮੈਂ ਦੋ ਤਿੰਨ ਗਲਾਂ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਸ ਸਥਾਨ ਦਾ ਗੌਰਵ ਤਾਂ ਹੀ ਕਾਇਮ ਰਹਿੰਦਾ ਹੈ ਜੇ ਇਸ ਦੇ ਨਿਯਮਾਂ ਤੇ ਪੂਰਾ ਅਮਲ ਹੋਵੇ। ਪਰ ਇਹ ਗਲ ਨਹੀਂ ਹੋਈ। ਇਸ ਦੇ ਰੂਲ 4 ਵਿਚ ਲਿਖਿਆ ਹੈ ਕਿ ਮੈਂਬਰਾਂ ਦੇ ਬੈਠਣ ਦਾ ਪਰਬੰਧ ਸਪੀਕਰ ਪਾਰਟੀਆਂ ਦੇ ਲੀਡਰਾਂ ਨਾਲ ਸਲਾਹ ਮਸ਼ਵਰਾ ਕਰਕੇ ਕਰੇਗਾ। ਐਸਾ ਕੋਈ ਸਲਾਹ ਮਸ਼ਵਰਾ ਨਹੀਂ ਹੋਇਆ। ਆਪਣੀ ਮਰਜ਼ੀ ਨਾਲ ਜਿਥੇ ਜੀ ਕੀਤਾ ਮੈਂਬਰਾਂ ਨੂੰ ਬੈਠਾ ਦਿਤਾ ਹੈ। ਮੈਂ ਸਭ ਤੋਂ ਪੁੱਛ ਲਿਆ ਹੈ। ਪਿਛਲੀ ਵਾਰ ਮੈਨੂੰ ਹੁਕਮ ਆ ਗਿਆ ਕਿ ਇਥੇ ਬੈਠੋ। ਮੈਂ ਪੁਛਿਆ ਕਿ ਕਿਉਂ, ਤਾਂ ਦਸਿਆ ਕਿ ਅੰਮ੍ਰਿਤਸਰੋਂ ਹੁਕਮ ਆ ਗਿਆ ਹੈ ਕਿ ਇਸ ਨੂੰ ਨੁਕਰੇ ਲਾਉਣਾ ਹੈ। **(ਵਿਘਨ)** ਮੈਨੂੰ ਅਗਰ ਨੁਕਰੇ ਲਾਉਣਾ ਹੈ ਤਾਂ ਰੂਲਜ਼ ਦਾ ਤਾਂ ਧਿਆਨ ਰਖੋ। ਮੈਂ ਪਿਛਲੇ ਸੈਸ਼ਨ ਵਿਚ ਚਿਠੀ ਲਿਖੀ ਕਿ ਸਪੀਕਰ ਸਾਹਿਬ ਮੈਂ ਵੀ ਇਕ ਪਾਰਟੀ ਦਾ ਲੀਡਰ ਹਾਂ ਭਾਵੇਂ ਇੱਕਲਾ ਹੀ ਰਹਿ ਗਿਆ ਹਾਂ (ਹਾਸਾ) ਇਸ ਵਿਚ ਹੱਸਣ ਦੀ ਗਲ ਨਹੀਂ ਹੈ, ਸ਼੍ਰੋਮਣੀ ਅਕਾਲੀ ਦਲ ਨੂੰ ਛਡਣ ਵਾਲਿਆਂ ਲਈ ਸ਼ਰਮ ਦੀ ਗਲ ਹੈ। ਮੈਂ ਇਕ ਪ੍ਰੋਗਰਾਮ ਤੇ ਕਾਇਮ ਹਾਂ। ਫਿਰ ਇਕੱਲਾ ਮੈਂ ਹੀ ਲੀਡਰ ਨਹੀਂ ਹਾਂ ਹੋਰ ਵੀ ਹਨ। (ਵਿਘਨ) ਇਹ ਡੀਫੈਕਟਰਜ਼ ਹਨ, ਮੈਂ ਸ਼੍ਰੋਮਣੀ ਅਕਾਲੀ ਦਲ ਦਾ ਨੁਮਾਇੰਦਾ ਹਾਂ।

ਮੈਂ ਪਆ ਦਾ ਧਿਆਨ ਰੂਲ 4 ਵਲੇ ਦਿਵਾਂਦਾ ਹਾਂ। ਇਸ ਨੂੰ ਧਿਆਨ ਨਾਲ ਸੁਣਨਾ ਚਾਹੀਦਾ ਹੈ। ਨਿਅਮ ਇਹ ਚਲਿਆ ਆਉਂਦਾ ਹੈ ਕਿ ਸਤਾ ਪ੍ਰਾਪਤ ਪਾਰਟੀ ਨੂੰ ਕਿਹੜੀ ਥਾਂ ਤੇ ਬਿਠਾਇਆ ਜਾਵੇ ਅਤੇ ਪ੍ਰੋੜ੍ਹਤਾ ਦੇਣ ਵਾਲੀਆਂ ਪਾਰਟੀਆਂ ਨੂੰ ਕਿਥੇ ਥਾਂ ਦਿਤੀ ਜਾਵੇ। ਸਾਡੇ ਵਿਚ ਸਤਾ ਪ੍ਰਾਪਤ ਦਲ ਦੇ ਮੈਂਬਰਾਂ ਤੋਂ ਬਾਅਦ ਪ੍ਰੋੜ੍ਹਤਾ ਕਰਨ ਵਾਲੇ ਦਲ ਦੀ ਹੋਣੀ ਚਾਹੀਦੀ ਹੈ। ਪਰ ਇਥੇ ਜਿਥੇ ਕਿਸੇ ਦਾ ਜੀ ਕੀਤਾ ਆ ਕੇ ਬਿਠਾ ਦਿਤਾ ਗਿਆ ਹੈ ਅਤੇ ਕਿਸੇ ਅਸੂਲ ਨੂੰ ਸਾਹਮਣੇ ਨਹੀਂ ਰਖਿਆ ਗਿਆ। ਸਾਨੂੰ ਅਛੂਤਾਂ ਵਾਂਗ ਇਕ ਥਾਂ ਨੁਕਰੇ ਦੇ ਦਿਤੀ। ਕੋਈ ਕਾਨੂੰਨ ਨਹੀਂ ਕੋਈ ਨਿਆਇ ਨਹੀਂ ਅਤੇ ਕੋਈ ਨਿਯਮ ਨਹੀਂ। ਧਕੇ ਸ਼ਾਹੀ ਦਾ ਰਾਜ ਹੈ। ਮੈਂ ਇਸ ਸੰਬੰਧ ਵਿਚ ਚਿਠੀ ਵੀ ਲਿਖੀ ਸੀ ਅਤੇ ਬੇਨਤੀ ਵੀ ਕੀਤੀ ਕਿ ਸੀਟਾਂ ਨੂੰ ਸਹੀ ਤੌਰ ਤੇ ਅਲਾਟ ਕਰਨਾ ਚਾਹੀਦਾ ਹੈ। ਕਾਇਦਾ ਇਹ ਹੈ ਕਿ ਸਜੂ ਖਿਆਲਾਂ ਦੇ ਆਰਥਕ ਪਖ ਵਿਚ ਜੋ ਹੋਣ ਸਪੀਕਰ ਸਾਹਿਬ ਦੇ ਸਜੇ ਅਤੇ ਖਬੂ ਖਿਆਲਾਂ ਦੇ ਖਬੇ ਬਿਠਾਏ ਜਾਂਦੇ ਹਨ। ਡਾਂਗ ਸਾਹਿਬ ਖਬੂ ਖਿਆਲਾਂ ਦੇ ਹਨ ਇਸ ਲਈ ਉਨ੍ਹਾਂ ਲਈ ਤਾਂ ਇਥੇ ਹੈ ਜਿਥੇ ਕਿ ਸਾਨੂੰ ਬਿਠਾ ਦਿਤਾ ਗਿਆ ਹੈ। ਮੇਰੀ ਅਤੇ ਸਰਦਾਰ ਬਸੰਤ ਸਿੰਘ ਹੋਰਾਂ ਦੀਆਂ ਸੀਟਾਂ ਉਨ੍ਹਾਂ ਦੀ ਥਾਂ ਤੇ ਹੋਣੀਆਂ ਚਾਹੀਦੀਆਂ ਹਨ। ਪਰ ਇਥੇ ਚਿਠੀ ਦਾ ਜਵਾਬ ਤਕ ਨਹੀਂ ਦਿਤਾ ਜਾਂਦਾ ਅਤੇ ਕਿਸੇ ਨਿਯਮ ਦੀ ਪਰਵਾਹ ਨਹੀਂ ਕੀਤੀ ਜਾਂਦੀ। ਇਨ੍ਹਾਂ ਦਾ ਕੋਈ ਹੱਕ ਨਹੀਂ ਬਣਦਾ ਕਿ ਇਨ੍ਹਾਂ ਨੂੰ ਉਨ੍ਹਾਂ ਸੀਟਾਂ ਤੇ ਬਿਠਾਇਆ ਜਾਵੇ। ਅਸੀਂ ਇਸ ਤਰ੍ਹਾਂ ਦੇ ਸੀਟਾਂ ਦੇ ਪ੍ਰਬੰਧ ਵਿਚ ਕੋਈ ਆਪਸ ਵਿਚ ਸਲਾਹ ਨਹੀਂ ਕਰ ਸਕਦੇ ਅਤੇ ਨਾ ਹੀ ਰਲ ਕੇ ਕਿਸੇ ਵਿਸ਼ੇ ਬਾਰੇ ਸੋਚ ਸਕਦੇ ਹਾਂ। ਇਸ ਲਈ ਨਿਯਮਾਂ ਦਾ ਪਾਲਨ ਕਰਦੇ ਹੋਏ ਸੀਟਾਂ ਦੀ ਵੰਡ ਠੀਕ ਯੋਗ ਤਰੀਕੇ ਨਾਲ ਕੀਤੀ ਜਾਵੇ।

ਦੂਜੀ ਬੇਨਤੀ ਇਹ ਹੈ ਕਿ ਹਰ ਗਲ ਤੇ ਮੈਨੂੰ ਟੋਕਿਆ ਜਾਂਦਾ ਹੈ। ਕਲ ਵੀ ਇਸ ਗਲ ਤੇ ਇਤਰਾਜ਼ ਕੀਤਾ ਗਿਆ ਕਿ ਮੈਂ ਸਪੀਕਰ ਸਾਹਿਬ ਦੀ ਕੁਰਸੀ ਪਾਸ ਕਿਉਂ ਗਿਆ। ਮੈਂ ਇਸ ਦੇ ਬਾਰੇ ਵਿਚ ਨਿਯਮਾਂ ਨੂੰ ਪੜ੍ਹਦਾ ਰਿਹਾ ਹਾਂ ਪਰ ਕੋਈ ਨਿਯਮ ਇਸ ਤਰ੍ਹਾਂ ਦਾ ਨਹੀਂ ਮਿਲਿਆ ਜਿਸ ਰਾਹੀਂ ਸਪੀਕਰ ਸਾਹਿਬ ਕੋਲ ਜਾਣ ਤੋਂ ਰੋਕਿਆ ਜਾ ਸਕੇ। ਇਕ ਨਿਯਮ ਪੁਰਾਣਾ ਹੈ ਜਿਹੜਾ ਕਿ ਲੰਦਨ ਦੀ ਪਾਰਲੀਮੈਂਟ ਦੇ ਨਿਯਮ ਤੋਂ ਲਿਆ ਗਿਆ ਹੈ ਅਤੇ ਇਨ ਬਿਨ ਨਕਲ ਕੀਤੀ ਗਈ ਹੈ

[ਸਿਰਦਾਰ ਕਪੂਰ ਸਿੰਘ]

ਉਹ 97(4) ਹੈ ਇਹ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਦਿਤਾ ਹੋਇਆ ਹੈ। (ਵਿਘਨ)

**ਸ੍ਰੀ ਸਭਾਪਤੀ:** ਇਸ ਦੇ ਬਾਰੇ ਵਿਚ ਫਿਰ ਗਲ ਕਰ ਲੈਣਾ। ਤੁਹਾਡਾ ਵਕਤ ਕਾਫ਼ੀ ਹੋ ਚੁਕਿਆ ਹੈ। (The hon. Member can refer to this topic at some other time. He has already taken enough time.)

**ਸਿਰਦਾਰ ਕਪੂਰ ਸਿੰਘ** : ਮਹਾਰਾਜ, ਮੇਰੀ ਗਲ ਤਾਂ ਧਿਆਨ ਨਾਲ ਸੁਣ ਲਓ। (ਵਿਘਨ)

**ਸਰਦਾਰ ਉਮਰਾਓ ਸਿੰਘ** : ਇਨ੍ਹਾਂ ਨੇ ਇਕੋ ਹੀ ਸਪੀਚ ਸਾਰੇ ਸੈਸ਼ਨ ਵਿਚ ਕਰਨੀ ਹੈ ਇਸ ਲਈ ਇਨ੍ਹਾਂ ਨੂੰ ਆਪਣੀ ਸਪੀਚ ਖਤਮ ਕਰ ਲੈਣ ਦਿਓ। (ਹਾਸਾ)

**ਸਿਰਦਾਰ ਕਪੂਰ ਸਿੰਘ** : ਰੂਲ 97(4) ਇਹ ਕਹਿੰਦਾ ਹੈ ਕਿ—

A member "shall not pass between the Chair and any Member who is speaking nor between the Chair and Table of the Assembly."

ਇਹ ਰੂਲ ਹੈ ਅਤੇ ਇਸ ਵਿਚ ਲਫਜ਼ between ਹੈ ਇਸ ਦੇ ਬਾਰੇ ਵਿਚ ਮੈਂ ਡਿਕਸ਼ਨਰੀ ਨੂੰ ਵੇਖਿਆ ਹੈ ਉਸ ਵਿਚ ਇਸ ਦੇ ਮਹਿਨੇ ਇਹ ਹਨ— into, through or across the space that separates ਪਰ ਇਥੇ ਤਾਂ ਸਦਨ ਹੀ ਇਸ ਤਰ੍ਹਾਂ ਦਾ ਬਣਿਆ ਹੋਇਆ ਹੈ ਕਿ ਕੋਈ ਥਾਂ ਸਪੀਕਰ ਨੂੰ ਬੋਲਦੇ ਮੈਂਬਰ ਨਾਲੋਂ "ਸੈਪੇਰੇਟ" ਹੀ ਨਹੀਂ ਕਰਦੀ। ਇਹ ਤਾਂ ਰੂਲ ਹੈ ਕਿ ਮੈਂਬਰ ਬੋਲਦੇ ਅਤੇ ਸਪੀਕਰ ਸਾਹਿਬ ਦੀ ਕੁਰਸੀ ਦੇ ਦਰਮਿਆਨ ਤੋਂ ਕੋਈ ਦੂਜਾ ਮੈਂਬਰ ਨਹੀਂ ਲੰਘ ਸਕਦਾ ਪਰ ਜਿਸ ਰੂਲ ਦਾ ਮੈਂ ਵਰਨਣ ਕੀਤਾ ਹੈ ਇਸ ਦੇ ਬਾਰੇ ਵਿਚ ਧਿਆਨ ਨਹੀਂ ਦਿਤਾ ਗਿਆ ਅਤੇ ਇਸ ਗਲ ਤੇ "ਰੂਲਿੰਗ" ਦੇ ਦਿਤੀ ਗਈ ਹੈ। ਮੇਰੀ ਬੇਨਤੀ ਇਹ ਹੈ ਕਿ "ਰੂਲਿੰਗ" ਵੀ ਤਾਂ ਕਿਸੇ ਰੂਲ ਦੇ ਅਧਾਰ ਤੇ ਹੀ ਦਿਤੀ ਜਾਂਦੀ ਹੈ ਨਹੀਂ ਤਾਂ ਧਕੇਸ਼ਾਹੀ ਹੁੰਦੀ ਹੈ। (ਵਿਘਨ) ਸਪੀਕਰ ਸਾਹਿਬ ਕੋਲ ਜਾਣ ਤੋਂ ਕਿਸੇ ਮੈਂਬਰ ਨੂੰ ਰੋਕਿਆ ਨਹੀਂ ਜਾ ਸਕਦਾ। ਮੈਂ ਲੰਦਨ ਦੀ ਪਾਰਲੀਮੈਂਟ ਵੀ ਵੇਖੀ ਹੈ ਅਤੇ ਲੋਕ ਸਭਾ ਦਾ ਪੰਜ ਸਾਲ ਮੈਂਬਰ ਰਿਹਾ ਹਾਂ। ਸਪੀਕਰ ਸਾਹਿਬ ਕੋਲ ਜਾਣ ਤੋਂ ਰੋਕਿਆ ਨਹੀਂ ਜਾਂਦਾ। ਕੇਵਲ ਬੋਲ ਰਹੇ ਮੈਂਬਰ ਅਤੇ ਸਪੀਕਰ ਦੇ ਵਿਚਕਾਰ ਤੋਂ ਲੰਘਣਾ ਨਿਯਮਾਂ ਦੇ ਵਿਰੁਧ ਹੈ। ਕਲ ਡਿਪਟੀ ਸਪੀਕਰ ਸਾਹਿਬ ਨੇ ਮੇਰੇ ਖਿਲਾਫ "ਰੂਲਿੰਗ" ਦੇ ਕੇ ਇਨ੍ਹਾਂ ਮੈਂਬਰਾਂ ਨੂੰ ਹਸਾਉਣਾ ਸ਼ੁਰੂ ਕਰ ਦਿਤਾ ਅਤੇ ਇਹ "ਹੀਂ ਹੀਂ" ਕਰ ਕੇ ਹਸਣ ਲਗ ਪਏ। (ਹਾਸਾ) (ਵਿਘਨ) ਇਸ ਲਈ ਮੇਰੀ ਬੇਨਤੀ ਇਹ ਹੈ ਕਿ ਇਸ ਸਦਨ ਦਾ ਗੌਰਵ ਰਹਿਣਾ ਚਾਹੀਦਾ ਹੈ ਅਤੇ ਇਹ ਗੌਰਵ ਤਾਂ ਹੀ ਕਾਇਮ ਰਹਿ ਸਕਦਾ ਹੈ ਜੇਕਰ ਇਸ ਦੀ ਕਾਰਵਾਈ ਨੂੰ ਚਲਾਣ ਲਈ ਜੋ ਨਿਯਮ ਬਣੇ ਹੋਏ ਹਨ ਉਨ੍ਹਾਂ ਅਨੁਸਾਰ "ਰੂਲਿੰਗ" ਦਿਤੇ ਜਾਣ ਨਹੀਂ ਤਾਂ ਇਹ ਗੌਰਵ ਨਸ਼ਟ ਹੋ ਜਾਵੇਗਾ ਅਤੇ ਦੁਬਾਰਾ ਕਾਇਮ ਨਹੀਂ ਹੋ ਸਕੇਗਾ ਅਤੇ ਅਰਾਜਕਤਾ ਫੈਲ ਜਾਵੇਗੀ। ਇਸ ਲਈ ਹਾਊਸ ਦੀ ਗੌਰਵਤਾ ਨੂੰ ਕਾਇਮ ਰਖਿਆ ਜਾਵੇ। ਇਸ ਲਈ "ਪਵਿਤ੍ਰਤਾ" ਸ਼ਬਦ ਨਹੀਂ ਵਰਤਣਾ ਚਾਹੀਦਾ। ਥੈਂਕ ਯੂ।

---

## PERSONAL EXPLANATIONS BY THE CHIEF MINISTER, REVENUE MINISTER AND THE FOOD AND SUPPLIES MINISTER

**ਮੁੱਖ ਮੰਤਰੀ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਸਿਰਦਾਰ ਕਪੂਰ ਸਿੰਘ ਜੀ ਨੇ ਮੇਰੇ ਬਾਰੇ ਵਿਚ ਕੁਝ ਇਲਜ਼ਾਮ ਲਗਾਏ ਹਨ ਕਿ ਗੌਰਮਿੰਟ ਨੂੰ ਅੰਮ੍ਰਿਤਸਰ ਤੋਂ ਹੁਕਮ

ਆ ਗਿਆ ਕਿ ਇਨ੍ਹਾਂ ਨੂੰ ਨੁਕਰੇ ਲਾ ਦਿਓ । ਇਹ ਠੀਕ ਨਹੀਂ ਅਤੇ ਨਾ ਹੀ ਇਸ ਤਰ੍ਹਾਂ ਦਾ ਕੋਈ ਹੁਕਮ ਅੰਮ੍ਰਿਤਸਰ ਤੋਂ ਆਇਆ ਹੈ। ਅਤੇ ਨਾ ਹੀ ਇਨ੍ਹਾਂ ਦੀ ਸੀਟ ਦੇ ਬਾਰੇ ਵਿਚ ਅਸੀਂ ਮਦਦ ਕਰ ਸਕਦੇ ਹਾਂ ਕਿਉਂਕਿ ਸੀਟਾਂ ਦੀ ਅਲਾਟਮੈਂਟ ਬਾਰੇ ਇਕ ਰੈਫਰੈਂਸ ਅਤੇ ਕੰਪਲੇਂਟ ਆਈ ਸੀ ਤਾਂ ਇਸ ਦਾ ਜਵਾਬ ਅਸੀਂ ਸਪੀਕਰ ਸਾਹਿਬ ਨੂੰ ਇਹ ਦਿਤਾ ਸੀ ਕਿ ਪਾਰਟੀਆਂ ਦੇ ਮੈਂਬਰਾਂ ਦੀ ਗਿਣਤੀ ਵੇਖਕੇ ਉਨ੍ਹਾਂ ਨੂੰ ਸੀਟਾਂ ਅਲਾਟ ਕੀਤੀਆਂ ਜਾਣ ਅਤੇ ਇਸ ਅਨੁਸਾਰ ਹੀ ਫੈਸਲਾ ਹੋ ਗਿਆ ਸੀ। ਸੀ.ਪੀ. ਆਈ. ਦੇ ਚਾਰ ਮੈਂਬਰ ਸਨ ਉਨ੍ਹਾਂ ਨੂੰ ਉਥੇ ਬਿਠਾ ਦਿਤਾ ਗਿਆ ਅਤੇ ਫਿਰ ਸੀ.ਪੀ.ਐਮ. ਦੇ ਮੈਂਬਰਾਂ ਦੀ ਗਿਣਤੀ ਦੋ ਸੀ, ਉਸ ਮੁਤਾਬਕ ਉਨ੍ਹਾਂ ਨੂੰ ਬਿਠਾ ਦਿਤਾ ਗਿਆ। ਇਸ ਲਈ ਇਸ ਦੇ ਬਾਰੇ ਵਿਚ ਸਰਕਾਰ ਦੀ ਪਾਲਿਸੀ ਬਿਲਕੁਲ ਕਲੀਅਰ ਹੈ। ਬਾਕੀ ਜੇਕਰ ਇਨ੍ਹਾਂ ਦੀ ਖਾਹਿਸ਼ ਇਹ ਹੈ ਕਿ ਇਨ੍ਹਾਂ ਨੂੰ ਅਤੇ ਸਰਦਾਰ ਬਸੰਤ ਸਿੰਘ ਹੋਰਾਂ ਨੂੰ ਇਕਠਿਆਂ ਬਿਠਾ ਦਿਤਾ ਜਾਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ। ਇਨ੍ਹਾਂ ਨੂੰ ਇਕਠੇ ਬੈਠਣਾ ਵੀ ਚਾਹੀਦਾ ਹੈ, ਇਸ ਤਰ੍ਹਾਂ ਇਕ ਦੂਜੇ ਤੇ ਅਸਰ ਰਹਿੰਦਾ ਹੈ। (ਵਿਘਨ)

**ਸਿਰਦਾਰ ਕਪੂਰ ਸਿੰਘ** : ਮੈਂ ਤਾਂ ਰੂਲਜ਼ ਦੀ ਗਲ ਕਰ ਰਿਹਾ ਸਾਂ ਅਤੇ ਇਹ ਗਲ ਨੂੰ ਕਿਸੇ ਹੋਰ ਪਾਸੇ ਲੈ ਗਏ ਹਨ।

**ਮਾਲ ਮੰਤਰੀ** (ਸਰਦਾਰ ਆਤਮਾ ਸਿੰਘ) : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ। (ਇਸ ਸਮੇਂ ਕਈ ਮਾਨਯੋਗ ਮੈਂਬਰ ਪੁਆਇੰਟ ਆਫ ਆਰਡਰ ਤੇ ਖੜੇ ਹੋ ਗਏ)

**ਸ੍ਰੀ ਸਭਾਪਤੀ** : ਸਰਦਾਰ ਆਤਮਾ ਸਿੰਘ ਪਰਸਨਲ ਐਕਸਪਲੇਨੇਸ਼ਨ ਤੇ ਖੜ੍ਹੇ ਹਨ । (Sardar Atma Singh is on a point of personal explanation.) (interruption) Order please.

**ਮਾਲ ਮੰਤਰੀ** : ਚੇਅਰਮੈਨ ਸਾਹਿਬ, ਜਿਸ ਤਰੀਕੇ ਨਾਲ ਸਤਿਕਾਰ ਯੋਗ ਮੈਂਬਰ ਸਿਰਦਾਰ ਕਪੂਰ ਸਿੰਘ ਨੇ ਆਪਣੇ ਆਪ ਨੂੰ ਪੇਸ਼ ਕੀਤਾ ਹੈ ਅਤੇ ਜੋ ਕੁਝ ਮੇਰੇ ਮੁਤੱਲਕ ਉਨ੍ਹਾਂ ਨੇ ਕਿਹਾ ਹੈ, ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਹ ਆਪਣਾ ਦਿਮਾਗੀ ਤਵਾਜ਼ਨ ਖੋਹ ਬੈਠੇ ਹਨ (ਵਿਘਨ) (ਸ਼ੋਰ)।

ਇਕ ਇਲਜ਼ਾਮ ਇਨ੍ਹਾਂ ਨੇ ਮੇਰੇ ਤੇ ਇਹ ਲਗਾਇਆ ਹੈ ਕਿ ਡੇਢ ਲਖ ਰੁਪਿਆ ਇਕਠਾ ਕਰਕੇ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਹੋਰਾਂ ਨੂੰ ਕਾਰ ਭੇਂਟ ਕੀਤੀ ਗਈ। ਇਨ੍ਹਾਂ ਨੂੰ ਮੇਰਾ ਅਤੇ ਸਿੰਘ ਸਾਹਿਬ ਦਾ ਫੋਬੀਆ ਹੋ ਗਿਆ ਹੈ। ਇਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਨਾਲ ਗਦਾਰੀ ਕੀਤੀ ਅਤੇ ਛਡ ਕੇ ਚਲੇ ਗਏ ਪਰ ਮੈਂ ਕੋਈ ਗਦਾਰੀ ਨਹੀਂ ਕੀਤੀ ਅਤੇ ਕਿਸੇ ਤਰ੍ਹਾਂ ਦਾ ਹੋਰਨਾਂ ਨਾਲ ਸਮਝੌਤਾ ਨਹੀਂ ਕੀਤਾ। ਅਤੇ ਕਾਇਮ ਹਾਂ ਆਪਣੇ ਅਸੂਲ ਤੇ। ਇਨ੍ਹਾਂ ਨੇ ਗਦਾਰੀ ਆਪ ਕੀਤੀ ਹੈ ਅਤੇ ਇਨ੍ਹਾਂ ਨੂੰ ਤਾਂ ਫੋਬੀਆਂ ਹੈ ਮੇਰੇ ਬਾਰੇ ਵਿਚ। ਜਿਥੇ ਤਕ ਕਾਰ ਭੇਂਟ ਕਰਨ ਦਾ ਸਬੰਧ ਹੈ ਅਕਾਲੀ ਜਥਾ ਜਲੰਧਰ ਨੇ ਗੁਰੂ ਨਾਨਕ ਦੇਵ ਜੀ ਦੇ 500 ਸਾਲ ਉਤਸ਼ਵ ਮਨਾਉਣ ਦੇ ਸਬੰਧ ਵਿਚ ਪਰਚਾਰ ਕਰਨ ਲਈ ਸੰਗਤਾਂ ਪਾਸੋਂ ਮਾਇਆ ਇਕਠੀ ਕੀਤੀ ਅਤੇ ਉਸ ਦੀਆਂ ਬਾਕਾਇਦਾ ਰਸੀਦਾਂ ਕਟੀਆਂ ਅਤੇ ਫਿਰ ਭਰੇ ਦਿਵਾਨ ਵਿਚ ਕਾਰ ਦੀ ਚਾਬੀ ਸਿੰਘ ਸਾਹਿਬ ਨੂੰ ਭੇਟ ਕੀਤੀ ਗਈ ਤਾਂ ਕਿ ਉਹ ਉਤਸਵ ਦੇ ਸਬੰਧ ਵਿਚ ਪਰਚਾਰ ਕਰ ਸਕਣ ਅਤੇ ਇਹ ਕੋਈ ਲੁਕੀ ਛਿਪੀ ਗਲ ਨਹੀਂ। ਪਰ ਸਿਰਦਾਰ ਕਪੂਰ ਸਿੰਘ ਨੇ ਪਟਿਆਲੇ ਦੀਆਂ ਸੰਗਤਾਂ ਪਾਸੋਂ ਕਾਰ ਭੇਂਟ ਮੰਗੀ ਲੋਕਾਂ ਨੇ ਇਨ੍ਹਾਂ ਲਈ ਮਾਇਆ ਇਕਠੀ ਨਾ ਕੀਤੀ ਅਤੇ ਇਨ੍ਹਾਂ ਨੂੰ ਕਾਰ ਭੇਟ ਨਾ ਕੀਤੀ (ਵਿਘਨ) ਇਨ੍ਹਾਂ ਨੂੰ ਇਸ ਗੱਲ ਦਾ ਗੁੱਸਾ (ਸ਼ੋਰ) ਹੈ ਕਿ ਇਨ੍ਹਾਂ ਨੂੰ ਕਾਰ ਕਿਉਂ ਨਹੀਂ ਮਿਲੀ?

**ਸਿਰਦਾਰ ਕਪੂਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਚੇਅਰਮੈਨ ਸਾਹਿਬ, ਆਪ ਦਾ ਧਿਆਨ ਨਿਯਮ 100 ਵਲ ਦਿਵਾਂਦਾ ਹਾਂ ਜਿਸ ਵਿਚ ਇਹ ਹੈ ਕਿ ਕਿਸੇ ਮੈਂਬਰ ਉਤੇ "ਡੈਫੇਮੇਟਰੀ" ਅਤੇ ਜ਼ਾਤੀ ਹਮਲੇ ਨਹੀਂ ਕੀਤੇ ਜਾਣਗੇ ਪਰ ਇਥੇ ਇਨ੍ਹਾਂ ਨੇ ਮੇਰੇ ਬਾਰੇ ਵਿਚ ਇਹ ਕਿਹਾ ਹੈ ਕਿ ਮੈਂ ਦਿਮਾਗੀ ਤਵਾਜ਼ਨ ਖੋਹ ਬੈਠਾ ਹਾਂ। ਇਹ ਇਕ ਗਾਲ੍ਹ ਹੈ ਅਤੇ ਜ਼ਾਤੀ ਹਮਲਾ ਹੈ ਮੈਂ ਇਸ ਦਾ ਜਵਾਬ ਵੀ ਦੇ ਸਕਦਾ ਹਾਂ ਪਰ ਇਨ੍ਹਾਂ ਨੂੰ ਰੋਕਣਾ ਚਾਹੀਦਾ ਹੈ। ਇਨ੍ਹਾਂ ਨੇ ਅਕਾਲੀ ਦਲ ਨਾਲ ਗਦਾਰੀ ਕੀਤੀ ਹੈ ਮੈਂ ਨਹੀਂ ਕੀਤੀ। (ਵਿਘਨ)

**ਮੁੱਖ ਮੰਤਰੀ :** ਚੇਅਰਮੈਨ ਸਾਹਿਬ, ਕੀ ਇਹ ਪੁਆਇੰਟ ਆਫ ਆਰਡਰ ਹੈ ਜਾਂ ਸਟੇਟਮੈਂਟ ਹੈ ਜਿਹੜੀ ਕਿ ਮੈਂਬਰ ਸਾਹਿਬ ਕਰ ਰਹੇ ਹਨ ?(ਵਿਘਨ)

**ਸਿਰਦਾਰ ਕਪੂਰ ਸਿੰਘ :** ਇਨ੍ਹਾਂ ਨੇ "ਪਰਸਨਲ ਐਕਸਪਲੇਨੇਸ਼ਨ" ਤੇ ਖੜੇ ਹੋ ਕੇ "ਪਰਸਨਲ ਰਿਮਾਰਕਸ" ਕਹਿਣੇ ਸ਼ੁਰੂ ਕਰ ਦਿਤੇ ਇਸ ਲਈ ਪੁਆਇੰਟ ਆਫ ਆਰਡਰ ਉਠਾਇਆ ਗਿਆ ਹੈ। ਨਿਯਮਾਂ ਦੇ ਅਨੁਸਾਰ ਇਸ ਤਰ੍ਹਾਂ ਦੇ ਜ਼ਾਤੀ ਇਲਜ਼ਾਮ ਹਾਊਸ ਵਿਚ ਨਹੀਂ ਲੱਗ ਸਕਦੇ। ਜੇਕਰ ਹਾਊਸ ਆਪ ਹੀ ਇਨ੍ਹਾਂ ਗਲਾਂ ਦਾ ਫੈਸਲਾ ਕਰਨਾ ਚਾਹੁੰਦਾ ਹੈ ਤਾਂ ਕਰ ਸਕਦਾ ਹੈ। ਇਹ ਉਹ ਸ਼ਖਸ ਹੈ ਜਿਸ ਨੇ ਅਕਾਲੀ ਦਲ ਨਾਲ ਗਦਾਰੀ ਕੀਤੀ (ਵਿਘਨ, ਸ਼ੋਰ) ਅਤੇ ਮਨਿਸਟਰੀ ਲੈ ਲਈ ਪਰ ਅਜ ਇਹ ਮੈਨੂੰ ਗਦਾਰ ਕਹਿੰਦੇ ਹਨ (ਵਿਘਨ, ਸ਼ੋਰ) ਮੈਂ ਮਨਿਸਟਰੀ ਨਹੀਂ ਲਈ ਅਤੇ ਮੈਨੂੰ ਇਹ ਅਜ "ਪਾਗਲ" ਕਹਿਣ ਲਗ ਪਏ ਹਨ।

**ਮਾਲ ਮੰਤਰੀ :** ਇਹ ਤਾਂ ਤਰਲੇ ਕਰਦਾ ਰਿਹਾ ਹੈ ਪਰ ਮਨਿਸਟਰੀ ਕਿਸੇ ਦਿਤੀ ਨਹੀਂ। (ਵਿਘਨ)

ਸਿਰਦਾਰ ਕਪੂਰ ਸਿੰਘ : ਇਸ ਤਰ੍ਹਾਂ ਦੀਆਂ ਗਲਾਂ ਨਹੀਂ ਕਰਨੀਆਂ ਚਾਹੀਦੀਆਂ। ਨਹੀਂ ਤਾਂ ਮੇਰੇ ਪਾਸ ਵੀ ਗਲਾਂ ਕਰਨ ਨੂੰ ਸਭ ਕੁਝ ਹੈ। ਇਹ ਚੰਗਾ ਨਹੀਂ ਲਗਦਾ (ਵਿਘਨ, ਸ਼ੋਰ)

**Mr. Chairman:** No point of order please. Have the courage to listen, (*interruption*) No interruptions please.

**ਮਾਲ ਮੰਤਰੀ :** ਸਿਰਦਾਰ ਕਪੂਰ ਸਿੰਘ ਨੇ ਚੇਅਰਮੈਨ ਸਾਹਿਬ, ਮੇਰੇ ਤੇ ਇਹ ਇਲਜ਼ਾਮ ਲਗਾਇਆ ਹੈ ਕਿ ਡੇਢ ਲਖ ਰੁਪਿਆ ਇਕਠਾ ਕੀਤਾ ਗਿਆ ਅਤੇ ਉਹ ਖਾਧਾ ਗਿਆ ਹੈ। ਤੁਸੀਂ ਆਪ ਇਸ ਗਲ ਦੀ ਇਨਕੁਆਇਰੀ ਕਰਵਾ ਲਓ ਅਤੇ ਜੇਕਰ ਮੇਰਾ ਕਸੂਰ ਨਜ਼ਰ ਆਵੇ ਤਾਂ ਜੋ ਸਜ਼ਾ ਦਿਓ ਮੈਂ ਭੁਗਤਨ ਨੂੰ ਤਿਆਰ ਹਾਂ (ਸਰਕਾਰੀ ਬੈਂਚਾਂ ਵਲੋਂ ਪ੍ਰਸ਼ੰਸਾ) ਇਸ ਰਕਮ ਦਾ ਸਾਰਾ ਹਿਸਾਬ ਰਖਿਆ ਗਿਆ ਅਤੇ ਸੰਗਤਾਂ ਨੂੰ ਦਿਤਾ ਗਿਆ।

ਇਕ ਗਲ ਇਨ੍ਹਾਂ ਨੇ ਮੇਰੇ ਬਾਰੇ ਵਿਚ ਇਹ ਆਖੀ ਹੈ ਕਿ ਗੁਰੂ ਨਾਨਕ ਖਾਲਸਾ ਕਾਲਜ, ਸੁਲਤਾਨਪੁਰ ਲੋਧੀ ਵਿਚ ਖੋਲ੍ਹਿਆ ਗਿਆ। ਇਸ ਦੇ ਬਾਰੇ ਵਿਚ ਬੇਨਤੀ ਹੈ ਕਿ ਇਸ ਵਿਚ ਕੀ ਮਾੜਾ ਕੰਮ ਕੀਤਾ ਹੈ ਇਕ ਪਸਮਾਂਦਾ ਇਲਾਕੇ ਵਿਚ ਕਾਲਜ ਖੋਲ੍ਹ ਦਿਤਾ ਗਿਆ ਲੋਕਾਂ ਦੀ ਪੁਰਾਣੀ ਮੰਗ ਸੀ ਅਤੇ ਕਾਲਜ ਉਸ ਇਲਾਕੇ ਵਿਚ ਨਹੀਂ ਸੀ। ਇਸ ਦੇ ਨਾਲ ਹੀ ਇਨ੍ਹਾਂ ਨੇ ਮੇਰੇ ਤੇ ਕੁਨਬਾ ਪਰਵਰੀ ਦਾ ਇਲਜ਼ਾਮ ਲਗਾਇਆ ਹੈ ਇਸ ਦੇ ਬਾਰੇ ਵਿਚ ਬੇਨਤੀ ਹੈ ਕਿ ਪ੍ਰਿੰਸੀਪਲ ਦੀ ਪੋਸਟ ਅਖਬਾਰਾਂ ਦੇ ਰਾਹੀਂ ਐਡਵਰਟਾਈਜ਼ ਕਰਾਈ ਗਈ ਅਤੇ ਇਕ ਮੈਨੇਜਿੰਗ ਕਮੇਟੀ ਨੇ ਸਾਰੀਆਂ ਅਰਜ਼ੀਆਂ ਦੀ ਛਾਣ ਬੀਣ ਕੀਤੀ। ਮੈਂ ਉਸ ਮੈਨੇਜਿੰਗ ਕਮੇਟੀ ਵਿਚ ਨਹੀਂ ਸਾਂ। ਮੈਂ ਸ਼ਾਮਿਲ ਨਹੀਂ ਸੀ ਹੋਇਆ। ਕੈਂਡੀਡੇਟਸ ਦੇ ਇੰਟਰਵਿਯੂ ਕੀਤੇ ਗਏ ਅਤੇ ਜਿਹੜਾ ਬੈਸਟ ਕੈਂਡੀਡੇਟ ਸੀ ਉਸ ਨੂੰ ਲਗਾਇਆ ਗਿਆ। ਜਿਹੜਾ ਲਗਾਇਆ ਗਿਆ ਹੈ ਇਹ ਫਾਰਨ ਕੁਆਲੀਫਾਈਡ ਹੈ ਅਤੇ ਉਸ ਇੰਟਰਵਿਊ ਵਿਚ ਕੋਈ ਹੋਰ ਫਾਰਨ ਕੁਆਲੀਫਾਇਡ ਨਹੀਂ ਸੀ। ਇਸ ਤਰ੍ਹਾਂ ਉਸ ਨੂੰ ਐਪੁਆਇੰਟਮੈਂਟ ਦਿਤੀ ਗਈ।

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਿਰਦਾਰ ਕਪੂਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ 1,000 ਰੁਪਿਆ ਮਹੀਨਾ ਲੈਣਾ ਕੀਤਾ। ਗੁਰੂ ਨਾਨਕ ਦੇਵ ਜੀ ਬਾਰੇ ਖੋਜ ਕਰਨ ਲਈ ਅਤੇ ਕਿਤਾਬ ਲਿਖਣ ਲਈ ਪਰ ਉਹ ਨਾ ਲਿਖੀ। (ਵਿਘਨ, ਸ਼ੋਰ)

**Sardar Umrao Singh :** On a point of Order, Sir. These are counter allegations which cannot be permitted. He can only explain his own position (*interruptions.*)

**ਮਾਲ ਮੰਤਰੀ :** ਇਸ ਦੇ ਸਬੰਧ ਵਿਚ ਹਾਈ ਕੋਰਟ ਵਿਚ ਇਹ ਕੇਸ ਲੈ ਕੇ ਗਏ ਪਰ ਉਥੇ ਕੇਸ ਖਾਰਜ ਹੋ ਗਿਆ। ਫਿਰ ਸਿਰਦਾਰ ਕਪੂਰ ਸਿੰਘ ਨੇ ਪੰਜਾਬੀ ਯੂਨੀਵਰਸਿਟੀ ਨੂੰ ਕਿਹਾ ਕਿ ਲਿਟਰੇਚਰ ਤਿਆਰ ਕਰਨ ਲਈ 1,000 ਰੁਪਿਆ ਮਹੀਨਾ ਦਿਤਾ ਜਾਵੇ ਅਤੇ ਨਾਲ ਇਕ ਲੇਡੀ ਸਟੈਨੋ ਦਿਉ ਇਨ੍ਹਾਂ ਦੀ ਤਫਰੀਹ ਤਬਹ ਲਈ। (ਆਵਾਜ਼ਾਂ : ਸ਼ੇਮ ਸ਼ੇਮ)। ਜਥੇਦਾਰ ਸੰਤੋਖ ਸਿੰਘ ਹੋਰਾਂ ਇਨ੍ਹਾਂ ਤੇ ਇਲਜ਼ਾਮ ਲਗਾਇਆ ਹੈ ਕਿ ਇਨ੍ਹਾਂ 2100 ਰੁਪਿਆ ਕਿਤਾਬ ਲਿਖਣ ਲਈ ਲਿਆ ਪਰ ਕਿਤਾਬ ਨਹੀਂ ਲਿਖੀ। ਇਨ੍ਹਾਂ ਨੇ ਮੈਨੂੰ ਬਾਬੂ ਕਰ ਕੇ ਸਦਿਆ ਹੈ ਇਹ ਇਨ੍ਹਾਂ ਦੀ ਨਿਗਾਹ ਵਿਚ ਹਿਕਾਰਤ ਵਾਲੀ ਗਲ ਹੈ ਇਹ ਠੀਕ ਹੈ ਪਰ ਮੈਨੂੰ ਇਸ ਗਲ ਦਾ ਫਖਰ ਹੈ ਕਿ ਇਕ ਕਲਰਕ ਤੋਂ ਮੈਂ ਰਾਈਜ਼ ਕੀਤਾ ਹੈ। ਇਕ ਗਰੀਬ ਕਿਸਾਨ ਦਾ ਪੁੱਤਰ ਹਾਂ। ਸ਼੍ਰੋਮਣੀ ਅਕਾਲੀ ਦਲ ਦਾ ਸੇਵਾਦਾਰ ਹਾਂ ਅਤੇ ਉਸ ਦੀ ਕਿਰਪਾ ਨਾਲ ਹੀ ਅਜ ਮਾਲ ਮੰਤਰੀ ਦੇ ਤੌਰ ਦੇ ਸੂਬੇ ਦੀ ਸੇਵਾ ਕਰ ਰਿਹਾ ਹਾਂ ਪਰ ਇਸ ਮੁਲਕ ਵਿਚ ਵਾਹਦ ਇਕ ਸਿਰਦਾਰ ਕਪੂਰ ਸਿੰਘ ਹੀ ਹਨ ਜੋ ਇਕ ਡਿਸਮਿਸਡ ਆਈ. ਸੀ.ਐਸ. ਹਨ। ਇਹ ਹੁਸ਼ਿਆਰਪੁਰ ਦੇ ਡੀ.ਸੀ. ਸਨ ਅਤੇ ਕਾਰ ਅਲਾਟ ਕਰਨੀ ਸੀ ਤਾਂ ਆਪ ਹੀ ਪ੍ਰਾਰਥੀ ਅਤੇ ਆਪ ਹੀ ਜਜ ਬਣ ਕੇ ਫੈਸਲਾ ਆਪਣੇ ਹੱਕ ਵਿਚ ਹੀ ਦੇ ਦਿਤਾ ਸੀ। (ਵਿਘਨ, ਸ਼ੋਰ)

**ਸ੍ਰੀ ਸਭਾਪਤੀ :** ਮੈ ਮਾਨਯੋਗ ਮੰਤਰੀ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਕਾਊਂਟਰ ਇਲਜ਼ਾਮ ਨਾ ਲਗਾਓ। (I would request the hon. Minister not to level counter allegations)

**Sardar Umrao Singh :** Sir, these are counter-allegations. All these counter-allegations should be expunged. These are against the rules. These should be expunged.

**ਮਾਲ ਮੰਤਰੀ :** ਉਨ੍ਹਾਂ ਨੇ ਗੱਲ ਕੀਤੀ ਹੈ ਸਿਖ ਹੋਮ ਲੈਂਡ ਦੀ। ਇਸ ਬਾਰੇ ਮੈਂ ਅਰਜ਼ ਕਰਾਂ ਕਿ ਗੁਰਪੁਰਵਾਸੀ ਮਾਸਟਰ ਤਾਰਾ ਸਿੰਘ......(ਵਿਘਨ)

**ਡਾਕਟਰ ਸਾਧੂ ਰਾਮ :** On a point of order, Sir ਮੈਂ ਇਹ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਕਹਿੰਦੇ ਹਨ ਮੇਰੇ ਤੇ ਇਲਜ਼ਾਮ ਲਗਾਇਆ ਗਿਆ, ਮੈਂ ਇਨ੍ਹਾਂ ਨੂੰ ਸਬੂਤ ਦਿੰਦਾ ਹਾਂ ਕਿ ਜਾਲੰਧਰ ਜ਼ਿਲ੍ਹੇ ਵਿਚ ਇਨ੍ਹਾਂ ਨੇ ਹਿੰਦੂਆਂ ਅਤੇ ਸਿਖਾਂ ਤੋਂ 50, 50 ਪੈਸੇ ਇਕਠੇ ਕਰਕੇ 1½ ਲੱਖ ਰੁਪਿਆ ਜੋੜਿਆ ਸੀ। (ਸ਼ੋਰ) ਇਹ ਵੇਖ ਲਓ ਮੇਰੇ ਪਾਸ ਪਰਚੀ ਮੌਜੂਦ ਹੈ। (ਇਸ ਵੇਲੇ ਇਕ ਪਰਚੀ ਵਿਖਾਈ ਗਈ)।

**ਮਾਲ ਮੰਤਰੀ :** ਮੈਂ ਆਪ ਨੂੰ ਫਗਵਾੜੇ ਦੇ ਆਨਰੇਬਲ ਮੈਂਬਰ ਬਾਰੇ ਵੀ ਦਸ ਦੇਵਾਂ ਕਿ ਇਨ੍ਹਾਂ ਨੇ ਇਕ ਹਿੰਦੂ ਮੁੰਡੇ ਨੂੰ ਝੂਠਾ ਸਰਟੀਫੀਕੇਟ ਦੇ ਕੇ ਦਾਖਲ ਕਰਵਾਇਆ ਹੈ। ਇਸ ਦੀ ਇਨਕੁਆਇਰੀ ਹੋ ਰਹੀ ਹੈ। ਇਹ ਉਹ ਸਾਧੂ ਰਾਮ ਜੀ ਹਨ ਜਿਹੜੇ ਮੇਰੇ ਪੈਰੀਂ ਪੈਂਦੇ ਰਹੇ ਕਿ ਕੇਸ ਵਿਦਡਰਾ ਕਰ ਲਵੋ, ਮੈਂ ਤੁਹਾਡੀ ਪਾਰਟੀ ਵਿਚ ਸ਼ਾਮਲ ਹੋ ਜਾਵਾਂਗਾ। ਮੈਂ ਫੇਰ ਕਹਿੰਦਾ ਹਾਂ ਕਿ ਤੁਸੀਂ ਮੈਨੂੰ ਜੇ ਨਾ ਛੇੜੋ ਤਾਂ ਚੰਗਾ ਹੈ, ਤੁਹਾਡੀਆਂ ਗਲਾਂ ਦਸਣ ਲਈ ਮੇਰੇ ਪਾਸ ਪਟਾਰੀ ਹੈ।

**चौधरी बलबीर सिंह** : सभापति महोदय, आप ने यह तो देख ही लिया है कि किस तरह से पर्सनल ऐक्स्पलेनेशन के नाम पर एक दूसरे पर ऐलीगेशन्ज़ और काऊंटर एलीगेशन्ज़ लगाए जा रहे हैं । यह नहीं होना चाहिए कि अगर कोई एक बात का जवाब देने लगे तो उसकी मनापली ही बन जाये। इस तरह के एलीगेशन्ज़ और काऊंटर एलीगेशन्ज़ की सारी बातें एकस्पंज होनी चाहिएं। आप ने इनको पर्सनल एकस्पलेनेशन के लिये टाईम दिया था मगर उन्होंने उनकी सारी स्पीच का ही जवाब देना शुरु कर दिया है। ऐसी बात नहीं होनी चाहिये। अगर आप उनको स्पीच करने से रोकेंगे ही नहीं तो वह कैसे बैठ सकते हैं ?

**Sardar Umrao Singh :** Sir, I am on a Point of Order. All those things which have been said beyond personal explanation are beyond the scope of rule 63 of the Rules of Procedure and Conduct of Business in the Punjab Legislative Assembly, relating to personal explanation. According to this rule neither debate or speech nor counter-allegations are permitted. Therefore, those should be expunged.

**ਸ਼੍ਰੀ ਸਭਾਪਤੀ** : ਇਨ੍ਹਾਂ ਨੇ ਕੋਈ ਗਲ ਰੂਲਜ਼ ਦੇ ਖਿਲਾਫ ਨਹੀਂ ਕਹੀ ਨਾ ਕੋਈ ਡੈਫੇਮੇਟਰੀ ਗਲ ਹੋਈ ਹੈ ਅਤੇ ਨਾ ਕੋਈ ਇਨਡੀਸੈਂਟ ਲੈਂਗੁਏਜ ਵਰਤੀ ਗਈ, ਐਸੀ ਕੋਈ ਗਲ ਜੋ ਅਗੇਂਸਟ ਦੀ ਰੂਲਜ਼ ਹੋਵੇ, ਨਹੀਂ ਹੋਈ । (He has said nothing against the rules. Defamatory or indecent language was also not used. Nothing was done against the rules.)

**Sardar Umrao Singh :** Sir, it is against the rules. Rules do not permit counter-allegations in the personal explanation. Rule 63 is very clear. It reads as under :

> "Any member may, with the permission of the Speaker, make a personal explanation although there is no question before the Assembly :
>
> Provided that such explanation, if permitted shall be made at the earliest possible opportunity before the business for the day is entered upon, and shall be limited to the circumsntances which are the subject of the explanation and no speech or debate thereon shall be allowed by the Speaker."

Here a speech has been permitted and counter-allegations have also been permitted. These are against the Rules of this House. I would request you to preserve the Rules and expunge these remarks, otherwise it will be violation of the Rules.

**ਸਿਰਦਾਰ ਕਪੂਰ ਸਿਘ:** ਚੇਅਰਮੈਨ ਸਾਹਿਬ, ਤੁਸੀਂ ਕਹਿੰਦੇ ਹੋ ਕਿ ਸਰਦਾਰ ਆਤਮਾ ਸਿੰਘ ਨੇ ਰੂਲਜ਼ ਦੇ ਖਿਲਾਫ ਕੋਈ ਗਲ ਨਹੀਂ ਕਹੀ। ਮੈਂ ਕਹਿੰਦਾ ਹਾਂ ਤੁਸੀਂ ਰੂਲ 100 ਪੜ੍ਹੋ । ਇਹਦੇ ਵਿਚ ਲਿਖਿਆ ਹੋਇਆ ਹੈ ਕਿ ਜੇ ਕੋਈ ਮੈਂਬਰ ਗਲਤੀ ਕਰੇ According to rule 100 a member cannot use defamatory or offensive words nor can he make a personal charge against another member.

**ਸ਼੍ਰੀ ਸਭਾਪਤੀ:** ਮੈਂ ਇਹ ਰੂਲ ਬੜੀ ਅੱਛੀ ਤਰ੍ਹਾਂ ਪੜ੍ਹਿਆ ਹੈ। ਤੁਸੀਂ ਇਕਲੇ ਨਹੀਂ ਪੜ੍ਹਿਆ। (I have myself gone through this rule thoroughly, it is not that only the hon. Member has gone through the rule.)

**ਸਿਰਦਾਰ ਕਪੂਰ ਸਿੰਘ** : ਤੁਸੀਂ ਮੈਨੂੰ ਇਸ ਤੇ ਡੀਬੇਟ ਕਰਨ ਲਈ 4—5 ਮਿੰਟ ਦੇ ਦਿਓ ਇਹ ਤੁਹਾਡਾ ਕੋਈ ਹੱਕ ਨਹੀਂ ਕਿ ਮੇਰੇ ਖਿਲਾਫ਼ ਇਲਜ਼ਾਮ ਆਪਣੇ ਰਿਕਾਰਡ ਤੇ ਕਾਇਮ ਰਖੋ।

**ਸ੍ਰੀ ਸਭਾਪਤੀ** : ਜਦੋਂ ਕਿਸੇ ਗਲ ਦਾ ਐਕਸ਼ਨ ਹੋਵੇ ਤਾਂ ਉਸ ਤੇ ਰੀਐਕਸ਼ਨ ਹੋਣਾ ਲਾਜ਼ਮੀ ਗਲ ਹੈ। (Reaction necessarily follows action.)

**ਮੁੱਖ ਮੰਤਰੀ**: ਚੇਅਰਮੈਨ ਸਾਹਿਬ, ਮੈਂ ਆਨਰੇਬਲ ਮੈਂਬਰਜ਼ ਨੂੰ ਰਿਕੁਐਸਟ ਕਰ ਦੇਣੀ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਨੂੰ ਕੋਈ ਇਤਰਾਜ਼ ਨਹੀ ਕਿ ਗਵਰਨਰ ਦੇ ਐਡਰੈਸ ਤੇ ਡਿਸਕਸ਼ਨ ਲਈ ਰਖਿਆ ਟਾਈਮ ਇਸ ਤਰ੍ਹਾਂ ਗੁਜ਼ਾਰਿਆ ਜਾਵੇ। ਇਸ ਤਰ੍ਹਾਂ ਦੀ ਨੁਕਤਾਚੀਨੀ ਤੇ ਵਕਤ ਜ਼ਾਇਆ ਕਰਨਾ ਇਸ ਹਾਊਸ ਨੂੰ ਸ਼ੋਭਦਾ ਨਹੀਂ। ਕਈ ਸਜਨ ਪਹਿਲਾਂ ਗਾਲਾਂ ਕਢਦੇ ਹਨ ਜਦੋਂ ਜਵਾਬ ਮਿਲਦਾ ਹੈ ਫੇਰ ਰੂਲ ਕੋਟ ਕਰਦੇ ਹਨ। ਜੇ ਕਿਹਾ ਜਾਂਦਾ ਹੈ ਕਿ ਅਕਾਲੀ ਚੋਰ ਹਨ ਤਾਂ ਉਧਰੋਂ ਤਾੜੀਆਂ ਵਜਦੀਆਂ ਹਨ ਜੇ ਕਿਹਾ ਜਾਂਦਾ ਹੈ ਕਿ ਕਾਂਗਰਸੀ ਜਾਂ ਹੋਰ ਚੋਰ ਹਨ ਤਾਂ ਇਧਰੋਂ ਤਾੜੀਆਂ ਵਜਦੀਆਂ ਹਨ। ਮੈਂਬਰ ਸਾਹਿਬਾਨ ਨੂੰ ਸੰਜੀਦਾ ਤੌਰ ਤੇ ਹੀ ਚਲਣਾ ਚਾਹੀਦਾ ਹੈ। ਮੈਂ ਉਸੇ ਵੇਲੇ ਸਬਮਿਟ ਕੀਤਾ ਸੀ ਜਦੋਂ ਸਿਰਦਾਰ ਕਪੂਰ ਸਿੰਘ ਜੀ ਨੇ ਸਨ-ਇਨ-ਲਾ ਦੀ ਗਲ ਕੀਤੀ ਸੀ। ਕੀ ਇਸ ਤਰ੍ਹਾਂ ਦੀਆਂ ਗਲਾਂ ਗਵਰਨਰਜ਼ ਐਡਰੈਸ ਨਾਲ ਸਬੰਧਤ ਹਨ? ਜੇ ਕੁਝ ਉਨ੍ਹਾਂ ਨੂੰ ਕਿਹਾ ਤਾਂ ਇਹ ਰੂਲਜ਼ ਤੇ ਆ ਗਏ। ਜੇ ਡਿਸਕਸ਼ਨ ਕਰਨੀ ਹੈ ਤਾਂ ਗਵਰਨਮੈਂਟ ਨੂੰ ਕੋਈ ਠੋਸ ਸੁਝਾਓ ਦਿਓ ਤਾਂ ਜੋ ਜਨਤਾ ਦਾ ਭਲਾ ਹੋ ਸਕੇ। ਮੈਂ ਰਿਕੁਐਸਟ ਕਰਾਂਗਾ ਕਿ ਇਹ ਡਿਸਕਸ਼ਨ ਏਥੇ ਹੀ ਬੰਦ ਕੀਤੀ ਜਾਵੇ, ਮੇਨ ਡਿਸਕਸ਼ਨ ਸ਼ੁਰੂ ਕੀਤੀ ਜਾਵੇ।

**ਖੁਰਾਕ ਅਤੇ ਸਪਲਾਈ ਮੰਤਰੀ** (ਸਰਦਾਰ ਬਲਵੰਤ ਸਿੰਘ): Sir I want to say something on a personal explanation. ਮੇਰੇ ਮੁਤਾਬਿਕ ਇਸ ਹਾਊਸ ਵਿਚ ਸਿਰਦਾਰ ਕਪੂਰ ਸਿੰਘ ਨੇ ਇਹ ਗਲ ਕਹੀ ਹੈ ਕਿ ਮੈਂ ਨਾਜਾਇਜ਼ ਤਰੀਕੇ ਨਾਲ ਪੈਸਾ ਲੈ ਕੇ ਸਿੰਘ ਸਾਹਿਬ ਨੂੰ ਕੋਈ ਕਾਰ ਖਰੀਦ ਕੇ ਦਿੱਤੀ ਹੈ। ਇਹ ਕਾਰ ਖਰੀਦਣ ਦਾ ਫੈਸਲਾ ਜਲੰਧਰ ਦੇ ਜ਼ਿਲ੍ਹਾ ਅਕਾਲੀ ਦਲ ਨੇ ਕੀਤਾ। ਇਹ ਉਸ ਵੇਲੇ ਦੀ ਗਲ ਹੈ ਜਦੋਂ ਮੈਂ ਐਮ. ਐਲ. ਏ. ਹੁੰਦਾ ਸੀ। ਮੈਂ ਬਤੌਰ ਅਕਾਲੀ ਪਾਰਟੀ ਦੇ ਵਰਕਰ ਦੇ ਲੋਕਾਂ ਪਾਸੋਂ ਉਗਰਾਹੀ ਕਰਕੇ ਡਿਸਟ੍ਰਿਕਟ ਆਰਗੇਨਾਈਜ਼ੇਸ਼ਨ ਪਾਸ ਜਮ੍ਹਾਂ ਕਰਾਉਂਦਾ ਰਿਹਾ। ਜਦੋਂ ਪੈਸੇ ਹੋ ਗਏ ਇਹ ਕਾਰ ਉਨ੍ਹਾਂ ਨੂੰ ਖਰੀਦ ਕੇ ਦੇ ਦਿੱਤੀ। ਅਜ ਸਿਰਦਾਰ ਕਪੂਰ ਸਿੰਘ ਜੀ ਏਧਰ ਓਧਰ ਦੀਆਂ ਗਲਾਂ ਕਰਦੇ ਹਨ। ਜੋ ਵਸੂਲੀ ਕੀਤੀ ਗਈ ਉਸ ਦੇ ਪਰੋਪਰ ਐਕਾਊਂਟਸ ਹਨ, ਲੋਕਾਂ ਦੀ ਗਲਤਫਹਿਮੀ ਤੋਂ ਬਚਣ ਦੀ ਖਾਤਰ ਅਸੀਂ ਉਦੋਂ ਹੀ ਇਹ ਸਾਰੇ ਐਕਾਊਂਟਸ ਇਕ ਇਨਵੀਟੇਸ਼ਨ ਕਾਰਡ ਦੇ ਪਿਛੇ, ਕੀਤੇ ਫੈਸਲੇ ਅਨੁਸਾਰ, ਛਾਪ ਦਿਤੇ ਸਨ। ਇਹ ਡਿਸਟ੍ਰਿਕਟ ਲੈਵਲ ਤੇ ਕੀਤੇ ਫੈਸਲੇ ਅਨੁਸਾਰ ਖਰਚ ਹੋਇਆ। ਐਕਾਊਂਟ ਛਾਪਣ ਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਸੀ। ਇਸ ਮੁਆਮਲੇ ਨਾਲ ਸ਼ਰੋਮਣੀ ਅਕਾਲੀ ਦਲ, ਅੰਮ੍ਰਿਤਸਰ ਦਾ ਕੋਈ ਤਆਲੁਕ ਨਹੀਂ ਹੈ। ਮੈਂ ਮੈਂਬਰ ਸਾਹਿਬਾਨ ਦਾ ਭੁਲੇਖਾ ਦੂਰ ਕਰਨ ਲਈ ਅਰਜ਼ ਕੀਤੀ ਹੈ।

---

## DISCUSSION ON GOVERNOR'S ADDRESS (Resumption)

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ): ਚੇਅਰਮੈਨ ਸਾਹਿਬ, ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿਤਾ ਹੈ। ਮੈ ਇਸ ਦੀ ਵਿਰੋਧਤਾ ਲਈ ਖੜਾ ਹੋਇਆ ਹਾਂ।

[ਡਾਕਟਰ ਅਮੀਰ ਸਿੰਘ ਕਲਕਟ]

ਸਭ ਤੋਂ ਪਹਿਲਾਂ ਮੈਂ ਸੈਂਟਰਲ ਗਵਰਨਮੈਂਟ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਪੰਜਾਬ ਦੀ 1965 ਦੀ ਲੜਾਈ ਵਿਚ ਬਹਾਦਰੀ ਅਤੇ ਮੁਲਕ ਦੀ ਸੇਵਾ ਨੂੰ ਵੇਖਦਿਆਂ ਪੰਜਾਬੀਆਂ ਨੂੰ ਚੰਡੀਗੜ੍ਹ ਦਿੱਤਾ ਹੈ। ਚੰਡੀਗੜ੍ਹ ਮਿਲਣ ਦੀ ਵਧਾਈ ਮੈਂ ਫੇਰ ਉਨ੍ਹਾਂ ਸਾਰੀਆਂ ਪਾਰਟੀਆਂ ਨੂੰ ਦਿੰਦਾ ਹਾਂ ਜਿਨ੍ਹਾਂ ਨੇ ਚੰਡੀਗੜ੍ਹ ਪਿਛੇ ਜਦੋਂਜਹਿਦ ਕੀਤੀ, ਖਾਸ ਤੌਰ ਤੇ ਐਕਸ਼ਨ ਕਮੇਟੀ ਇਸ ਵਧਾਈ ਦੀ ਪਾਤਰ ਹੈ। ਨਾਲ ਹੀ ਸਰਦਾਰ ਗੁਰਨਾਮ ਸਿੰਘ ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਇਸ ਕੇਸ ਨੂੰ ਪਲੀਡ ਕਰਨ ਦੇ ਉਚੇਚੇ ਯਤਨ ਕੀਤੇ (ਤਾੜੀਆਂ) ਮੈਂ ਹੁਣ ਸਰਕਾਰ ਨੂੰ ਇਹ ਸੁਝਾਓ ਦੇਵਾਂਗਾ ਕਿ ਉਨ੍ਹਾਂ ਦੇ ਸਾਹਮਣੇ ਚੰਡੀਗੜ੍ਹ ਤੋਂ ਬਾਅਦ ਫਾਜ਼ਿਲਕਾ ਦੀ ਗੰਭੀਰ ਸਮਸਿਆ ਹੈ। ਮੇਰਾ ਵਿਚਾਰ ਹੈ ਕਿ ਪੰਜਾਬ ਦੇ ਲੋਕਾਂ ਨੂੰ ਇਹ ਫੈਸਲਾ ਸਹਾਰਨਾ ਨਹੀਂ ਚਾਹੀਦਾ। ਫਾਜ਼ਿਲਕਾ ਇਕ ਬੜੀ ਇੰਮਪਾਰਟੈਂਟ ਜਗ੍ਹਾ ਹੈ। ਫਾਜ਼ਿਲਕਾ ਅਤੇ ਅਬੋਹਰ ਬਾਰਡਰ ਤੇ ਹਨ ਅਤੇ ਹਿੰਦੁਸਤਾਨ ਦੇ ਸੋਰਡ ਆਰਮ ਪੰਜਾਬ ਕੋਲ ਹੀ ਰਹਿੰਣੇ ਚਾਹੀਦੇ ਹਨ ਤਾਂ ਹੀ ਅਸੀਂ ਆਪਣੇ ਦੁਸ਼ਮਣ ਪਾਕਿਸ-ਤਾਨ ਦਾ ਮੁਕਾਬਲਾ ਚੰਗੀ ਤਰ੍ਹਾਂ ਕਰ ਸਕਾਂਗੇ। ਇਨ੍ਹਾਂ ਇਲਾਕਿਆਂ ਨੂੰ ਬਾਹਰ ਕਢ ਦੇਣਾ ਕੋਈ ਚੰਗੀ ਗਲ ਨਹੀਂ ਹੈ।

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਮੈਂ ਆਪਣੀ ਡਿਊਟੀ ਦੇ ਵਿਚ ਫੇਲ ਹੋਵਾਂਗਾ ਜੇ ਮੈਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਜ਼ਿਕਰ ਨਾ ਕਰਾਂ। ਅਗੇ ਵੀ ਸਿਖਾਂ ਵਿਚ ਅਤੇ ਹਿੰਦੁਸਤਾਨ ਦੇ ਵਿਚ ਲੋਕ ਸ਼ਹੀਦ ਹੁੰਦੇ ਰਹੇ ਹਨ ਪਰ ਉਨ੍ਹਾਂ ਦੇ ਵੇਲੇ ਰਾਜ ਦੂਸਰੀਆਂ ਹਕੂਮਤਾਂ ਦਾ ਹੁੰਦਾ ਸੀ ਪਰ ਇਸ ਵਾਰੀ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਆਪਣੀ ਸਰਕਾਰ ਦੇ ਰਾਜ ਵਿਚ ਸ਼ਹੀਦ ਹੋਏ। ਇਸ ਲਈ ਇਨ੍ਹਾਂ ਦੀ ਸ਼ਹਾਦਤ ਦਾ ਕੋਈ ਹੋਰ ਸ਼ਹਾਦਤ ਮੁਕਾਬਲਾ ਨਹੀਂ ਕਰ ਸਕਦੀ। ਮੈਂ ਉਨ੍ਹਾਂ ਨੂੰ ਇਸ ਹਾਊਸ ਦੇ ਵਿਚ ਪਹਿਲੀ ਵਾਰ ਸ਼ਰਧਾਂਜਲੀ ਦੇ ਰਿਹਾ ਹਾਂ। ਪਰ ਮੈਂ ਸਰਕਾਰ ਦਾ ਧਿਆਨ ਇਸ ਗਲ ਵਲ ਵੀ ਦਿਵਾਉਂਣਾ ਚਾਹੁੰਦਾ ਹਾਂ ਕਿ ਉਸ ਮਹਾਨ ਸ਼ਹੀਦ ਦੇ ਫੁਲਾਂ ਨੂੰ ਕੁਝ ਲੋਕ ਵੇਚ ਰਹੇ ਹਨ। ਉਨ੍ਹਾਂ ਦਾ ਮਿਸਯੂਜ਼ ਕਰ ਰਹੇ ਹਨ। ਇਸ ਕਰਕੇ ਉਨ੍ਹਾਂ ਨੂੰ ਉਹ ਡਿਊ ਰਿਸਪੈਕਟ ਨਹੀਂ ਮਿਲ ਰਹੀ ਜੋ ਕਿ ਮਿਲਣੀ ਚਾਹੀਦੀ ਸੀ। ਅਜ ਉਹ ਉਨ੍ਹਾਂ ਲੋਕਾਂ ਕੋਲ ਹਨ ਜੋ ਕਿ ਰੋਜ਼ ਹੀ ਕੋਈ ਨਾ ਕੋਈ ਸ਼ਰਾਰਤ ਕਰ ਦੇਂਦੇ ਹਨ (ਵਿਘਨ) (ਥੰਪਿੰਗ) ਮੈਂ ਸਮਝਦਾ ਹਾਂ ਕਿ ਇਹੋ ਜਿਹੇ ਲੋਕਾਂ ਨੂੰ ਇਸ ਤਰ੍ਹਾਂ ਕਰਨ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ। We are Indians first and Indians last.

ਫਿਰ ਚੇਅਰਮੈਨ ਸਾਹਿਬ, ਮੈਂ ਇਕ ਹੋਰ ਬੜੀ ਅਫਸੋਸ ਨਾਲ ਗਲ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਅਤੇ ਉਹ ਹੈ ਝੰਡੇ ਦੀ ਬੇਇਜ਼ਤੀ ਦੀ ਗਲ। ਮੈਂ ਸਰਕਾਰ ਨੂੰ ਕਹਾਂਗਾ ਕਿ ਸਾਨੂੰ ਡੀ.ਐਮ.ਕੇ. ਵਾਲਿਆਂ ਦੀ ਰੀਸ ਨਹੀਂ ਕਰਨੀ ਚਾਹੀਦੀ ਅਤੇ ਆਪਣੇ ਆਪ ਨੂੰ ਹਿੰਦੁਸਤਾਨੀ ਹੀ ਸਮਝਣਾ ਚਾਹੀਦਾ ਹੈ ਜੋ ਆਦਮੀ ਹਿੰਦੁਸਤਾਨ ਤੋਂ ਵਖਰਾ ਹੋਣਾ ਚਾਹੁੰਦਾ ਹੈ ਮੈਂ ਉਸ ਦਾ ਸਭ ਤੋਂ ਵਡਾ ਵਿਰੋਧੀ ਹਾਂ। ਅਸੀਂ ਸਾਰੇ ਹਿੰਦੁਸਤਾਨ ਵਿਚ ਹੀ ਪਲੇ ਹਾਂ, ਇਥੇ ਦੀ ਆਬੋ ਹਵਾ ਖਾਕੇ ਵਡੇ ਹੋਏ ਹਾਂ। ਇਸ ਦਾ ਨਿਮਕ ਖਾਕੇ ਇਸ ਨਾਲ ਗ਼ਦਾਰੀ ਨਹੀਂ ਕਰਨੀ ਚਾਹੀਦੀ। ਮੈਂ ਸਮਝਦਾ ਹਾਂ ਕਿ ਜੇਕਰ ਅਜ ਪੰਜਾਬ ਇੰਨਾਂ ਮਜ਼ਬੂਤ ਹੈ ਤਾਂ ਕੇਵਲ ਇਸ ਲਈ ਕਿ ਹਿੰਦੁਸਤਾਨ ਦੀ ਡਿਫੈਂਸ ਤਕੜੀ ਹੈ। ਮੈਂ ਅਰਜ਼ ਕਰਦਾ ਹਾਂ ਕਿ 1947 ਦੇ ਵਿੱਚ ਪਾਕਿਸਤਾਨ ਕਿਉਂ ਬਣਿਆ। ਇਹ ਜਾਂ ਤਾਂ ਮਹਾਸ਼ਾ ਕ੍ਰਿਸ਼ਨ ਤੇ ਮਹਾਸ਼ਾ ਵਰਿੰਦਰ ਵਰਗੇ ਪੜ੍ਹੇ ਲਿਖੇ ਅਤੇ ਅਖਬਾਰਾਂ ਵਾਲਿਆਂ ਕਰਕੇ ਅਤੇ ਜਾਂ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਵਰਗੇ ਅਨਪੜ੍ਹ ਕਰਕੇ ਬਣਿਆ ਹੈ (ਥੰਪਿੰਗ)।

**ਸ੍ਰੀ ਗਿਆਨ ਚੰਦ ਖਰਬੰਦਾ** : ਆਨ ਏ ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ। ਚੇਅਰਮੈਨ ਸਾਹਿਬ, ਮਹਾਸ਼ਾ ਕ੍ਰਿਸ਼ਨ ਇਸ ਵੇਲੇ ਦੁਨੀਆਂ ਵਿਚ ਨਹੀਂ ਹਨ। ਗੁਜ਼ਰ ਚੁਕੇ ਬੰਦੇ ਦਾ ਨਾ ਇਨ੍ਹਾਂ ਨੂੰ ਨਹੀਂ ਲੈਣਾ ਚਾਹੀਦਾ।

**ਡਾਕਟਰ ਅਮੀਰ ਸਿੰਘ ਕਲਕਟ:** ਚੇਅਰਮੈਨ ਸਾਹਿਬ, ਮੈਂ ਇਸ ਲਈ ਉਨ੍ਹਾਂ ਦਾ ਨਾਮ ਲਿਆ ਹੈ ਕਿ ਉਨ੍ਹਾਂ ਦਾ ਅਖਬਾਰ ਰੋਜ਼ ਹੀ ਮੇਰੇ ਵਿਰੁਧ ਕੋਈ ਨਾ ਕੋਈ ਖਬਰ ਛਾਪ ਦਿੰਦਾ ਹੈ। (ਹਾਸਾ) ਚੀਫ਼ ਮਨਿਸਟਰ ਸਾਹਿਬ ਸਾਹਮਣੇ ਬੈਠੇ ਹਨ, ਤੁਸੀਂ ਉਨ੍ਹਾਂ ਨੂੰ ਪੁਛ ਲਓ ਕਿ ਸਾਨੂੰ ਮਿਲਿਆਂ ਨੂੰ 6 ਮਹੀਨੇ ਹੋ ਗਏ ਹਨ। ਪਰ ਡਾਕਟਰ ਜਗਜੀਤ ਸਿੰਘ ਰੋਜ਼ ਉਸ ਅਖਬਾਰ ਦੇ ਐਡੀਟਰ ਨੂੰ ਚਾਹ ਪਿਲਾ ਕੇ ਇਹ ਖਬਰ ਛਪਵਾ ਦਿੰਦਾ ਹੈ ਕਿ ਡਾਕਟਰ ਅਮੀਰ ਸਿੰਘ ਅਕਾਲੀ ਪਾਰਟੀ ਦੇ ਵਿਚ ਜਾ ਰਿਹਾ ਹੈ। ਚੇਅਰਮੈਨ ਸਾਹਿਬ, ਮੈਂ ਹਾਊਸ ਦੇ ਵਿਚ ਸੌਂਹ ਖਾਕੇ ਕਹਿੰਦਾ ਹਾਂ ਕਿ ਮੈਂ ਆਖਰੀ ਮੈਂਬਰ ਹੋਵਾਂਗਾ ਜਿਹੜਾ ਕਿ ਕਾਂਗਰਸੀ ਬੈਂਚਾਂ ਤੇ ਬੈਠਾਂਗਾ। ਮੈਂ ਸਮਝਦਾ ਹਾਂ ਕਿ ਡੀਫੈਕਸ਼ਨ ਸਭ ਤੋਂ ਵੱਡਾ ਗੁਨਾਹ ਹੈ। (ਥੰਪਿੰਗ) ਇਹ ਆਪਣੇ ਵੋਟਰਾਂ ਨੂੰ ਧੋਖਾ ਦੇਣਾ ਹੈ।

**ਮੁੱਖ ਮੰਤਰੀ :** ਡਾਕਟਰ ਸਾਹਿਬ ਕਹਿ ਰਹੇ ਹਨ ਕਿ ਮੈਂ ਇਕਲਾ ਹੀ ਇਨ੍ਹਾਂ ਬੈਂਚਾਂ ਤੇ ਰਹਿ ਜਾਵਾਂਗਾ ਬਾਕੀ ਸਭ ਚਲੇ ਜਾਣਗੇ। (ਹਾਸਾ)

**ਡਾਕਟਰ ਅਮੀਰ ਸਿੰਘ ਕਲਕਟ:** ਫਿਰ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਰਾਸ਼ਟਰ-ਪਿਤਾ ਦੀ ਬੇ-ਹੁਰਮਤੀ ਹੋਈ ਹੈ, ਇਹ ਬੜੀ ਮਾੜੀ ਗਲ ਹੈ। ਜੇ ਉਹ 20 ਵੀਂ ਸਦੀ ਦੇ ਵਿਚ ਪੈਦਾ ਨਾ ਹੋਏ ਹੁੰਦੇ ਤਾਂ ਉਨ੍ਹਾਂ ਨੂੰ ਪੀਰ ਪੈਗੰਬਰਾਂ ਅਤੇ ਭਗਵਾਨ ਦੇ ਨਾਲ ਥਾਂ ਦਿਤੀ ਜਾਂਦੀ। ਮੈਂ ਡਾਕਟਰੀ ਕਰਨ ਤੋਂ ਪਹਿਲਾਂ ਏਅਰ ਫੋਰਸ ਵਿਚ ਸੀ। ਮੈਨੂੰ ਪਤਾ ਹੈ ਕਿ ਹਿੰਦੁਸਤਾਨੀ ਦੀ ਕਦਰ ਕੁਤੇ ਜਿੰਨੀ ਹੁੰਦੀ ਸੀ। ਇਹ ਮਹਾਤਮਾਂ ਗਾਂਧੀ ਜੀ ਦੀ ਕਿਰਪਾ ਹੈ ਕਿ ਅਸੀਂ ਇਸ ਵਿਧਾਨ ਦੇ ਅੰਦਰ ਆਪਣੇ ਵਡੇ ਤੋਂ ਵਡੇ ਵਿਰੋਧੀ ਨੂੰ ਵੀ ਗਾਲ੍ਹਾਂ ਕਢ ਸਕਦੇ ਹਾਂ ਅਤੇ ਆਪਣੀ ਐਡਮਿਨਿਸਟਰੇਸ਼ਨ ਠੀਕ ਪ੍ਰਕਾਰ ਚਲਾ ਸਕਦੇ ਹਾਂ।

ਹੁਣ ਚੇਅਰਮੈਨ ਸਾਹਿਬ, ਮੈਂ ਕੁਝ ਘਰੇਲੂ ਗਲਾਂ ਕਰਨੀਆਂ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਸਬਾਰਡੀਨੇਟ ਸਰਵਿਸ ਸੀਲੈਕਸ਼ਨ ਬੋਰਡ ਨੂੰ ਤੋੜ ਦੇਣ ਦੇ ਨਾਲ ਪੰਜਾਬ ਦੇ ਹਰੀਜਨਾਂ ਅਤੇ ਜ਼ਿਮੀਂਦਾਰਾਂ ਨੂੰ ਬੜਾ ਧੱਕਾ ਲਗਾ ਹੈ। ਜਿਹੜੀਆਂ ਡਿਪਾਰਟਮੈਂਟਲ ਕਮੇਟੀਆਂ ਬਣੀਆਂ ਉਹ ਵਧੇਰੇ ਚੰਡੀਗੜ੍ਹ ਦੀਆਂ ਹੀ ਹਨ । ਇਸ ਲਈ ਉਨ੍ਹਾਂ ਨੂੰ ਚੰਡੀਗੜ੍ਹ ਦੇ ਅਪ ਟੂ ਡੇਟ ਮੁੰਡੇ ਚੰਗੇ ਲਗੇ ਕਿਉਂਕਿ ਉਹ ਬੋਲਣ ਚਾਲਣ ਵਿਚ ਤੇਜ਼ ਹੁੰਦੇ ਹਨ ਪਰ ਇਸ ਦੇ ਨਾਲ ਹਰੀਜਨਾਂ ਅਤੇ ਜ਼ਿਮੀਂਦਾਰਾਂ ਦਾ ਬੜਾ ਨੁਕਸਾਨ ਹੋਇਆ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜਾ ਬੋਰਡ ਸਰਕਾਰ ਬਣਾਨ ਲਗੀ ਹੈ, ਇਹ ਬਹੁਤ ਚੰਗੀ ਗਲ ਹੈ। ਪਰ ਮੈਂ ਨਾਲ ਹੀ ਸਰਕਾਰ ਨੂੰ ਇਹ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਉਹ ਆਨੈਸਟ ਮੈਂਬਰ ਇਸ ਬੋਰਡ ਦੇ ਵਿਚ ਲਗਾਏ; ਅਜਿਹਾ ਨਾ ਹੋਵੇ ਕਿ ਪਿਛਲੇ ਸਾਲ ਵਾਂਗ ਬੋਰਡ ਤੋੜਨਾ ਪਏ। ਗਵਰਨਰ ਸਾਹਿਬ ਨੇ ਇਹ ਬੋਰਡ ਇਸ ਕਰਕੇ ਹੀ ਤੋੜਿਆ ਸੀ ਕਿ ਇਸ ਦੇ ਮੈਂਬਰ ਬਹੁਤ ਕੁਰੱਪਟ ਹੋ ਗਏ ਸੀ ਅਤੇ ਖੁਲ੍ਹਮ ਖੁਲ੍ਹਾ ਪੈਸੇ ਲੈਣ ਲਗ ਪਏ ਸੀ। ਸਰਕਾਰ ਨੇ ਗਿਆਨੀ ਕਰਤਾਰ ਸਿੰਘ ਨੂੰ ਇਸ ਬੋਰਡ ਦਾ ਚੇਅਰਮੈਨ ਬਣਾਇਆ ਹੈ, ਇਹ ਬਹੁਤ ਹੀ ਚੰਗਾ ਕੀਤਾ ਹੈ। ਉਹ ਬੜੇ ਆਨੈਸਟ ਸਿਆਸਤਦਾਨ ਹਨ। ਉਹ ਇਕ ਅਜਿਹੇ ਸਿਆਸਤ-ਦਾਨ ਹਨ ਜਿਨ੍ਹਾਂ ਨੇ ਸਾਰੀ ਉਮਰ ਵਿਚ ਇਕ ਪੈਸੇ ਦੀ ਵੀ ਜਾਇਦਾਦ ਨਹੀਂ ਬਣਾਈ। ਪਰ ਸਰਕਾਰ ਨੇ ਸਟੇਟ ਮਾਰਕੀਟਿੰਗ ਬੋਰਡ ਦਾ ਚੇਅਰਮੈਨ ਇਕ ਡਾਡ ਸਾਹਿਬ ਨੂੰ ਬਣਾ ਦਿਤਾ ਹੈ। ਉਸ ਦੀ ਆਪਣੀ ਆਮਦਨੀ ਚਾਰ ਪੈਸੇ ਦੀ ਵੀ ਨਹੀਂ ਸੀ। ਮੈਂ ਸਮਝਦਾ ਹਾ ਕਿ ਅਜਿਹੇ ਆਦਮੀ ਦੇ ਹਵਾਲੇ ਕਰੋੜਾਂ ਰੁਪਏ ਦੀ ਆਮਦਨੀ ਵਾਲਾ ਬੋਰਡ ਕਰ ਦੇਣਾ ਠੀਕ ਗੱਲ ਨਹੀਂ ਹੋਈ।

ਫਿਰ ਚੇਅਰਮੈਨ ਸਾਹਿਬ, ਮੈਂ ਇਸ ਅਸੈਂਬਲੀ ਦੇ ਅੰਦਰ ਹਾਈਕੋਰਟ ਦੇ ਜੱਜਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ।

ਮੁੱਖ ਮੰਤਰੀ : ਸਰਧਾਂਜਲੀ ? (ਹਾਸਾ)

**ਡਾਕਟਰ ਅਮੀਰ ਸਿੰਘ ਕਲਕਟ**: ਮੈਂ ਉਨ੍ਹਾਂ ਦਾ ਮਸ਼ਕੂਰ ਹਾਂ। ਮੈਂ ਸਮਝਦਾ ਹਾਂ ਕਿ ਜੇ ਕਿਤੇ ਕੋਈ ਇਨਸਾਨੀਅਤ ਮਿਲ ਸਕਦੀ ਹੈ ਤਾਂ ਹਾਈਕੋਰਟ ਦੇ ਵਿਚ ਹੀ ਮਿਲ ਸਕਦੀ ਹੈ। ਪਰ ਉਥੇ ਵੀ ਹੁਣ ਉਹ ਅਡਵੋਕੇਟ ਚੁਣੇ ਗਏ ਹਨ, ਜਿਨ੍ਹਾਂ ਦਾ ਆਮਦਨ ਚਾਰ ਪੈਸੇ ਦੀ ਵੀ ਨਹੀਂ ਸੀ......

**ਸ੍ਰੀ ਸਭਾਪਤੀ** : ਡਾਕਟਰ ਸਾਹਿਬ ਇਸ ਹਾਊਸ ਦੇ ਰੂਲਾਂ ਮੁਤਾਬਕ ਤੁਸੀਂ ਹਾਈਕੋਰਟ ਦੇ ਜੱਜਾਂ ਨੂੰ ਡਿਸਕਸ ਨਹੀਂ ਕਰ ਸਕਦੇ। (Under the rules of the House, the hon. Member cannot discuss the judges of the High Court.)

**ਡਾਕਟਰ ਅਮੀਰ ਸਿੰਘ ਕਲਕਟ** : ਬਹੁਤ ਅੱਛਾ ਜੀ। ਇਸ ਤੋਂ ਅਗਲੀ ਗਲ ਚੇਅਰਮੈਨ ਸਾਹਿਬ, ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਇਸ ਵਜ਼ਾਰਤ ਦੇ ਵਿਚ ਜੇ ਸਰਦਾਰ ਗੁਰਨਾਮ ਸਿੰਘ ਤੋਂ ਬਾਅਦ ਕੋਈ ਸਿਆਣਾ ਵੀਰ ਹੈ ਤਾਂ ਉਹ ਸਰਦਾਰ ਸੁਰਜੀਤ ਸਿੰਘ ਜੀ ਹਨ। ਪਰ ਉਨ੍ਹਾਂ ਦੇ ਮਹਿਕਮੇ ਦੇ ਵਿਚ ਉਹ ਧਾਂਧਲੀ ਪਈ ਹੋਈ ਹੈ ਕਿ ਜਿਸ ਦਾ ਹਿਸਾਬ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦੇ ਮਹਿਕਮੇ ਦੇ ਵਿਚ ਦੋ ਡੀ.ਪੀ.ਆਈਜ਼ ਹਨ। ਉਹ ਆਪਸ ਦੇ ਵਿਚ ਇਸ ਤਰ੍ਹਾਂ ਲੜਦੇ ਹਨ ਜਿਵੇਂ ਕਿ ਪਿੰਡਾਂ ਦੇ ਵਿਚ ਜ਼ਨਾਨੀਆਂ ਵੀ ਨਹੀਂ ਲੜਦੀਆਂ। (ਹਾਸਾ)

**ਇਕ ਮਾਨਯੋਗ ਮੈਂਬਰ**: ਉਨ੍ਹਾਂ ਦੇ ਵਿਚ ਇਕ ਜ਼ਨਾਨੀ ਵੀ ਹੈ। (ਹਾਸਾ)

**ਡਾਕਟਰ ਅਮੀਰ ਸਿੰਘ ਕਲਕਟ**: ਮੈਂ ਵਜ਼ੀਰ ਸਾਹਿਬ ਨੂੰ ਸੁਝਾਓ ਦਿਆਂਗਾ ਕਿ ਉਨ੍ਹਾਂ ਦੋਨਾਂ ਦੀ ਸਰਵਿਸ ਇਸ ਵੇਲੇ 25,25 ਸਾਲ ਤੋਂ ਉਪਰ ਹੋ ਚੁਕੀ ਹੈ ਇਸ ਲਈ ਉਨ੍ਹਾਂ ਦੋਨਾਂ ਨੂੰ ਪੈਨਸ਼ਨ ਤੇ ਭੇਜ ਦਿਤਾ ਜਾਵੇ ਤਾਕਿ ਜੋ ਰੋਜ਼ ਲੜਾਈ ਹੁੰਦੀ ਹੈ ਉਹ ਖਤਮ ਹੋ ਜਾਵੇ।

ਫਿਰ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪਾਂਧੀ ਸਾਹਿਬ ਨੇ ਇਥੇ ਕਿਹਾ ਸੀ ਕਿ ਆਈ.ਏ.ਐਸ. ਅਤੇ ਪੀ.ਸੀ.ਐਸ. ਅਫਸਰਾਂ ਦੀ ਤਨਖਾਹ ਬਹੁਤ ਵਧ ਗਈ ਹੈ ਅਤੇ ਸਾਡੀ ਤਨਖਾਹ ਦੇ ਵਿਚ ਕੋਈ ਫਰਕ ਨਹੀਂ ਪਿਆ। ਮੈਂ ਸਮਝਦਾ ਹਾਂ ਕਿ ਯਾ ਤਾਂ ਉਹ ਅੰਨੇ ਹਨ ਜਾਂ ਬੋਲੇ ਹਨ, ਜ ਇਹ ਨਹੀਂ ਦੇਖ ਸਕਦੇ ਜਾਂ ਸੁਣ ਸਕਦੇ ਕਿ ਦੂਸਰੀਆਂ ਸਟੇਟਾਂ ਦੇ ਮੁਲਾਜ਼ਮ ਇਹ ਮੰਗ ਕਰਦੇ ਹਨ ਅਤੇ ਮੁਜ਼ਾਹਰੇ ਕਰਦੇ ਹਨ ਕਿ ਸਾਨੂੰ ਪੰਜਾਬ ਦੇ ਪੇ ਸਕੇਲ ਦਿਤੇ ਜਾਣ। ਮੈਂ ਸਮਝਦਾ ਹਾਂ ਕਿ ਟੈਕਸ ਪੇਅਰ ਤੇ ਹੋਰ ਭਾਰ ਨਹੀਂ ਪਾਉਣਾ ਚਾਹੀਦਾ ਅਤੇ ਜਿਹੜੀਆਂ ਤਨਖਾਹਾਂ ਕਰਮਚਾਰੀਆਂ ਨੂੰ ਮਿਲ ਰਹੀਆਂ ਹਨ, ਉਹ ਸਾਰੇ ਹਿੰਦੁਸਤਾਨ ਤੋਂ ਚੰਗੀਆਂ ਹਨ। ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਪੰਜਾਬ ਦਾ ਅੰਦਾਜ਼ਾ ਇਸ ਹਾਊਸ ਨੂੰ ਦੇਖ ਕੇ ਨਹੀਂ ਲਾਉਣਾ ਚਾਹੀਦਾ। ਇਹ ਤਾਂ ਇਕ ਕਲਾਸ ਰੂਮ ਜਿਹਾ ਬਣਿਆ ਹੋਇਆ ਹੈ। ਅਸਲ ਵਿਚ ਪੰਜਾਬ ਇਕ ਬਹੁਤ ਗਰੀਬ ਸਟੇਟ ਹੈ। ਅਸੀਂ ਰੋਜ਼ ਰੌਲਾ ਪਾਉਂਦੇ ਹਾਂ ਕਿ ਪੰਜਾਬ ਦੀ ਅਸੀਂ ਬੜੀ ਡਿਵੈਲਪਮੈਂਟ ਕੀਤੀ ਹੈ ਪਰ 90 ਪ੍ਰਤੀਸ਼ਤ ਵਿਲੇਜ ਅਜਿਹੇ ਹਨ ਜਿਹਨਾਂ ਤਕ ਅਸੀਂ ਅਪਰੋਚ ਹੀ ਨਹੀਂ ਕਰ ਸਕੇ।

**ਸ੍ਰੀ ਸਭਾਪਤੀ** : ਤੁਹਾਡਾ ਟਾਈਮ ਹੋ ਗਿਆ ਹੈ। (The time allotted to hon. Member is over.)

**ਡਾਕਟਰ ਅਮੀਰ ਸਿੰਘ ਕਲਕਟ** : ਬਸ ਜਨਾਬ, ਮੈਂ ਦੋ ਮਿੰਟ ਹੋਰ ਕਹਿ ਕੇ ਖਤਮ ਕਰਦਾ ਹਾਂ।

ਚੀਫ ਮਨਿਸਟਰ ਸਾਹਿਬ ਨੇ ਹਫਤੇ ਵਿਚ ਦੋ ਛੁਟੀਆਂ ਰਖ ਦਿੱਤੀਆਂ ਹਨ। ਮੈਂ ਨਹੀਂ ਸਮਝਦਾ ਹਾਂ ਕਿ ਸਾਨੂੰ ਦੋ ਛੁਟੀਆਂ ਦੀ ਲੋੜ ਹੈ। ਅਸੀਂ ਇੰਡਸਟ੍ਰੀਅਸ ਲੋਕ ਹਾਂ, ਮਿਹਨਤੀ ਲੋਕ ਹਾਂ। ਕਿ ਇਹ ਦੋ ਛੁਟੀਆਂ ਇਸ ਕਰਕੇ ਰਖੀਆਂ ਗਈਆਂ ਹਨ ਕਿ ਅਫਸਰ ਲੋਕ ਘਰਾਂ ਵਿੱਚ ਮੱਖੀਆਂ ਮਾਰਨ ? ਹੋਣਾ ਇਸ ਤਰ੍ਹਾਂ ਚਾਹੀਦਾ ਹੈ ਕਿ ਜਿਸ ਤਰ੍ਹਾਂ ਸੈਂਟਰਲ ਸਰਕਾਰ ਵਿਚ ਟਾਈਮਿੰਗਜ਼ ਹਨ ਉਸੇ

ਤਰ੍ਹਾਂ ਹੀ ਇਥੇ ਵੀ ਹੋ ਜਾਣ । ਦੋ ਛੁਟੀਆਂ ਹੋਣ ਕਰਕੇ ਅਸੀਂ ਲੋਕਾਂ ਦੀ ਸੇਵਾ ਨਹੀਂ ਕਰ ਸਕਦੇ। ਲੋਕਾਂ ਨੂੰ ਇਨ੍ਹਾਂ ਦੋ ਛੁਟੀਆਂ ਦੀ ਬਹੁਤ ਤਕਲੀਫ ਹੈ। ਇਸ ਮਾਮਲੇ ਬਾਰੇ ਸਰਕਾਰ ਨੂੰ ਵਿਚਾਰ ਕਰਨਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਪਾਵਰ ਸ਼ਾਰਟੇਜ ਦੀ ਮੈਂ ਜ਼ਰੂਰ ਗਲ ਕਰਾਂਗਾ। ਅਸੀਂ ਆਪਣੇ ਆਪ ਨੂੰ ਜ਼ਿਮੀਂਦਾਰਾਂ ਦੇ ਬੜੇ ਸੇਵਕ ਕਹਿੰਦੇ ਹਾਂ। ਬਿਜਲੀ ਦੀ ਕਈ ਵਾਰੀ ਟ੍ਰਿਪਿੰਗ ਹੁੰਦੀ ਹੈ। ਟ੍ਰਿਪਿੰਗ ਹੋਣ ਕਾਰਨ, ਚੇਅਰਮੈਨ ਸਾਹਿਬ, ਕਈ ਵਾਰੀ ਤਾਂ ਰੋਟੀ ਕੰਨ ਵਿਚ ਹੀ ਪੈ ਜਾਂਦੀ ਹੈ। ਚੰਡੀਗੜ੍ਹ ਤੋਂ ਪਾਵਰ ਦਾ ਅੰਦਾਜ਼ਾ ਨਹੀਂ ਲਗਾ ਲੈਣਾ ਚਾਹੀਦਾ। ਅਸੀਂ ਹੁਣ ਖੁਸ਼ਕੀ ਦੇ ਸੀਜ਼ਨ ਵਿਚੋਂ ਦੀ ਲੰਘ ਰਹੇ ਹਾਂ। ਬਾਰਸ਼ਾਂ ਬਹੁਤ ਘਟ ਹੋਣ ਲਗ ਪਈਆਂ ਹਨ। ਇਸ ਲਈ ਸਰਕਾਰ ਨੂੰ ਇਸ ਪਾਸੇ ਖਾਸ ਧਿਆਨ ਦੇਣ ਦਾ ਯਤਨ ਕਰਨਾ ਚਾਹੀਦਾ ਹੈ।

ਜਿਥੇ ਸਰਕਾਰ ਨੇ ਚੰਡੀਗੜ੍ਹ ਲੈਣ ਵਾਸਤੇ ਐਨਾਂ ਅੰਦੋਲਨ ਕੀਤਾ ਉਥੇ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੀ ਦਿਵਾਉਂਦਾ ਹਾਂ ਕਿ ਇਥੇ ਹੈਵੀ ਇੰਡਸਟਰੀ ਜ਼ਰੂਰ ਲਗਾਉਣੀ ਚਾਹੀਦੀ ਹੈ। ਇਸ ਵੇਲੇ ਪੰਜਾਬ ਹੈਵੀ ਇੰਡਿਸਟਰੀ ਤੋਂ ਬਿਲਕੁਲ ਮਹਿਰੂਮ ਹੈ। ਜੇ ਹੈਵੀ ਇੰਡਸਟਰੀ ਨਾਂ ਲਗੀ ਤਾਂ ਅਸੀਂ ਗਰੀਬ ਰਹਿ ਜਾਵਾਂਗੇ । ਜਿਦਾਂ ਚੰਡੀਗੜ੍ਹ ਵਾਸਤੇ ਅੰਦੋਲਨ ਕੀਤਾ ਸੀ ਉਸੇ ਤਰ੍ਹਾਂ ਜੇ ਹੈਵੀ ਇੰਡਸਟਰੀ ਵਾਸਤੇ ਅੰਦੋਲਨ ਕਰੀਏ ਤਾਂ ਅਸੀਂ ਖੁਸ਼ਹਾਲ ਹੋ ਜਾਵਾਂਗੇ।

**ਸ੍ਰੀ ਚੇਅਰਮੈਨ:** ਤੁਹਾਡਾ ਟਾਈਮ ਹੋ ਗਿਆ ਹੈ। (The hon. Member's time is over.)

**ਡਾਕਟਰ ਅਮੀਰ ਸਿੰਘ ਕਲਕਟ:** ਚੇਅਰਮੈਨ ਸਾਹਿਬ, ਮੈਂ ਕਾਂਗਰਸ ਪਾਰਟੀ ਨੂੰ ਬੀਲੌਂਗ ਕਰਦਾ ਹਾਂ ਜੋ ਕਿ ਬੈਕਵਰਡ ਕਲਾਸਿਜ਼ ਔਰ ਪਛੜੀਆਂ ਜਾਤੀਆਂ ਦੀ ਨੁਮਾਇੰਦਗੀ ਕਰਦੀ ਹੈ। (ਸ਼ੋਰ) (ਵਿਘਨ)

**ਇਕ ਅਵਾਜ਼ :** ਛੇ ਮਹੀਨੇ ਹਰੀਜਨ ਤਾਂ ਬਣਕੇ ਦੇਖ ਲਵੋ। (ਸ਼ੋਰ) (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ:** ਹਰੀਜਨਾਂ ਲਈ ਸਿਰਫ 25 ਲੱਖ ਰੁਪਿਆ ਰਖਣਾ ਐਨੇ ਵਡੇ ਬਜਟ ਵਿਚੋਂ ਇਹ ਹਰੀਜਨਾਂ ਨਾਲ ਮਖੌਲ ਨਹੀਂ ਤਾਂ ਹੋਰ ਕੀ ਹੈ? ਹਰੀਜਨ ਇਕ ਬੈਕਵਰਡ ਤਬਕਾ ਹੈ। ਕੋਈ ਸੁਸਾਇਟੀ ਜਾਂ ਕੋਈ ਕੰਟਰੀ ਉਨਾਂ ਚਿਰ ਤਰੱਕੀ ਨਹੀਂ ਕਰ ਸਕਦਾ ਜਿੰਨਾਂ ਚਿਰ ਅਸੀਂ ਸਾਰੇ ਸੈਕਸ਼ਨਜ਼ ਨੂੰ ਇਕ ਪੱਧਰ ਤੇ ਨਾ ਲੈ ਆਈਏ ਔਰ ਸੋਸ਼ਲਿਸਟਿਕ ਪੈਟਰਨ ਨਾ ਲਿਆਈਏ। ਸਾਨੂੰ ਆਪਣੇ ਆਪ ਵਿਚ ਸੋਸ਼ਲਿਸਟਿਕ ਪਰੋਗਰਾਮ ਲਿਆਉਣਾ ਚਾਹੀਦਾ ਹੈ।

ਵੈਲਥ ਟੈਕਸ ਇੰਡਸਟਰੀਲਿਸਟਸ ਅਤੇ ਸਰਮਾਇਦਾਰ ਨੂੰ ਲਗਣਾ ਚਾਹੀਦਾ ਹੈ। ਸਾਡੇ ਤਿੰਨ ਭਰਾਵਾਂ ਦੀ ਜ਼ਮੀਨ ਨੂੰ, ਮੈਂ ਹੀ ਮਨੇਜ ਕਰਦਾ ਹਾਂ ਪਰ ਫੇਰ ਵੀ ਮੇਰਾ ਬਜਟ ਨੈਗੇਟਿਵ ਰਹਿੰਦਾ ਹੈ। ਡਾਕਟਰੀ ਵਿਚੋਂ ਗੁਜ਼ਾਰਾ ਕਰਦਾ ਹਾਂ । ਇਕ ਦਸਤਕਾਰ ਨੇ ਆਪਣੀ ਕੋਠੀ ਵਿਚ ਵੇਲ ਲਗਾਈ ਸੀ, ਉਸ ਦੀ 25 ਹਜ਼ਾਰ ਰਿਟਰਨ ਹੋਈ। (ਵਿਘਨ)

**ਸਰਦਾਰ ਗੁਰਮੇਜ਼ ਸਿੰਘ:** ਪੁਆਇੰਟ ਆਫ ਆਰਡਰ, ਸਰ। ਜੇ ਡਾਕਟਰ ਸਾਹਿਬ ਨੂੰ ਜ਼ਮੀਨ ਤੋਂ ਘਾਟਾ ਪੈਂਦਾ ਹੈ ਤਾਂ ਇਹ ਜ਼ਮੀਨ ਛੱਡ ਦੇਣ। ਇਹ ਡਾਕਟਰੀ ਤੇ ਗੁਜ਼ਾਰਾ ਕਰਨ। ਇਨ੍ਹਾਂ ਨੂੰ ਹਰੀਜਨਾਂ ਤੇ ਟੀਕਾ ਟਿਪਣੀ ਨਹੀਂ ਕਰਨੀ ਚਾਹੀਦੀ। ਇਕ ਹਰੀਜਨ 4 ਏਕੜ ਤੇ ਗੁਜ਼ਾਰਾ ਕਰ ਸਕਦਾ ਹੈ।

**ਸ੍ਰੀ ਚੇਅਰਮੈਨ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਬੈਠ ਜਾਉ। (This is no point of order. Please take your seat.)

**ਡਾਕਟਰ ਅਮੀਰ ਸਿੰਘ ਕਲਕਟ:** ਮੈਂ ਤਾਂ ਵੈਲਥ ਟੈਕਸ ਦੇ ਬਾਰੇ ਕਿਹਾ ਹੈ।

**ਸ੍ਰੀ ਚੇਅਰਮੈਨ**: ਤੁਹਾਡਾ ਟਾਈਮ ਹੋ ਗਿਆ ਹੈ। (Your time is up.)

**ਡਾਕਟਰ ਅਮੀਰ ਸਿੰਘ ਕਲਕਟ**: ਅੱਛਾ ਜੀ, ਮੈਂ ਵਾਈਂਡ ਅਪ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ. ਈ.) : ਪਰਸੋਂ ਜਿਹੜਾ ਸਰਦਾਰ ਜਸਦੇਵ ਸਿੰਘ ਸੰਧੂ ਨੇ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ, ਮੈਂ ਉਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ । ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਸਟੇਟ ਦਾ ਪਾਲਿਸੀ ਬਾਰੇ ਜ਼ਿਕਰ ਹੋਣਾ ਚਾਹੀਦਾ ਹੈ । ਪਰ ਇਹ ਐਡਰੈਸ ਵੇਖਣ ਤੋਂ ਪਤਾ ਲਗਦਾ ਹੈ ਕਿ ਇਸ ਵਿਚ ਉਹ ਗੱਲਾਂ ਹਨ ਜੋ ਕਿ ਚੋਣਾਂ ਦੇ ਦਿਨਾਂ ਵਿਚ ਸਰਕਾਰ ਲੋਕਾਂ ਨਾਲ ਕਰਿਆ ਕਰਦੀ ਹੈ । ਜਿਹੜੇ ਮੈਂਬਰ ਸਰਕਾਰੀ ਬੈਂਚਿਜ਼ ਤੇ ਬੈਠੇ ਹਨ, ਮੈਂ ਇਨ੍ਹਾਂ ਦੀਆਂ ਵੀ ਤਕਰੀਰਾਂ ਸੁਣੀਆਂ ਹਨ ਅਤੇ ਮੈਂ 1952-53 ਵਿਚ ਵੀ ਐਮ. ਐਲ. ਏ. ਸੀ ਇਸ ਲਈ ਜਿਹੜੇ ਉਸ ਵੇਲੇ ਸਰਕਾਰੀ ਬੈਂਚਿਜ਼ ਤੇ ਸਨ, ਉਨ੍ਹਾਂ ਦੀਆਂ ਵੀ ਤਕਰੀਰਾਂ ਸੁਣੀਆਂ ਹਨ । ਇਨ੍ਹਾਂ ਸਰਕਾਰੀ ਬੈਂਚਿਜ਼ ਤੇ ਬੈਠਣ ਵਾਲਿਆਂ ਦਾ ਤਾਂ ਇਹੀ ਕੰਮ ਹੁੰਦਾ ਹੈ ਕਿ ਗਵਰਨਰ ਦੇ ਐਡਰੈਸ ਦੀ ਤਾਈਦ ਕਰਨੀ, ਭਾਵੇਂ ਸਾਡੇ ਲੋਕਾਂ ਨਾਲ ਕਿਨਾਂ ਹੀ ਜ਼ੁਲਮ ਹੋਈ ਜਾਵੇ ।

ਗਵਰਨਰ ਦੇ ਐਡਰੈਸ ਦੇ ਪਹਿਲੇ ਸਫੇ ਤੇ ਸਵਾਲ ਆਉਂਦਾ ਹੈ ਕਿ ਚੰਡੀਗੜ੍ਹ/ਭਾਖੜਾ ਨੰਗਲ ਕੰਪਲੈਕਸ ਅਤੇ ਹੋਰ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦਿਤੇ ਜਾਣ । ਇਹ ਸਾਰੇ ਪੰਜਾਬੀਆਂ ਦਾ ਸਵਾਲ ਹੈ । ਚੰਡੀਗੜ੍ਹ ਦਾ ਮਸਲਾ ਹੱਲ ਹੋ ਗਿਆ ਹੈ । ਸਾਡੀ ਪਾਰਟੀ ਕਹਿੰਦੀ ਹੈ ਕਿ ਇਹ ਠੀਕ ਹੈ । ਇਹ ਜਿਹੜਾ ਬੋਲੀ ਦਾ ਸਵਾਲ ਹੈ ਇਲਾਕੇ ਬੋਲੀ ਦੇ ਅਧਾਰ ਤੇ ਵੰਡਣੇ ਹਨ ਇਹ ਸੈਂਟਰ ਜਾਣ ਕੇ ਹੁਣ ਤੱਕ ਲਮਕਾਈ ਤੁਰਿਆ ਆ ਰਿਹਾ ਹੈ ਤਾਂ ਕਿ ਪੰਜਾਬੀਆਂ ਦਾ ਧਿਆਨ ਉਨ੍ਹਾਂ ਵੱਲ ਨਾ ਜਾਵੇ । ਹੁਣ ਜਿਹੜਾ ਫਾਜ਼ਿਲਕਾ ਅਬੋਹਰ ਦਾ ਇਲਾਕਾ ਟਰਾਂਸਫਰ ਕਰਨ ਬਾਰੇ ਮਸਲਾ ਹੈ ਮੈਂ ਸਮਝਦਾ ਹਾਂ ਕਿ ਸਾਡੀ ਗੌਰਮਿੰਟ ਨੂੰ ਇਸ ਤੇ ਠੋਕ ਵਜਾ ਕੇ ਸਟੈਂਡ ਲੈਣਾ ਚਾਹੀਦਾ ਹੈ । ਇਹ ਫਿਰਕੂ ਪੁਣੇ ਦੇ ਅਧਾਰ ਤੇ ਕੀਤਾ ਗਿਆ ਹੈ । ਇਹ ਪੰਜਾਬੀਆਂ ਨਾਲ ਧੱਕਾ ਕੀਤਾ ਗਿਆ ਹੈ। ਇਸ ਤੋਂ ਚੇਅਰਮੈਨ ਸਾਹਿਬ, ਕਾਂਗਰਸ ਅਤੇ ਜਨ ਸੰਘ ਭਰਾ ਬਰੀ ਨਹੀਂ ਹੋ ਸਕਦੇ । ਪਿਛੇ ਜਿਹੇ ਜਦੋਂ ਮਰਦਮ ਸ਼ੁਮਾਰੀ ਹੋਈ ਤਾਂ ਪੰਜਾਬੀ ਬੋਲਦਿਆਂ ਇਲਾਕਿਆਂ ਵਿਚ ਕਈ ਲੋਕਾਂ ਨੇ ਹਿੰਦੀ ਲਿਖਵਾਈ ਇਸ ਤੋਂ ਡਰਦੇ ਮਾਰੇ ਕਿ ਕਿਤੇ ਸਿੱਖ ਸਟੇਟ ਨਾ ਬਣ ਜਾਵੇ । ਇਸ ਚੀਜ਼ ਦਾ ਪਰਚਾਰ ਕਾਂਗਰਸ ਭਰਾ ਵੀ ਪਿੰਡਾਂ ਵਿਚ ਕਰਦੇ ਰਹੇ । ਅੱਜ ਜਿਹੜਾ ਫੈਸਲਾ ਹੋਇਆ ਹੈ ਉਹ 1961 ਦੀ ਮਰਦਮ ਸ਼ੁਮਾਰੀ ਨੂੰ ਮੁੱਖ ਰੱਖਦੇ ਹੋਏ ਕੀਤਾ ਗਿਆ ਹੈ । ਹੁਣ ਚੰਡੀਗੜ੍ਹ ਦਾ ਮਾਮਲਾ ਹੱਲ ਹੋ ਗਿਆ । ਮੈਂ ਸਮਝਦਾ ਹਾਂ ਚੰਗਾ ਹੋ ਗਿਆ ਹੈ। ਮੈਂ ਅੰਮ੍ਰਿਤਸਰ ਜ਼ਿਲ੍ਹੇ ਵਿਚ ਜਲੂਸ ਨਿਕਲਦੇ ਦੇਖੇ ਹਨ । ਸਾਨੂੰ ਡਰ ਸੀ ਕਿ ਕਿਤੇ ਮੁੜ ਪੰਜਾਬ ਨੂੰ ਸੜਨਾ ਨਾ ਪੈ ਜਾਏ । ਹੁਣ ਚੰਡੀਗੜ੍ਹ ਦੇ ਮਸਲੇ ਨੂੰ ਪੰਜਾਬ ਵਾਲੇ ਅਤੇ ਹਰਿਆਣੇ ਵਾਲੇ ਆਪਣੇ ਲਾਭਾਂ ਦੀ ਖਾਤਰ ਨਾ ਵਰਤਣ । ਇਹ ਮਸਲਾ ਹੱਲ ਹੋ ਚੁੱਕਾ ਹੈ ।

ਦੂਜੀ ਗੱਲ ਐਡਰੈਸ ਵਿਚ ਕੌਂਸਲ ਤੋੜਨ ਦੀ ਹੈ । ਇਹ ਚੰਗੀ ਗੱਲ ਨਜ਼ਰ ਆਈ ਹੈ । ਜਦੋਂ ਕਾਂਗਰਸ ਸਰਕਾਰ ਸੀ ਉਦੋਂ ਵੀ ਅਸੈਂਬਲੀ ਵਿਚ ਅਜਿਹੇ ਮਤੇ ਆਉਂਦੇ ਰਹੇ ਸਨ । ਕੌਂਸਲ ਦਾ ਟੁਟਣਾ ਇਕ ਜ਼ਮਹੂਰੀ ਅਤੇ ਚੰਗੀ ਗਲ ਹੋਈ ਹੈ । ਇਹ ਅਪਰ ਹਾਊਸ ਕਾਂਗਰਸ ਨੇ ਇਨਡਾਇਰੈਕਟ ਤੌਰ ਤੇ ਆਪਣੇ ਬੰਦਿਆਂ ਨੂੰ ਅਡਜਸਟ ਕਰਨ ਲਈ ਬਣਾਇਆ ਹੋਇਆ ਸੀ । ਪਰ ਇਸ ਦੇ ਨਾਲ ਮੈਂ ਕਹਿਣਾ ਚਾਹੁੰਦਾ ਹਾਂ, ਮੈਨੂੰ ਪਤਾ ਲੱਗਿਆ ਹੈ, ਕਿ ਕੌਂਸਲ ਦਾ ਜਿਹੜਾ ਸਟਾਫ

ਹੈ ਉਸ ਨੂੰ ਨੋਟਿਸ ਮਿਲ ਗਏ ਹਨ ਕਿ ਉਨ੍ਹਾਂ ਨੂੰ ਹਟਾ ਦਿਤਾ ਜਾਵੇਗਾ । ਉਨ੍ਹਾਂ ਸਟਾਫ ਦੇ ਬੰਦਿਆਂ ਨੂੰ ਐਡਜਸਟ ਕਰਨਾ ਚਾਹੀਦਾ ਹੈ । ਜੇ ਅਸੈਂਬਲੀ ਵਿਚ ਅਡਜਸਟ ਕਰਨ ਤੇ ਕੋਈ ਸੀਨਿਉਰਿਟੀ ਦਾ ਸਵਾਲ ਬਣਦਾ ਹੈ ਤਾਂ ਇਸ ਸਟਾਫ ਨੂੰ ਹੋਰ ਕਿਤੇ ਐਡਜਸਟ ਕਰਨਾ ਚਾਹੀਦਾ ਹੈ । ਇਨ੍ਹਾਂ ਨੂੰ ਬੇਰੁਜ਼ਗਾਰ ਨਹੀਂ ਹੋਣਾ ਚਾਹੀਦਾ ਹੈ ।

ਮੁਲਾਜ਼ਮਾਂ ਦੇ ਸਬੰਧ ਵਿਚ ਸਰਦਾਰ ਗੁਰਮੀਤ ਸਿੰਘ ਨੇ ਤਕਰੀਰ ਕਰਦਿਆਂ ਕਿਹਾ ਹੈ ਕਿ ਇਨ੍ਹਾਂ ਮੁਲਾਜ਼ਮਾਂ ਦਾ ਮਹਿੰਗਾਈ ਭੱਤਾ ਵਧਾ ਦਿਤਾ ਹੈ । ਇਸ ਲਈ ਹੁਣ ਮੁਲਾਜ਼ਮ ਐਜੀਟੇਸ਼ਨ ਦਾ ਰਾਹ ਨਹੀਂ ਫੜਨਗੇ ।

ਚੇਅਰਮੈਨ ਸਾਹਿਬ, ਜਿਥੋਂ ਤੱਕ ਮਹਿੰਗਾਈ ਦਾ ਸਵਾਲ ਹੈ, ਤੁਸੀਂ ਵੀ ਜਾਣਦੇ ਹੋ ਅਤੇ ਪੰਜਾਬ ਦੀ ਆਮ ਜਨਤਾ ਵੀ ਜਾਣਦੀ ਹੈ ਕਿ ਮਹਿੰਗਾਈ ਕਿਸ ਤਰ੍ਹਾਂ ਵਧਦੀ ਗਈ ਹੈ । ਜੋ ਮੁਲਾਜ਼ਮਾਂ ਨੂੰ ਭੱਤਾ ਦਿਤਾ ਜਾਂਦਾ ਹੈ ਜੇ ਉਹ ਪ੍ਰਾਈਸ ਇੰਡੈਕਸ ਦੇ ਮੁਤਾਬਿਕ ਹੋਵੇ ਤਾਂ ਕੋਈ ਵੀ ਮੁਲਾਜ਼ਮ ਨਹੀਂ ਚਾਹੁੰਦਾ ਕਿ ਉਹ ਹੜਤਾਲ ਕਰੇ । ਸਿਰਫ ਮਹਿੰਗਾਈ ਹੀ ਉਨ੍ਹਾਂ ਨੂੰ ਮਜਬੂਰ ਕਰਦੀ ਹੈ ਅਤੇ ਫਿਰ ਉਹ ਸਰਕਾਰ ਤੱਕ ਆਪਣੀ ਆਵਾਜ਼ ਪਹੁੰਚਾਉਂਦੇ ਹਨ ਅਤੇ ਹੜਤਾਲਾਂ ਕਰਦੇ ਹਨ । ਮੈਂ ਸਰਦਾਰ ਗੁਰਮੀਤ ਸਿੰਘ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਗਿੱਲ ਸਾਹਿਬ ਦੀ ਮਨਿਸਟਰੀ ਵੇਲੇ ਜਦ ਉਹ ਉਧਰ ਬੈਠੇ ਸਨ ਤਾਂ ਉਹ ਮੁਲਾਜ਼ਮਾਂ ਨੂੰ ਸਪੋਰਟ ਕਰਦੇ ਸਨ ਅਤੇ ਕਹਿੰਦੇ ਸਨ ਕਿ ਉਨ੍ਹਾਂ ਦੀਆਂ ਮੰਗਾਂ ਜਾਇਜ਼ ਹਨ ਔਰ ਅਸੀਂ ਉਦੋਂ ਵੀ ਸਪੋਰਟ ਕਰਦੇ ਸੀ ਕਿ ਮੁਲਾਜ਼ਮਾਂ ਦੀਆਂ ਮੰਗਾਂ ਜਾਇਜ਼ ਨੇ । ਪਰ ਅੱਜ ਜਦ ਕਿ ਇਨ੍ਹਾਂ ਦੀ ਮਨਿਸਟਰੀ ਹੈ ਅਤੇ ਮੁਲਾਜ਼ਮ ਮੰਗਾਂ ਕਰਦੇ ਹਨ ਤਾਂ ਇਹ ਕਹਿੰਦੇ ਹਨ ਕਿ ਇਹ ਠੀਕ ਨਹੀਂ ਹੈ । ਜੇ ਇਹ ਆਪੋਜ਼ੀਸ਼ਨ ਵਿਚ ਹੁੰਦੇ ਹੋਏ ਮੁਲਾਜ਼ਮਾਂ ਨੂੰ ਸਪੋਰਟ ਕਰਦੇ ਸਨ ਤਾਂ ਹੁਣ ਇਨ੍ਹਾਂ ਨੂੰ ਸਰਕਾਰੀ ਬੈਂਚਿਜ਼ ਤੇ ਬੈਠ ਕੇ ਵੀ ਇਸ ਬਾਰੇ ਸੋਚਣਾ ਚਾਹੀਦਾ ਹੈ ।

ਹੁਣ ਮੈਂ, ਇਨ੍ਹਾਂ ਨੇ ਜਿਹੜੀ ਪਿਛਲੇ ਸਾਲ ਫਿਰੋਜ਼ਪੁਰ ਜੇਲ੍ਹ ਵਿਚ ਕੈਦੀਆਂ ਤੇ ਗੋਲੀ ਚਲਾਈ ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਉਥੇ ਜੇਲ੍ਹ ਵਿਚ ਨਿਹੱਥੇ ਕੈਦੀਆਂ ਤੇ ਗੋਲੀ ਚਲਾਈ ਗਈ ਜਿਸ ਨੂੰ ਦੇਖ ਕੇ ਬੜਾ ਦੁਖ ਹੁੰਦਾ ਹੈ । ਇਸ ਬਾਰੇ ਪਬਲਿਕ ਵਿਚ ਬੜਾ ਰੋਸ ਪਾਇਆ ਜਾਂਦਾ ਹੈ। ਕਿਹਾ ਗਿਆ ਕਿ ਇਸ ਦੀ ਜੁਡੀਸ਼ੀਅਲ ਕਮਿਸ਼ਨ ਪੜਤਾਲ ਕਰੇ, ਪਰ ਉਸ ਤੋਂ ਬਿਨਾਂ ਇਨ੍ਹਾਂ ਨੇ ਇਨਕਾਰ ਕਰ ਦਿਤਾ । ਸੋ ਅਸੀਂ ਦੇਖਦੇ ਹਾਂ ਕਿ ਕਿਸ ਤਰ੍ਹਾਂ ਲੋਕਾਂ ਦੇ ਨਾਲ ਜ਼ਬਰ ਹੋ ਰਿਹਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਪੰਜਾਬ ਵਿਚ ਇਕ ਕਿਸਮ ਦਾ ਅੱਜ ਪੁਲਿਸ ਦਾ ਰਾਜ ਹੋ ਗਿਆ ਹੈ । ਚੋਣਾਂ ਵਿਚ ਚੀਫ ਮਨਿਸਟਰ ਦੀ ਤਕਰੀਰ ਮੈਨੂੰ ਯਾਦ ਹੈ ਜੋ ਇਨ੍ਹਾਂ ਨੇ ਕਿਹਾ ਸੀ ਕਿ ਜਦੋਂ ਗਿੱਲ ਸਾਹਿਬ ਦੇ ਵੇਲੇ ਵੱਡਾ ਮੁਜ਼ਾਹਰਾ ਕੀਤਾ ਸੀ ਤਾਂ ਪਿੰਡਾਂ ਦੇ ਲੋਕਾਂ ਨੂੰ ਗਰਿਫਤਾਰ ਕੀਤਾ ਗਿਆ ਤਾਂ ਹੁਣ ਦੇ ਚੀਫ ਮਨਿਸਟਰ ਨੇ ਉਦੋਂ ਕਿਹਾ ਸੀ ਕਿ ਜਿਹੜੇ ਅਫਸਰ ਹਨ ਉਹ ਧੱਕੇ ਕਰਦੇ ਹਨ। ਇਨ੍ਹਾਂ ਨੇ ਕਿਹਾ ਸੀ ਕਿ ਜਦੋਂ ਸਮਾਂ ਆਵੇਗਾ ਤਾਂ ਇਨ੍ਹਾਂ ਨੂੰ ਸਜ਼ਾ ਦਿਆਂਗੇ ਅਤੇ ਬਦਲੇ ਲਵਾਂਗੇ । ਮੈਂ ਕਹਿੰਦਾ ਹਾਂ ਕਿ ਅੱਜ ਇਨ੍ਹਾਂ ਦੀ ਮਨਿਸਟਰੀ ਬਣੀ ਨੂੰ ਸਾਲ ਹੋ ਗਿਆ ਹੈ, ਪਰ ਇਸ ਤੇ ਕੋਈ ਅਮਲ ਨਹੀਂ । ਜਦੋਂ ਗਵਰਨਰ ਦਾ ਐਡਰੈਸ ਪੇਸ਼ ਹੋਇਆ ਸੀ ਤਾਂ ਅਸੀਂ ਸਮਝਦੇ ਸੀ ਕਿ ਸਰਕਾਰ ਨੂੰ ਪੂਰਾ ਮੌਕਾ ਨਹੀਂ ਮਿਲਿਆ, ਪਰ ਹੁਣ ਤਾਂ ਸਾਲ ਹੋ ਗਿਆ ਹੈ, ਸਬਕ ਵੀ ਸਿੱਖ ਲਿਆ ਹੋਵੇਗਾ । ਅੱਜ ਪੰਜਾਬ ਦੇ ਲੋਕ ਇਹ ਕਹਿੰਦੇ ਹਨ ਕਿ ਜਿਹੜਾ ਉਤਸ਼ਾਹ ਪਿਛਲੀ ਫਰੰਟ ਮਨਿਸਟਰੀ ਵੇਲੇ ਲੋਕਾਂ ਲਈ ਸੀ ਉਹ ਅੱਜ ਜਨ-ਸੰਘ ਅਤੇ ਅਕਾਲੀਆਂ ਦੀ ਸਰਕਾਰ ਵਿਚ ਨਹੀਂ । ਜਿਹੜੇ ਲੋਕਾਂ ਨੇ ਕਾਂਗਰਸ ਦੇ ਤਜਰਬੇ ਤੋਂ ਸਿਖਿਆ ਲਈ ਹੈ ਉਨ੍ਹਾਂ ਨੇ ਕਾਂਗਰਸ ਨੂੰ ਹਾਰ ਦੇ ਕੇ ਇਸ ਪਾਰਟੀ ਨੂੰ ਇਥੇ ਮੈਜਾਰਿਟੀ ਵਿੱਚ ਬਣਾਇਆ ਹੈ ਪਰ ਅੱਜ ਉਹ ਗੱਲਾਂ ਨਹੀਂ ਹੋ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਰਹੀਆਂ । (ਵਿਘਨ) ਇਹ ਪੰਜਾਬ ਦੇ ਲੋਕ ਉਚੀ ਅਵਾਜ਼ ਨਾਲ ਕਹਿ ਰਹੇ ਹਨ । ਸੋ ਚੇਅਰਮੈਨ ਸਾਹਿਬ, ਭਾਵੇਂ ਇਹ ਗੱਲ ਸਪਸ਼ਟ ਨਹੀਂ ਕਰਦਾ ਜਿਹੜੇ ਲੋਕਾਂ ਨਾਲ ਵਾਅਦੇ ਕੀਤੇ ਸਨ ਉਹ ਪੂਰੇ ਨਹੀਂ ਹੋ ਰਹੇ ।

ਚੇਅਰਮੈਨ ਸਾਹਿਬ, ਸਾਡਾ ਪੰਜਾਬ ਸੂਬਾ ਇਕ ਜ਼ਰੱਈ ਸੂਬਾ ਹੈ । ਹੁਣ ਵੇਖਣਾ ਇਹ ਹੈ ਕਿ ਉਹ ਕਿਸ ਤਰ੍ਹਾਂ ਤਰੱਕੀ ਕਰ ਸਕਦੇ ਹਨ । ਤਰੱਕੀ ਦਾ ਸਾਧਨ ਹੈ ਜ਼ਮੀਨੀ ਸੁਧਾਰ । ਜਿੰਨਾ ਚਿਰ ਇਹ ਜ਼ਮੀਨ ਦਾ ਸੁਧਾਰ ਨਹੀਂ ਕੀਤਾ ਜਾ ਸਕਦਾ ਉਨੀ ਦੇਰ ਅਸੀਂ ਤਰੱਕੀ ਨਹੀਂ ਕਰ ਸਕਦੇ ਅਤੇ ਗਰੀਬ ਅਤੇ ਪਛੜੇ ਹੋਏ ਲੋਕ ਉਤੇ ਨਹੀਂ ਉਠ ਸਕਦੇ । ਸੋ ਜਿੰਨਾ ਚਿਰ ਇਹ ਜ਼ਮੀਨ ਦਾ ਸੁਧਾਰ ਨਹੀਂ ਕੀਤਾ ਜਾਂਦਾ ਉਤਨੀ ਦੇਰ ਖੁਰਾਕ ਦਾ ਤੋੜਾ ਰਹੇਗਾ ਅਤੇ ਗਰੀਬੀ ਦੂਰ ਨਹੀਂ ਹੋਵੇਗੀ। ਸੈਂਟਰ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਹਿੰਦੁਸਤਾਨ ਵਿਚ ਜ਼ਮੀਨੀ ਸੁਧਾਰ ਤੇ ਅਮਲ ਨਹੀਂ ਹੋ ਰਿਹਾ ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਬਾਰੇ ਠੋਸ ਕਦਮ ਚੁਕਣੇ ਚਾਹੀਦੇ ਹਨ ਪਰ ਸਾਡੀ ਸਰਕਾਰ ਨੇ ਜਿਹੜੀ ਪਹਿਲੇ 30 ਜਾਂ 50 ਏਕੜ ਦੀ ਸੀਲਿੰਗ ਰੱਖੀ ਸੀ ਉਸ ਨੂੰ ਵਧਾ ਰਹੇ ਹਨ । ਮੈਂ ਇਥੇ ਤੁਹਾਨੂੰ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਗਰੀਬਾਂ ਨਾਲ ਕਿੰਨਾਂ ਧੱਕਾ ਹੋ ਰਿਹਾ ਹੈ ਉਸ ਤੋਂ ਤੁਹਾਨੂੰ ਪਤਾ ਲੱਗ ਜਾਵੇਗਾ । ਮੈਂ ਪਿਛਲੇ ਸੈਸ਼ਨ ਵਿਚ ਵੀ ਕਿਹਾ ਸੀ ਕਿ ਜਿਹੜਾ ਨਕੋਦਰ ਦਾ ਸੀਡ ਫਾਰਮ ਹੈ ਉਥੇ ਜਿਹੜੇ ਲੋਕ ਬੈਠੇ ਹਨ ਇਹ ਉਨ੍ਹਾਂ ਨੂੰ ਸੀਡ ਫਾਰਮ ਦੇ ਨਾਮ ਤੇ ਉਨ੍ਹਾਂ ਦੀ ਬੇਦਖਲੀ ਕੀਤੀ ਜਾ ਰਹੀ ਹੈ । ਇਹ ਕਹਿੰਦੇ ਹਨ ਕਿ ਉਥੇ ਅਸੀਂ ਸੀਡ ਫਾਰਮ ਬਣਾਉਣਾ ਹੈ । ਜਦੋਂ ਲੋਕਾਂ ਨੇ ਸੀ. ਐਮ. ਸਾਹਿਬ ਨੂੰ ਮਿਲਣ ਦਾ ਫੈਸਲਾ ਕੀਤਾ ਅਤੇ ਮਿਲੇ । ਫਾਈਨੈਂਸ਼ੀਅਲ ਕਮਿਸ਼ਨਰ, ਡੀਵੈਲਪਮੈਂਟ ਅਫਸਰ ਤੇ ਡਿਪਟੀ ਕਮਿਸ਼ਨਰ, ਜਲੰਧਰ ਅਤੇ ਹੋਰ ਕਿਸਾਨ ਉਥੇ ਆਏ । ਸਰਦਾਰ ਲਾਇਲਪੁਰੀ ਤੇ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਆਪ ਉਥੇ ਜਾ ਕੇ ਦੇਖਿਆ ਕਿ ਉਹ ਹੱਕੀ ਬੈਠੇ ਹਨ । ਉਹ ਮੰਨ ਕੇ ਆਏ ਸਨ ਕਿ ਉਨ੍ਹਾਂ ਦਾ ਹੱਕ ਹੈ । ਪਰ ਅੱਜ ਇਹ ਉਨ੍ਹਾਂ ਨੂੰ ਬੇਦਖਲ ਕਰਨ ਦੀ ਸਰਕਾਰ ਦੀ ਨੀਤੀ ਮੁਜ਼ਾਰਿਆਂ ਅਤੇ ਹਰੀਜਨਾਂ ਨੂੰ ਉਚਿਆਂ ਕਰਨ ਦੀ ਨਹੀਂ, ਇਹ ਸਗੋਂ ਉਨ੍ਹਾਂ ਨੂੰ ਖਤਮ ਕਰਨ ਦੀ ਨੀਤੀ ਹੈ । ਸਰਕਾਰ ਐਲਾਨ ਕੁਝ ਕਰਦੀ ਹੈ ਅਤੇ ਅਮਲ ਕੁਝ ਹੋਰ ਹੁੰਦਾ ਹੈ । ਇਸ ਦੇ ਖਿਲਾਫ ਕੱਲ ਇਥੇ ਸਾਡੇ ਭਰਾਵਾਂ ਨੇ ਵਾਕ ਆਊਟ ਕੀਤਾ ਸੀ ਕਿ ਸਰਕਾਰ ਜ਼ਮੀਨਾਂ ਆਪਣੇ ਆਦਮੀਆਂ ਨੂੰ ਦੇ ਰਹੀ ਹੈ ਅਤੇ ਖੁਰਦ ਬੁਰਦ ਕਰ ਰਹੀ ਹੈ । ਰੂਲਿੰਗ ਪਾਰਟੀ ਵੱਲੋਂ ਵੀ ਵਾਕ ਆਊਟ ਹੋਇਆ ਸੀ । ਮੈਂ ਕਹਿੰਦਾ ਹਾਂ ਕਿ ਸਾਨੂੰ ਨਾ ਅਪੋਜ਼ੀਸ਼ਨ ਦੇ ਤੌਰ ਤੇ ਗਿਣਦੇ ਹੋ ਪਰ ਤੁਸੀਂ ਆਪਣੀ ਪਾਰਟੀ ਦੇ ਆਦਮੀਆਂ ਦੀ ਹੀ ਗੱਲ ਸੁਣ ਲਵੋ । (ਘੰਟੀ)

**ਸ੍ਰੀ ਚੇਅਰਮੈਨ** : ਝਬਾਲ ਸਾਹਿਬ ਤੁਸੀਂ ਦੋ ਮਿੰਟਾਂ ਵਿਚ ਖਤਮ ਕਰ ਦਿਉ ।
(The hon. Member may please wind up within two minutes)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਜਨਾਬ ਮੈਂ 20 ਮਿੰਟ ਬੋਲਣਾ ਹੈ । ਹਾਲਾਂ ਮੇਰਾ ਟਾਈਮ ਹੈ ।

ਇਸ ਤੋਂ ਅੱਗੇ ਮੈਂ ਟੈਕਸਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਸਾਡੀ ਸਰਕਾਰ ਦੀ ਟੈਕਸ ਨੀਤੀ ਉਹੀ ਚਲੀ ਆ ਰਹੀ ਹੈ ਜਿਹੜੀ ਕਿ ਅੰਗਰੇਜ਼ਾਂ ਨੇ ਚਲਾਈ ਸੀ । ਕਾਂਗਰਸ ਨੇ ਵੀ ਟੈਕਸ ਲਾ ਕੇ ਅਤੇ ਉਨ੍ਹਾਂ ਲੀਹਾਂ ਤੇ ਚਲਦੇ ਹੋਏ ਲੋਕਾਂ ਦਾ ਲਹੂ ਨਚੋੜਿਆ ਤੇ ਕਚੂਮਰ ਕੱਢਿਆ ਹੈ । ਪਰ ਹੁਣ ਦੀ ਸਰਕਾਰ ਨੇ ਚੋਣਾਂ ਵਿਚ ਕਿਹਾ ਸੀ ਕਿ ਕਾਂਗਰਸ ਨੇ ਜੋ ਜ਼ੁਲਮ ਕੀਤੇ ਹਨ ਅਸੀਂ ਉਨ੍ਹਾਂ ਨੂੰ ਦੂਰ ਕਰਾਂਗੇ ਅਤੇ ਟੈਕਸ ਪਾਲਿਸੀ ਨਵੀਂ ਬਣਾਵਾਂਗੇ, ਪਰ ਅਮਲ ਕੁਝ ਹੋਰ ਹੀ ਹੋ ਰਿਹਾ ਹੈ । ਚੂਲਾ ਟੈਕਸ, ਆਬਿਆਨਾ ਅਤੇ ਮਾਲੀਆ ਆਦਿ ਇਹ ਇਤਨੇ ਟੈਕਸ ਹਨ ਕਿ ਗਿਣੇ ਨਹੀਂ

ਜਾ ਸਕਦੇ ਕਿ ਕਿਤਨੇ ਲਗਾਏ ਗਏ ਹਨ । ਪੇਂਡੂ ਲੋਕਾਂ ਤੇ ਸਾਢੇ ਚਾਰ ਕਰੋੜ ਰੁਪਏ ਦੇ ਟੈਕਸ ਲਾਏ ਹੋਏ ਹਨ । ਹੁਣ ਵੀ ਸਾਨੂੰ ਜਾਪਦਾ ਹੈ ਕਿ ਜਿਸ ਤਰ੍ਹਾਂ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਕਿਹਾ ਹੈ ਕਿ ਟੈਕਸ ਦੀ ਜਾਂਚ ਬਾਰੇ ਕੋਈ ਕਮੇਟੀ ਬਣੀ ਹੈ । ਅਸਲ ਵਿਚ ਜੇ ਸਮਝਿਆ ਜਾਏ ਤਾਂ ਉਹ ਟੈਕਸ ਲਾਉਣ ਵਾਲੀ ਹੀ ਕਮੇਟੀ ਹੈ ।

ਹੁਣ ਮੈਂ ਚੌਕੀਦਾਰਾ ਟੈਕਸ ਬਾਰੇ ਕਹਿਣਾ ਚਾਹੁੰਦਾ ਹਾਂ । ਮੈਂ ਅਸੈਂਬਲੀ ਵਿਚ ਇਥੇ ਕੁਐਸਚਨ ਵੀ ਕੀਤਾ ਸੀ । ਸੀ. ਐਮ. ਸਾਹਿਬ ਨੇ ਪਿਛਲੇ ਸੈਸ਼ਨ ਦੇ ਵਿਚ ਜਵਾਬ ਦਿੱਤਾ ਸੀ ਕਿ ਅਸੀਂ ਗੌਰ ਕਰ ਰਹੇ ਹਾਂ ਪਰ ਕੱਲ ਐਫ, ਐਮ. ਸਾਹਿਬ ਨੇ ਕਿਹਾ ਹੈ ਕਿ ਮਾਲੀ ਮੁਸ਼ਕਲਾਂ ਪੇਸ਼ ਆ ਰਹੀਆਂ ਹਨ ਅਤੇ ਜਿਸ ਕਰਕੇ ਚੌਕੀਦਾਰਾ ਟੈਕਸ ਹਟਾ ਨਹੀਂ ਸਕਦੇ । ਮੈਨੂੰ ਯਾਦ ਹੈ, ਜੇ ਐਫ. ਐਮ. ਸਾਹਿਬ ਕੌਮੀ ਲਹਿਰ ਵਿਚ ਹੁੰਦੇ ਤਾਂ ਇਨ੍ਹਾਂ ਨੂੰ ਯਾਦ ਹੁੰਦਾ ਕਿ ਇਹ ਕੌਮੀ ਨਾਹਰਾ ਸੀ ਕਿ ਚੌਕੀਦਾਰਾ ਟੈਕਸ ਹਟਾਉਣਾ ਚਾਹੀਦਾ ਹੈ । ਉਸ ਵੇਲੇ ਇਹ ਨਾਹਰਾ ਸੀ । ਪਰ ਅੱਜ ਸ਼ਾਇਦ ਸੀ. ਐਮ. ਤੇ ਐਫ. ਐਮ. ਨੂੰ ਪਤਾ ਨਹੀਂ । ਉਹ ਇਨਕਾਰ ਕਰ ਰਹੇ ਹਨ । ਸੋ ਉਹ ਕਹਿ ਕਿਸ ਤਰ੍ਹਾਂ ਸਕਦੇ ਹਨ ਕਿ ਅਸੀਂ ਲੋਕਾਂ ਦੀ ਭਲਾਈ ਕਰ ਰਹੇ ਹਾਂ ।

ਹੁਣ ਮੈਂ ਸਿੰਜਾਈ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ । ਨਹਿਰਾਂ ਦੇ ਪ੍ਰਬੰਧ ਅੱਜ ਵੀ ਉਹੀ ਹਨ ਜੋ ਅੰਗਰੇਜ਼ਾਂ ਦੇ ਵੇਲੇ ਸਨ । ਅੱਜ ਵੀ ਬਰਾਨੀ ਜ਼ਮੀਨ ਕੁਦਰਤ ਤੇ ਹੀ ਹੈ । ਜੇ ਤਾਂ ਮੀਂਹ ਪੈ ਜਾਵੇ ਤਾਂ ਫਸਲ ਹੋ ਜਾਂਦੀ ਹੈ ਨਹੀਂ ਤਾਂ ਪਾਣੀ ਦੇ ਦੁਖੋਂ ਨਹੀਂ ਹੁੰਦੀ । ਮੈਨੂੰ ਇਹ ਨਹੀਂ ਸਮਝ ਆਉਂਦੀ ਕਿ ਇਕ ਪਾਸੇ ਤਾਂ ਸਰਕਾਰ ਕਹਿੰਦੀ ਹੈ ਕਿ ਫਸਲ ਅਨਾਜ ਜ਼ਿਆਦਾ ਹੋਣਾ ਚਾਹੀਦਾ ਹੈ ਅਤੇ ਦੂਜੇ ਪਾਸੇ ਨਹਿਰਾਂ ਦਾ ਪ੍ਰਬੰਧ ਠੀਕ ਨਹੀਂ ਹੈ । ਟੇਲਾਂ ਤੇ ਪਾਣੀ ਪਹੁੰਚਦਾ ਹੀ ਨਹੀਂ ਹੈ । ਇਸ ਬਾਰੇ ਸਰਦਾਰ ਆਤਮਾ ਸਿੰਘ, ਮਾਲ ਮੰਤਰੀ ਜੀ ਦਾ ਇਕ ਮੈਮੋਰੈਂਡਮ ਰਾਹੀਂ ਧਿਆਨ ਵੀ ਦਿਵਾਇਆ ਸੀ ਕਿ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ, ਪਹੁੰਚਣਾ ਚਾਹੀਦਾ ਹੈ ।

ਹੁਣ ਮੈਂ ਡਰੇਨਾਂ ਬਾਰੇ ਜ਼ਿਕਰ ਕਰਦਾ ਹਾਂ । ਡਰੇਨਾਂ ਬਾਰੇ ਚੇਅਰਮੈਨ ਸਾਹਿਬ, ਤੁਹਾਨੂੰ ਵੀ ਪਤਾ ਹੈ, ਕਿਉਂ ਕਿ ਤੁਹਾਡੇ ਇਲਾਕੇ ਵਿਚ ਵੀ ਡਰੇਨਾਂ ਜਾਂਦੀਆਂ ਹਨ । ਡਰੇਨਾਂ ਬਹੁਤੀਆਂ ਇਸ ਵੇਲੇ ਨਾਕਸ ਹਨ । ਇਸ ਦਾ ਕਾਰਨ ਉਨ੍ਹਾਂ ਦੀ ਖੁਦਾਈ ਨਹੀਂ ਹੋ ਰਹੀ । ਵੱਡੀ ਮੁਸ਼ਕਲ ਪੁਲਾਂ ਦੀ ਹੈ । ਇਸ ਲਈ ਪੁਲਾਂ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ । ਪੁਲਾਂ ਦੇ ਨਾਂ ਹੋਣ ਕਰਕੇ ਲੋਕਾਂ ਦੀ ਆਵਾਜਾਈ ਵਿਚ, ਰੋਟੀ ਆਦਿ ਦਾ ਲੈ ਕੇ ਜਾਣਾ ਅਤੇ ਪੱਠੇ ਆਦਿ ਲੈ ਕੇ ਜਾਣਾ ਬਹੁਤ ਮੁਸ਼ਕਲ ਹੋ ਗਿਆ ਹੈ । ਇਸ ਲਈ ਪੁਲਾਂ ਦਾ ਪ੍ਰਬੰਧ ਛੇਤੀ ਕਰਨਾ ਚਾਹੀਦਾ ਹੈ । 1970 ਤੋਂ ਜਦ ਪਾਣੀ ਦਾ ਪਾਕਿਸਤਾਨ ਨੂੰ ਦੇਣਾ ਬੰਦ ਹੋ ਰਿਹਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਜਿਹੜਾ ਪਾਣੀ ਇਸ ਤਰ੍ਹਾਂ ਬਚ ਰਹੇ ਉਸ ਨਾਲ ਜਿਹੜੀਆਂ ਨਹਿਰਾਂ ਛਿਮਾਹੀ ਚਲਦੀਆਂ ਹਨ ਉਨ੍ਹਾਂ ਨੂੰ ਸਾਲਾਨਾ ਕਰ ਦਿੱਤਾ ਜਾਵੇ ਤਾਂ ਕਿ ਪੰਜਾਬ ਦੇ ਕਿਰਸਾਨ ਚੰਗੀ ਤਰ੍ਹਾਂ ਖੇਤੀ ਕਰ ਸਕਣ ਅਤੇ ਅਨਾਜ ਜ਼ਿਆਦਾ ਪੈਦਾ ਕਰ ਸਕਣ ।

ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਇਥੇ ਬੜਾ ਜ਼ਿਕਰ ਕੀਤਾ ਗਿਆ ਹੈ ਕਿ ਸਰਹੱਦੀ ਪਿੰਡਾਂ ਦੇ ਲੋਕਾਂ ਨੂੰ ਬੜਾ ਉਤਸ਼ਾਹਤ ਕੀਤਾ ਜਾਵੇਗਾ । ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਪਿਛਲੇ ਸਾਲ ਦੇ ਭਾਸ਼ਨ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਸਰਕਾਰ ਇਹ ਗਲ ਸ਼ਿਦਤ ਨਾਲ ਮਹਿਸੂਸ ਕਰਦੀ ਹੈ ਕਿ ਸਰਹੱਦਾਂ ਤੇ ਵਸਣ ਵਾਲੇ ਲੋਕਾਂ ਨੂੰ ਕੋਈ ਪੱਕਾ ਉਤਸ਼ਾਹ ਦਿੱਤਾ ਜਾਵੇ ਤਾਂ ਜੋ ਉਨ੍ਹਾਂ ਨੂੰ ਉਥੇ ਪੱਕੇ ਤੌਰ ਤੇ ਆਬਾਦ ਰਹਿਣ ਲਈ ਹੱਲਾਸ਼ੇਰੀ ਮਿਲੇ । ਇਸ ਮੰਤਵ ਨੂੰ ਮੁੱਖ ਰੱਖਦਿਆਂ ਉਨ੍ਹਾਂ ਨੂੰ ਵਧੇਰੇ ਵਿਦਿਅਕ ਸਹੂਲਤਾਂ, ਚੰਗੇਰੀ ਡਾਕਟਰੀ ਸਹਾਇਤਾ,

[ਕਾਮਰੇਡ ਦਰਸ਼ਨ ਸਿੰਘ ਝਬਾਲ]

ਭੋਂ ਮਾਲੀਏ ਦੀ ਛੋਟ ਦੇਣ ਅਤੇ ਸਰਹੱਦ ਤੇ ਵਸਦੇ ਲੋਕਾਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਸਾਰੇ ਮੁਨਾਸਬ ਕਦਮ ਚੁਕਣ ਦੀ ਤਜਵੀਜ਼ ਹੈ । ਪਰ ਚੇਅਰਮੈਨ ਸਾਹਿਬ, ਤੁਸੀਂ ਵੀ ਸਰਹੱਦੀ ਇਲਾਕੇ ਦੇ ਰਹਿਣ ਵਾਲੇ ਹੋ ਤੁਸੀਂ ਇਸ ਵੇਲੇ ਕੋਈ ਗਲ ਕਹਿ ਸਕਦੇ ਹੋ ਕਿ ਕੋਈ ਵੀ ਇਸ ਤਰ੍ਹਾਂ ਦੀ ਸਹੂਲਤ ਦਿਤੀ ਗਈ ਹੋਵੇ ? ਹੋਇਆ ਕੀ ਹੈ, ਸਹੂਲਤਾਂ ਦੇਣੀਆਂ ਤਾਂ ਇਕ ਪਾਸੇ ਰਹੀਆਂ ਸਗੋਂ ਸਰਹੱਦੀ ਲੋਕਾਂ ਨੂੰ ਬੜੀਆਂ ਮੁਸ਼ਕਲਾਂ ਪੇਸ਼ ਆ ਰਹੀਆਂ ਹਨ । ਜਿਸ ਤਰ੍ਹਾਂ ਕਿ ਬਾਰਡਰ ਦੇ ਲੋਕਾਂ ਨੂੰ ਪਾਣੀ ਲਾਉਣ ਵੇਲੇ ਪਰਚੀ ਲੈਣੀ ਪੈਂਦੀ ਹੈ । ਹੋਰ ਵੀ ਇਸ ਤਰ੍ਹਾਂ ਦੀਆਂ ਕਈ ਮੁਸ਼ਕਲਾਂ ਹਨ ਜਿਹੜੀਆਂ ਕਿ ਉਨ੍ਹਾਂ ਵਿਚਾਰਿਆਂ ਨੂੰ ਪੇਸ਼ ਆ ਰਹੀਆਂ ਹਨ । ਚੇਅਰ ਮੈਨ ਸਾਹਿਬ, ਜਿਹੜਾ ਬਿਜਲੀ ਦਾ ਸਵਾਲ ਹੈ ਉਸ ਦੇ ਬਾਰੇ ਬਹੁਤ ਸਾਰੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ । ਇਸ ਦੇ ਮੁਤੱਲਕ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮਿਲਟਰੀ ਵਾਲਿਆਂ ਨੂੰ ਪ੍ਰਾਇਰਟੀ ਦਿਤੀ ਜਾਂਦੀ ਹੈ ਇਸ ਤਰ੍ਹਾਂ ਬਾਰਡਰ ਏਰੀਆ ਵਾਲਿਆਂ ਨੂੰ ਵੀ ਪ੍ਰਾਇਰਟੀ ਦਿਤੀ ਜਾਵੇ ਕਿਉਂਕਿ ਜ਼ਿਆਦਾ ਨੁਕਸਾਨ ਉਨ੍ਹਾਂ ਲੋਕਾਂ ਦਾ ਹੀ ਹੁੰਦਾ ਹੈ । ਇਸ ਲਈ ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਜੋ ਮਿਲਟਰੀ ਵਾਲਿਆਂ ਨੂੰ ਦਿਤੀਆਂ ਜਾਂਦੀਆਂ ਹਨ । ਇਹ ਕਾਗਜ਼ੀ ਕਾਰਵਾਈ ਵਿਚ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ । ਜਿਸ ਤਰ੍ਹਾਂ ਪਿਛਲੇ ਭਾਸ਼ਨ ਵਿਚ ਵੀ ਗਵਰਨਰ ਸਾਹਿਬ ਨੇ ਕਹਿ ਦਿਤਾ ਹੁਣ ਦੇ ਭਾਸ਼ਨ ਵਿਚ ਇਹ ਗਲਾਂ ਕਰ ਦਿਤੀਆਂ, ਇਹ ਠੀਕ ਨਹੀਂ ਇਨ੍ਹਾਂ ਗੱਲਾਂ ਨੂੰ ਅਮਲੀ ਰੂਪ ਵਿਚ ਲਿਆਉਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਮੈਂ ਵਿਦਿਆ ਦੇ ਸਬੰਧ ਵਿਚ ਅਰਜ਼ ਕਰਨੀ ਚਾਹੁੰਦਾ ਹਾਂ । ਅੱਜ ਹਾਲਤ ਇਹ ਹੈ ਕਿ ਲੋਕਾਂ ਨੂੰ ਵਿਦਿਆ ਦਾ ਬੜਾ ਸ਼ੌਕ ਹੈ ਪਰ ਸਰਕਾਰ ਵੱਲੋਂ ਇਸ ਸਬੰਧ ਵਿਚ ਕੁਝ ਨਹੀਂ ਕੀਤਾ ਜਾਂਦਾ ਹੈ । ਇਹ ਠੀਕ ਹੈ ਕਿ ਕੁਝ ਪ੍ਰਾਇਮਰੀ ਸਕੂਲਾਂ ਤੋਂ ਮਿਡਲ ਬਣਾਏ ਗਏ, ਔਰ ਮਿਡਲ ਤੋਂ ਹਾਈ ਬਣਾਏ ਗਏ ਹਨ ਪਰ ਉਥੇ ਸਟਾਫ ਜਿਹੜਾ ਹੈ ਉਹ ਪੂਰਾ ਮੁਹੱਈਆ ਨਹੀਂ ਕੀਤਾ ਔਰ ਸਕੂਲ ਹਾਲੀ ਵੀ ਘੱਟ ਹਨ । ਸਰਕਾਰ ਨੂੰ ਸਕੂਲ ਹੋਰ ਖੋਲਣੇ ਚਾਹੀਦੇ ਹਨ ਔਰ ਸਟਾਫ ਪੂਰਾ ਕਰਨਾ ਚਾਹੀਦਾ ਹੈ। ਬਹੁਤ ਸਾਰੇ ਜੇ. ਬੀ. ਟੀ. ਟੀਚਰ ਵਿਹਲੇ ਫਿਰਦੇ ਹਨ ਉਨ੍ਹਾਂ ਨੂੰ ਲਾਇਆ ਜਾਵੇ ਅਤੇ ਸਕੂਲਾਂ ਵਿਚ ਟੀਚਰਾਂ ਦੀ ਕਮੀ ਨੂੰ ਪੂਰਾ ਕੀਤਾ ਜਾਵੇ ਤਾਂ ਕਿ ਟੀਚਰ ਪੜ੍ਹਾ ਸਕਣ ਅਤੇ ਬੱਚਿਆਂ ਨੂੰ ਪੜ੍ਹਾਈ ਵਿਚ ਕੋਈ ਮੁਸ਼ਕਲ ਪੇਸ਼ ਨਾ ਆ ਸਕੇ । ਚੇਅਰਮੈਨ ਸਾਹਿਬ, ਕੱਲ ਪਰਸੋਂ ਅਧਿਆਪਕਾਂ ਨੇ ਭੁਖ ਹੜਤਾਲ ਵੀ ਕੀਤੀ ਸੀ । ਉਹ ਭੁਖ ਹੜਤਾਲ 48 ਘੰਟੇ ਹੋਈ ਸੀ ਔਰ ਉਨ੍ਹਾਂ ਨੇ ਕਿਹਾ ਸੀ ਕਿ 9 ਤਰੀਖ ਨੂੰ ਜਨਰਲ ਹੜਤਾਲ ਕਰਾਂਗੇ । ਉਨ੍ਹਾਂ ਮਾਸਟਰਾਂ ਵੱਲ ਵੀ ਧਿਆਨ ਕਰਨਾ ਚਾਹੀਦਾ ਹੈ ਤਾਂ ਕਿ ਉਹ ਮਹਿੰਗਾਈ ਦੇ ਮੁਤਾਬਿਕ ਆਪਣਾ ਗੁਜ਼ਾਰਾ ਕਰ ਸਕਣ (ਘੰਟੀ) ।

ਅੰਤ ਵਿਚ ਚੇਅਰਮੈਨ ਸਾਹਿਬ, ਮੈਂ ਪਛੜੀਆਂ ਸ਼੍ਰੇਣੀਆਂ, ਪਛੜੀਆਂ ਜਾਤੀਆਂ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਕਾਂਗਰਸ ਦੀ ਸਰਕਾਰ ਵੀ ਕਰਦੀ ਰਹੀ ਹੈ ਅਤੇ ਹੁਣ ਦੀ ਸਰਕਾਰ ਵੀ ਐਲਾਨ ਤਾਂ ਬੜੇ ਕਰਦੀ ਹੈ ਕਿ ਅਸੀਂ ਪਛੜੀਆਂ ਸ਼੍ਰੇਣੀਆਂ ਨੂੰ ਉਚਾ ਚੁਕਣਾ ਹੈ ਪਰ ਮੇਰੀ ਅਰਜ਼ ਹੈ ਕਿ ਇਹ ਗੱਲਾਂ ਨਾਲ ਜਾਂ ਐਲਾਨਾਂ ਨਾਲ ਹੱਲ ਹੋਣ ਵਾਲਾ ਮਸਲਾ ਨਹੀਂ ਹੈ ਜਦੋਂ ਤੱਕ ਬੁਨਿਆਦੀ ਤੌਰ ਤੇ ਕੁਝ ਨਹੀਂ ਕੀਤਾ ਜਾਂਦਾ, ਇਹ ਚੀਜ਼ ਹੱਲ ਨਹੀਂ ਹੋ ਸਕਦੀ । ਜਿਥੇ ਤੱਕ ਉਨ੍ਹਾਂ ਦੀ ਵਿਦਿਆ ਦਾ ਸਬੰਧ ਹੈ ਸਰਕਾਰ ਵਲੋਂ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਦਿੱਤੀ ਜਾਂਦੀ । ਮੇਰੇ ਇਕ ਸਵਾਲ ਦੇ ਜਵਾਬ ਵਿਚ ਸਰਕਾਰ ਵੱਲੋਂ ਕਿਹਾ ਗਿਆ ਕਿ 6 ਰੁਪਏ ਤੋਂ 10 ਰੁਪਏ ਵਜ਼ੀਫਾ ਕਰਾਂਗੇ । ਥਰਡ ਡਵੀਜ਼ਨ ਵਾਲਿਆਂ ਨੂੰ ਵੀ ਇਹ ਮਿਲਣਾ ਚਾਹੀਦਾ ਹੈ । ਉਸ ਵਿਚ ਉਨ੍ਹਾਂ

ਵਿਚਾਰਿਆਂ ਦਾ ਕੀ ਦੋਸ਼ ਹੈ। ਗਰੀਬੀ ਦੇ ਕਾਰਨ ਕਿਸੇ ਕੋਲ ਕੋਈ ਕਿਤਾਬ ਨਹੀਂ ਹੁੰਦੀ ਜਾਂ ਕੋਈ ਹੋਰ ਸਹੂਲਤ ਨਹੀਂ ਹੁੰਦੀ ਜਿਸ ਦੇ ਕਾਰਣ ਉਹ ਵਿਦਿਆ ਵਿੱਚ ਪਛੜ ਜਾਂਦਾ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਉਨ੍ਹਾਂ ਨੂੰ ਵਜ਼ੀਫਾ ਮਿਲਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਇਕ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਪਿੰਡ ਖਾਲੜਾ ਵਿਚ ਪਿਛਲੇ ਦੋ ਸਾਲ ਤੋਂ ਕੋਈ ਹੈਡਮਾਸਟਰ ਨਹੀਂ । ਮੈਂ ਇਸ ਦੇ ਬਾਰੇ ਡਾਇਰੈਕਟਰ ਸਾਹਿਬ ਨੂੰ ਵੀ ਕਿਹਾ, ਮਨਿਸਟਰ ਸਾਹਿਬ ਨੂੰ ਵੀ ਕਿਹਾ ਪਰ ਕੋਈ ਸੁਣਵਾਈ ਨਹੀਂ । ਉਥੇ ਕੋਈ ਹੈਡਮਾਸਟਰ ਨਹੀਂ ਹੈ । ਨਾ ਉਥੇ ਕੋਈ ਡਾਕਟਰ ਹੈ । ਇਸ ਲਈ ਉਥੇ ਹੈਡਮਾਸਟਰ ਲਗਾਇਆ ਜਾਵੇ ਅਤੇ ਡਾਕਟਰ ਦਾ ਪ੍ਰਬੰਧ ਵੀ ਕੀਤਾ ਜਾਵੇ । ਚੇਅਰਮੈਨ ਸਾਹਿਬ ਪਿੰਡ ਅਟਾਰੀ ਦੀ ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਉਥੇ ਕੋਈ ਡਾਕਟਰ ਨਹੀਂ ਹੈ ਔਰ ਇਥੋਂ ਤੱਕ ਕਿ ਉਥੇ ਕੰਪਾਊਂਡਰ ਵੀ ਨਹੀਂ ਹੈ । ਉਥੇ ਮੈਂ ਇਕ ਮਰੀਜ਼ ਦੇਖਿਆ ਵਿਚਾਰੇ ਨੂੰ ਦਵਾਈ ਨਹੀਂ ਮਿਲੀ ਉਹ ਵਿਚਾਰਾ ਡੰਗਰਾਂ ਦੇ ਹਸਪਤਾਲ ਵਿਚ ਦਵਾਈ ਲੈਣ ਲਈ ਗਿਆ । (ਵਿਘਨ) ਇਹ ਹਾਲਤ ਹੈ ?

**ਸ੍ਰੀ ਸਭਾਪਤੀ** : ਤੁਹਾਡਾ ਟਾਈਮ ਹੋ ਗਿਆ ਹੈ । ਹੁਣ ਤੁਸੀਂ ਬੈਠ ਜਾਓ । (The time allotted to hon. Member is over. He may please resume his seat.)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਅੰਤ ਵਿਚ ਚੇਅਰਮੈਨ ਸਾਹਿਬ, ਮੈਂ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨਾਂ ਦੇ, ਪੰਜਾਬ ਦੇ ਮਜ਼ਦੂਰਾਂ ਦੇ ਔਰ ਪੰਜਾਬ ਦੇ ਮੁਲਾਜ਼ਮਾਂ ਦੇ ਜੋ ਸਵਾਲ ਹਨ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ । ਜਿਹੜੇ ਚੋਣਾਂ ਵਿਚ ਇਹ ਲੋਕਾਂ ਨਾਲ ਵਾਇਦੇ ਕਰਕੇ ਆਏ ਹਨ ਉਨ੍ਹਾਂ ਨੂੰ ਪੂਰਾ ਕਰਨ ਨਹੀਂ ਤਾਂ ਪੰਜਾਬ ਦੇ ਲੋਕ ਜਿਸ ਤਰ੍ਹਾਂ ਕਾਂਗਰਸ ਨੂੰ ਥੱਲੇ ਲਾਹ ਸਕਦੇ ਹਨ ਉਹ ਇਨ੍ਹਾਂ ਨੂੰ ਵੀ ਗੱਦੀ ਤੋਂ ਲਾਹ ਸਕਦੇ ਹਨ । ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਵਿੱਤ ਮੰਤਰੀ** (ਸ੍ਰੀ ਕ੍ਰਿਸ਼ਨ ਲਾਲ) : ਚੇਅਰਮੈਨ ਸਾਹਿਬ, ਜਿਹੜੀਆਂ ਗੱਲਾਂ ਗਵਰਨਰ ਸਾਹਿਬ ਦੇ ਐਡਰੈਸ ਅਤੇ ਬਾਕੀ ਵਿਸ਼ਿਆਂ ਤੇ ਹਨ ਉਹ ਚੀਫ ਮਨਿਸਟਰ ਸਾਹਿਬ ਦੱਸਣਗੇ। ਮੈਂ ਲੇਬਰ ਦੇ ਬਾਰੇ ਵਿਚ ਜੋ ਨੁਕਤਾਚੀਨੀ ਹੋਈ ਹੈ ਉਸ ਦਾ ਜਵਾਬ ਦੇਣ ਲਈ ਖੜਾ ਹੋਇਆ ਹਾਂ। ਚੇਅਰਮੈਨ ਸਾਹਿਬ, ਮੈਨੂੰ ਇਸ ਗੱਲ ਦਾ ਫਖਰ ਹੈ ਕਿ ਪੰਜਾਬ ਗੌਰਮਿੰਟ ਨੇ ਮਿਨੀਮਮ ਵੇਜਿਜ਼ ਜਿਹੜੀਆਂ ਹਨ ਉਹ 26 ਇੰਡਸਟਰੀਜ਼ ਵਿਚ ਲਾਗੂ ਕਰ ਦਿਤੀਆਂ ਹਨ । ਇਸ ਹਾਊਸ ਵਿਚ ਦਸਦਿਆਂ ਮੈਂ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਅਸੀਂ ਮਿਨੀਮਮ ਵੇਜਿਜ਼ ਨੂੰ ਜ਼ਿਆਦਾ ਤੋਂ ਜ਼ਿਆਦਾ ਇੰਡਸਟਰੀਜ਼ ਵਿਚ ਲਾਗੂ ਕੀਤਾ ਹੈ । ਅਗਰ ਬਾਕੀ ਸਟੇਟਾਂ ਨਾਲ ਕਮਪੇਅਰ ਕੀਤਾ ਜਾਵੇ ਤਾਂ ਪੰਜਾਬ ਦਾ ਰਿਕਾਰਡ ਬਾਕੀ ਸਾਰੀਆਂ ਸਟੇਟਾਂ ਨਾਲੋਂ ਅੱਛਾ ਹੈ । ਤਕਰੀਬਨ 2 ਲੱਖ 13 ਹਜ਼ਾਰ ਇੰਡਸਟਰੀਜ਼ ਲੇਬਰਰਜ਼ ਹਨ ਜਿਨ੍ਹਾਂ ਨੂੰ ਅਸੀਂ ਫਾਇਦਾ ਦਿਤਾ ਹੈ । (ਥੰਪਿੰਗ) ਚੇਅਰ ਮੈਨ ਸਾਹਿਬ ਹਰ ਸਾਲ ਦੀ ਪਹਿਲੀ ਜਨਵਰੀ ਅਤੇ ਪਹਿਲੀ ਜੁਲਾਈ ਨੂੰ ਕਨਜ਼ਿਊਮਰ ਪ੍ਰਾਈਸ ਇਨਡੈਕਸ ਦੇਖ ਕੇ 50 ਨਵੇਂ ਪੈਸੇ ਪਰ ਪੁਆਇੰਟ ਨਿਊਟਰੇਲਾਈਜ਼ ਕਰ ਦੇਵਾਂਗੇ । ਪੰਜਾਬ ਸਰਕਾਰ ਨੇ ਐਸਾ ਅਰੇਂਜਮੈਂਟ ਕੀਤਾ ਹੈ ਜਿਸ ਨਾਲ ਇਹ ਕਮੀ ਦੂਰ ਹੋ ਸਕੇ । ਮੈਂ ਆਪ ਨੂੰ ਕੁਝ ਰਿਕਾਰਡ ਦੱਸਣਾ ਚਾਹੁੰਦਾ ਹਾਂ ਜੋ ਪਿਛਲੀਆਂ ਸਰਕਾਰਾਂ ਦੇ ਵੇਲੇ ਦਾ ਹੈ । ਉਹ ਇਹ ਹੈ ਕਿ ਸਾਲ 1964 ਵਿਚ ਮਿਨੀਮਮ ਵੇਜਿਜ਼ ਸਿਰਫ 3 ਇੰਡਸਟਰੀਜ਼ ਵਿਚ ਸੀ । 1965 ਵਿਚ 4 ਇੰਡਸਟਰੀਜ਼ ਵਿਚ, 1966 ਵਿਚ 8 ਇੰਡਸਟਰੀਜ਼ ਵਿਚ ਅਤੇ 1968 ਵਿਚ 3 ਇੰਡਸਟਰੀਜ਼ ਵਿਚ ਔਰ 1969-70 ਵਿਚ 17 ਐਂਪਲਾਇਮੈਂਟਸ ਅਸੀਂ ਕਵਰ ਕੀਤੀਆਂ ਹਨ। ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ 7 ਐਂਪਲਾਇਮੈਂਟਸ

[ਵਿੱਤ ਮੰਤਰੀ]

ਹੋਰ ਹਨ ਜਿਨ੍ਹਾਂ ਦੇ ਬਾਰੇ ਅਸੀਂ ਕਮੇਟੀਆਂ ਮੁਕਰੱਰ ਕਰ ਚੁਕੇ ਹਾਂ ਔਰ ਉਨ੍ਹਾਂ ਦੀ ਰਿਪੋਰਟ ਆਉਣ ਤੇ ਅਸੀਂ ਐਕਸੈਪਟ ਕਰ ਲਵਾਂਗੇ । ਮੇਰੀ ਅਰਜ਼ ਹੈ ਕਿ ਜਿਹੜੀ ਸ਼ਾਨਦਾਰ ਚੀਜ਼ ਹੈ ਉਸ ਨੂੰ ਐਪਰੀਸ਼ੀਏਟ ਕੀਤਾ ਜਾਵੇ ।

ਬਾਕੀ ਜਿਹੜਾ ਵੇਜਿਜ਼ ਦੇ ਬਾਰੇ ਵਿਚ ਇਥੇ ਹਾਊਸ ਵਿਚ ਬੜਾ ਰੌਲਾ ਕੀਤਾ ਗਿਆ ਹੈ ਕਿ ਘਟਾਏ ਗਏ ਹਨ। ਮੈਂ ਅਰਜ਼ ਕਰ ਦਿਆਂ ਕਿ ਸਾਡੀ ਹਮੇਸ਼ਾਂ ਇਹ ਨੀਤੀ ਰਹੀ ਹੈ ਕਿ ਲੇਬਰ ਨੂੰ ਵੱਧ ਤੋਂ ਵੱਧ ਫਾਇਦਾ ਪਹੁੰਚਾਇਆ ਜਾਏ । ਅਸੀਂ ਚਾਹੁੰਦੇ ਹਾਂ ਕਿ ਮੁਲਾਜ਼ਮ ਖੁਦ ਕਹਿਣ ਕਿ ਸਾਡੇ ਲਈ ਫਲਾਂ ਸਿਧਾਂਤ ਫਾਇਦੇਮੰਦ ਹੈ ਅਸੀਂ ਉਸ ਤੇ ਵਿਚਾਰ ਕਰਨ ਨੂੰ ਤਿਆਰ ਹਾਂ । ਗੌਰਮਿੰਟ ਦੀ ਹਮੇਸ਼ਾ ਇਹ ਪਾਲਿਸੀ ਰਹੀ ਹੈ ਕਿ ਲੇਬਰ ਦੀ ਹਰ ਜਾਇਜ਼ ਮੰਗ ਨੂੰ ਪੂਰਾ ਕੀਤਾ ਜਾਵੇ ਅਤੇ ਕਰਾਇਆ ਜਾਵੇ । ਅਸੀਂ ਵੇਜਿਜ਼ ਨੂੰ ਨਿਊਟਰੇਲਾਈਜ਼ ਕਰਨਾ ਚਾਹੁੰਦੇ ਹਾਂ। ਬਾਕੀ ਵੇਜਿਜ਼ ਬਾਰੇ ਅਗਰ ਕੋਈ ਭੀ ਇਸ ਸਾਈਡ ਤੇ ਡਿਸੀਜ਼ਨ ਲਵੇਗੀ ਤਾਂ ਪੰਜਾਬ ਸਰਕਾਰ ਉਸ ਵੇਲੇ ਉਹ ਚੀਜ਼ ਲਾਗੂ ਕਰ ਦੇਵੇਗੀ । ਪਰ ਸਾਡੇ ਸਾਹਮਣੇ ਕੁਝ ਵਿਸ਼ੇਸ਼ ਮਜਬੂਰੀਆਂ ਹਨ, ਜਿਨ੍ਹਾਂ ਤੇ ਅਸੀਂ ਪੂਰੀ ਤਰ੍ਹਾਂ ਵਿਚਾਰ ਕਰ ਰਹੇ ਹਾਂ (ਵਿਘਨ). . .

ਅਸੀਂ ਇਸ ਸਾਈਡ ਤੇ ਜਿਹੜੇ ਹੁਣ ਤੱਕ ਕੁਝ ਸਟੈਪਸ ਲਏ ਹਨ, ਉਨ੍ਹਾਂ ਨਾਲ ਲੇਬਰ ਨੂੰ ਬਹੁਤ ਲਾਭ ਹੋਇਆ ਹੈ । ਮੈਂ ਉਸ ਦੀ ਕੁਝ ਤਫਸ਼ੀਲ ਹਾਊਸ ਦੇ ਸਾਹਮਣੇ ਰਖਦਾ ਹਾਂ ।

ਸਕਿਲਡ ਵਰਕਰਜ਼ ਨੂੰ ਜਿਹੜਾ ਫਾਇਦਾ ਹੋਇਆ ਹੈ ਉਹ 30 ਰੁਪਏ ਤੋਂ 50 ਰੁਪਏ ਹੈ ਅਨ-ਸਕਿਲਡ ਵਰਕਰ ਨੂੰ 65 ਤੋਂ 75 ਰੁਪਏ ਅਤੇ ਅਸੀਂ 90 ਰੁਪਏ ਤੋਂ 125 ਰੁਪਏ ਕਰ ਦਿਤੇ ਹਨ ਤੇ ਕਈ ਮੁਲਾਜ਼ਮਾਂ ਨੂੰ 50,50 ਰੁਪਏ ਤੱਕ ਫਾਇਦਾ ਹੋਇਆ ਹੈ ।

ਦੂਜੇ ਪਾਸੇ ਜਿਹੜੀ ਬੰਗਾਲ ਦੀ ਇਨਫਰਮੇਸ਼ਨ ਮੈਨੂੰ ਦਿਤੀ ਗਈ ਹੈ ਉਹ ਇਹ ਹੈ ਕਿ ਉਥੇ ਤਿੰਨ ਤਿੰਨ ਮਹੀਨੇ ਹੜਤਾਲਾਂ ਹੁੰਦੀਆਂ ਰਹੀਆਂ, ਐਜੀਟੇਸ਼ਨਾਂ ਹੁੰਦੀਆਂ ਰਹੀਆਂ ਅਤੇ ਫਿਰ ਕਿਤੇ ਜਾ ਕੇ 30 ਰੁਪਏ ਵਧਾਏ ਗਏ ।

ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕਿਸੇ ਹੜਤਾਲ ਜਾਂ ਐਜੀਟੇਸ਼ਨ ਕਰਨ ਦੀ ਲੋੜ ਨਹੀਂ ਪਈ । ਪੰਜਾਬ ਗੌਰਮਿੰਟ ਨੇ ਆਪ ਇਹ ਰਿਸਪੌਂਸੀਬਿਲਟੀ ਫੀਲ ਕੀਤੀ ਅਤੇ ਲੇਬਰ ਦੇ ਮੁਫਾਦ ਨੂੰ ਸਮਝਦਿਆਂ ਹੋਇਆਂ 50,50 ਅਤੇ 55,55 ਰੁਪਏ ਦਾ ਲੇਬਰ ਦੀ ਤਨਖਾਹ ਵਿੱਚ ਵਾਧਾ ਕੀਤਾ । ਮੈਂ ਸਮਝਦਾ ਹੀ ਕਿ ਇਸ ਲਈ ਸਾਰੇ ਹਾਊਸ ਨੂੰ ਗੌਰਮਿਟ ਦੀ ਪਾਲਿਸੀ ਦੀ ਸ਼ਲਾਘਾ ਕਰਨੀ ਚਾਹੀਦੀ ਹੈ ।

ਇਕ ਗਲ ਇਥੇ ਆਰਟ ਸਿਲਕ ਦੇ ਬਾਰੇ ਵਿਚ ਕਹੀ ਗਈ ਹੈ। ਉਸ ਬਾਰੇ ਮੈਂ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅਸੀਂ ਆਰਟ ਸਿਲਕ ਇੰਡਸਟਰੀ ਨੂੰ ਛੇ ਮਹੀਨੇ ਵਾਸਤੇ ਇਸ ਤੋਂ ਐਗਜ਼ੈਂਪਸ਼ਨ ਦਿਤੀ ਹੈ । ਉਸ ਦੇ ਬਾਅਦ ਅਸੀਂ ਇਸ ਸਾਰੀ ਚੀਜ਼ ਨੂੰ ਰੀਵੀਊ ਕਰਾਂਗੇ । ਇਥੇ ਸੁਪਰੀਮ ਕੋਰਟ ਦੇ ਵਰਡਿਕਟ ਦਾ ਹਵਾਲਾ ਦਿਤਾ ਗਿਆ ਹੈ ਕਿ ਜੇਕਰ ਕੋਈ ਇੰਡਸਟਰੀ ਨਿਸ਼ਚਿਤ ਵੇਜਿਜ਼ ਦੇਣ ਦੇ ਕਾਬਲ ਨਹੀਂ ਹੈ ਜਾਂ ਨਹੀਂ ਦੇ ਸਕਦੀ ਤਾਂ ਉਸ ਨੂੰ ਬੰਦ ਕਰ ਦਿੱਤਾ ਜਾਏ । ਜੇਕਰ ਉਸ ਤੇ ਵਿਚਾਰ ਕੀਤਾ ਜਾਏ ਤਾਂ ਇੰਡਸਟਰੀ ਦਾ ਬੰਦ ਹੋਣਾ ਲੇਬਰ ਦੇ ਹੱਕ ਵਿਚ ਨਹੀਂ ਜਾਂਦਾ । ਯਾਰਨ ਦੀ ਕੀਮਤਾਂ ਲਈ ਅਸੀਂ ਲੜਾਈ ਲੜ ਰਹੇ ਹਾਂ, ਪਰ ਅਜੇ ਤੱਕ ਉਸ ਦਾ ਕੋਈ ਫੈਸਲਾ ਨਹੀਂ ਹੋ ਸਕਿਆ । ਅਸੀਂ ਉਸ ਦੇ ਲਈ ਹੋਰ ਤੇਜ਼ ਸਟੈਪ ਸ਼ੁਰੂ ਕਰ ਰਹੇ ਹਾਂ । ਜੇਕਰ ਸੁਪਰੀਮ ਕੋਰਟ ਦੇ ਵਰਡਿਕਟ ਨੂੰ ਸਾਹਮਣੇ ਰੱਖ ਕੇ ਇੰਡਸਟਰੀ ਬੰਦ ਕਰ ਦਿਤੀ ਜਾਏ ਤਾਂ ਉਸ ਨਾਲ ਲੇਬਰ ਨੂੰ ਹੋਰ ਵੀ ਨੁਕਸਾਨ

ਹ ਜਾਵੇਗਾ ਉਨ੍ਹਾਂ ਦੀ ਅਨ ਐਂਪਲਾਇਮੈਂਟ ਦੀ ਪਰਾਬਲਮ ਸ਼ੁਰੂ ਹੋ ਜਾਣੀ ਹੈ ਅਤੇ ਦੂਸਰੇ ਸਟੇਟ ਦੀ ਇੰਡਸਟਰੀ ਦੇ ਖੇਤਰ ਵਿਚ ਪਿਛੇ ਪੈ ਜਾਏਗੀ । ਇਸ ਲਈ ਸਾਡੀ ਇਹ ਪਾਲਿਸੀ ਹੈ ਕਿ ਇੰਡਸਟਰੀ ਬੰਦ ਨਹੀਂ ਕਰਾਉਣੀ ਚਾਹੀਦੀ ਉਸ ਦੇ ਲਈ ਕੋਈ ਹੋਰ ਚੰਗੇ ਸਾਧਨ ਲੱਭਣੇ ਚਾਹੀਦੇ ਹਨ । ਜਿਹੜੇ ਮੇਰੇ ਕਮਿਊਨਿਸਟ ਪਾਰਟੀ ਦੇ ਭਰਾ ਇੰਡਸਟਰੀ ਨੂੰ ਬੰਦ ਕਰਾਉਣ ਦੀਆਂ ਗੱਲਾਂ ਕਰਦੇ ਹਨ, ਮੈਂ ਉਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਬੰਬਈ ਵਿਚ ਜਦੋਂ ਟੈਕਸਟਾਈਲ ਮਿਲਾਂ ਦਾ ਝਗੜਾ ਪਿਆ ਤਾਂ ਮਾਲਕਾਂ ਨੇ ਮਿਲਾਂ ਹੀ ਬੰਦ ਕਰ ਦਿਤੀਆਂ । ਉਥੇ ਲੇਬਰ ਹਾਹਾਕਾਰ ਕਰ ਉਠੀ । ਉਹ ਲੋਕ ਕਹਿੰਦੇ ਸਨ ਕਿ ਸਾਡੀ ਅੱਧੀ ਤਨਖਾਹ ਕਰ ਦਿਉ, ਪਰ ਮਿਲਾਂ ਬੰਦ ਨਾ ਕਰੋ । ਉਥੇ ਤਾਂ ਇਹ ਪਾਰਟੀ ਇਹ ਸਟੈਂਡ ਲੈਂਦੀ ਹੈ, ਪਰ ਇਥੇ ਇਨ੍ਹਾਂ ਦੀ ਪਾਲਿਸੀ ਬਿਲਕੁਲ ਹੀ ਉਲਟ ਹੈ ।

ਮੈਂ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮਿਨੀਮਮ ਵੇਜਿਜ਼ ਬਾਰੇ ਗੌਰਮਿੰਟ ਪੂਰੀ ਤਰ੍ਹਾਂ ਵਿਜੀਲੈਂਟ ਹੈ ਅਤੇ ਸਾਡੀ ਜ਼ਿਆਦਾ ਐਂਗਜ਼ਾਇਟੀ ਹੈ ਕਿ ਲੇਬਰ ਨੂੰ ਵੱਧ ਤੋਂ ਵੱਧ ਫਾਇਦਾ ਪਹੁੰਚਾਇਆ ਜਾਏ, ਪਰ ਸਾਡੇ ਸਾਹਮਣੇ ਕੁਝ ਅੜਚਨਾਂ ਹਨ, ਸਾਨੂੰ ਉਮੀਦ ਹੈ ਕਿ ਅਸੀਂ ਉਨ੍ਹਾਂ ਤੇ ਜਲਦੀ ਕਾਬੂ ਪਾ ਲਵਾਂਗੇ । ਤੁਸੀਂ ਵੇਖੋਗੇ ਕਿ ਜਿਹੜੀ ਪਾਵਰਲੂਮ 2½, 3 ਹਜ਼ਾਰ ਰੁਪਏ ਦੀ ਖਰੀਦੀ ਸੀ ਅੱਜ ਤਿੰਨ ਸੌ ਰੁਪਏ ਦੀ ਵਿਕ ਰਹੀ ਹੈ...........(ਵਿਘਨ).............ਜਦੋਂ ਹਾਲਤ ਇਹ ਹੋਵੇ , ਤਾਂ ਸਾਨੂੰ ਕੋਈ ਕਦਮ ਚੁਕਣ ਤੋਂ ਪਹਿਲਾਂ ਹਰ ਪਹਿਲੂ ਤੇ ਵਿਚਾਰ ਕਰਨਾ ਪੈਂਦਾ ਹੈ । ਅਸੀਂ ਮੁਲਾਜ਼ਮਾਂ ਨੂੰ ਪੂਰਾ ਹੱਕ ਦਿਤਾ ਹੈ ਅਤੇ ਦਿਆਂਗੇ ਅਤੇ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਆਨ ਦੀ ਹੋਲ ਅਸੀਂ ਸਾਰੇ ਹਿੰਦੁਸਤਾਨ ਦੇ ਮੁਕਾਬਲੇ ਵਿਚ ਵੱਧ ਦੇ ਰਹੇ ਹਾਂ ਅਤੇ ਦਿੰਦੇ ਰਹਾਂਗੇ । ਆਰਟ ਸਿਲਕ ਇੰਡਸਟਰੀ ਲਈ ਅਸੀਂ 6 ਮਹੀਨੇ ਹੋਰ ਵੇਟ ਕਰ ਰਹੇ ਹਾਂ ਅਤੇ ਉਸ ਦੇ ਬਾਅਦ ਰੀਵੀਊ ਕਰਕੇ ਸਾਰੀ ਚੀਜ਼ ਤੇ ਵਿਚਾਰ ਕਰਾਂਗੇ ਅਤੇ ਲੇਬਰ ਦੇ ਫਾਇਦੇ ਲਈ ਕੋਈ ਰਾਹ ਜ਼ਰੂਰ ਕੱਢਾਂਗੇ ।

ਇਥੇ ਕਿਹਾ ਗਿਆ ਹੈ ਕਿ ਸਾਮਿਲ ਵਾਲਿਆਂ ਦੀਆਂ ਪਰਾਸੀਕਿਊਸ਼ਨਜ਼ ਹੋ ਰਹੀਆਂ ਹਨ ਮੈਂ ਹਾਊਸ ਨੂੰ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਮਿਲ ਵਾਲਿਆਂ ਦਾ ਡੈਪੂਟੇਸ਼ਨ ਸਾਨੂੰ ਮਿਲਿਆ ਤੇ ਉਨ੍ਹਾਂ ਨੇ ਕਿਹਾ ਹੈ ਕਿ ਇਕ ਪਾਸੇ ਗੌਰਮਿੰਟ ਸਾਡੇ ਨਾਲ ਸਮਝੌਤਾ ਕਰਨ ਦੀ ਗੱਲਬਾਤ ਕਰ ਰਹੀ ਹੈ ਅਤੇ ਦੂਸਰੇ ਪਾਸੇ ਪ੍ਰਾਸੀਕਿਊਸ਼ਨਜ਼ ਹੋ ਰਹੀਆਂ ਹਨ । ਉਸ ਚੀਜ਼ ਨੂੰ ਮਦੇਨਜ਼ਰ ਰੱਖਦੇ ਹੋਏ ਅਸੀਂ ਇਸ ਸਿਲਸਿਲੇ ਵਿਚ ਸਿਰਫ ਇਕ ਹਫਤੇ ਲਈ ਸਰਕੂਲਰ ਜਾਰੀ ਕਰ ਦਿਤਾ ਕਿਉਂਕਿ ਸਾਨੂੰ ਆਸ ਸੀ ਕਿ ਇਕ ਹਫਤੇ ਤੱਕ ਅਸੀਂ ਆਪਸ ਵਿਚ ਬੈਠ ਕੇ ਕੋਈ ਨਾ ਕੋਈ ਹੱਲ ਕੱਢ ਲਵਾਂਗੇ । ਉਸ ਸਰਕੂਲਰ ਦੀ ਮਿਆਦ ਅਸੀਂ ਕਿਸੇ ਵੀ ਸਟੇਜ ਤੇ ਐਕਸਟੈਂਡ ਨਹੀਂ ਕਰਨੀ ਅਤੇ ਨਾ ਹੀ ਉਹ ਕੋਈ ਪਰਮਾਨੈਂਟ ਸਰਕੂਲਰ ਹੈ ।

ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਫਗਵਾੜਾ ਇੰਡਸਟਰੀ ਦੇ ਵਰਕਰਾਂ ਦੀ ਕੋਈ 90-95 ਦਿਨ ਹੜਤਾਲ ਚਲੀ । ਸਾਨੂੰ ਉਸ ਦਾ ਬਹੁਤ ਅਫਸੋਸ ਹੈ, ਅਸੀਂ ਉਨ੍ਹਾਂ ਐਮਪਲਾਈਜ਼ ਨੂੰ ਬੜੀ ਹਮਦਰਦੀ ਰੱਖਦੇ ਹਾਂ ਅਤੇ ਨਾਲ ਹੀ ਮੈਂ ਦਸ ਦਿਆਂ ਕਿ ਸਾਡਾ ਡਿਪਾਰਟਮੈਂਟ ਉਨ੍ਹਾਂ ਲਈ ਬੜੀ ਕੋਸ਼ਿਸ਼ ਕਰ ਰਿਹਾ ਹੈ । ਦੋ ਵਾਰੀਂ ਅਸੀਂ ਫਗਵਾੜੇ ਵੀ ਜਾ ਕੇ ਆਏ । ਸੀ. ਐਮ. ਸਾਹਿਬ ਵੀ ਉਥੇ ਗਏ ਸੀ, ਅਤੇ ਅਸੀਂ ਸਮਝੌਤੇ ਦੀ ਬੜੀ ਕੋਸ਼ਿਸ਼ ਕੀਤੀ ਹੁਣ ਚੀਜ਼ ਇਹ ਹੈ ਕਿ ਦੋਹਾਂ ਪਾਰਟੀਆਂ ਦਾ ਜਿਹੜਾ ਸਟੈਂਡ ਹੈ, ਉਸ ਨੂੰ ਹਰ ਪਹਿਲੂ ਤੇ ਜਾਂਚਣ ਦੀ ਲੋੜ ਹੈ । ਜਿਹੜੀਆਂ ਡਿਮਾਂਡਜ਼ ਹਨ ਉਹ ਰੈਫਰ ਨਹੀਂ ਕੀਤੀਆਂ ਜਾ ਸਕਦੀਆਂ । ਇਸ ਬਾਰੇ ਵਿੱਚ ਕੋਈ ਵੀ ਮੈਂਬਰ ਉਠ ਕੇ ਆਰਗੂਮੈਂਟ ਦੇ ਦੇਵੇ ਕਿ ਇਹ ਕਿਸੇ ਤਰ੍ਹਾਂ ਰੈਫਰ ਕੀਤੀਆਂ

[ਵਿੱਤ ਮੰਤਰੀ]

ਜਾ ਸਕਦੀਆਂ ਹਨ ਮੈਂ ਸੁਣਨ ਨੂੰ ਤਿਆਰ ਹਾਂ । ਇਸ ਦੇ ਨਾਲ ਹੀ ਮੈਂ ਦਸ ਦਿਆਂ ਕਿ ਅਸੀਂ ਇਸ ਸਿਲਸਿਲੇ ਵਿਚ ਅਗਰ ਕਿਸੇ ਕਿਸਮ ਦੀ ਕੋਈ ਪ੍ਰਾਸੀਕਿਊਸ਼ਨ ਲਾਂਚ ਕਰੀਏ ਤਾਂ ਉਸ ਦੇ ਵਿਚ ਮਜ਼ਦੂਰਾਂ ਦੀ ਹਾਨੀ ਹੋਣ ਦਾ ਡਰ ਹੈ, ਕਿਉਂਕਿ ਕਿਸੇ ਕਿਸਮ ਦੇ ਪ੍ਰਾਸੀਕਿਊਸ਼ਨ ਦੇ ਸਿਲਸਿਲੇ ਵਿਚ ਅਗਰ ਮਿਲ ਮਾਲਕ ਆਪਣੀ ਮਿਲ ਬੰਦ ਕਰ ਦੇਵੇਗਾ ਤਾਂ ਮਜ਼ਦੂਰਾਂ ਦੀ ਐਂਪਲਾਇਮੈਂਟ ਦਾ ਝਗੜਾ ਸ਼ੁਰੂ ਹੋ ਜਾਵੇਗਾ । ਅਸੀਂ ਚਾਹੁੰਦੇ ਹਾਂ ਕਿ ਹਰ ਇਕ ਚੀਜ਼ ਚੰਗੀ ਤਰ੍ਹਾਂ ਸੁਲਝ ਜਾਏ । ਅਸੀਂ ਯੂਨੀਅਨ ਨੂੰ ਮਿਲਣ ਲਈ ਗਏ, ਪਰ ਉਨ੍ਹਾਂ ਨੇ ਸਾਡੇ ਸਾਹਮਣੇ ਆਉਣ ਤੋਂ ਇਨਕਾਰ ਕਰ ਦਿੱਤਾ । ਅਸੀਂ ਮਾਲਕਾਂ ਨੂੰ ਕਿਹਾ ਕਿ ਤੁਸੀਂ ਕੋਈ ਰਿਜਿਡ ਸਟੈਂਡ ਨਾ ਲਵੋ ਅਤੇ ਵੱਧ ਤੋਂ ਵੱਧ ਸਹੂਲਤਾਂ ਜਿਹੜੀਆਂ ਵੀ ਤੁਸੀਂ ਦੇ ਸਕਦੇ ਹੋ, ਉਹ ਦਿਉ ।

ਐਸੇ ਹਾਲਾਤ ਵਿਚ, ਮੈਂ ਸਮਝਦਾ ਹਾਂ ਕਿ ਇਨ੍ਹਾਂ ਇੰਟਰੈਸਟ ਲੈਣ ਦੇ ਬਾਅਦ ਸਾਨੂੰ ਕਿਹਾ ਜਾਵੇ ਕਿ ਅਸੀਂ ਥਾਪਰ ਦੇ ਏਜੰਟ ਹਾਂ ਤਾਂ ਮੈਂ ਕਹਾਂਗਾ ਕਿ ਸਿਰਫ ਕਮਿਊਨਿਸਟ ਪਾਰਟੀ ਹੀ ਹੈ ਜਿਹੜੀ ਪੀਕਿੰਗ ਅਤੇ ਮਾਸਕੋ ਦੀ ਏਜੰਟ ਹੋ ਸਕਦੀ ਹੈ । ਸਾਡੇ ਬਾਰੇ ਜਿਹੜਾ ਇਹ ਕਿਹਾ ਜਾਂਦਾ ਹੈ ਇਹ ਬਿਲਕੁਲ ਪ੍ਰਾਪੇਗੰਡਾ ਅਤੇ ਬੇਬੁਨਿਆਦ ਚੀਜ਼ ਹੈ । ਅਸੀਂ ਜਿਹੜੀ ਚੀਜ਼ ਕਰਦੇ ਹਾਂ ਉਹ ਸਟੇਟ ਦੇ ਇੰਟਰੈਸਟ ਵਾਸਤੇ ਹੀ ਕਰਦੇ ਹਾਂ ਐਵੇਂ ਗ਼ਲਤ ਪਰਾਪੇਗੰਡਾ ਨਹੀਂ ਕਰਦੇ ।

ਇਸ ਦੇ ਨਾਲ ਮੈਂ ਇਕ ਹੋਰ ਗੱਲ ਕਰਨੀ ਚਾਹੁੰਦਾ ਹਾਂ, ਉਹ ਇਹ ਹੈ ਕਿ ਪੰਜਾਬ ਦੀ ਸਰਕਾਰ ਹੀ ਪਹਿਲੀ ਸਰਕਾਰ ਹੈ ਜਿਸ ਨੇ ਪੰਜਾਬ ਇੰਡਸਟਰੀਅਲ ਸੇਫਟੀ ਕੌਂਸਿਲ ਬਣਾਈ ਹੈ। ਐਸੀ ਕੌਂਸਲ ਸਾਰੇ ਹਿੰਦੁਸਤਾਨ ਵਿਚ ਕਿਸੇ ਸਟੇਟ ਵਿਚ ਨਹੀਂ ਮਿਲੇਗੀ । ਮੈਂ ਸਮਝਦਾ ਹਾਂ ਕਿ ਅਜਿਹੀਆਂ ਚੀਜ਼ਾਂ ਵਾਸਤੇ ਸਾਰਾ ਹਾਊਸ ਗੌਰਮਿੰਟ ਦੀ ਸ਼ਲਾਘਾ ਕਰੇਗਾ ।

ਹੁਣ ਮੈਂ ਇੰਡਸਟਰੀਅਲ ਹਾਊਸਿੰਗ ਵਲ ਆਉਂਦਾ ਹਾਂ । ਅਸੀਂ ਇਹ ਡਿਸੀਜ਼ਨ ਲਿਆ ਹੈ ਕਿ ਹਾਇਰ ਪਰਚੇਜ਼ ਸਿਸਟਮ ਲਾਗੂ ਕੀਤਾ ਜਾਏ ਅਤੇ ਹਾਇਰ ਪਰਚੇਜ਼ ਬੇਸਿਜ਼ ਤੇ ਮਜ਼ਦੂਰਾਂ ਨੂੰ ਮਕਾਨ ਦਿਤੇ ਜਾਣ ਅਤੇ ਜਿਹੜਾ ਮਜ਼ਦੂਰ 30 ਕਿਸ਼ਤਾਂ ਅਦਾ ਕਰ ਦੇਵੇਗਾ ਅਸੀਂ ਉਸ ਨੂੰ ਉਸ ਦੇ ਮਕਾਨ ਦਾ ਮਾਲਕ ਬਣਾ ਦਿਆਂਗੇ । ਮੈਂ ਦਸ ਦਿਆਂ ਕਿ ਜਿਹੜਾ ਇਹ ਹਾਇਰ ਪ੍ਰਾਈਸ ਸਿਸਟਮ ਹੈ ਇਸ ਪਾਸੇ The Punjab Government is the first to do it. Even the West Bengal and Kerala Governments have not done it. ਇਸ ਪਰਪਜ਼ ਵਾਸਤੇ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਅਸੀਂ 400 ਹਾਊਸਿਜ਼ ਦੇ ਰਹੇ ਹਾਂ, ਅਤੇ ਜਿਹੜੇ ਡਬਲ ਸਟੋਰੀਜ਼ ਵਾਲੇ ਹਨ, ਉਨ੍ਹਾਂ ਬਾਰੇ ਵੀ ਅਸੀਂ ਵਿਚਾਰ ਕਰ ਰਹੇ ਹਾਂ । ਮੈਂ ਸਮਝਦਾ ਹਾਂ ਕਿ ਇਸ ਗੱਲ ਲਈ ਸਾਰੇ ਹਾਊਸ ਵਲੋਂ ਸ਼ਲਾਘਾ ਆਉਣੀ ਚਾਹੀਦੀ ਸੀ ਪਰ ਇਥੇ ਹਰ ਗੱਲ ਦੀ ਖਾਹ ਮੁਖਾਹ ਨੁਕਤਾਚੀਨੀ ਕੀਤੀ ਜਾ ਰਹੀ ਹੈ.........(ਵਿਘਨ).........

ਮੈਂ ਹੁਣ ਹਾਊਸ ਨੂੰ ਫਗਵਾੜਾ ਮਿਲ ਦੀ ਗਲ ਦਸ ਦੇਣਾ ਚਾਹੁੰਦਾ ਹਾਂ। ਫਗਵਾੜਾ ਮਿਲ ਵਿਚ ਕੋਈ 5 ਹਜ਼ਾਰ ਦੇ ਕਰੀਬ ਐਮਪਲਾਈਜ਼ ਕੰਮ ਕਰਦੇ ਹਨ, ਉਨ੍ਹਾਂ ਨੇ ਕਿਹਾ ਸੀ ਕਿ ਭਿਵਾਨੀ ਦੀ ਜਿਹੜੀ ਮਿਲ ਹੈ, ਉਸ ਵਿਚ ਵੇਜਿਜ਼ ਜ਼ਿਆਦਾ ਦਿਤੇ ਜਾਂਦੇ ਹਨ। ਅਸੀਂ ਉਥੋਂ ਦੀਆਂ ਫਿਗਰਜ਼ ਮੰਗਾਈਆਂ ਅਤੇ ਕੰਪੇਰੀਜ਼ਨ ਤੋਂ ਬਾਅਦ ਇਹ ਸਿਟਾ ਨਿਕਲਿਆ ਕਿ 211 ਐਮਪਲਾਈਜ਼ ਨੂੰ ਛੱਡ ਕੇ ਬਾਕੀ ਸਾਰੇ ਫਗਵਾੜਾ ਮਿਲ ਦੇ ਅਮਪਲਾਈ ਜ਼ਿਆਦਾ ਤਨਖਾਹ ਲੈ ਰਹੇ ਹਨ। ਇਸ ਤਰ੍ਹਾਂ 4 ਹਜ਼ਾਰ ਤੋਂ 5 ਹਜ਼ਾਰ ਤਕ ਐਮਪਲਾਈ ਵਧ ਤਨਖਾਹ ਲੈ ਰਹੇ ਹਨ ਔਰ ਇਥੇ ਇਹ ਕਿਹਾ ਜਾਂਦਾ ਹੈ ਕਿ ਵੇਜਿਜ਼ ਥੋੜੇ ਦਿਤੇ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਹਰ ਇਕ ਚੀਜ਼ ਠੰਡੇ ਮਿਜਾਜ਼ ਨਾਲ ਸੋਚਣੀ ਚਾਹੀਦੀ ਹੈ।

ਇਕ ਚੀਜ਼ ਹੋਰ ਜਿਹੜੀ ਸਾਡੀ ਸਰਕਾਰ ਨੇ ਕੀਤੀ ਹੈ, ਉਹ ਇਹ ਹੈ ਕਿ ਪੰਜਾਬ ਸਰਕਾਰ ਨੇ ਇਕ ਇਕ ਹਜ਼ਾਰ ਦੇ ਦੋ ਐਵਾਰਡ ਚਾਲੂ ਕੀਤੇ ਹਨ। ਇਹ ਐਵਾਰਡਜ਼ ਉਨ੍ਹਾਂ ਮਜ਼ਦੂਰਾਂ ਨੂੰ ਦਿਤੇ ਜਾਇਆ ਕਰਨਗੇ ਜਿਹੜੇ ਪ੍ਰੋਡਕਸ਼ਨ ਵਧਾਉਣ ਵਾਸਤੇ ਅਛੇ ਸੁਝਾਓ ਦੇਣਗੇ। ਇਹ ਚੀਜ਼ ਵੀ ਸਿਰਫ ਪੰਜਾਬ ਗੌਰਮੈਂਟ ਨੇ ਹੀ ਕੀਤੀ ਹੈ, ਬਾਕੀ ਸਾਰੇ ਹਿੰਦੁਸਤਾਨ ਵਿਚ ਕਿਤੇ ਵੀ ਨਹੀਂ ਹੈ।

ਇਸ ਦੇ ਨਾਲ ਅਸੀਂ ਲੁਧਿਆਣਾ ਵਿਚ 6 ਲਖ ਰੁਪਏ ਨਾਲ ਲੇਬਰ ਵੈਲਫੇਅਰ ਸੈਂਟਰ ਖੋਲ ਰਹੇ ਹਾਂ। ਇਹ ਸੈਂਟਰ ਯੂ.ਪੀ. ਵਿਚ ਸੀ, ਪਰ ਇਥੇ ਪੰਜਾਬ ਵਿਚ ਨਹੀਂ ਸੀ। ਹੁਣ ਅਸੀਂ ਉਹ ਵੀ ਸਕੀਮ ਬਣਾ ਲਈ ਹੈ।

ਇਸ ਤੋਂ ਇਲਾਵਾ ਮੈਂ ਹਾਊਸ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਇਕ ਕਮੇਟੀ ਬਣਾਈ ਹੈ। ਜਿਹੜੇ ਵੀ ਇਸ ਵੇਲੇ ਤਕ ਲੇਬਰ ਰੂਲਜ਼ ਹਨ, ਉਹ ਆਊਟ ਡੇਟਿਡ ਹੋ ਚੁਕੇ ਹਨ ਅਤੇ ਨਾਲ ਹੀ ਉਹ ਮਾਲਕਾਂ ਨੂੰ ਜ਼ਿਆਦਾ ਫਾਇਦਾ ਪਹੁੰਚਾਉਂਦੇ ਹਨ। ਇਹ ਠੀਕ ਹੈ ਕਿ ਉਹ ਸੈਂਟਰਲ ਸਬਜੈਕਟ ਹੈ, ਪਰ ਪਤਾ ਨਹੀਂ ਸੈਂਟਰ ਦੇ ਕੀ ਵਿਚਾਰ ਹੋਣ ਅਤੇ ਇਸ ਪਾਸੇ ਵਲ ਕਦ ਧਿਆਨ ਦੇਵੇ। ਅਸੀਂ ਉਹ ਜਿਹੜੀ ਕਮੇਟੀ ਬਣਾਈ ਹੈ ਉਹ ਜਿੰਨੇ ਵੀ ਲੇਬਰ ਰੂਲਜ਼ ਹਨ ਸਾਰਿਆਂ ਨੂੰ ਰੀਵੀਊ ਕਰੇਗੀ। ਅਤੇ ਆਪਣੇ ਸੁਜੇਸ਼ਨਜ਼ ਪੇਸ਼ ਕਰੇਗੀ, ਜਿਸ ਨਾਲ ਲੇਬਰ ਦਾ ਕੋਈ ਫਾਇਦਾ ਹੋ ਸਕਦਾ ਹੋਵੇ। ਮੈਂ ਦਸ ਦਿਆਂ ਕਿ ਜੇਕਰ ਉਸ ਕਮੇਟੀ ਦੀ ਕੋਈ ਪ੍ਰੋਪੋਜ਼ਲ ਇਸ ਸੈਸ਼ਨ ਦੇ ਦੌਰਾਨ ਆ ਗਈ ਤਾਂ ਮੈਂ ਉਸ ਨੂੰ ਇਸੇ ਹਾਊਸ ਵਿਚ ਹੀ ਲੈ ਆਵਾਂਗਾ। ਮੈਂ ਹਾਊਸ ਨੂੰ ਦਸ ਦਿਆਂ ਕਿ ਜਿਹੜਾ ਲੇਬਰ ਡਿਪਾਰਟਮੈਂਟ ਹੈ, ਉਹ ਲੇਬਰ ਦੇ ਹਿਤ ਵਿਚ ਚਲ ਰਿਹਾ ਹੈ ਅਤੇ ਬੜੇ ਜ਼ੋਰਾਂ ਨਾਲ ਕੰਮ ਕਰ ਰਿਹਾ ਹੈ। ਜਿਹੜੇ ਕੰਮ ਨੂੰ ਪਹਿਲਾਂ 6,6,–7,7 ਮਹੀਨੇ ਲਗ ਜਾਂਦੇ ਸੀ ਰੈਫਰ ਕਰਨ ਲਈ, ਉਹ ਦੋ ਮਹੀਨਿਆਂ ਵਿਚ ਹੋ ਰਹੇ ਹਨ। ਜੇਕਰ ਬਾਕੀ ਸਾਰੀਆਂ ਸਟੇਟਾਂ ਦਾ ਰਿਕਾਰਡ ਵੇਖਿਆ ਜਾਵੇ ਤਾਂ ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਸਾਰਿਆਂ ਨਾਲੋਂ ਸਾਡਾ ਰਿਕਾਰਡ ਅਛਾ ਹੋਵੇਗਾ।

ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਮਹਿਕਮੇ ਨੇ ਚੰਗਾ ਕੰਮ ਕੀਤਾ ਹੈ। ਉਸਦੇ ਕੰਮ ਵਿਚ ਪੁਲੀਟੀਕਲ ਆਇਡਿਔਲੋਜੀ ਇੰਟਰੋਡਿਊਸ ਕਰਕੇ ਗਲਤ ਬਿਆਨੀ ਕਰਨਾ ਕੋਈ ਠੀਕ ਗਲ ਨਹੀਂ। ਇਨ੍ਹਾਂ ਗਲਾਂ ਵਲ ਹੀ ਮੈਂ ਸਦਨ ਦਾ ਧਿਆਨ ਦਿਵਾਉਣਾ ਸੀ, ਇਸ ਕਰਕੇ ਮੈਂ ਬੈਠਦਾ ਹਾਂ।

**ਸਰਦਾਰ ਬਸੰਤ ਸਿੰਘ** (ਡਕਾਲਾ): ਚੇਅਰਮੈਨ ਸਾਹਿਬ, ਗਵਰਨਰ ਦਾ ਅਡਰੈਸ ਸਰਕਾਰ ਦਾ ਹੀ ਡਰਾਫਟ ਕੀਤਾ ਹੋਇਆ ਹੁੰਦਾ ਹੈ, ਮੋਸ਼ਨ ਆਫ ਥੈਂਕਸ ਵੀ ਸਰਕਾਰ ਹੀ ਮੂਵ ਕਰਦੀ ਹੈ ਅਤੇ ਇਸ ਦੀ ਤਾਈਦ ਵੀ ਇਹੀ ਕਰਦੀ ਹੈ। ਫਿਰ ਜਵਾਬ ਦਾ ਹੱਕ ਵੀ ਉਨ੍ਹਾਂ ਨੂੰ ਹੀ ਹੁੰਦਾ ਹੈ। ਇਸ ਲਈ ਕਿਆ ਹੀ ਚੰਗਾ ਹੋਵੇ ਇਸ ਤੇ ਬੋਲਣ ਦਾ ਜ਼ਿਆਦਾ ਮੌਕਾ ਦੂਜਿਆਂ ਨੂੰ ਦਿਤਾ ਜਾਇਆ ਕਰੇ। ਜੋ ਸਰਕਾਰੀ ਬੈਂਚਾਂ ਤੇ ਨਹੀਂ ਬੈਠੇ ਹੋਏ ਤਾਕਿ ਉਨ੍ਹਾਂ ਦੇ ਸਾਰੇ ਸੁਝਾਓ ਆ ਸਕਣ ਅਤੇ ਜਿਸ ਵੇਲੇ ਜਵਾਬ ਦਿਤਾ ਜਾਵੇ ਤਾਂ ਇਕ ਕਮਪਰੀਹੈਂਸਿਵ ਵੇ ਵਿਚ ਦਿਤਾ ਜਾਵੇ ਮੈਂ ਆਪ ਦਾ ਮਸ਼ਕੂਰ ਹਾਂ।

ਮੈਂ ਗਵਰਨਰ ਸਾਹਿਬ ਦਾ ਐਡਰੈਸ ਬੜੇ ਧਿਆਨ ਨਾਲ ਪੜ੍ਹਿਆ ਹੈ। ਮੈਨੂੰ ਇਹ ਟੂਵੇਗ ਅਤੇ ਟੂ ਜਨਰਲ ਨਜ਼ਰ ਆਇਆ ਹੈ। ਇਸ ਵਿਚ ਸਰਕਾਰ ਦੀ ਪਾਲਸੀ ਵਲ ਬਹੁਤ ਥੋੜਾ ਜਿਹਾ ਇਸ਼ਾਰਾ ਸੀ, ਥੋੜਾ ਜਿਹਾ ਪ੍ਰਾਮਿਜ਼ ਸੀ। ਇਕਨਾਮਿਕ ਪਾਲਸੀਜ਼ ਦਾ ਜ਼ਿਕਰ ਇਸ ਵਿਚ ਹੋਰ ਹੋਣਾ ਚਾਹੀਦਾ ਸੀ। ਤਾਹਮ ਮੈਨੂੰ ਖੁਸ਼ੀ ਹੈ ਕਿ ਗਵਰਨਰ ਸਾਹਿਬ ਨੇ ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਨੂੰ ਚੰਗੇ ਸ਼ਬਦਾਂ ਵਿਚ ਰੈਫਰ ਕੀਤਾ ਹੈ। ਪਰ ਜ਼ਰਾ ਝਾਤੀ ਪਾਕੇ ਦੇਖੀਏ ਤਾਂ ਕੀ ਉਹ ਸ਼ਬਦ ਅਸਲੀ ਹਨ, ਸਿਨਸੀਅਰ ਹਨ। ਕੀ ਸਰਕਾਰ ਉਸ ਗੱਲ ਨੂੰ ਪੂਰਾ ਕਰਨਾ ਚਾਹੁੰਦੀ ਹੈ ਜਿਸ ਦਾ ਮਫਹੂਮ ਉਸ ਨੇ ਉਨ੍ਹਾਂ ਲਫਜ਼ਾਂ ਵਿਚ ਦਿੱਤਾ ਹੈ। ਸਾਥੋਂ ਇਕ ਮਹਾਨ ਪੁਲੀਟੀਕਲ, ਮਾਰਲ, ਰਿਲੀਜਸ ਗਲਤੀ

[ਸਰਦਾਰ ਬਸੰਤ ਸਿੰਘ]

ਹੋਈ ਹੈ ਕਿ ਅਸੀਂ ਉਨ੍ਹਾਂ ਨੂੰ ਅਪਨਾਇਆ ਨਹੀਂ। ਇਸੇ ਕਰਕੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜੀ ਦੀ ਸ਼ਹਾਦਤ ਦਾ ਜੋ ਫਾਇਦਾ ਪੰਜਾਬ ਨੂੰ ਪਹੁੰਚਣਾ ਚਾਹੀਦਾ ਸੀ ਉਹ ਪਹੁੰਚਿਆ ਨਹੀਂ। ਤਾਹਮ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਸੈਂਕੜੇ ਸਾਲਾਂ ਮਗਰੋਂ ਕਨਸ਼ੀਐਂਨਸ਼ਸ ਮਾਰਟੀਅਰ ਹੋਇਆ ਹੈ। ਜਿਥੋਂ ਉਹ ਕੌਮ ਲਈ ਨਕਸ਼ੇ ਕਦਮ ਛਡ ਗਏ ਹਨ ਉਥੇ ਕਮਿਊਨਿਟੀ ਲਈ ਇਕ ਰਿਵਾਇਤ ਬਹਾਲ ਕਰ ਗਏ ਹਨ। ਵਰਤ ਰਖਣ ਦੀ ਸੰਸਥਾ ਨੂੰ ਰੀਹੈਬੀਲੀਟੇਟ ਕਰ ਗਏ ਹਨ। ਉਹ ਪੈਰਾਂ ਵਿਚ ਰੁਲ ਰਹੇ ਧਰਮ ਨੂੰ ਤਖਤ ਤੇ ਬੈਠਾ ਗਏ ਹਨ। ਮੈਂ ਇਸ ਪੁਆਇੰਟ ਨੂੰ ਹੋਰ ਇਲੈਸਟ੍ਰੇਟ ਕਰਨਾ ਚਾਹੁੰਦਾ ਹਾਂ ਕਿਉਂਕਿ ਜੋ ਹਾਲਤ ਬਿਗੜ ਚੁਕੀ ਹੈ, ਜੋ ਗਲਤੀ ਹੋ ਗਈ ਹੈ ਉਸਦੀ ਪਾਰਸ਼ਲ ਰੀਡੈਮਪਸ਼ਨ, ਉਸ ਗੁਨਾਹ ਦਾ ਕੁਝ ਕਫਾਰਾ ਹੋ ਸਕਦਾ ਹੈ। ਇਸ ਸਿਲਸਿਲੇ ਵਿਚ ਮੈਂ 'ਸਵਰਾਜਯ' ਦੇ 21 ਫਰਵਰੀ ਦੇ ਪਰਚੇ ਦੇ ਆਰਟੀਕਲ ਨੂੰ ਰੈਫਰ ਕਰਨਾ ਚਾਹੁੰਦਾ ਹਾਂ:

> After death there is, we are told, a rebirth. A new dynamism and fire have been blazed into old slogans, a new direction given to old blindness, a new grab given to old hypocrisy, a new strength inspired in old weaknesses, and a new gospel presented about old follies. It is the pride and ambition of the Queen of Power that performed the death ceremony (Bhog, as we call it in Sikhism) of the 84-year old Congress and the old Freedom Fighter and Martyr, Sardar Darshan Singh Pheruman, on the same day and in the same month and year. This was perhaps more than a coincidence.
>
> The dying Congress was heard by the people crying aloud, "Must you, O Queen of Power, have dug a grave for me in the sacred year of Gandhi's Centenary"? The dying words of Mr. Pheruman were, "Look at the fate of Stalin, the most powerful dictator of our age, O Queen of Power, and despair. His statues are being dragged through the drains, and no one knows where his grave is. I die a martyr fighting your coercive haughtiness with the flames of self consecration, but remember, these flames will consume your pride and your power like a storm of God's scourge. I die to live among the immortals, while you live to die in the ignominy of pride and ambition."

ਸੋ ਚੇਅਰਮੈਨ ਸਾਹਿਬ ਪਾਰਸ਼ਲ ਰੀਡੈਮਪਸ਼ਨ, ਕੁਝ ਕਫਾਰਾ ਕੀਤਾ ਜਾ ਸਕਦਾ ਹੈ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਸਤਿਕਾਰ ਕਰਨਾ ਸਾਰੇ ਸ਼ਹੀਦਾਂ ਦਾ ਮਾਨ ਕਰਨਾ ਹੈ। ਇਸ ਸ਼ਹੀਦ ਦੀਆਂ ਅਸਥੀਆਂ ਆਪਣੀ ਯਾਤਰਾ ਪੂਰੀ ਕਰਕੇ ਹੁਣ ਕੀਰਤਪੁਰ ਦੀ ਤਰਫ ਜਾਣ ਵਾਲੀਆਂ ਹਨ ਉਨ੍ਹਾਂ ਨੇ ਚੰਡੀਗੜ੍ਹ ਲਈ ਸ਼ਹਾਦਤ ਦਿਤੀ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦੇ ਸਤਕਾਰ ਵਜੋਂ ਉਨ੍ਹਾਂ ਦੀਆਂ ਅਸਥੀਆਂ ਨੂੰ ਚੀਫ ਮਨਿਸਟਰ ਸਾਹਿਬ ਨੂੰ, ਉਨ੍ਹਾਂ ਦੇ ਸਤਕਾਰ ਵਜੋਂ, ਸਨਮਾਨ ਵਜੋਂ ਸੈਕਰੇਟੇਰੀਅਟ ਸਾਹਮਣੇ ਰੀਸੀਵ ਕਰਨਾ ਚਾਹੀਦਾ ਹੈ। ਦੂਜੀ ਗਲ ਕਿ ਸਰਦਾਰ ਦਰਸ਼ਨ ਸਿੰਘ ਕਿਸੇ ਤਾਰੀਫ ਦੇ ਮੁਥਾਜ ਨਹੀਂ ਹਨ। ਉਨ੍ਹਾਂ ਨੇ ਐਸੀ ਲਕੀਰ ਖਿਚ ਦਿਤੀ ਹੈ ਜਿਹੜੀ ਸ਼ਾਇਦ ਹੀ ਕੋਈ ਪਾਰ ਕਰ ਸਕੇ। ਕਿਸੇ ਵੀ ਮਹਜ਼ਬ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਦਾ ਮੈਮੋਰੀਅਲ ਕਾਇਮ ਕੀਤਾ ਜਾਵੇ। ਮੈਨੂੰ ਖੁਸ਼ੀ ਹੈ ਕਿ ਮੇਰੀ ਚਿਠੀ ਦੇ ਜਵਾਬ ਵਿਚ ਚੀਫ ਮਨਿਸਟਰ ਸਾਹਿਬ ਨੇ ਲਿਖਿਆ ਹੈ ਕਿ ਇਹ ਕਨਸਿਡਰ ਕਰ ਰਹੇ ਹਨ। ਮੈਂ ਇਸ ਮਾਮਲੇ ਨੂੰ ਇਥੇ ਹੀ ਛਡਦਾ ਹਾਂ। ਮੈਨੂੰ ਪੂਰੀ ਉਮੀਦ ਹੈ ਕਿ ਪੂਰੀ ਤਰ੍ਹਾਂ ਹਰ ਤਅੱਸਬ ਤੋਂ ਉਪਰ ਉਠਕੇ ਹਰ ਰੁਕਾਵਟ ਵਾਲੀ ਗਲ ਨੂੰ ਛਡ ਕੇ ਇਸ ਗਲ ਤੇ ਪੂਰੇ ਠੰਡੇ ਦਿਲ ਨਾਲ ਗੌਰ ਕਰਨਗੇ ਅਤੇ ਜੋ ਦੁਰੁਸਤ ਗਲ ਹੈ ਉਸ ਨੂੰ ਕਰਨਗੇ ਜਿਸ ਨਾਲ ਕਿ ਪਾਸਟੈਰਿਟੀ ਇਸ ਸਰਕਾਰ ਦੇ ਇਸ ਚੰਗੇ ਕੰਮ ਨੂੰ ਯਾਦ ਕਰੇਗੀ।

ਦੂਜੀ ਗਲ-ਇਸ ਐਡਰੈਸ ਵਿਚ 19 ਤਰੀਕ ਨੂੰ ਐਸਾ ਪ੍ਰਕਟ ਕੀਤਾ ਗਿਆ ਸੀ ਕਿ ਚੰਡੀਗੜ੍ਹ ਸਾਨੂੰ ਅਨਕਨਡੀਸ਼ਨਲੀ ਮਿਲੇਗਾ। ਮੈਂ ਸਮਝਦਾ ਹਾਂ ......

**ਸ਼੍ਰੀ ਸਭਾਪਤੀ** (ਸਰਦਾਰ ਸ਼ਸ਼ਪਾਲ ਸਿੰਘ): ਮੈਂ ਮੈਂਬਰਜ਼ ਨੂੰ ਦਸਣਾ ਚਾਹੁੰਦਾ ਹਾਂ ਕਿ ਹਾਊਸ ਦੀ ਮਰਜ਼ੀ ਦੇ ਮੁਤਾਬਿਕ ਸਿਟਿੰਗ ਦਾ ਟਾਈਮ ਦੋ ਘੰਟੇ ਹੋਰ ਵਧਾਇਆ ਗਿਆ ਹੈ।
(I would like to inform the Members that the sitting of the House has been extended by 2 hours with the consensus of the House.)

**ਮੁੱਖ ਮੰਤਰੀ**: ਨਹੀਂ ਜੀ, ਅਜ ਦਾ ਫੈਸਲਾ ਨਹੀਂ ਹੈ......(ਵਿਘਨ) ਇਕ ਦਿਨ ਹੋਰ ਰਖਿਆ ਹੈ ......

**ਸ਼੍ਰੀ ਸਭਾਪਤੀ** : ਸਪੀਕਰ ਸਾਹਿਬ ਦਾ ਨੋਟ ਲਿਖਿਆ ਮੇਰੇ ਪਾਸ ਹੈ ...... (ਵਿਘਨ)
(A note written by the hon. Speaker is lying with me).

**ਮੁੱਖ ਮੰਤਰੀ**: ਉਹ 27 ਤਰੀਕ ਦਾ ਹੈ। ਫੈਸਲਾ ਬਿਲਕੁਲ ਨਹੀਂ ਹੋਇਆ। ਪਹਿਲਾਂ ਇਹ ਵਕਤ ਜ਼ਾਇਆ ਕਰਨ ਅਤੇ ਐਡਰੈਸ ਤੇ ਬੋਲਣ ਨਾ, ਜਦੋਂ ਵਕਤ ਜ਼ਾਇਆ ਹੋ ਜਾਵੇ ਤਾਂ ਕਹਿਣ ਕਿ ਦੋ ਘੰਟੇ ਵਕਤ ਵਧਾ ਦਿਉ। (ਵਿਘਨ) ਇਨ੍ਹਾਂ ਦਾ ਇਹੀ ਕੰਮ ਹੈ ...... He is the only Member who wastes time of the House.

**ਸ਼੍ਰੀ ਸਭਾਪਤੀ** : ਜੋ ਹਾਊਸ ਦੀ ਮਰਜ਼ੀ ਹੋਵੇ ਕਰੇ। (ਵਿਘਨ) (The house may decide the way it like.) (*Interruption*)

**ਮੁੱਖ ਮੰਤਰੀ**: ਇਨ੍ਹਾਂ ਨੇ ਮਖੌਲ ਬਣਾਇਆ ਹੋਇਆ ਹੈ ।

**ਚੌਧਰੀ ਬਲਬੀਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ। ਇਨ੍ਹਾਂ ਨੇ ਕਿਹਾ ਹੈ ਕਿ ਹਾਊਸ ਦਾ ਵਕਤ ਜ਼ਾਇਆ ਹੋ ਰਿਹਾ ਹੈ, ਕੀਤਾ ਜਾ ਰਿਹਾ ਹੈ... (ਵਿਘਨ) ਕੀ ਇਹ ਮੁਨਾਸਿਬ ਹੈ ਮੈਂਬਰਾਂ ਦੇ ਮੁਤਲਿਕ ਕਹਿਣਾ।

**Mr. Chairman :** The House stands adjourned till 9.00 A.M. on Thursday, the 26th February, 1970.

(*The Sabha then adjourned till* 9.00 *a.m. on Thursday, the 26th February,* 1970.)

1-30 P.M.

# APPENDIX

TO

## PUNJAB VIDHAN SABHA DEBATE

## DATED 25TH FEBRUARY, 1970

VOL. I-NO. 4

### Complaints from residents of Village Chanarthal Kalan, district Patiala

***1188. Sardar Dalip Singh Pandhi :** Will the Chief Minister be pleased to state—

(a) whether the Government received any complaint last year from the residents of village Chanarthal Kalan, district Patiala, against the failure of the authorities to run buses on schedule, if so, the action taken thereon ; if no action has been taken, the reasons therefor ;

(b) whether any officer has been found negligent for the late running of the buses, if so, the action taken, if any, or proposed to be taken against him ;

(c) the number of complaints received by the R.T.A. Patiala against the behaviour/work of the employees of the transport department during the last year together with the action taken thereon, if no action has been taken, the reasons therefor ;

(d) the names of the persons who sent the complaints referred to in part (c) above ?

**Sardar Parkash Singh Badal :** (a) Yes Sir, on receipt of a complaint on Telephone a show-cause notice was issued to the Patiala Bus Service on 3rd December, 1969.

(b) No Sir.

(c) One. On enquiry the allegation against the employees could not be substantiated and the complaint was accordingly filed.

(d) M/s Patiala Roadways, Patiala.

[(ਏ) ਹਾਂ ਜੀ । ਟੈਲੀਫੋਨ ਤੇ ਸ਼ਿਕਾਇਤ ਆਉਣ ਤੇ ਮਿਤੀ 3 ਦਸੰਬਰ, 1969, ਪਟਿਆਲਾ ਬਸ ਸਰਵਿਸ ਨੂੰ ਸ਼ੋ ਕਾਜ਼ ਨੋਟਿਸ ਜਾਰੀ ਕੀਤਾ ਗਿਆ ਸੀ ।

(ਬੀ) ਨਹੀਂ ਜੀ ।

(ਸੀ) ਇਕ । ਪੜਤਾਲ ਕਰਨ ਤੋਂ ਮਗਰੋਂ ਕਰਮਚਾਰੀ ਦੇ ਵਿਰੁਧ ਦੋਸ਼ ਸਾਬਤ ਨਾ ਹੋਇਆ ਅਤੇ ਇਸ ਕਰਕੇ ਸ਼ਿਕਾਇਤ ਨੂੰ ਫਾਈਲ ਕਰ ਦਿਤਾ ਗਿਆ ।

(ਡੀ) ਪਟਿਆਲਾ ਰੋਡਵੇਜ਼, ਪਟਿਆਲਾ ।]

## Auditing of accounts of Co-operative marketing societies of Hoshiaraur District

***1101. Comrade Babu Singh Master** : Will the Chief Minister be pleased to state—

(a) The names of Co-operative Marketing Societies of Hoshiarpur District whose accounts were audited during the period from 1967-69. A copy of audit report of each such society be laid on the Table of the House ;

(b) The details of the action taken by the Government on the basis of irregularities, if any, revealed by each of the reports mentioned above ;

(c) Whether during the course of audit of the said society any case of embezzlement was detected; if so, the action taken thereon ?

**Sardar Surjit Singh** (Minister for Co-operation and Civil Aviation): (a) List of Co-operative Marketing Societies of the Hoshiarpur District whose accounts were audited from 1967 to 1969 is enclosed as Annexure 'A'.

(b) The audit report pertsining to the Dasuya, Mukerian and Balachaur Co-operative Marketing Societies did not reveal any Major irregularities while the twenty cases of embezzlement/mis-appropriations involving total amount of Rs 25,636.05 were reported in case of Hoshiarpur Marketing Society. The cases were sent to District Attorney for soliciting his legal opinion. Out of these, 8 fit cases are with the Police, and others are under examinations.

(c) Detail of embezzlement/irregularities detected during the course of audit is apended as Annexure 'B'.

**ਸ਼੍ਰੀ ਸੁਰਜੀਤ ਸਿੰਘ** (ਸਹਿਕਾਰਤਾ ਮੰਤਰੀ) : [(ੳ) ਜ਼ਿਲ੍ਹਾ ਹੁਸ਼ਿਆਰਪੁਰ ਦੀਆਂ ਮੰਡੀ ਕਰਣ ਸਭਾਵਾਂ ਦੀ ਸੂਚੀ ਜਿਨ੍ਹਾਂ ਦੇ ਹਿਸਾਬ ਦੀ ਪੜਤਾਲ 1967–1969 ਤੱਕ ਹੋ ਚੁਕੀ ਹੈ ਅਨੈਕਸਚਰ (ੳ) ਤੇ ਨੱਥੀ ਹੈ । ਆਡਿਟ ਨੋਟਾਂ ਦੀਆਂ ਕਾਪੀਆਂ ਬਣਾਉਣ ਉਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪ੍ਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ ।

(ਅ) ਦਸੂਹਾ ਮੰਡੀ ਕਰਣ ਅਤੇ ਬਲਾਚੌਰ ਮੰਡੀ ਕਰਣ ਸਭਾ ਦੀ ਪੜਤਾਲ ਰਜਿਸਟਰ ਵਿਚ ਮਾਮੂਲੀ ਉਣਤਾਈਆਂ ਪਾਈਆਂ ਗਈਆਂ ਜਦ ਕਿ ਹੁਸ਼ਿਆਰ ਪੁਰ ਮੰਡੀ ਕਰਣ ਸਭਾ ਦੇ 20 ਕੇਸਾਂ ਵਿਚ 25,636.05 ਕੁਲ ਦਾ ਗਬਨ ਪਾਇਆ ਗਿਆ । ਇਹ ਕੇਸ ਕਾਨੂੰਨੀ ਰਾਏ ਲਈ ਜ਼ਿਲ੍ਹਾ ਅਟਾਰਨੀ ਨੂੰ ਭੇਜੇ ਗਏ ਸਨ ਜਿਨ੍ਹਾਂ ਵਿਚੋਂ 8 ਕੇਸ ਪੋਲੀਸ ਦੇ ਹਵਾਲੇ ਕਰ ਦਿਤੇ ਗਏ ਤੇ ਬਾਕੀ ਕੇਸਾਂ ਦੀ ਪਰੀਖਿਆ ਕੀਤੀ ਜਾ ਰਹੀ ਹੈ ।

(ੲ) ਗਬਨਾਂ ਦੀ ਵਿਸਤਕ ਰਿਪੋਰਟ ਜਿਹੜੀ ਪੜਤਾਲ ਕਰਦਿਆਂ ਸਮੇਂ ਪਾਈ ਗਈ ਅਨੈਕਸਚਰ 'ਬੀ' ਤੇ ਹੈ ।]

## ANNEXURE A

### List of Marketing Societies audited from 1967 to 1969

| Serial No. | Name of the Marketing Society | Audit period | Date of audit |
|---|---|---|---|
| 1 | The Hoshiarpur Co-operative Marketing Society Ltd. .. | 1966-67<br>1967-68 | 5-1-67<br>30-5-69 |
| 2 | The Dasuya Co-operative Marketing Society .. | 1966-67<br>1967-68 | 28-3-68<br>28-2-69 |
| 3 | The Bhangala Mukerian Co-operative Marketing Society .. | 1966-67<br>1967-68 | 30-1-68<br>3-4-69 |
| 4 | The Tanda Co-operative Marketing Society .. | 1966-67 | 25-5-68 |
| 5 | The Garh Shanker Co-operative Marketing Society .. | 1966-67 | 15-3-68 |

## ANNEXURE B

| Serial No. | Name of the Co-operative Marketing Society | Period of audit | Embezzled amount | Remarks |
|---|---|---|---|---|
| 1 | The Hoshiarpur Co-operative Marketing Society Ltd., Hoshiarpur | 1966-67 | Rs 25,391·05 | (a) Amount has been embezzled by showing less amount or by duplicate entry in cash book.<br>(b) Fertiliser accounts not kept properly. According to audit report fertiliser of the value of Rs 3,86,000 is found short in the stock. |
| 2 | The Dasuya Co-operative Marketing Society | 1966-67<br>1967-68 | 349 bags cement | Embezzled 349 bags of cement. |
| 3 | The Bhangala Mukerian Co-operative Marketing Society Ltd. | 1966-67<br>1967-68 | Rs 1,000·00 | The society issued Rs 1,000 in cash to Shri Amar Singh Director on 5th November, 1967 and this amount was shown in the account of Dasuya Marketing Society. This amount is not shown in the books of Marketing Society. |
| 4 | The Tanda Co-operative Marketing Society | 1966-67 | Rs 1,000·00 | Cash was checked on 6th April, 1969 which was Rs 3,960.16 and it was found Rs 1,000 less. On query it was told that the amount is with the ex-accountant, Shri Kishan Chand. |

## ਅਨੁਲਗ "ੳ"

**1967 ਤੋਂ 1969 ਦੇ ਦੌਰਾਨ ਹੁਸ਼ਿਆਰਪੁਰ ਜ਼ਿਲ੍ਹੇ ਦੀਆਂ ਹੇਠ ਲਿਖੀਆਂ ਮੰਡੀ ਕਰਣ ਸਭਾਵਾਂ ਦੀ ਪੜਤਾਲ ਹੋਈ ਹੈ ।**

| ਲੜੀ ਨੰ : | ਮੰਡੀ ਕਰਣ ਸਭਾ ਦਾ ਨਾਂ | ਪੜਤਾਲ ਸਮਾਂ | ਪੜਤਾਲ ਦੀ ਮਿਤੀ |
|---|---|---|---|
| 1 | ਦੀ ਹੁਸ਼ਿਆਰਪੁਰ ਮੰਡੀ ਕਰਣ ਸਭਾ ਲਿ : ... | 1966–67 | 5 ਅਕਤੂਬਰ, 1967 |
| | | 1967–68 | 30 ਮਈ, 1969 |
| 2 | ਦੀ ਦਸੂਹਾ ਮੰਡੀ ਕਰਣ ਸਭਾ ਲਿ : ... | 1966–67 | 28 ਮਾਰਚ, 1968 |
| | | 1967–68 | 28 ਫਰਵਰੀ, 1969 |
| 3 | ਦੀ ਭੰਗਲਾ ਮਕੇਰੀਆਂ ਮੰਡੀ ਕਰਣ ਸਭਾ ... | 1966–67 | 30 ਜਨਵਰੀ, 1968 |
| | | 1967–68 | 3 ਅਪਰੈਲ, 1969 |
| 4 | ਦੀ ਟਾਂਡਾ ਮੰਡੀ ਕਰਣ ਸਭਾ ਲਿ : ... | 1966–67 | 25 ਮਈ, 1968 |
| 5 | ਦੀ ਗੜ੍ਹ ਸ਼ੰਕਰ ਮੰਡੀ ਕਰਣ ਸਭਾ ਲਿ : ... | 1966–67 | 15 ਮਾਰਚ, 1968 |

[ਅਨੁਲਗ 'ਅ'

| ਲੜੀ ਨੰ: | ਮੰਡੀ ਕਰਣ ਸਭਾ | ਆਡਿਟ ਦਾ ਸਮਾਂ | ਗਬਨ ਕੀਤੀ ਰਕਮ | ਵੇਰਵਾ |
|---|---|---|---|---|
| 1 | ਦੀ ਹੁਸ਼ਿਆਰਪੁਰ ਮੰਡੀਕਰਣ ਸਭਾ ਲਿ। ਹੁਸ਼ਿਆਰਪੁਰ ... | 1966–67<br>1967–68 | ਰੁ: 25,391.05 | (ੳ) ਰਕਮ ਰੋਕੜ ਵਿਚ ਘੱਟ ਜਾਂ ਦੁਬਾਰਾ ਦਰਜ ਕਰਨ ਦੇ ਕਾਰਨ ਗਬਨ ਕੀਤੀ ਗਈ ਹੈ। ਕਈ ਇਤਰਾਜ਼ਾਂ ਦੇ ਸਬੂਤ ਵਿਚ ਲੋੜੀਂਦੀ ਦਸਤਾਵੇਜ਼ ਨਾਲ ਨਥੀ ਨਹੀਂ ਹਨ।<br>(ਅ) ਰਸਾਇਣਕ ਖਾਦਾਂ ਦੇ ਲੇਖੇ ਠੀਕ ਢੰਗ ਨਾਲ ਨਹੀਂ ਰੱਖੇ ਗਏ। ਪੜਤਾਲ ਅਨੁਸਾਰ ਖਾਦਾਂ ਦੇ ਹਿਸਾਬ ਵਿਚ ਬਹੁਤ ਕਮੀ ਪਾਈ ਗਈ ਹੈ ਜਿਸ ਦੀ ਕੀਮਤ 3,68,000 ਰੁਪਏ ਬਣਦੀ ਹੈ। |
| 2 | ਦਸੂਹਾ ਮੰਡੀ ਕਰਣ ਸਭਾ ਲਿ: ਦਸੂਹਾ ... | 1966–67<br>1967–68 | 349 ਬੋਰੀਆਂ ਸੀਮਿੰਟ | ਸੀਮਿੰਟ ਦੀਆਂ 349 ਬੋਰੀਆਂ ਦਾ ਗਬਨ ਕੀਤਾ ਗਿਆ ਹੈ। |
| 3 | ਭੰਗਾਲਾ ਮਕੇਰੀਆਂ ਮੰਡੀ ਕਰਣ ਸਭਾ ਲਿ: ਭੰਗਾਲਾ | 1966–67<br>1967–68 | 1,000.00 ਰੁਪਏ | ਸਭਾ ਨੇ ਮਿਤੀ 5 ਨਵੰਬਰ, 1967 ਨੂੰ ਸ੍ਰੀ ਅਮਰ ਸਿੰਘ ਡਾਇਰੈਕਟਰ, ਦਸੂਹਾ ਮੰਡੀਕਰਣ ਸਭਾ ਨੂੰ 1,000 ਰੁਪਏ ਦਿਤੇ ਹਨ ਅਤੇ ਇਹ ਰਕਮ ਸਭਾ ਨੇ ਦਸੂਹਾ ਮੰਡੀਕਰਣ ਸਭਾ ਦੇ ਨਾਉਂ ਪਾ ਦਿਤੀ ਹੈ। ਪਰ ਇਹ ਰਕਮ ਮੰਡੀ ਕਰਣ ਸਭਾ ਦੀਆਂ ਕਿਤਾਬਾਂ ਵਿਚ ਨਹੀਂ ਹੈ। |
| 4 | ਦੀ ਟਾਂਡਾ ਉੜਮੁੜ ਮੰਡੀ ਕਰਣ ਸਭਾ ਲਿ: .. | 1966–67 | 1,000.00 ਰੁਪਏ | ਬਕਾਇਆ ਨਕਦੀ 6 ਅਪਰੈਲ, 1969 ਨੂੰ ਰੁ: 3,960.16 ਪੈਸੇ ਚੈਕ ਕੀਤਾ ਅਤੇ 1,000 ਰੁਪਏ ਘੱਟ ਨਿਕਲਿਆ ਇਸ ਬਾਰੇ ਪੁਛ ਪੜਤਾਲ ਤੋਂ ਪਤਾ ਲੱਗਿਆ ਹੈ ਕਿ ਇਹ ਰਕਮ ਸ੍ਰੀ ਕਿਸ਼ਨ ਚੰਦ ਸਾਬਕਾ ਆਕਾਊਂਟੈਂਟ ਦੇ ਪਾਸ ਹੈ।] |
| 5 | ਦੀ ਗੜ੍ਹ ਸ਼ੰਕਰ ਮੰਡੀ ਕਰਣ ਸਭਾ ਲਿ: ਗੜ੍ਹ ਸ਼ੰਕਰ | 1966–67 | ... | ... |

## Teachers in Government Schools

**478. Comrade Satya Pal Dang :** Will the Minister for Education be pleased to state the number of teachers, category wise, in all the Government Schools in the State as on 30th June, 1967, 30th June, 1968 and 30th June, 1969 ?

**ਸਰਦਾਰ ਸੁਰਜੀਤ ਸਿੰਘ :**

| | | ਜੇ. ਬੀ. ਟੀ. | ਸੀ. ਐਂਡ ਵੀ. |
|---|---|---|---|
| 30 ਜੂਨ, 1967 | ... | 29,957 | 5,269 |
| 30 ਜੂਨ, 1968 | ... | 32,928 | 5,566 |
| 30 ਜੂਨ, 1969 | ... | 33,015 | 6,060 |

17549/PVS—Govt. Press, Chd.

# PUNJAB VIDHAN SABHA

## DEBATES

26th February, 1970

Vol. I-No. 5.

OFFICIAL REPORT

CONTENTS

**Thursday, the 26th February, 1970**


| | Page |
|---|---|
| Oath or Affirmation ... | (5) 1 |
| Starred Questions and Answers ... | (5) 1 |
| Written Answers to Starred Questions laid on the Table of the House under Rule 45. ... | (5) 29 |
| Question of Privilege ... | (5) 38 |
| Ruling on a Point of Order regarding Expunctions ... | (5) 43 |
| Personal Explanation by Sirdar Kapur Singh ... | (5) 45 |
| Adjournment Motion ... | (5) 59 |
| Walk-Out ... | (5) 61 |
| Call Attention Notices ... | (5) 62 |
| Non-Official Resolution :- | |
| Re. Exclusion of Right to Property as a Fundamental Right ... | (5) 63 |
| Personal Explanation by Major Harinder Singh ... | (5) 78 |
| Non-Official Resolution : | |
| Re. Exclusion of Right to Property as a Fundamental Right. (Resumption) ... | (5) 79 |


**Punjab Vidhan Sabha Secretariat, Chandigarh**

Price :4.40

# ERRATA

TO

PUNJAB VIDHAN SABHA DEBATES,
DATED THE 26 FEBRUARY, 1970,
VOL. I—No. 5.

| Read | For | Page | Line |
|---|---|---|---|
| ਫਾਇਦਾ ਉਠਾਇਆ | ਫਾਇਆ ਉਠਾਇਦਾ | (5) 10 | 8 |
| QUESTIONS | QEUSTIONS | (5) 23 | Heading |
| Instruction | Institution | (5) 23 | 8 |
| Qualify | Quaiify | (5) 23 | 21 |
| (Interruption) | (Interrpution) | (5) 28 | last |
| ਭੰਗ | ਭਗ | (5) 42 | 6th from below |
| Sovereign | Soverigen | (5) 44 | 14 |
| conformity | comformity | (5) 45 | 16 |
| ਸਿਰਦਾਰ ਕਪੂਰ ਸਿੰਘ | ਸਿਰਦਾਰ ਕਪੂਰ ਸਿੰਘ | (5) 53 | 14th from below |

## PUNJAB VIDHAN SABHA

Thursday, the 26th February, 1970.

*The Vidhan Sabha met in the Hall of the Vidhan Bhavan, Sector-1, Chandigarh at 9-00 A. M. of the clock. Mr. Speaker (Sardar Darbara Singh) in the Chair.*

## OATH OR AFFIRMATION

**Mr. Speaker** : Now Sant Harchand Singh Will take the oath.

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਕਾਰਵਾਈ ਸ਼ੁਰੂ ਕੀਤੀ ਜਾਵੇ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਜ ਸਾਡੇ ਵਿਚ ਨਵੇਂ ਵਜ਼ੀਰ ਖਜ਼ਾਨਾ ਸਰਦਾਰ ਬਲਵੰਤ ਸਿੰਘ ਬਣੇ ਹਨ, ਇਸ ਲਈ ਅਜ ਛੁੱਟੀ ਹੋਣੀ ਚਾਹੀਦੀ ਹੈ । (ਵਿਘਨ)

**ਮੁੱਖ ਮੰਤਰੀ** : ਇਸ ਤਰ੍ਹਾਂ ਹਰ ਵੇਰ ਕਾਰਵਾਈ ਨੂੰ ਇੰਟ੍ਰਪਟ ਨਹੀਂ ਕਰਨਾ ਚਾਹੀਦਾ, ਹੋਇਆ ਕਿਸੇ ਵੇਲੇ ਕੋਈ ਗਲ ਮਜ਼ਾਕ ਵਿਚ ਕਹਿ ਦਿਤੀ । (ਵਿਘਨ)

**ਸ਼੍ਰੀ ਸਪੀਕਰ** : ਮੈਂ ਸੰਤ ਹਰਚੰਦ ਸਿੰਘ ਹੋਰਾਂ ਪਾਸ ਬੇਨਤੀ ਕਰਾਂਗਾ ਕਿ ਉਹ ਆ ਕੇ ਸਹੁੰ ਖਾਣ । (I would request Sant Harchand Singh to take the oath.)

(ਇਸ ਸਮੇਂ ਸਰਦਾਰ ਹਰਚੰਦ ਸਿੰਘ (ਲਹਿਰਾ ਗਾਗਾ) ਨੇ ਸਪੀਕਰ ਸਾਹਿਬ ਪਾਸ ਆ ਕੇ ਸਹੁੰ ਖਾਧੀ)

---

## STARRED QUESTIONS AND ANSWERS

Starred Question No. 1214

**ਸ਼੍ਰੀ ਸਪੀਕਰ** : ਸਵਾਲ ਨੰਬਰ *1214 ਦਾ ਜਵਾਬ ਨਹੀਂ ਆਇਆ । (The reply to starred question No. 1214 has not been received.)

---

### AREA OF VILLAGES OF FAZILKA SUB DIVISION PROPOSED TO BE TRANSFERRED TO HARYANA STATE

*1214. **Sardar Gurbanta Singh** : Will the Minister for Revenue and Rehabilitation be pleased to state :-

(a) the villagewise chahi and barani areas separately of 114 villages of Fazilka Sub Division proposed to be transferred to Haryana State :

(b) the amount of land revenue realised villagewise from the villages referred to in part (a) above ;

(c) whether there is any evacuee land still lying unallotted in the said villages :

(d) the population of Abohar and Fazilka separately ;

(e) the total population of the villages referred to in part (a) above ?

**ਮਾਲ ਮੰਤਰੀ** : ਜਨਾਬ, ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਸ ਸਵਾਲ ਦਾ ਜਵਾਬ ਦੇਣਾ ਲੋਕ ਹਿਤ ਵਿਚ ਨਹੀਂ, ਇਸ ਲਈ ਨਹੀਂ ਭੇਜਿਆ ਗਿਆ ।

**चौधरी बलबीर सिंह** : जनाब इस सवाल में जो पूछा गया है यह सारी इन्फर्मेशन तो यहां ही सरकार के पास मौजूद है । इस में सिर्फ यह पूछा गया है कि कितनी ज़मीन है कुल कितना रकबा है और कुल कितनी आबादी हैं जो हरियाना को दी जाने वाली है, तो इस में कौन सी बात है जो लोक हित में नहीं ? (विघ्न)

**ਸ਼੍ਰੀ ਸਪੀਕਰ** : ਮੈਂ ਚੌਧਰੀ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਇਸ ਗਲ ਤੇ ਬਹਿਸ ਨਹੀਂ ਕੀਤੀ ਜਾ ਸਕਦੀ । (I would like to point out to Chaudhri Sahib that no discussion can be raised on this point.)

(ਇਸ ਸਮੇਂ ਸਰਦਾਰ ਗੁਰਬੰਤਾ ਸਿੰਘ ਅਤੇ ਚੌਧਰੀ ਬਲਬੀਰ ਸਿਘ ਖੜੇ ਹੋ ਗਏ ।) (ਵਿਘਨ)

**Mr. Speaker** : Order please. ਤੁਸੀਂ ਤਸ਼ਰੀਫ ਰਖੋ । ਤੁਸੀਂ ਇਸ ਸਵਾਲ ਦੇ ਬਾਰੇ ਵਿਚ ਮੇਰੇ ਚੈਂਬਰ ਵਿਚ ਆਕੇ ਗਲ ਕਰ ਲੈਣਾ । (ਵਿਘਨ) (I would request the hon. Members to resume their seats. They can come to my Chamber to discuss this matter.) (Interruptions)

I would also request the Revenue Minister and Sardar Gurbanta Singh to come to my Chamber and discuss this matter.

**चौधरी बलबीर सिंह** : जनाब इस के बारे में तो यह बात वाज़े है कि इलाका पंजाब से बाहर जा रहा है और इस की इनफारमेशन हाऊस में आनी चाहिए ।

**श्री अध्यक्ष** : इसी लिए तो इस को पेंडिंग रखा है । (That is why this has been kept pending)

**चौधरी बलबीर सिंह** : सरदार गुरनाम सिंह जो डींग मारते हैं कि उन्होंने अच्छा फैसला किया है इस के बारे में हाऊस को तो पता चल जाएगा कि कहां तक वह ठीक कहते हैं । इस सवाल का जवाब आने से पौज़ीशन साफ हो जाएगी ।

**श्री अध्यक्ष** : जब आप मेरे चैंबर में तशरीफ लाएंगे तो आप की तसल्ली करवा दी जाएगी । (The hon. Member would feel satisfied when he comes to my Chamber and discusses the matter with me.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਜਿਹੜੀ ਗਲ ਚੌਧਰੀ ਸਾਹਿਬ ਨੇ ਕੀਤੀ ਹੈ ਇਹ ਅਸੂਲੀ ਹੈ ਅਤੇ ਇਸ ਦੇ ਬਾਰੇ ਵਿਚ ਸਰਕਾਰ ਨੂੰ ਕਿਹਾ ਜਾਣਾ ਚਾਹੀਦਾ ਹੈ ਕਿ ਜਵਾਬ ਦੇਣ । (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਵੀ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ ਇਸ ਗਲ ਤੇ ਵਿਚਾਰ ਕਰ ਲਵਾਂਗੇ । (I would request Comrade Satya Pal Dang also to come to my Chamber to discuss this matter.)

**ਕਾਮਰੇਡ ਸਤ ਪਾਲ ਡਾਂਗ** : ਤੁਸੀਂ ਇਸ ਹਾਊਸ ਨੂੰ ਹੀ ਚੈਂਬਰ ਵਿਚ ਬਦਲ ਦਿਉ ਸਪੀਕਰ ਸਾਹਿਬ, ਇਹ ਮਾਮਲਾ ਬਹੁਤ ਜ਼ਰੂਰੀ ਹੈ । ਗਲ ਬਿਲਕੁਲ ਸਾਫ ਹੈ ਕਿ ਜਿਹੜਾ ਇਲਾਕਾ ਅਲਟੀਮੇਟਲੀ ਹਰਿਆਣਾ ਨੂੰ ਇਸ ਸਰਕਾਰ ਨੇ ਟ੍ਰਾਂਸਫਰ ਕਰਨਾ ਹੈ ਅਤੇ ਜੇਕਰ ਇਸ ਮਾਮਲੇ ਨੇ ਹਾਊਸ ਵਿਚ ਆਣਾ ਹੈ ਅਤੇ ਇਸ ਲੈਜਿਸਲੇਚਰ ਨੇ ਵੋਟਾਂ ਪਾਉਣੀਆਂ ਹਨ ਤਾਂ ਇਹ ਸਾਰੀ ਇਨਫਰਮੇਸ਼ਨ ਇਸ ਹਾਊਸ ਵਿਚ ਆ ਜਾਣੀ ਚਾਹੀਦੀ ਹੈ ਤਾਕਿ ਸਾਰਿਆਂ ਨੂੰ ਪਤਾ ਲਗ ਸਕੇ । ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਇਹ ਦਸਣਾ ਪਬਲਿਕ ਇੰਟਰੈਸਟ ਵਿਚ ਨਹੀਂ ? (ਇਸ ਸਮੇਂ ਚੌਧਰੀ ਸੱਤ ਦੇਵ ਪੁਆਇੰਟ ਆਫ ਆਰਡਰ ਤੇ ਖੜੇ ਹੋ ਗਏ ।)

**Mr. Speaker** : Order please.

**ਮੁੱਖ ਮੰਤਰੀ** : ਇਸ ਦੇ ਬਾਰੇ ਵਿਚ ਪੋਜ਼ੀਸ਼ਨ ਇਹ ਹੈ ਕਿ ਗੌਰਮਿੰਟ ਦਾ ਇਕ ਡੀਸੀਜ਼ਨ ਹੈ ਅਤੇ ਜਿਹੜੇ ਪਿੰਡ ਉਧਰ ਜਾਣੇ ਹਨ ਉਨ੍ਹਾਂ ਦੇ ਬਾਰੇ ਵਿਚ ਇਹ ਲਿਖਿਆ ਹੋਇਆ ਹੈ 'ਸਬਜੈਕਟ ਟੂ ਵੈਰੀਫਿਕੇਸ਼ਨ' ਕਿ ਕਿਹੜਾ ਪਿੰਡ ਕਿਥੇ ਹੈ ਅਤੇ ਕਿਥੇ ਜਾਣਾ ਹੈ. ਇਸ ਲਈ ਇਸ ਇਨਫਰਮੇਸ਼ਨ ਨੂੰ ਇਸ ਸਮੇਂ ਹਾਊਸ ਵਿਚ ਪੇਸ਼ ਨਹੀਂ ਕੀਤਾ ਜਾ ਸਕਦਾ । (ਵਿਘਨ)

**ਚੌਧਰੀ ਸੱਤ ਦੇਵ** : ਆਨ ਏ ਪੁਆਇੰਟ ਆਫ ਆਰਡਰ ਸਰ : ਤਹਿਸੀਲ ਫਾਜ਼ਿਲਕਾ ਨੂੰ ਤੋੜ ਕੇ ਬਹੁਤ ਵੱਡਾ ਨੁਕਸਾਨ ਕੀਤਾ ਹੈ । (ਵਿਘਨ) (ਸ਼ੋਰ)

**ਮੁੱਖ ਮੰਤਰੀ** : ਅਸੀਂ ਕੋਸ਼ਿਸ਼ ਕਰਾਂਗੇ ਵਧ ਤੋਂ ਵਧ ਇਲਾਕਾ ਫਾਜ਼ਿਲਕਾ ਅਤੇ ਅਬੋਹਰ ਦਾ ਸਾਡੇ ਪਾਸ ਰਹੇ । (ਵਿਘਨ) (ਸ਼ੋਰ)

**ਚੌਧਰੀ ਸੱਤ ਦੇਵ** : ਅਸੀਂ ਤੁਹਾਡੀ ਮਦੱਦ ਲਈ ਤਿਆਰ ਹਾਂ ਕਿ ਸਮੁੱਚੀ ਤਹਿਸੀਲ ਇਕ ਪਾਸੇ ਹੀ ਰੱਖੀ ਜਾਵੇ । (ਵਿਘਨ) (ਸ਼ੋਰ)

**ਚੌਧਰੀ ਜਗਤ ਰਾਮ** : ਸੰਤਾ ਨੂੰ ਹੁਣ ਕਹੋ ਕਿ ਵਰਤ ਰਖ ਲੈਣ । ਕਿਧਰ ਹੁਣ ਗਿਆ ਤੁਹਾਡਾ ਸੰਤ ? (ਵਿਘਨ) (ਸ਼ੋਰ)

**ਕੈਪਟਨ ਰਤਨ ਸਿੰਘ** : ਇਹ ਸਵਾਲ ਬੜਾ ਸਪਸ਼ਟ ਹੈ ਗੌਰਮਿੰਟ ਦੀ ਪੋਜ਼ੀਸ਼ਨ ਕਮਜ਼ੋਰ ਹੋ ਜਾਂਦੀ ਹੈ ਜੇਕਰ ਇਸ ਦਾ ਜਵਾਬ ਆਵੇ । ਇਹ ਜਿਹੜੀ ਦਲੀਲ ਮਾਲ ਮੰਤਰੀ ਸਾਹਿਬ ਨੇ ਦਿਤੀ ਹੈ, ਇਹ ਇਕ ਫਲਿਮਜ਼ੀ ਐਕਸਕਿਯੂਜ਼ ਹੈ । ਸੀ. ਐਮ. ਸਾਹਿਬ ਨੇ ਇਸ ਇਲਾਕੇ ਦੇ ਬਾਰੇ ਵਿਚ ਕੇਸ ਤਿਆਰ ਕਰਨਾ ਹੈ ਇਸ ਲਈ ਸਾਡੀ ਜਿਹੜੀ ਕਮਜ਼ੋਰੀ ਹੋਵੇਗੀ ਉਸ ਦੇ ਬਾਰੇ ਵਿਚ ਹਰਿਆਣੇ ਨੂੰ ਨਾ ਪਤਾ ਲੱਗਣ ਦਿੱਤਾ ਜਾਵੇ–ਜੇਕਰ ਇਹ ਗਲ ਇਸ ਤਰ੍ਹਾਂ ਮੰਨ ਵੀ ਲਈ ਜਾਵੇ ਤਾਂ ਕੀ ਚੀਫ ਮਨਿਸਟਰ ਸਾਹਿਬ ਇਸ ਹਾਊਸ ਨੂੰ ਇਥੇ ਅਸ਼ੋਰ ਕਰਾਂਦੇ ਹਨ ਕਿ ਇਸ ਏਰੀਏ ਲਈ ਸਾਰੀਆਂ ਪਾਰਟੀਆਂ ਨਾਲ ਰਲ ਕੇ ਐਫਰਟਸ ਕੀਤੀਆਂ ਜਾਣਗੀਆਂ ਅਤੇ ਸਭ ਦੀ ਮਿਲਵਰਤਨ ਲਈ ਜਾਵੇਗੀ ਤਾ ਕਿ ਪੰਜਾਬ ਦਾ ਪੰਜਾਬੀ ਬੋਲਦਾ ਇਕ ਪਿੰਡ ਵੀ ਬਾਹਰ ਨਾ ਜਾ ਸਕੇ । (ਵਿਘਨ)

ਇਸ ਸਵਾਲ ਰਾਹੀਂ ਜੋ ਇਨਫਰਮੇਸ਼ਨ ਮੰਗੀ ਗਈ ਹੈ, ਇਹ ਕੋਈ ਐਸੀ ਨਹੀਂ ਜੋ ਸੀਕਰਿਟ ਰੱਖੀ ਜਾਵੇ, ਇਸ ਤਰ੍ਹਾਂ ਦੀ ਇਨਫਰਮੇਸ਼ਨ ਹਰਿਆਣੇ ਕੋਲ ਵੀ ਹੈ, ਇਹ ਇਨਫਰਮੇਸ਼ਨ ਗਵਰਨਮੈਂਟ ਆਫ ਇੰਡੀਆ ਦੇ ਕੋਲ ਵੀ ਹੈ । ਕਿਸੇ ਗੈਰ ਮੁਲਕ ਦਾ ਵੀ ਸਵਾਲ ਨਹੀਂ, ਹਰਿਆਣੇ ਅਤੇ ਪੰਜਾਬ ਦਾ ਇਹ ਆਪਸੀ ਸਵਾਲ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਨਫਰਮੇਸ਼ਨ ਦੇਣ ਤੋਂ ਇਹ ਇਸ ਲਈ

[ਕੈਪਟਨ ਰਤਨ ਸਿੰਘ]
ਹਿਚਕਚਾਉਂਦੇ ਹਨ ਕਿ ਪੰਜਾਬ ਦੀ ਗਰਾਊਂਡ ਜਿਹੜੀ ਹੈ ਉਹ ਬਹੁਤ ਕਮਜ਼ੋਰ ਹੈ ।

Let them do one thing. They should either give assurance in the House that they will make concrete effort in co-operation with other political parties not to allow this area to be transferred to Haryana or they should answer the question.

**ਸਰਦਾਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਇਨਫਰਮੇਸ਼ਨ ਮੈਂ ਮੰਗੀ ਹੈ, ਇਸ ਦੇ ਵਿਚ ਕੋਈ ਐਸੀ ਚੀਜ਼ ਨਹੀਂ ਜਿਸ ਦੇ ਨਾਲ ਕਿ ਕੋਈ ਝਗੜਾ ਸ਼ੁਰੂ ਹੋ ਜਾਵੇ ਜਾਂ ਕੋਈ ਇੰਟਰਨੈਸ਼ਨਲ ਬਾਰਡਰ ਦਾ ਝਗੜਾ ਪੈਦਾ ਹੁੰਦਾ ਹੈ । ਅਸੀਂ ਤਾਂ ਪਿੰਡਾਂ ਦੀ ਇਨਫਰਮੇਸ਼ਨ ਮੰਗੀ ਹੈ । ਇਹ ਦੇਣ ਦੇ ਵਿਚ ਕੀ ਹਰਜ ਹੈ ? ਇਸ ਤਰ੍ਹਾਂ ਦੀਆਂ ਆਮ ਗੱਲਾਂ ਹੁੰਦੀਆਂ ਹਨ । ਆਖ਼ਿਰ ਸਾਡਾ ਵੀ ਪਿਛਲੇ 20 ਸਾਲ ਦਾ ਤਜਰਬਾ ਹੈ ਅਸੀਂ ਤਾਂ ਕਦੇ ਇਸ ਤਰ੍ਹਾਂ ਇਨਕਾਰ ਨਹੀਂ ਕੀਤਾ । ਇਹ ਪੰਜਾਬ ਅਤੇ ਏਥੋਂ ਦੇ ਲੋਕਾਂ ਦੀ ਜ਼ਿੰਦਗੀ ਮੌਤ ਦਾ ਸਵਾਲ ਬਣਿਆਂ ਸੀ, ਅਸੀਂ ਤਾਂ ਇਹੋ ਇਨਫਰਮੇਸ਼ਨ ਮੰਗੀ ਹੈ ਕਿ ਉਨ੍ਹਾਂ 114 ਪਿੰਡਾਂ ਦਾ ਏਰੀਆ, ਜਿਹੜੇ ਕਿ ਤਹਿਸੀਲ ਫਾਜ਼ਿਲਕਾ ਵਿਚੋਂ ਹਰਿਆਣੇ ਨੂੰ ਦਿੱਤੇ ਜਾਣੇ ਹਨ, ਕਿਤਨਾ ਹੈ, ਕਿਤਨਾ ਮਾਲੀਆ ਆਉਂਦਾ ਹੈ, ਅਤੇ ਉਨ੍ਹਾਂ ਦੀ ਆਬਾਦੀ ਕਿਤਨੀ ਕੁ ਹੈ, ਇਸ ਵਿਚ ਕੀ ਹਰਜ ਹੈ ? ਇਹ ਏਰੀਆ ਸਾਡੇ ਇਲਾਕੇ ਵਿਚੋਂ ਹਰਿਆਣੇ ਨੂੰ ਟਰਾਂਸਫਰ ਕਰਨਾ ਹੈ ।

**ਸ਼੍ਰੀ ਸਪੀਕਰ** : ਕਿਸ ਨੂੰ ਟਰਾਂਸਫਰ ਕੀਤਾ ਹੈ ? (To whom has it been transferred ?

**ਮੁੱਖ ਮੰਤਰੀ** : ਇਨ੍ਹਾਂ ਦੀ ਜ਼ਿੰਦਗੀ ਰਖਣ ਵਾਲਿਆਂ ਨੂੰ । (ਹਾਸਾ)

**ਸਰਦਾਰ ਗੁਰਬੰਤਾ ਸਿੰਘ** : ਮੈਨੂੰ ਦਿਸਦਾ ਹੈ ਤੁਸੀਂ ਸਾਰੇ ਓਥੇ ਬਾਹਾਂ ਖੜੀਆਂ ਕਰਕੇ ਕਹਿ ਕੇ ਆਏ ਹੋ ਕਿ ਸਾਨੂੰ ਚੰਡੀਗੜ੍ਹ ਦੇ ਦਿਉ ਭਾਵੇਂ ਬਾਕੀ ਸਾਰਾ ਕੁਝ ਲੈ ਲਓ । (ਸ਼ੋਰ-ਵਿਘਨ)

**ਚੌਧਰੀ ਸੱਤ ਦੇਵ** : ਕੀ ਚੀਫ ਮਨਿਸਟਰ ਸਾਹਿਬ, ਇਹ ਭਰੋਸਾ ਦਵਾਉਂਦੇ ਹਨ ਕਿ ਪੰਜਾਬ ਦਾ ਕੋਈ ਰਕਬਾ ਹਰਿਆਣੇ ਨੂੰ ਤਾਂ ਨਹੀਂ ਜਾਵੇਗਾ ? ਮੈਂ ਹੋਰ ਕੁਝ ਨਹੀਂ ਪੁਛਦਾ ਉਹ ਇਹੋ ਦਸ ਦੇਣ ।

**ਕਾਮਰੇਡ ਸੱਤਪਾਲ ਡਾਂਗ** : ਮੈਂ ਸਪੀਕਰ ਸਾਹਿਬ, ਇਸ ਬਾਰੇ ਬੜੀ ਮੁਖਤਸਿਰ ਜੇਹੀ ਗੱਲ ਕਰਨੀ ਹੈ । ਉਹ ਇਹ ਕਿ ਇਥੇ ਜ਼ਿਕਰ ਹੋਇਆ ਕਿ ਇਹ ਪੰਜਾਬ ਲਈ ਜ਼ਿੰਦਗੀ ਅਤੇ ਮੌਤ ਦਾ ਸਵਾਲ ਹੈ । ਇਹ ਗਲ ਤਾਂ ਨਹੀਂ, ਪਰ ਸਵਾਲ ਇਹ ਹੈ ਕਿ ਜੋ ਇਨਫਰਮੇਸ਼ਨ ਹਾਊਸ ਦੇ ਵਿਚ ਮੰਗੀ ਗਈ ਸੀ ਉਹ ਆਉਣੀ ਚਾਹੀਦੀ ਸੀ । ਜੋ ਗਲ ਏਥੇ ਮਨਿਸਟਰ ਸਾਹਿਬ ਵੱਲੋਂ ਕਹੀ ਗਈ ਜਾਂ ਚੀਫ ਮਨਿਸਟਰ ਸਾਹਿਬ ਵੱਲੋਂ ਕਹੀ ਜਾ ਰਹੀ ਹੈ, ਉਹ ਇਹੋ ਹੈ ਕਿ ਉਹ ਮਸਲੇ ਨੂੰ ਡੀਰੇਲ ਕਰਨ ਦੀ ਕੋਸ਼ਿਸ਼ ਕਰ ਰਹੇ ਹਨ । ਏਥੇ ਮਨਿਸਟਰ ਸਾਹਿਬ ਨੇ ਕਿਹਾ ਕਿ ਇਹ ਪਬਲਿਕ ਇੰਟਰੈਸਟ ਦੇ ਵਿਚ ਨਹੀਂ ਹੈ ਇਹਦਾ ਮਤਲਬ ਸਾਫ਼ ਹੈ ਕਿ ਸਰਕਾਰ ਦੇ ਕੋਲ ਜਵਾਬ ਮੌਜੂਦ ਹੈ ਲੇਕਿਨ ਉਸ ਨੂੰ ਡਿਸਕਲੋਜ਼ ਕਰਨਾ ਉਹ ਪਬਲਿਕ ਇੰਟਰੈਸਟ ਦੇ ਵਿਚ ਨਹੀਂ ਸਮਝਦੇ । ਕਲ ਨੂੰ ਅਸੀਂ ਵੋਟਾਂ ਪਵਾਉਣੀਆਂ ਹਨ, ਸਾਨੂੰ ਇਹ ਵੀ ਖਿਆਲ ਰਖਣਾ ਹੈ ਕਿ ਉਹ ਇਲਾਕਾ ਜਾਣਾ ਚਾਹੀਦਾ ਹੈ ਜਾਂ ਨਹੀਂ ਜਾਣਾ ਚਾਹੀਦਾ । ਜਦੋਂ ਚੀਫ ਮਨਿਸਟਰ ਸਾਹਿਬ ਨੂੰ ਪੁਛਿਆ ਤਾਂ ਉਹ ਕਹਿੰਦੇ ਹਨ ਕਿ ਹਾਲੇ ਗਲ ਹੀ ਕੋਈ ਨਹੀਂ ਹੋਈ, ਮਨਿਸਟਰ ਸਾਹਿਬ ਨੇ ਕਿਹਾ ਕਿ ਹਾਲੇ ਸਰਕਾਰ ਦੀ ਤਜਵੀਜ਼ ਹੀ ਮੋਹਮਲ ਹੈ, ਪਤਾ ਨਹੀਂ ਇਕ ਪਿੰਡ ਜਾਵੇ ਜਾਂ 114 ਪਿੰਡ ਜਾਣ । ਮੈਂ ਪੁਛਦਾ ਹਾਂ ਇਸ ਦੇ ਵਿਚ ਕੀ ਪਬਲਿਕ ਇੰਟਰੈਸਟ ਇਨਵਾਲਵਡ ਹੈ, ਜਦੋਂ ਸਰਕਾਰ ਨੂੰ ਪਤਾ ਹੈ ਕਿ

ਓਥੇ ਫਲਾਂ ਫਲਾਂ ਇਲਾਕੇ ਦੀ ਇਤਨੀ ਪਾਪੂਲੇਸ਼ਨ ਹੈ, ਫੇਰ ਇਹ ਕਿਉਂ ਡਰਦੇ ਹਨ ਇਨਫਰਮੇਸ਼ਨ ਦੇਣ ਤੋਂ ? ਮੈਂ ਸਮਝਦਾ ਹਾਂ ਇਸ ਦੇ ਵਿਚ ਇਕੋ ਹੀ ਵਾਈਟਲ ਪੁਆਇੰਟ ਇਨਵਾਲਵਡ ਹੈ ਕਿ ਜੋ ਇਨਫਰਮੇਸ਼ਨ ਇਨ੍ਹਾਂ ਪਾਸ ਹੈ ਉਹ ਵਿਦਹੋਲਡ ਕੀਤੀ ਜਾ ਰਹੀ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਤੁਸੀਂ ਹਾਊਸ ਦੇ ਰਾਈਟਸ ਦੀ ਪ੍ਰੋਟੈਕਸ਼ਨ ਕਰੋ ਅਤੇ ਸਰਕਾਰ ਨੂੰ ਕਹੋ ਕਿ ਇਸ ਸਵਾਲ ਦਾ ਜਵਾਬ ਆਉਣਾ ਚਾਹੀਦਾ ਹੈ।

**चौधरी बलबीर सिंह** : यहां पर चीफ मिनिस्टर साहिब ने जवाब देते हुए कहा कि अभी वैरीफिकेशन होनी है. इन्होंने एक कोरीडोर बना दिया है कि इस हद में से फलां गांव निकलेगा और फलां आयेगा। ऐसी बातें करके स्पीकर साहिब, यह इस हाउस को अन्धेरे में रखना चाहते हैं। इसके मुतास्लिक हाउस को पूरी पूरी इनफरमेशन मिलनी चाहिये। आज वह इस मुआमला पर खामोश क्यों हैं ? उन्हीं ने तो दीप मालायें की हैं, भंगड़े तक डाले और खुशियां मनाई हैं। इनको बेशक इनफरमेशन न मिले हमें ज़रूर मिलनी चाहिये। यह किसी का पर्सनल मुआमला नहीं है।

**ਸਰਦਾਰ ਕਿਰਪਾਲ ਸਿੰਘ** : ਮੈਂ ਸਪੀਕਰ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ 114 ਪਿੰਡਾਂ ਦੇ ਨਾਂਵਾਂ ਦੀ ਲਿਸਟ ਪਹਿਲਾਂ ਹੀ ਅਖਬਾਰਾਂ ਦੇ ਵਿਚ ਆ ਚੁਕੀ ਹੈ। ਪਰ ਹੁਣ ਇਹ ਹਾਊਸ ਨੂੰ ਦਸਦੇ ਹਨ ਕਿ ਇਨ੍ਹਾਂ ਦੇ ਨਾਉਂ ਦਸਣੇ ਪਬਲਿਕ ਇੰਟਰੈਸਟ ਦੇ ਵਿਚ ਨਹੀਂ ਹਨ। ਇਹ ਲਿਸਟ ਅਖਬਾਰਾਂ ਵਿਚ ਆ ਚੁਕੀ ਹੈ ਗਲਤ ਹੈ ਯਾ ਸਹੀ ਇਸੇ ਦੇ ਮੁਤਾਲਿਕ ਅਜੇ ਤੱਕ ਕਿਸੇ ਨੇ ਤਰਦੀਦ ਯਾ ਤਰਮੀਮ ਨਹੀਂ ਕੀਤੀ। ਇਨ੍ਹਾਂ ਪਿੰਡਾਂ ਬਾਰੇ ਲੋਕਾਂ ਨੂੰ ਪਤਾ ਹੈ।

**ਮੁੱਖ-ਮੰਤ੍ਰੀ** : ਸਪੀਕਰ ਸਾਹਿਬ, ਮੈਂ ਆਪਣੇ ਦੋਸਤਾਂ ਨੂੰ ਨ੍ਹੇਰੇ ਦੇ ਵਿਚ ਰੱਖਣਾ ਨਹੀਂ ਚਾਹੁੰਦਾ। ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਵੀ ਚਾਨਣ ਹੋਵੇ। ਮਾਸਟਰ ਜੀ ਕਹਿੰਦੇ ਹਨ ਕਿ ਇਹ ਉਨ੍ਹਾਂ ਦੀ ਜ਼ਿੰਦਗੀ ਅਤੇ ਮੌਤ ਦਾ ਸਵਾਲ ਹੈ। ਮੈਂ ਕੀ ਕਰਾਂ ਸੈਂਟਰ ਨੇ, ਉਨ੍ਹਾਂ ਦੀ ਆਪਣੀ ਸਰਕਾਰ ਨੇ, ਉਨ੍ਹਾਂ ਦੀ ਜ਼ਿੰਦਗੀ ਖੋਹ ਲਈ ਹੈ। (ਵਿਘਨ) ਸਪੀਕਰ ਸਾਹਿਬ, ਇਹ ਸੈਂਟਰ ਦੀ ਗਵਰਨਮੈਂਟ ਦਾ ਡੀਸੀਜ਼ਨ ਹੈ, ਉਨ੍ਹਾਂ ਦੀ ਪਾਰਟੀ ਦੀ ਸਰਕਾਰ ਨੇ ਹੀ ਇਹ ਫੈਸਲਾ ਕੀਤਾ ਹੈ। ਇਹ ਪਿੰਡ ਓਦੋਂ ਜਾਣਗੇ ਜਿਸ ਵੇਲੇ ਕਮਿਸ਼ਨ ਦੀ ਰਿਪੋਰਟ ਆ ਜਾਵੇਗੀ। (ਵਿਘਨ) ਉਹ ਹੀ ਦਸਣਗੇ ਕਿ ਫਾਜ਼ਲਕਾ ਤਹਿਸੀਲ ਦਾ ਫਲਾਂ ਪਿੰਡ ਪੰਜਾਬ ਨੂੰ ਆਉਣਾ ਹੈ ਅਤੇ ਫਲਾਂ ਹਰਿਆਣੇ ਨੂੰ ਜਾਣਾ ਹੈ। ਇਸ ਤਰ੍ਹਾਂ ਦੋ ਸੂਰਤਾਂ ਪੈਦਾ ਹੋ ਗਈਆਂ ਹਨ ਇਕ ਤਾਂ ਇਹ ਟਰਾਂਸਫਰ ਉਦੋਂ ਹੋਣਗੇ ਜਦੋਂ ਕਮਿਸ਼ਨ ਦੀ ਰਿਪੋਰਟ ਆਵੇਗੀ, ਦੂਸਰੇ ਟਰਾਂਸਫਰ ਦਾ ਕਲੇਮ ਸਬਜੈਕਟ ਟੂ ਵੈਰੀਫੀਕੇਸ਼ਨ ਇਹ ਹੋਵੇਗਾ ਕਿ ਫਲਾਂ ਇਲਾਕਾ ਪੰਜਾਬੀ ਬੋਲਦਾ ਹੈ, ਇਸ ਲਈ ਪੰਜਾਬੀ ਸੂਬੇ ਨੂੰ ਜਾਣਾ ਚਾਹੀਦਾ ਹੈ, ਜਾਂ ਨਹੀਂ ਜਾਣਾ ਚਾਹੀਦਾ। ਇਹ ਸਬਜੈਕਟ ਟੂ ਵੈਰੀਫੀਕੇਸ਼ਨ ਹੈ। ਹੁਣ ਪੰਜਾਬ ਸਰਕਾਰ ਨੇ ਇਸ ਮੁਤਾਲਿਕ ਆਪਣੇ ਆਫੀਸਰਜ਼ ਨੂੰ ਡਿਪਿਊਟ ਕਰ ਦਿੱਤਾ ਹੈ ਜਿਹੜੇ ਕਿ ਨਕਸ਼ੇ ਬਣਾ ਰਹੇ ਹਨ। ਜਦੋਂ ਨਕਸ਼ੇ ਬਣ ਗਏ ਅਤੇ ਸਾਰੀ ਇਨਫਾਰਮੇਸ਼ਨ ਆ ਗਈ ਤਾਂ ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਬਾਕੀ ਗਰੁਪ ਲੀਡਰਾਂ ਨੂੰ ਬੁਲਾ ਕੇ ਸਾਰੀ ਚੀਜ਼ ਉਨ੍ਹਾਂ ਦੇ ਸਾਹਮਣੇ ਰਖ ਦਿਆਂਗਾ। ਪਰ ਹਾਲੇ ਤਾਂ ਇਹ ਸਾਰੀ ਗਲ ਪ੍ਰੀਮੈਚੋਅਰ ਹੈ। ਕਲ ਮੈਨੂੰ ਫ਼ਾਜ਼ਿਲਕਾ ਦਾ ਇਕ ਡੈਪੂਟੇਸ਼ਨ ਵੀ ਮਿਲਿਆ ਸੀ। ਮੈਂ ਉਸ ਨੂੰ ਕਿਹਾ ਸੀ ਕਿ ਉਹ ਸਾਨੂੰ ਬੇਸ਼ਕ ਰੀਪ੍ਰੈਜ਼ੈਂਟ ਕਰਨ ਪਰ ਉਨ੍ਹਾਂ ਨੂੰ ਸੈਂਟਰ ਸਰਕਾਰ ਦੇ ਸਾਹਮਣੇ ਵੀ ਰੀਪ੍ਰੈਜ਼ੈਂਟ ਕਰਨਾ ਚਾਹੀਦਾ ਹੈ। ਜਿਹੜੇ ਫੈਕਟਸ ਅਸੀਂ ਦੇਣੇ ਹਨ ਉਹ ਅਸੀਂ

[ਮੁੱਖ ਮੰਤਰੀ]
ਦਿਆਂਗੇ ਅਤੇ ਜਿਹੜੇ ਫ਼ਾਜ਼ਿਲਕਾ ਦੇ ਲੋਕੀ ਦੇ ਸਕਦੇ ਹਨ ਉਹ ਦੇਣ। ਜਦੋਂ ਇਹ ਸਾਰੀ ਚੀਜ਼ ਤਿਆਰ ਹੋ ਗਈ ਤਾਂ ਮੈਂ ਹਾਊਸ ਨੂੰ ਕਾਨਫੀਡੈਂਸ ਵਿਚ ਲਵਾਂਗਾ। ਮੈਂ ਇਹ ਗਲਤ ਫਹਿਮੀ ਦੂਰ ਕਰ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਰੀਜ਼ਿਸਟ ਨਹੀਂ ਕਰ ਰਹੀ ਹੈ। ਮੈਂ ਇਥੇ ਇਹ ਗਲ ਕਹਿ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਸ ਇਲਾਕੇ ਨੂੰ ਪੰਜਾਬ ਵਿਚੋਂ ਕਢਣ ਦਾ ਪੂਰੇ ਜ਼ੋਰ ਨਾਲ ਵਿਰੋਧ ਕਰੇਗੀ। ਇਸ ਬਾਰੇ ਹੋਰ ਕਿਸੇ ਦੇ ਮਨ ਵਿਚ ਰਿਜ਼ਰਵੇਸ਼ਨ ਹੋਵੇ ਤਾਂ ਬੇਸ਼ਕ ਹੋਵੇ ਮੇਰੇ ਮਨ ਵਿਚ ਕੋਈ ਰਿਜ਼ਰਵੇਸ਼ਨ ਨਹੀਂ ਹੈ। ਜਦੋਂ ਸਾਰੀ ਚੀਜ਼ ਮੁਕੰਮਲ ਹੋ ਗਈ ਤਾਂ ਮੈਂ ਆਪ ਇਨ੍ਹਾਂ ਨੂੰ ਬੁਲਾ ਕੇ ਸਾਰੀ ਪੁਜ਼ੀਸ਼ਨ ਇਨ੍ਹਾਂ ਦੇ ਸਾਹਮਣੇ ਰਖ ਦਿਆਂਗਾ ਅਤੇ ਜੇ ਇਹ ਇੰਨਸਿਸਟ ਕਰਨਗੇ ਤਾਂ ਹਾਊਸ ਵਿਚ ਇਸ ਬਾਰੇ ਦਸ ਦਿਆਂਗਾ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਮੈਂ ਇਨ੍ਹਾਂ ਤੋਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ। ਮੈਂ ਮੁੱਖ ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਲਾਕਾ ਬਾਊਂਡਰੀ ਕਮਿਸ਼ਨ ਦੇ ਪਰਵਿਯੂ ਵਿਚ ਹੈ ਕਿ ਨਹੀਂ ?

**ਮੁੱਖ ਮੰਤਰੀ** : ਇਹ ਤਾਂ ਸੈਂਟਰ ਸਰਕਾਰ ਦਾ ਫੈਸਲਾ ਹੈ। ਇਸ ਦਾ ਕਮਿਸ਼ਨ ਦੇ ਪਰਵਿਯੂ ਵਿਚ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਮੈਂ ਇਹ ਸਮਝਦਾ ਹਾਂ ਕਿ ਇਸ ਫੈਸਲੇ ਤੋਂ ਵਧ ਹੋਰ ਕੋਈ ਫੈਸਲਾ ਗਲਤ ਨਹੀਂ ਹੋ ਸਕਦਾ। ਇਸ ਇਲਾਕੇ ਦੀ ਹਰਿਆਣੇ ਦੇ ਨਾਲ ਕੋਈ Contiguity ਨਹੀਂ ਹੈ। ਇਸ ਕਰਕੇ ਹੀ ਇਸ ਲਈ ਇਕ ਕਾਰੀਡੋਰ ਦੇਣਾ ਪਿਆ ਹੈ। ਇਸ ਤੋਂ ਬਿਨਾਂ ਅਸੀਂ ਸਰਸੇ ਦੇ ਕੁਝ ਪਿੰਡ ਮੰਗ ਰਹੇ ਹਾਂ। ਕਮਿਸ਼ਨ ਨੇ ਉਹ ਸਾਨੂੰ ਦੇ ਦਿਤੇ ਤਾਂ ਫ਼ਾਜ਼ਿਲਕਾ ਦਾ ਹਰਿਆਣੇ ਨੂੰ ਜਾਣ ਦਾ ਸਵਾਲ ਹੀ ਖਤਮ ਹੋ ਜਾਵੇਗਾ। ਇਸ ਵਿਚ ਮੈਂ ਤੁਹਾਡੀ ਸਾਰਿਆਂ ਦੀ ਮਦਦ ਲਵਾਂਗਾ। ਸੁਰਜੀਤ ਸਿੰਘ ਅਟਵਾਲ ਦੀ ਵੀ ਮਦਦ ਮੰਗਾਗਾ ਕਿਉਂ ਕਿ ਉਸ ਦੀ ਉਥੇ ਯਾਰੀ ਹੈ। (ਹਾਸਾ) ਇਸ ਦੇ ਨਾਲ ਹੀ ਇਕ ਹੋਰ ਅਹਿਮ ਗਲ ਇਹ ਹੈ ਕਿ ਫਾਜ਼ਿਲਕਾ ਦੇ ਵਿਚ 10-15 ਪਿੰਡ ਵਿਸ਼ਨੋਈਆਂ ਦੇ ਹਨ, ਜਿਨ੍ਹਾਂ ਦਾ ਸਬੰਧ ਰਾਜਸਥਾਨ ਦੇ ਨਾਲ ਹੈ। ਉਹ ਬਾਗੜੀ ਬੋਲਦੇ ਹਨ। ਜੇ ਉਹ ਪਿੰਡ ਰਾਜਸਥਾਨ ਦੇ ਹਵਾਲੇ ਕਰ ਦਿਤੇ ਜਾਂਦੇ ਤਾਂ ਸਾਨੂੰ ਇੰਨਾ ਇਤਰਾਜ਼ ਨਾ ਹੁੰਦਾ ਪਰ ਉਹ ਪਿੰਡ ਕਿਸੇ ਲਿਹਾਜ਼ ਦੇ ਨਾਲ ਹੀ ਹਰਿਆਣੇ ਦੇ ਨਾਲ ਨਹੀਂ ਮਿਲ ਸਕਦੇ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਹ ਇਕ ਬਹੁਤ ਗ਼ਲਤ ਫੈਸਲਾ ਹੋਇਆ ਹੈ, ਪਰ ਇਸ ਤੇ ਫੈਸਲਾ ਕਰਨ ਵੇਲੇ ਮੈਂ ਤੁਹਾਨੂੰ ਸਾਰਿਆਂ ਨੂੰ ਕਾਨਫੀਡੈਂਸ ਵਿਚ ਲਵਾਂਗਾ।

**ਸਰਦਾਰ ਗੁਰਬੰਤਾ ਸਿੰਘ** : ਜੇ ਇਹ ਫੈਸਲਾ ਹੀ ਹੋ ਗਿਆ ਹੈ ਤਾਂ ਸਬਜੈਕਟ ਟੂ ਦੀ ਵੈਰੀਫੀਕੇਸ਼ਨ ਦਾ ਕੀ ਮਤਲਬ ਰਹਿ ਗਿਆ ਹੈ ?

**ਮੁੱਖ ਮੰਤਰੀ** : ਇਹ ਵੈਰੀਫ਼ਿਕੇਸ਼ਨ ਕਰਨੀ ਹੈ ਕਿ ਕਿਤੇ ਕੋਈ ਪੰਜਾਬੀ ਬੋਲਦਾ ਹੋਇਆ ਪਿੰਡ ਤਾਂ ਹਰਿਆਣੇ ਨੂੰ ਨਹੀਂ ਜਾ ਰਿਹਾ।

**ਸਰਦਾਰ ਕਿਰਪਾਲ ਸਿੰਘ** : ਇਹ ਦੋ ਵਿਰੋਧੀ ਗਲਾਂ ਹਨ ਇਕ ਪਾਸੇ ਤਾਂ ਤੁਸੀਂ ਕਹਿੰਦੇ ਹੋ ਕਿ ਆਰਬਿਟਰੇਰੀ ਫੈਸਲਾ ਹੈ ਅਤੇ ਦੂਸਰੇ ਪਾਸੇ ਕਹਿੰਦੇ ਹੋ ਕਿ ਸਬਜੈਕਟ ਟੂ ਦੀ ਵੈਰੀਫ਼ਿਕੇਸ਼ਨ......
(ਵਿਘਨ) (ਸ਼ੋਰ)

**ਮੁੱਖ ਮੰਤਰੀ** : ਮੈਂ ਪਰਜਾ ਸੋਸ਼ਲਿਸਟ ਪਾਰਟੀ ਦੇ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਪਹਿਲਾਂ ਉਹ ਸੁਣ ਲਿਆ ਕਰਨ ਫਿਰ ਬੋਲਿਆ ਕਰਨ, ਬਿਨਾਂ ਸੁਣਿਆਂ ਨਹੀਂ ਬੋਲਣਾ ਚਾਹੀਦਾ।

(ਚੌਧਰੀ ਬਲਬੀਰ ਸਿੰਘ ਵਲੋਂ ਵਿਘਨ)

ਇਹ ਚੌਧਰੀ ਬਲਬੀਰ ਸਿੰਘ ਉਹ ਆਦਮੀ ਹੈ ਜੋ ਕਿ ਕੋਸ਼ਿਸ਼ ਕਰ ਰਿਹਾ ਹੈ ਕਿ ਹੁਸ਼ਿਆਰਪੁਰ ਹਿਮਾਚਲ ਦੇ ਵਿਚ ਚਲਾ ਜਾਵੇ । (ਵਿਘਨ) (ਸ਼ੋਰ)

**ਚੌਧਰੀ ਬਲਬੀਰ ਸਿੰਘ** : ਜਦੋਂ ਅਸੀਂ ਕੋਸ਼ਿਸ਼ ਕੀਤੀ ਤਾਂ ਤੁਸੀ ਇਸ ਨੂੰ ਹਿਮਾਚਲ ਵਿਚ ਜਾਣ ਤੋਂ ਰੋਕ ਨਹੀਂ ਸਕਣਾ । (ਵਿਘਨ) (ਸ਼ੋਰ)

**ਮੁੱਖ ਮੰਤਰੀ** : ਤੂੰ ਲਾ ਲਈਂ ਜਿਹੜਾ ਜ਼ੋਰ ਲਾਉਣਾ ਹੈ । (ਵਿਘਨ) (ਸ਼ੋਰ) ਮੈਨੂੰ ਤੇਰੀ ਤਾਕਤ ਦਾ ਪਤਾ ਹੈ ਸਾਰੇ ਪੰਜਾਬ ਵਿਚ ਇਕਲਾ ਹੀ ਚੁਣਿਆ ਗਿਆ ਹੈਂ । (ਵਿਘਨ) (ਸ਼ੋਰ) (ਬਹੁਤ ਸ਼ੋਰ) ਸਪੀਕਰ ਸਾਹਿਬ, ਮੈਂ ਇਕ ਗਲ ਸਾਫ ਕਰ ਦੇਣੀ ਚਾਹੁੰਦਾ ਹਾਂ ਕਿ ਇਹ ਮੈਂਬਰ ਸਾਹਿਬ ਹਰ ਗਲ ਵਿਚ ਇੰਟਰਪਟ ਕਰਦੇ ਹਨ । ਜੇ ਇਨ੍ਹਾਂ ਨੇ ਇਸੇ ਤਰ੍ਹਾਂ ਹੀ ਕਰਨਾ ਹੈ ਤਾਂ ਫਿਰ ਅਸੀਂ ਵੀ ਇਨ੍ਹਾਂ ਨੂੰ ਨਹੀਂ ਬੋਲਣ ਦਿਆਂਗੇ । (ਵਿਘਨ) (ਸ਼ੋਰ)

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਜੇ ਮੈਂ ਬੋਲਦਾ ਹਾਂ ਤਾਂ ਮੈਨੂੰ ਤੁਸੀਂ ਹੀ ਰੋਕ ਸਕਦੇ ਹੋ ਇਹ ਕੌਣ ਹੁੰਦੇ ਹਨ ਮੈਨੂੰ ਰੋਕਣ ਵਾਲੇ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਸ ਗਲ ਤੇ ਤਾਂ ਤੁਸੀਂ ਵੀ ਸਹਿਮਤ ਹੋਵੋਗੇ ਕਿ ਜਦੋਂ ਇਕ ਮੈਂਬਰ ਬੋਲ ਰਿਹਾ ਹੋਵੇ ਉਸ ਨੂੰ ਇੰਟਰਪਟ ਨਹੀਂ ਕਰਨਾ ਚਾਹੀਦਾ ਖਾਸ ਤੌਰ ਤੇ ਤੁਹਾਡੇ ਵਰਗਾ ਪੁਰਾਣਾ ਪਾਰਲੀਮੈਂਟੇਰੀਅਨ ਇਸ ਤਰ੍ਹਾਂ ਕਰੇ ਤਾਂ ਬਿਲਕੁਲ ਚੰਗਾ ਨਹੀਂ ਲਗਦਾ । (ਵਿਘਨ) ਇਹ ਕੁਐਸ਼ਚਨ ਆਵਰ ਹੈ, ਡਿਸਕਸ਼ਨ ਆਵਰ ਨਹੀਂ । ਹੁਣ ਨੈਕਸਟ ਕੁਐਸ਼ਚਨ । (I hope Chaudhri Sahib, you would agree with me that when an hon. Member is speaking he should not be interru ted. It does not look nice, particularly when an old parliamentarian like you interrupts some hon. Member. This is Question Hour and no discussion can take place during this period. Now the House will take up the next question.)

**ਚੌਧਰੀ ਸੱਤ ਦੇਵ** : ਸਪੀਕਰ ਸਾਹਿਬ, ਹੁਣੇ ਹੀ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਕਲ੍ਹ ਫਾਜ਼ਿਲਕਾ ਦਾ ਇਕ ਡੈਪੂਟੇਸ਼ਨ ਮਿਲਿਆ ਹੈ ਜਿਨ੍ਹਾਂ ਦੀ ਮੰਗ ਸੀ ਕਿ ਫਾਜ਼ਿਲਕਾ ਤਹਿਸੀਲ ਸਮੁੱਚੀ ਇਕੱਠੀ ਰਹੇ । ਆਪ ਜੀ ਵੱਲੋਂ ਜਿਹੜਾ ਜਵਾਬ ਮਿਲਿਆ ਹੈ ਉਹ ਦੱਸਿਆ ਜਾਵੇ ।

(ਇਸ ਵੇਲੇ ਮਾਲ ਮੰਤਰੀ ਨੇ ਖੜੇ ਹੋ ਕੇ ਅਗਲੇ ਸਵਾਲ ਦਾ ਜਵਾਬ ਪੜ੍ਹਨਾ ਸ਼ੁਰੂ ਕਰ ਦਿਤਾ)

———

AUCTION OF RESIDENTIAL EVACUEE PLOTS IN VILLAGES

*1267 **Comrade Darshan Singh Jhabal** : Will the Minister for Revenue and Rehabilitation be pleased to state whether there is any proposal under the consideration of the Government to auction the residential evacuee plots within the red line (**Lal Lakir**) of the villages situated on the border or to allot the said plots to the people living on the border free and without charging any rent etc. ?

**Sardar Atma Singh** : No rural evacuee plots within the red line (**Lal Lakir**) of villages in the State (including villages situated on the

[ Minister for Revenue ]
border) are allotted free of cost only to land allottees as appurtenant to their land allotments. The plots left over after meeting the requirements of allottees are disposed of by open auction or transferred to the persons who have raised construction thereon on before 31-12-1965.

(ਨਹੀਂ ਜੀ । ਰਾਜ ਵਿਚ ਪੇਂਡੂ ਨਿਕਾਸੀ ਪਲਾਟ ਜੋ ਪਿੰਡਾਂ ਦੀ **ਲਾਲ ਲਕੀਰ** ਅੰਦਰ ਹਨ (ਜਿਸ ਵਿਚ ਬਾਰਡਰ ਦੇ ਪਿੰਡ ਭੀ ਸ਼ਾਮਲ ਹਨ) ਦੀ ਮੁਫਤ ਅਲਾਟਮੈਂਟ ਕੇਵਲ ਜ਼ਮੀਨ ਦੇ ਅਲਾਟੀਆਂ ਨੂੰ ਹੀ ਉਨ੍ਹਾਂ ਦੀ ਜ਼ਮੀਨ ਦੇ ਨਾਲ ਹੀ ਕੀਤੀ ਜਾਂਦੀ ਹੈ ਜੋ ਪਲਾਟ ਅਲਾਟੀਆਂ ਨੂੰ ਅਲਾਟ ਕਰਨ ਤੋਂ ਵੱਧ ਜਾਂਦੇ ਹਨ, ਉਨ੍ਹਾਂ ਨੂੰ ਜਾਂ ਤਾਂ ਖੁਲੀ ਬੋਲੀ ਰਾਹੀਂ ਵੇਚਿਆ ਜਾਂਦਾ ਹੈ ਜਾਂ ਉਨ੍ਹਾਂ ਵਿਅਕਤੀਆਂ ਨੂੰ ਜਿਨ੍ਹਾਂ ਨੇ 31-12-1965 ਤੋਂ ਪਹਿਲਾਂ ਇਨ੍ਹਾਂ ਤੇ ਕਬਜ਼ਾ ਕਰਕੇ ਮਕਾਨ ਬਣਾਏ ਹੋਏ ਹਨ, ਨੂੰ ਟਰਾਂਸਫਰ ਕੀਤੇ ਜਾਂਦੇ ਹਨ ।)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਜਿਹੜੇ ਪਲਾਟ ਹਾਲੇ ਤਕ ਖਾਲੀ ਪਏ ਹਨ ਅਤੇ ਕਿਸੇ ਨੂੰ ਅਲਾਟ ਨਹੀਂ ਕੀਤੇ ਗਏ, ਉਨ੍ਹਾਂ ਨੂੰ ਮੁੜ ਅਲਾਟ ਕਰਨ ਦੇ ਵਾਸਤੇ ਸਰਕਾਰ ਕੀ ਸੋਚ ਵਿਚਾਰ ਕਰ ਰਹੀ ਹੈ ?

**ਮੰਤਰੀ** : ਇਸ ਦੇ ਲਈ ਇਕ ਤਰੀਕ ਮੁਕੱਰਰ ਕਰ ਦਿਤੀ ਗਈ ਸੀ ਕਿ ਜਿਨ੍ਹਾਂ ਲੋਕਾਂ ਦੇ ਕੋਲ ਉਸ ਤਰੀਕ ਤਕ ਪਲਾਟ ਦਾ ਕਬਜ਼ਾ ਹੈ ਉਨ੍ਹਾਂ ਨੂੰ ਉਹ ਮਕਾਨਾਂ ਦੇ ਪਲਾਟ ਅਲਾਟ ਕਰ ਦਿਤੇ ਜਾਣ ।

**ਸਰਦਾਰ ਕਿਰਪਾਲ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਇਨ੍ਹਾਂ ਨੇ ਜੋ ਇਹ ਕਿਹਾ ਹੈ ਕਿ 1965 ਤੋਂ ਪਹਿਲਾਂ ਜਿਨ੍ਹਾਂ ਦੀਆਂ ਦਰਖਾਸਤਾਂ ਆਈਆਂ ਹਨ, ਜਾਂ ਜਿਨ੍ਹਾਂ ਨੇ ਮਕਾਨ ਬਣਾ ਲਏ ਹਨ ਉਨ੍ਹਾਂ ਨੂੰ ਉਹ ਪਲਾਟ ਦਿਤੇ ਜਾਣਗੇ ਤਾਂ ਕੀ ਜਿਨ੍ਹਾਂ ਲੋਕਾਂ ਨੇ ਮਕਾਨ ਨਹੀਂ ਬਣਾਏ ਪਰ ਕੇਵਲ ਡੰਗਰਾਂ ਦੀਆਂ ਖੁਰਲੀਆਂ ਆਦਿ ਬਣਾ ਕੇ ਜ਼ਮੀਨ ਦਾ ਕਬਜ਼ਾ ਲੈ ਲਿਆ ਹੈ, ਉਨ੍ਹਾਂ ਦੇ ਕੇਸ ਵੀ ਉਹ ਕੰਸਿਡਰ ਕਰਨਗੇ ?

**ਮੰਤਰੀ** : ਮੈਂ ਤਾਂ ਦਸ ਦਿਤਾ ਹੈ ਕਿ ਰੂਲ ਦੇ ਮੁਤਾਬਕ ਜਿਨ੍ਹਾਂ ਨੇ ਮਕਾਨ ਬਣਾਏ ਹਨ ਉਨ੍ਹਾਂ ਨੂੰ ਉਹ ਪਲਾਟ ਅਲਾਟ ਕਰ ਦਿਤੇ ਜਾਣਗੇ ।

**ਕਾਮਰੇਡ ਬਾਬੂ ਸਿੰਘ ਮਾਸਟਰ** : ਇਹ ਜਿਹੜਾ 31-12-1965 ਤਕ ਦਾ ਫ਼ੈਸਲਾ ਹੋਇਆ ਹੈ, ਕੀ ਇਹ ਕੈਬਨਿਟ ਦਾ ਫ਼ੈਸਲਾ ਹੈ ਜਾਂ ਜਿਹੜੀ ਸਬ ਕਮੇਟੀ ਬਣੀ ਸੀ ਉਸ ਦਾ ਫ਼ੈਸਲਾ ਹੈ ?

**ਮੰਤਰੀ** : ਇਹ ਪੁਰਾਣੀ ਗਲ ਹੈ, ਕੋਈ ਨਵੀਂ ਗਲ ਨਹੀਂ । ਇਸ ਫ਼ੈਸਲੇ ਨੂੰ ਤਾਂ ਅਖਬਾਰਾਂ ਵਿਚ ਵੀ ਛਪਵਾਇਆ ਗਿਆ ਸੀ ਅਤੇ ਲੋਕਾਂ ਨੂੰ ਵੀ ਇਸ ਦੇ ਬਾਰੇ ਵਾਕਫੀਅਤ ਦਿਤੀ ਗਈ ਸੀ ।

---

## REMISSION OF LAND REVENUE IN VILLAGES SITUATED WITHIN A DISTANCE OF 10 MILES FROM THE BORDER

*1269 **Comrade Darshan Singh Jhabal** : Will the Minister for Revenue and Rehabilitation be pleased to state :

(a) the total number of villages, districtwise, in the border districts of Gurdaspur, Amritsar and Ferozepur which are situated within a distance of ten miles from the border ;

(b) the total land revenue, districtwise, of the villages referred to in part (a) above ;

(c) whether the Government proposes to remit the amount of the Land Revenue of the said villages ; if so, when and from which crop ?

Sardar Atma Singh

| | | |
|---|---|---|
| (a) | Gurdaspur | 710 |
| | Amritsar | 606 |
| | Ferozepur | 662 |
| | Total :— | 1,978 |

| | | Rs. |
|---|---|---|
| (b) | Gurdaspur | 5.35,316 |
| | Amritsar | 5,89,508 |
| | Ferozepur | 3,86,118 |
| | Total | 15,10,942 |

(c) Yes. As soon as possible.

| | | |
|---|---|---|
| [(ਏ) | ਗੁਰਦਾਸਪੁਰ | 710 |
| | ਅੰਮ੍ਰਿਤਸਰ | 606 |
| | ਫਿਰੋਜ਼ਪੁਰ | 662 |
| | ਜੋੜ | 1,978 |

| | | |
|---|---|---|
| (ਬੀ) | ਗੁਰਦਾਸਪੁਰ | 5,35,316 |
| | ਅੰਮ੍ਰਿਤਸਰ | 5,89,508 |
| | ਫਿਰੋਜ਼ਪੁਰ | 3,86,118 |
| | ਜੋੜ | 15,10,942 |

(ਸੀ) ਹਾਂ, ਛੇਤੀ ਤੋਂ ਛੇਤੀ ।]

**ਕਾਮਰੇਡ ਦਰਸ਼ਨ ਸਿੰਘ ਝਬਾਲ** : ਤੁਸੀਂ ਜਵਾਬ ਦਿਤਾ ਹੈ ਕਿ ਇਹ ਕੰਮ ਛੇਤੀ ਤੋਂ ਛੇਤੀ ਕੀਤਾ ਜਾਵੇਗਾ। ਇਹੀ ਚੀਜ਼ ਤੁਹਾਡੇ ਵਲੋਂ ਪਿਛਲੇ ਸੈਸ਼ਨ ਵਿਚ ਵੀ ਕਹੀ ਗਈ ਸੀ ਕਿ ਛੇਤੀ ਕਰ ਰਹੇ ਹਾਂ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਛੇਤੀ ਕਿੰਨਾ ਚਿਰ ਰਹਿਣੀ ਹੈ ? ਮੈਂ ਹੁਣ ਇਹ ਪੁਛਣਾ ਚਾਹੁੰਦਾ ਹਾਂ ਕਿ ਆਇਆ ਹੁਣ ਇਹ ਬਜਟ ਸੈਸ਼ਨ ਵਿਚ ਇਸ ਦਾ ਫ਼ੈਸਲਾ ਹੋ ਜਾਵੇਗਾ ?

**ਮੰਤਰੀ** : ਯਤਨ ਕਰ ਰਹੇ ਹਾਂ ਕਿ ਛੇਤੀ ਹੋ ਜਾਵੇ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਹ ਬਜਟ ਸੈਸ਼ਨ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਵਿਚ ਹੋ ਜਾਏਗਾ ?

ਮੰਤਰੀ : ਬਹੁਤ ਜਲਦੀ ਕਰ ਰਹੇ ਹਾਂ ।

**चौधरी बलबीर सिंह :** क्या मंत्री महोदय बताएँगे कि जमीन का मालिया मुआफ करने के सिलसिले में कोई हद मुकर्रर की गई है ?

**ਮੰਤਰੀ:** ਕੋਈ ਹੱਦ ਮੁਕੱਰਰ ਨਹੀਂ ਹੈ । ਇਹ ਸਾਰਾ ਮਾਮਲਾ ਸਰਕਾਰ ਦੇ ਜ਼ੇਰੇ ਗੌਰ ਹੈ ।

**ਸਰਦਾਰ ਕਿਰਪਾਲ ਸਿੰਘ :** ਸਰਹਦ ਦੇ 10 ਮੀਲ ਦੇ ਅੰਦਰ ਅੰਦਰ ਜਿਹੜੇ ਲੋਕ ਹਨ ਉਨ੍ਹਾਂ ਨੂੰ ਸਰਕਾਰ ਵਲੋਂ ਮਿਲੀਆਂ ਸਹੂਲਤਾਂ ਤੋਂ ਕਿਸੇ ਨੇ ਫਾਇਆ ਉਠਾਇਦਾ ਹੈ ?

**ਮੰਤਰੀ :** ਇਸ ਬਾਰੇ ਨੋਟਿਸ ਦੇ ਦਿਉ, ਪਤਾ ਕਰਕੇ ਦਸ ਦਿਆਂਗੇ ।

———

REPORT OF THE TAXATION ENQUIRY AND RESOURCES COMMITTEE

*1065. **Shri Gian Chand Kharbanda :** Will the Minister for Finance be pleased to :

(a) lay on the Table of the House a copy of the Ist Report submitted by the Taxation Enquiry and Resources Committee headed by Dr. Baldev Parkash alongwith a statement showing the action taken by the Government thereon ;

(b) state the total amount spent by the Government on the said Committee to date ;

(c) state the amount paid as T.A., D.A. etc. up-to-date to the Chairman and other Members of the said Committee in each case ?

**Sardar Atma Singh :**

(a) Copies of the Interim Report will be laid on the Table of the House after decisions have been taken on the recommendations and after the Report has been printed.

Action on the various recommendations of the Committee is under consideration of the Government.

(b) Rs. 72,176/- (approximately) upto 15th February, 1970.

(c) A sum of Rs. 16,737 was paid as T. A. and D. A. to the Chairman and other Members of the Committee upto 15th February, 1970. The details of this expenditure are laid on the Table of the House.

Statement showing the amount paid as T. A. & D. A. to the Chairman and other members of the Committee upto 15-2-70.

**Chairman**

| | |
|---|---|
| 1. Dr. Baldev Parkash | 3886 |
| **Members** | |
| 2. Shri O. P. Lamba | 2060 |
| 3. Dr. A. S. Kahlon | 1172 |
| 4. Dr. M. J. K. Thavaraj | 2564 |

| | | |
|---|---|---|
| 5. | Sh. I. P. Anand | 967 |
| 6. | Sh. Ajmer Singh | 2700 |
| 7. | Sh. Jasdev Singh Sandhu | 788 |
| 8. | S. Harcharan Singh Brar | — |
| 9. | Master Hari Singh | 300 (approximately) |
| 10. | Financial Commissioner (Taxation) Pb. | — |
| 11. | Financial Commissioner (Revenue) Pb. | — |
| 12. | Commissioner for Finance and Secy. to Government Punjab, Finance Deptt. | — |
| 13. | Secretary to Government, Punjab, Local Government Department | — |
| 14. | Excise & Taxation Commissioner, Pb. | 1000 (approximately) |
| 15. | Sh. V. K. Khanna (Member Secretary) | 1300 (approximately) |
| | Total | 16737 |

**ਸਰਦਾਰ ਕਿਰਪਾਲ ਸਿੰਘ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਇਹ ਯਤੀਮ ਖਾਨੇ ਕਿੰਨਾ ਚਿਰ ਜਾਰੀ ਰਖਣਾ ਚਾਹੇਗੀ, ਇਸ ਵਿਚ ਕ੍ਰਿਸ਼ਨ ਲਾਲ ਨੂੰ ਭਰਤੀ ਕੀਤਾ ਜਾਏਗਾ ਕਿ ਨਹੀਂ ?

**ਸ਼੍ਰੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਜੀ ਇਹ ਕੋਈ ਚੰਗੇ ਸ਼ਬਦ ਨਹੀਂ ਹਨ।

**Addressing Sardar Kirpal Singh** : (These are not proper words to be used.)

**ਸਰਦਾਰ ਕਿਰਪਾਲ ਸਿੰਘ** : ਇਹ ਤਾਂ ਸਿਰਫ ਸਿਆਸੀ ਤੌਰ ਤੇ ਇਨ੍ਹਾਂ ਲੋਕਾਂ ਨੂੰ ਅਕਾਮੋਡੇਟ ਕਰਨ ਵਾਸਤੇ ਇਹ ਬਣਾਇਆ ਹੋਇਆ ਹੈ। ਮੈਂ ਹੋਰ ਤਾਂ ਕੁਝ ਨਹੀਂ ਆਖਿਆ ਕਾਂਜੀ ਹਾਊਸ, ਯਤੀਮ ਖਾਨੇ, ਇਹ ਜੇ ਗੈਰ ਪਾਰਲੀਮੈਂਟਰੀ ਲਫਜ਼ ਹਨ ਤਾਂ ਵਾਪਸ ਲੈਣ ਨੂੰ ਤਿਆਰ ਹਾਂ।

**ਸ਼੍ਰੀ ਸਪੀਕਰ** : ਇਹ ਅਨਪਾਰਲੀਮੈਂਟਰੀ ਹਨ। (These words are un-parliamentary)

**ਸਰਦਾਰ ਕਿਰਪਾਲ ਸਿੰਘ** : ਜਿਹੜੇ ਅਨਪਾਰਲੀਮੈਂਟਰੀ ਹਨ ਉਹ ਮੈਂ ਵਾਪਸ ਲੈਣ ਨੂੰ ਤਿਆਰ ਹਾਂ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਜਦੋਂ ਇਹ ਕਮੇਟੀ ਬਣਾਈ ਗਈ ਸੀ ਤਾਂ ਜਿਹੜੇ ਦੋ ਨਾਨ-ਲੈਜਿਸਲੇਟਰਜ਼ ਡਾਕਟਰ ਬਲਦੇਵ ਪਰਕਾਸ਼ ਅਤੇ ਸਰਦਾਰ ਅਜਮੇਰ ਸਿੰਘ, ਸਨ, ਉਨ੍ਹਾਂ ਨੂੰ ਤਾਂ 100 ਰੁਪਏ ਡੇਲੀ ਮਿਲਦਾ ਸੀ ਅਤੇ ਜਿਹੜੇ ਲੈਜਿਸਲੇਟਰਜ਼ ਸਨ ਉਨ੍ਹਾਂ ਨੂੰ 25 ਰੁਪਏ ਦੇ ਹਿਸਾਬ ਨਾਲ ਡੇਲੀ ਮਿਲਦਾ ਸੀ, ਇਸ ਦੀ ਕੀ ਮੁਨਾਸਿਬ ਵਜ੍ਹਾ ਸੀ ?

ਮੰਤਰੀ : ਗੌਰਮੈਂਟ ਨੇ ਇਸ ਨੂੰ ਮੁਨਾਸਿਬ ਸਮਝਿਆ ਇਸ ਕਰਕੇ ਦੇ ਦਿਤਾ।

**चौधरी बलबीर सिंह** : इस अलाऊंस देने को मुनासिब समझने के लिए क्या कोई क्राईटेरिया फिक्स किया गया है ? (Interruptions)

(कोई उत्तर नहीं आया)

**ਕਾਮਰੇਡ ਸੱਤ ਪਾਲ ਡਾਂਗ** : ਕੀ ਇਸ ਦੀ ਵਜ੍ਹਾ ਇਹ ਹੈ ਕਿ ਮਨਿਸਟਰ ਸਾਹਿਬ ਨੇ ਚੇਅਰਮੈਨ ਨੂੰ ਜ਼ਿਆਦਾ ਪੈਸੇ ਦੇਣੇ ਸੀ (ਵਿਘਨ)

**ਮੁੱਖ ਮੰਤਰੀ** : ਇਹ ਕੋਈ ਨਵੀਂ ਗਲ ਨਹੀਂ ਹੈ । ਹਮੇਸ਼ਾਂ ਜਿਹੜੀਆਂ ਕਮੇਟੀਆਂ ਬਣਦੀਆਂ ਹਨ ਉਨ੍ਹਾਂ ਵਿਚ ਐਕਸਪਰਟ ਆਦਮੀ ਲਏ ਜਾਂਦੇ ਹਨ ਜਿਨ੍ਹਾਂ ਨੂੰ ਹਮੇਸ਼ਾਂ ਲੈਜਿਸਲੇਟਰਜ਼ ਨਾਲੋਂ ਡੇਲੀ ਅਲਾਊਂਸ ਜ਼ਿਆਦਾ ਮਿਲਦਾ ਹੈ । ਇਹ ਹਮੇਸ਼ਾਂ ਦਾ ਹੀ ਚਲਦਾ ਆ ਰਿਹਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਜਦੋਂ ਐਸਟੀਮੇਟ ਕਮੇਟੀ ਦੇ ਚੇਅਰਮੈਨ ਨੂੰ ਕਾਰ ਨਹੀਂ ਮਿਲਦੀ, ਜਦੋਂ ਪੀ. ਏ. ਸੀ. ਦੇ ਚੇਅਰਮੈਨ ਨੂੰ ਕਾਰ ਨਹੀਂ ਮਿਲਦੀ ਤਾਂ ਫਿਰ ਇਸ ਕਮੇਟੀ ਦੇ ਚੇਅਰਮੈਨ ਨੂੰ ਕਾਰ ਤੇ ਹੋਰ ਸਾਰੀਆਂ ਫੈਸਿਲਟੀਜ਼ ਇਸ ਕਰਕੇ ਦਿਤੀਆਂ ਗਈਆਂ ਕਿ ਜਨ ਸੰਘ ਦੇ ਪਰਧਾਨ ਡਾਕਟਰ ਬਲਦੇਵ ਪਰਕਾਸ਼ ਨੂੰ ਅਕਾਮੋਡੇਟ ਕਰਨਾ ਸੀ, ਇਨ੍ਹਾਂ ਦਾ ਡੇਲੀ ਅਲਾਊਂਸ ਵੀ ਇਸੇ ਕਰਕੇ ਜ਼ਿਆਦਾ ਮੁਕੱਰਰ ਹੋਇਆ ?

**ਮੁੱਖ ਮੰਤਰੀ** : ਇਹ ਗਲਤ ਹੈ । ਜਦ ਕਿਤੇ ਕਮਿਊਨਿਸਟ ਦਾ ਮੈਂਬਰ ਆ ਗਿਆ ਤਾਂ ਉਸ ਨੂੰ ਵੀ ਇਹੀ ਫੈਸਿਲਟੀਜ਼ ਦੇ ਦਿਆਂਗੇ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਜਿਹੜੀ ਅਕਾਲੀ ਪਾਰਟੀ ਇਹ ਕਿਹਾ ਕਰਦੀ ਸੀ ਕਿ ਕਾਂਗਰਸ ਵਾਲੇ ਹਾਰੇ ਹੋਏ ਜਵਾਰੀਆਂ ਨੂੰ ਚੋਰ ਰਸਤੇ ਵਿਚ ਦੀ ਦਾਖਲ ਕਰਦੀ ਹੈ, ਕੀ ਉਸ ਬਿਨਾ ਤੇ ਹੁਣ ਇਨ੍ਹਾਂ ਨੇ ਵੀ ਡਾਕਟਰ ਬਲਦੇਵ ਪਰਕਾਸ਼ ਨੂੰ ਇਸੇ ਕਰਕੇ ਅਕਾਮੋਡੇਟ ਕੀਤਾ ਹੈ ?

**ਮੁੱਖ ਮੰਤਰੀ** : ਕਾਂਗਰਸ ਪਾਰਟੀ ਵੇਲੇ ਵੀ ਮੈਂਬਰ ਬਣੇ ਅਤੇ ਉਨ੍ਹਾਂ ਨੂੰ ਇਸੇ ਤਰ੍ਹਾਂ ਹੀ ਅਲਾਊਂਸ ਦਿਤਾ ਜਾਂਦਾ ਰਿਹਾ ।

**ਸਰਦਾਰ ਉਮਰਾਓ ਸਿੰਘ** : ਚੀਫ਼ ਮਨਿਸਟਰ ਨੇ ਕਿਹਾ ਕਿ ਕਾਂਗਰਸ ਵੇਲੇ ਵੀ 100 ਰੁਪਏ ਅਲਾਊਂਸ ਦਿਤਾ ਜਾਂਦਾ ਰਿਹਾ ਹੈ । ਮੈਂ ਕਹਿੰਦਾ ਹਾਂ ਕਿ ਪਿਛਲੇ 20 ਸਾਲਾਂ ਵਿਚ ਅਜਿਹਾ ਕੋਈ ਕੇਸ ਨਹੀਂ ਹੈ । I challenge it.

**Chief Minister** : I will show you.

**ਕਾਮਰੇਡ ਬਾਬੂ ਸਿੰਘ ਮਾਸਟਰ** : ਕੋਈ ਪਹਿਲਾਂ ਅਜਿਹੀ ਕਮੇਟੀ ਬਣੀ ਸੀ ਤਾਂ ਉਸ ਦੇ ਚੇਅਰਮੈਨ ਅਤੇ ਮੈਂਬਰਾਂ ਨੂੰ ਕੀ ਦਿਤਾ ਜਾਂਦਾ ਸੀ ?

**ਮੁੱਖ ਮੰਤਰੀ** : ਨੋਟਿਸ ਦੇ ਦਿਉ ।

**ਚੌਧਰੀ ਜਗਤ ਰਾਮ** : ਚੀਫ਼ ਮਨਿਸਟਰ ਨੇ ਕਿਹਾ ਹੈ ਕਿ ਇਸ ਕਮੇਟੀ ਵਿਚ ਐਕਸਪਰਟ ਆਦਮੀ ਲਏ ਜਾਂਦੇ ਹਨ । ਕੀ ਐਕਸਪਰਟ ਦੀ ਇਹੋ ਕੁਆਲੀਫਿਕੇਸ਼ਨ ਹੈ ਕਿ ਉਹ ਇਲੈਕਸ਼ਨ ਵਿਚ ਹਾਰ ਜਾਏ ?

---

HOUSE BUILDING LOAN FOR GOVERNMENT EMPLOYEES IN THE STATE

*1053. **Shri Sardari Lal Kapur** : Will the Minister for Finance be pleased to state :—

(a) the amount of money given in 1969, as house-building loans, district-wise to the low income and middle income group Government employees in the State ;

(b) whether the Government propose earmarking such loans for the low and middle income group Government employees in the State during 1970-71 ; if so, the estimated proposed loans, under the two categories, district-wise, in the State during the financial year 1970-71.

**ਸ਼੍ਰੀ ਮਨਮੋਹਨ ਕਾਲੀਆ :**

(ੳ) ਘੱਟ/ਮੱਧ ਆਮਦਨ ਗਰੁਪ ਹਾਊਸਿੰਗ ਸਕੀਮਾਂ ਜਿਹੜੀਆਂ ਕਿ ਆਮ ਜਨਤਾ ਲਈ ਹਨ, ਅਧੀਨ ਸਰਕਾਰੀ ਕਰਮਚਾਰੀਆਂ ਲਈ ਫੰਡਜ਼ ਮਖਸੂਸ ਨਹੀਂ ਕੀਤੇ ਜਾਂਦੇ। ਕੋਈ ਵੀ ਸਰਕਾਰੀ ਕਰਮਚਾਰੀ ਆਮ ਜਨਤਾ ਵਾਂਗ ਇਨ੍ਹਾਂ ਸਕੀਮਾਂ ਅਧੀਨ ਕਰਜ਼ੇ ਸਬੰਧੀ ਪ੍ਰਤਿਬੇਨਤੀ ਕਰ ਸਕਦਾ ਹੈ। ਇਸ ਲਈ ਸਰਕਾਰੀ ਕਰਮਚਾਰੀਆਂ ਨੂੰ ਮਕਾਨ ਉਸਾਰੀ ਲਈ ਦਿਤੇ ਗਏ ਕਰਜ਼ੇ ਦੀ ਰਕਮ ਸਬੰਧੀ ਜ਼ਿਲਾਵਾਰ ਵੇਰਵਾ ਦੇਣਾ ਅਸੰਭਵ ਹੈ।

(ਅ) ਨਹੀਂ। ਹੋਰ ਸਵਾਲ ਹੀ ਨਹੀਂ ਉਠਦਾ।

**ਕਾਮਰੇਡ ਸੱਤ ਪਾਲ ਡਾਂਗ** : ਸਵਾਲ ਇਹ ਨਹੀਂ ਸੀ ਕਿ ਗੌਰਮਿੰਟ ਐਂਪਲਾਈਜ਼ ਲਈ ਕੋਈ ਵਖਰੀ ਰਕਮ ਹੈ ਜਾਂ ਨਹੀਂ, ਸਵਾਲ ਇਹ ਸੀ ਕਿ ਟੋਟਲ ਅਮਾਊਂਟ ਵਿਚੋਂ ਗੌਰਮਿੰਟ ਐਂਪਲਾਈਜ਼ ਨੂੰ (ਮਿਡਲਿੰਗ ਗਰੁਪ ਨੂੰ) ਕਿੰਨੀ ਰਕਮ ਦਿਤੀ ਗਈ ? ਇਸ ਦਾ ਜਵਾਬ ਦਿਤਾ ਜਾਵੇ।

**ਮੰਤਰੀ** : ਇਸ ਦਾ ਨੋਟਿਸ ਦੇ ਦਿਉ।

**ਕਾਮਰੇਡ ਸੱਤ ਪਾਲ ਡਾਂਗ** : ਨੋਟਿਸ ਤਾਂ ਅਗੇ ਹੀ ਦਿਤਾ ਹੋਇਆ ਹੈ।

**ਮੰਤਰੀ** : ਇਹ ਲੰਮਾ ਕੰਮ ਹੈ, ਇਸ ਲਈ ਨੋਟਿਸ ਦੇ ਦਿਉ।

**ਸ਼੍ਰੀ ਸਰਦਾਰੀ ਲਾਲ ਕਪੂਰ** : ਕਿੰਨੀ ਰਕਮ ਕਿਸ ਨੂੰ ਦਿਤੀ ਗਈ, ਇਸ ਸਿਲਸਿਲੇ ਵਿਚ ਮਨਿਸਟਰ ਸਾਹਿਬ ਕੋਲ ਲਿਸਟ ਹੋਣੀ ਚਾਹੀਦੀ ਹੈ। ਸਵਾਲ ਇਹ ਹੈ ਕਿ ਇਸ ਸਿਲਸਿਲੇ ਵਿਚ ਗੌਰਮੈਂਟ ਐਂਪਲਾਈਜ਼ ਨੂੰ ਕਿੰਨਾ ਪੈਸਾ ਦਿਤਾ ਗਿਆ। ਇਨਾਂ ਨੂੰ ਇਸ ਚੀਜ਼ ਬਾਰੇ ਐਕਸਟੈਨਸ਼ਨ ਲੈਣੀ ਚਾਹੀਦੀ ਹੈ।

**ਮੰਤਰੀ** : ਐਂਪਲਾਈਜ ਦੇ ਬਾਰੇ ਵਿਚ ਐਕਸਟੈਨਸ਼ਨ ਦਿਤੀ ਜਾਵੇ।

**ਡਾਕਟਰ ਅਮੀਰ ਸਿੰਘ ਕਲਕਟ** : ਅਗੇ ਤੋਂ ਇਸ ਸਿਲਸਿਲੇ ਵਿਚ ਗੌਰਮਿੰਟ ਐਂਪਲਾਈਜ਼ ਵਾਸਤੇ ਸਪੈਸ਼ਲ ਐਲੋਕੇਸ਼ਨ ਕਰਨ ਨੂੰ ਗੌਰਮਿੰਟ ਤਿਆਰ ਹੈ ?

**ਮੰਤਰੀ** : ਇਸ ਸਕੀਮ ਵਿਚੋਂ ਇਸ ਤਰ੍ਹਾਂ ਨਹੀਂ ਹੋ ਸਕਦਾ।

**ਸ਼੍ਰੀ ਗਿਆਨ ਚੰਦ ਖਰੈਬੰਦਾ** : ਕੀ ਹਰੀਜਨਾਂ ਵਾਸਤੇ ਵੀ ਇਹ ਕੋਈ ਖ਼ਾਸ ਇਨਸਟਰਕਸ਼ਨਜ਼ ਦੇਣ ਨੂੰ ਤਿਆਰ ਹਨ ਕਿ ਉਨ੍ਹਾਂ ਵਾਸਤੇ ਵੀ ਇਸ ਸਿਲਸਲੇ ਵਿਚ ਰਕਮ ਰਖ ਦਿਤੀ ਜਾਵੇ ?

**ਮੰਤਰੀ** : ਹਾਊਸਿੰਗ ਬੋਰਡ ਬਣ ਰਿਹਾ ਹੈ, ਇਸ ਵਿਚ ਇਹ ਸਾਰੀਆਂ ਚੀਜ਼ਾਂ ਟੇਕ-ਅਪ ਹੋ ਜਾਣਗੀਆਂ। ਹਰੀਜਨਾਂ ਨੂੰ ਤਾਂ ਆਲਰੈਡੀ ਹਰੀਜਨ ਵੈਲਫੇਅਰ ਫੰਡ ਵਿਚੋਂ ਰਕਮ ਮਿਲਦੀ ਹੈ। ਇਹ ਮਾਮਲਾ ਜ਼ੇਰੇ ਗੌਰ ਹੈ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਹਰੀਜਨਾਂ ਨੂੰ ਹਰੀਜਨ ਵੈਲਫ਼ੇਅਰ ਫ਼ੰਡ ਵਲੋਂ ਪੈਸਾ ਮਿਲਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਨੂੰ ਇਸ ਚੀਜ਼ ਦਾ ਪਤਾ ਹੈ ਕਿ ਇਸ ਸਰਕਾਰ ਦੀ ਪਾਲਿਸੀ ਕੀ ਹੈ ? ਇਸ ਸਰਕਾਰ ਨੇ ਤਾਂ ਜਿਹੜੇ ਰੁਪਏ ਕਾਂਗਰਸ ਦੇ ਜ਼ਮਾਨੇ ਵਿਚ ਮਿਲਦੇ ਸਨ, ਉਹ ਵੀ ਬੰਦ ਕਰ ਦਿਤੇ। ਕੀ ਮਨਿਸਟਰ ਸਾਹਿਬ ਨੇ ਇਸ ਗੱਲ ਦੀ ਖੋਜ ਵੀ ਕੀਤੀ ਹੈ ਜਾਂ ਕਿ ਆਪ ਹੀ ਕਹੀ ਜਾਂਦੇ ਹਨ ? ਉਹ ਸਕੀਮ ਤਾਂ ਹੁਣ ਇਨ੍ਹਾਂ ਨੇ ਬੰਦ ਕਰ

[ ਚੋਧਰੀ ਜਗਤ ਰਾਮ ]

ਦਿਤੀ ਹੈ ।

(ਕੋਈ ਜਵਾਬ ਨਹੀਂ ਆਇਆ ।)

ਸਪੀਕਰ ਸਾਹਿਬ, ਮੇਰੇ ਸਪਲੀਮੈਂਟਰੀ ਦਾ ਜ਼ਵਾਬ ਨਹੀਂ ਆਇਆ । ਇਹ ਕਹਿੰਦੇ ਹਨ ਕਿ ਹਰੀਜਨਾਂ ਨੂੰ ਹਰੀਜਨ ਵੈਲਫੇਅਰ ਫੰਡ ਵਲੋਂ ਰੁਪਿਆ ਮਿਲਦਾ ਹੈ । ਮੈਂ ਪੁਛਿਆ ਹੈ ਕਿ ਕੀ ਇਨ੍ਹਾਂ ਨੂੰ ਆਪਣੇ ਕੈਬਨਿਟ ਦੇ ਫੈਸਲੇ ਦਾ ਪਤਾ ਹੈ ? ਜਿਹੜਾ ਰੁਪਿਆ ਕਾਂਗਰਸ ਦੇ ਵੇਲੇ ਦਿਤਾ ਜਾਂਦਾ ਸੀ ਉਹ ਹੁਣ ਬੰਦ ਕਰ ਦਿਤਾ ਗਿਆ ਹੈ ?

**Mr. Speaker** : No discussion please.

---

**Starred Question No. 1026***

**ਸ਼੍ਰੀ ਸਪੀਕਰ** : ਸਵਾਲ ਨੰ: 1026 ਅੱਗੇ ਪਾਉਣ ਲਈ ਕਿਹਾ ਗਿਆ ਹੈ ।

(Extension has been asked for in respect of starred Question No. 1026)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਇਹ ਇਸ ਕਰਕੇ ਅੱਗੇ ਪਾਇਆ ਗਿਆ ਹੈ ਕਿ ਮਨਿਸਟਰ ਬਦਲ ਗਿਆ ਹੈ ।

---

CONSTRUCTION OF DHARAMSHALAS IN THE STATE

*1155. **Sardar Gurbanta Singh** : Will the Minister for Social Welfare be pleased to state :

(a) the names of villages where money has been given so far for the construction of Dharamshalas in the State ;

(b) the criteria adopted for selecting villages where 'Dharamshalas' are proposed to be constructed ;

(c) whether the Deputy Commissioners of the districts concerned and the Ad-Hoc Committee are also consulted in the matter ;

**ਡਾਕਟਰ ਭਗਤ ਸਿੰਘ** : (ਏ) ਲੋੜੀਂਦੇ ਵੇਰਵੇ ਦਾ ਵਿਵਰਣ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

(ਬੀ) ਜਿਨ੍ਹਾਂ ਪਿੰਡਾਂ ਵਿਚ ਅਨੁਸੂਚਿਤ ਜਾਤੀਆਂ ਦੇ ਲੋਕਾਂ ਪਾਸ ਧਰਮਸ਼ਾਲਾ ਨਹੀਂ ਹੈ, ਉਨ੍ਹਾਂ ਨੂੰ ਨਵੀਆਂ ਧਰਮਸ਼ਾਲਾਂ ਦੀ ਉਸਾਰੀ ਲਈ ਸਹਾਇਤਾ ਦਿੱਤੀ ਜਾਂਦੀ ਹੈ । ਪਰ ਸ਼ਰਤ ਇਹ ਹੈ ਕਿ ਉਨ੍ਹਾਂ ਪਾਸ ਧਰਮਸ਼ਾਲਾ ਬਨਾਉਣ ਲਈ ਲੋੜੀਂਦੀ ਜ਼ਮੀਨ ਜ਼ਰੂਰ ਹੋਏ ਅਤੇ ਸਰਕਾਰੀ ਸਹਾਇਤਾ ਵਜੋਂ ਦਿੱਤੀ ਹੋਈ ਰਕਮ ਤੋਂ ਇਲਾਵਾ ਬਾਕੀ ਖਰਚ ਆਪਣੇ ਪਾਸੋਂ ਕਰ ਸਕਦੇ ਹੋਣ ।

(ਸੀ) ਇਸ ਸਕੀਮ ਤਹਿਤ ਪਿੰਡਾਂ ਦੀ ਚੋਣ ਪੰਜਾਬ ਸਰਕਾਰ ਭਲਾਈ ਵਿਭਾਗ ਵਲੋਂ ਕੀਤੀ ਜਾਂਦੀ ਹੈ । ਪ੍ਰੰਤੂ ਸਰਕਾਰ ਜੇ ਚਾਹੇ ਤਾਂ ਇਲਾਕੇ ਦੇ ਐਮ. ਐਲ. ਏ. ਜਾਂ ਜ਼ਿਲਾ ਐਡਹਾਕ ਕਮੇਟੀ ਦੀ ਰਾਏ ਵੀ ਲੈ ਸਕਦੀ ਹੈ ।

---

*Starred Question No. 1026 and reply thereto appear in the Punjab Vidhan Sabha Debate dated 9-3-70.

## ਪਿੰਡਾਂ ਦੀ ਲਿਸਟ

### ਜ਼ਿਲ੍ਹਾ ਲੁਧਿਆਣਾ

| ਨੰ: | ਪਿੰਡ ਦਾ ਨਾਂ | ਨੰ: | ਪਿੰਡ ਦਾ ਨਾਂ |
|---|---|---|---|
| 1. | ਮਲੌਦ | 15. | ਅੰਦਲੋਨ |
| 2. | ਕਾਉਂਕੇ | 16. | ਸੰਕਰ |
| 3. | ਧਰੌੜ | 17. | ਸੀਰਾਂਵਸੀ |
| 4. | ਜਸਪਾਲ ਬਾਂਗਰ | 18. | ਕਾਸਾਬਾਦ |
| 5. | ਰਾਏਕੋਟ | 19. | ਗੰਦੋਵਾਲ |
| 6. | ਦਾਖਾ | 20. | ਕਨੇਜ |
| 7. | ਚਾਕਰ | 21. | ਜੋਗੀਆਂ |
| 8. | ਭਾਗਪੁਰ | 22. | ਬਦੋਵਾਲ |
| 9. | ਕਲਾਹਾੜ | 23. | ਹਲਵਾੜਾ |
| 10. | ਨਾਨੋਵਾਲ | 24. | ਕੋਟ ਈਸਾ ਖਾਂ |
| 11. | ਕੈਂਚ | 25. | ਹੰਸ |
| 12. | ਅਕਲਗੜ੍ਹ ਖੁਰਦ | 26. | ਸੁਧਾਰ |
| 13. | ਸਾਕਬਾ | 27. | ਤਲਵੰਡੀ |
| 14. | ਐਸੀਕਲਾਂ | | |

### ਜ਼ਿਲ੍ਹਾ ਫਿਰੋਜ਼ਪੁਰ

| ਨੰ: | ਪਿੰਡ ਦਾ ਨਾਂ | ਨੰ: | ਪਿੰਡ ਦਾ ਨਾਂ |
|---|---|---|---|
| 28. | ਭਿੰਡਰ | 42. | ਮੰਦਰਕਲਾਂ |
| 29. | ਕਿਸ਼ਨਪੁਰਾ | 43. | ਚੂੜਚੱਕ |
| 30. | ਕੰਧਵਾਲਾ ਅਮਰਕੋਟ | 44. | ਫੱਤਨਵਾਲਾ |
| 31. | ਸਤੂਵਾਲਾ | 45 | ਭੰਗਾਲ |
| 32. | ਘੱਲਕਲਾਂ | 46. | ਥਰਾਜ |
| 33. | ਸਲਹਾਲੀ | 47. | ਮਲਵਾਲ ਜਾਦਿਦ |
| 34. | ਚੂੜੀਵਾਲਾ | 48. | ਪਲਾਸ਼ |
| 35. | ਧਲੇਕਿ | 49. | ਇੱਟਾਂਵਾਲੀ |
| 36. | ਮਹੇਸਰੀ ਚੂੜੀਆਂਵਾਲਾ | 50. | ਕੋਰੋ ਵਾਲਾ |
| 37. | ਚਾੜਿਕ | 51. | ਮਾਨਵਾ |
| 38. | ਰਾਨੀਆਂ | 52. | ਹਿੰਮਤਪੁਰਾ |
| 39. | ਗੱਟੀਮੱਟਰ ਚੁਗੇ ਮੂੰਗੇਵਾਲ | 53. | ਲਮੋਵਾਲੀ |
| 40. | ਬੁਟਰ | 54. | ਰੋਡਾ |
| 41. | ਆਸਾਬੁਟਰ | | |

## ਜ਼ਿਲਾ ਬਠਿੰਡਾ

| ਨੰ: | ਪਿੰਡ ਦਾ ਨਾਂ | ਨੰ: | ਪਿੰਡ ਦਾ ਨਾਂ |
|---|---|---|---|
| 55. | ਸਾਦਿਕ | 87. | ਕੋਟਲੀ ਖੁਰਦ |
| 56. | ਮੱਤਾ | 88. | ਬੁਰਜ ਸਮੀਆਂ |
| 57. | ਧੀਮਾਂਵਾਲਾ | 89. | ਕੋਟਲੀ ਕਲਾਂ |
| 58. | ਗੋਲਾਵਾਲਾ | 90. | ਮਹਿਮਾਂ ਸਵਾਏ |
| 59. | ਰਾਜੋਵਾਲਾ | 91. | ਕਾਹਨਗੜ੍ਹ |
| 60. | ਵਾੜੂਰ ਜਟਾਨਾਂ | 92. | ਬੱਹਾਨ |
| 61. | ਕਾਹਨਗੜ੍ਹ | 93. | ਮਘਾਨੀਆਂ |
| 62. | ਭਾਗੀ ਨਿਹਾਲ ਸਿੰਘ ਵਾਲਾ | 94. | ਜੋਧਪੁਰ ਪਾਖਰ |
| 63. | ਸੇਖੋ | 95. | ਗੁਰੂਸਰ ਜੱਗਾ |
| 64. | ਮਹਿਤਾ | 96. | ਖੜਕ ਸਿੰਘ ਵਾਲਾ |
| 65. | ਮਰਾੜ੍ਹਾ | 97. | ਕਲਪੁਰ |
| 66. | ਸੰਗਤਪੁਰ | 98. | ਗੁਰੂਸਰ |
| 67. | ਚੁੱਨੀਆਂ | 99. | ਸਾਧਾ ਵਾਲਾ |
| 68. | ਚੱਕ ਰਾਮ ਸਿੰਘ ਵਾਲਾ | 100. | ਦੇਵੀ ਵਾਲਾ |
| 69. | ਦਲਸਿੰਘ ਵਾਲਾ | 101. | ਜੋਤੀਵਾਲਾ |
| 70. | ਮਹਿਰਾਜ | 102. | ਅਰਾਈਆਂ ਵਾਲਾ |
| 71. | ਨੱਥੂਪੁਰ | 103. | ਚੰਦ ਬਜਾ |
| 72. | ਫ਼ੱਤੋਗੜ੍ਹ ਨੌ ਆਬਾਦੀ | 104. | ਸਿਰਸੜੀ |
| 73. | ਭਪਾਲ | 105. | ਢੱਬ ਸ਼ੇਰ ਸਿੰਘ ਵਾਲਾ |
| 74. | ਮੌਜਾ ਖੁਰਦ | 106. | ਮੋਰਾਂਵਾਲੀ |
| 75. | ਹੀਰੋਕਲਾਂ | 107. | ਢੋਲਵਾਂ |
| 76. | ਸਮਾਉਂ | 108. | ਨਥਾਨਾਂ |
| 77. | ਘੁਮਾਰ ਮਾਰਾ | 109. | ਪੂਹਲੀ |
| 78. | ਰਾਉਕੇ | 110. | ਤੁੰਗਵਾਲੀ |
| 79. | ਸੁਖਣਵਾਲ | 111. | ਭੋਖੜ |
| 80. | ਤਲਵੰਡੀ ਸਾਬੋ | 112. | ਖੜਕ ਸਿੰਘ ਵਾਲਾ |
| 81. | ਬਿਬਲੀਵਾਲਾ | 113. | ਜੋਧਪੁਰ ਪਾਖਰ |
| 82. | ਬਲੋ | 114. | ਡੋਡਾ |
| 83. | ਕੋਰਸਿੰਘ ਵਾਲਾ | 115. | ਭੋਡੀਪੁਰਾ |
| 84. | ਜਗਰਾਮ ਤੀਰਥ | 116. | ਰਾਮੂਵਾਲਾ |
| 85. | ਜਗਰਾਮ ਤੀਰਥ | 117. | ਹਾਕਮ ਸਿੰਘ ਵਾਲਾ |
| 86. | ਕੋਟਲੀ ਕਲਾਂ | 118. | ਡੱਲਾ ਵਾਲਾ |

### ਜ਼ਿਲ੍ਹਾ ਸੰਗਰੂਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 119. | ਮੂਨਕ | 126. | ਲਹਿਲ ਕਲਾਂ |
| 120. | ਹਰਿਆਣ | 127. | ਦਲਾਵਰਗੜ੍ਹ |
| 121. | ਮਾਂਗੇਵਾਲ | 128. | ਫਤਿਹਗੜ੍ਹ |
| 122. | ਘਨੌਰੀ ਕਲਾਂ | 129. | ਨਲੀਵਾਲਾ |
| 123. | ਚਾਂਗਲੀ | 130. | ਰੰਗੀਆਂ |
| 124. | ਬਾਦਸ਼ਾਹਪੁਰ | 131. | ਪਸੌਰਾ ਭਾਈਕੇ |
| 125. | ਰਾਧਰੀਆਲਾ | 132. | ਸਰਵਰਪੁਰ |

### ਜ਼ਿਲ੍ਹਾ ਰੋਪੜ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 133. | ਢੰਗਵਾਲੀ | 136. | ਰਾਮਪੁਰ ਪਰਖਾਨੀ |
| 134. | ਦੁਸਾਰਨਾ | 137. | ਘਨੌਲਾ |
| 135. | ਕਕੋਟ ਮਾਜਰੀ | | |

### ਜ਼ਿਲ੍ਹਾ ਅੰਮ੍ਰਿਤਸਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 138. | ਮੀਰਾਕੋਟ | 151. | ਰੱਤ ਗੁੱਦਾ |
| 139. | ਜਗਦਾਊ ਕਲਾਂ | 152. | ਆਦਲੀਵਾਲਾ |
| 140. | ਮਲੂ ਨੰਗਲ | 153. | ਚੋਲਾ ਸਾਹਿਬ |
| 141. | ਤੁੰੜ | 154. | ਨਾਗੋਕੇ |
| 142. | ਛੱਜਲਵਡੀ | 155. | ਵਾਨਪੋਨ |
| 143. | ਸਰਹਾਲੀ | 156. | ਰਾਜਪੁਰ (ਨਾਰੰਗਪੁਰ) |
| 144. | ਕੈਰੋਂ | 157. | ਸਠਿਆਲਾ |
| 145. | ਬਾਹਮਣੀਵਾਲਾ | 158. | ਛੱਪੀਆਂ ਵਾਲੀ |
| 146. | ਆਲੋਵਾਲ | 159. | ਅਰਗਣ ਮਾਂਗਾ |
| 147. | ਲਾਲਪੁਰ | 160. | ਪੰਪੇਰ ਕਲਾਂ |
| 148. | ਸ਼ੇਰਪੁਰਾ ਨਵਾਂ | 161. | ਕਸੇਲ |
| 149. | ਨੌਨਾਂ | 162. | ਮਾਹਵਾਂ |
| 150. | ਤਿਰਸਿਕ੍ਹਾ | | |

### ਜ਼ਿਲ੍ਹਾ ਕਪੂਰਥਲਾ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 163. | ਬਲਹੇਰ ਮਾਨਪੁਰ | 165. | ਧਾਲੀਵਾਲ ਬੇਟ |
| 164. | ਕਾਲਾਸੰਘੀਆਂ | 166. | ਇਬਰਾਹੀਮ ਵਾਲ |

### ਜ਼ਿਲ੍ਹਾ ਜਲੰਧਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 167. | ਕੁਕੜ ਪਿੰਡ | 168. | ਸਮੀਪੁਰ |

[ਭਲਾਈ ਮੰਤਰੀ]

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 169. | ਬੋਹਾ | 174. | ਲਰੋਸਿਨ |
| 170. | ਪ੍ਰਤਾਪਪੁਰਾ | 175. | ਅਲਾਵਲਪੁਰ |
| 171. | ਫਾਲਾਪੁਰ (ਫਹਾਲਾ) | 176. | ਕੰਨਡੋਲਰ |
| 172. | ਗੁਰਹਾਂ | 177. | ਮਾਧੋਪੁਰ |
| 173. | ਸਲਾਲੇ | 178. | ਭੋਗਪੁਰ |

ਜ਼ਿਲ੍ਹਾ ਗੁਰਦਾਸਪੁਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 179. | ਭਗਵਾਨ ਪੁਰ | 180. | ਬਾਬਾ ਹਾਲੀ |

ਜ਼ਿਲ੍ਹਾ ਪਟਿਆਲਾ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 181. | ਬਦੌਸੀ ਕਲਾਂ | 193. | ਤਲਾਣੀਆਂ |
| 182. | ਚਲੈਲਾਂ | 194. | ਘੜੂਆਂ |
| 183. | ਫਜ਼ੂਲਾਪੁਰ | 195. | ਬਿਸ਼ਨਗੜ੍ਹ |
| 184. | ਸਲਾਣਾਂ ਜੀਵਨ ਸਿੰਘ ਵਾਲਾ | 196. | ਘੂਨੀਕੇ |
| 185. | ਫਤਿਹਗੜ੍ਹ | 197. | ਸੂਲੀਆਂ |
| 186. | ਕੁਠਾ ਖੇੜੀ | 198. | ਸੈਦਪੁਰ |
| 187. | ਨਾੜੂ | 199. | ਗੂਲਾਗੜ੍ਹ |
| 188. | ਜੋਗੀਪੁਰ | 200. | ਸਰਲਾ ਕਲਾਂ |
| 189. | ਲੋਹ ਸਿੰਬਲੀ ਬਾਲਮੀਕ | 201. | ਰੋਸ਼ਨਪੁਰ |
| 190. | ਲੋਹ ਸੰਬਲੀ (ਰਾਮਦਾਸੀਆ) | 202. | ਬਖਸ਼ੀਵਾਲਾ |
| 191. | ਫਤਿਹਗੜ੍ਹ | 203. | ਜਾਹਲਾਂ |
| 192. | ਨੰਦਪੁਰ | 204. | ਤਰੇਨ |

ਜ਼ਿਲ੍ਹਾ ਗੁਰਦਾਸਪੁਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 205. | ਬਾਗੇ | 208. | ਹੱਲਾ |
| 206. | ਕੀੜੀ ਖੁਰਦ | 209. | ਡੇਰਾਪੁਰ |
| 207. | ਬਾਬੋਵਾਲੀ | | |

ਜ਼ਿਲ੍ਹਾ ਹੁਸ਼ਿਆਰਪੁਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 210. | ਠੀਂਡਾ | 216. | ਰਾਉਲੀ |
| 211. | ਰਾਮਪੁਰ | 217. | ਮੈਗੋਵਾਲ |
| 212, | ਛਦਸੂ ਸੱਟਾਂ | 218. | ਅਧੂਵਾਲ |
| 213. | ਦਦਿਆਲ | 219. | ਪਾਲੇਵਾਲ |
| 214. | ਡੱਡਾ ਕਲਾਂ | 220. | ਇਬਰਾਹੀਮ |
| 215. | ਚੇਲਾ | 221. | ਕੰਡੋਵਾਲ |

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 222. | ਰਲਹਾਨ | 224. | ਵਾਲਾ ਕੁਜੀਆਂ |
| 223. | ਭੂਸ਼ਾਂ | 225. | ਚੱਕ ਫੱਤੀਆਂ ਵਾਲਾ |

ਜ਼ਿਲ੍ਹਾ ਬਠਿੰਡਾ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 226. | ਬਾਲੀਆਂਵਾਲਾ | | |

ਜ਼ਿਲ੍ਹਾ ਸੰਗਰੂਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 227. | ਦਿਆਲਗੜ੍ਹ | 233. | ਨਾਦਮਪੁਰ |
| 228. | ਕਠਿਆਲਾ | 234. | ਲਾਢੋਵਾਲ |
| 229. | ਸਾਹਿਬ ਜੁਮਾ | 235. | ਲਖਬੀਰਵਾਲਾ ਖੁਰਦ |
| 230. | ਛਾਨਾ | 236. | ਉਗਰ ਹਾ |
| 231. | ਚੂਹਾਨ ਕੇਖੁਰਦ | 237. | ਉਗਰਾਹ |
| 232. | ਛਨੀਆਂ ਵਾਲਾ ਕਲਾਂ | | |

ਜ਼ਿਲ੍ਹਾ ਰੋਪੜ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 238. | ਪਰਹਾਲੀ | | |

ਜ਼ਿਲ੍ਹਾ ਪਟਿਆਲਾ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 239. | ਬੈਂਸ | 242. | ਟੁਬਰਬਾ |
| 240. | ਕਲਿਆਣ | 243. | ਡੇਰਾਖੱਸੀ |
| 241. | ਤੁਹਾੜਹਾ | 244. | ਭੁਰਹਾਲੀ |

ਜ਼ਿਲ੍ਹਾ ਹੁਸ਼ਿਆਰਪੁਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 245. | ਭੰਮੀਆਂ | 248. | ਗੁਰਦੇਵ ਪੁਰ |
| 246. | ਕਟਰਾਲਾ | 249. | ਬਡਿਆਲਾ ਨੱਟ |
| 247. | ਸਿੰਘ ਪੁਰ ਜੱਟਾਂ | 250. | ਚੱਕ ਫਤੂ ਵਾਲ |

ਜ਼ਿਲ੍ਹਾ ਗੁਰਦਾਸਪੁਰ

| ਨੰ. | ਪਿੰਡ ਦਾ ਨਾਂ | ਨੰ. | ਪਿੰਡ ਦਾ ਨਾਂ |
|---|---|---|---|
| 251. | ਪੰਗਾਨਾ | | |

**ਸਰਦਾਰ ਗੁਰਬੰਤਾ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 25 ਲੱਖ ਰੁਪਿਆ ਧਰਮਸ਼ਾਲਾ ਵਾਸਤੇ ਰੀਜ਼ਰਵ ਕੀਤਾ ਹੈ, ਕੀ ਇਸ ਦੇ ਵੰਡਣ ਵਾਸਤੇ ਕੋਈ ਜ਼ਿਲ੍ਹੇਵਾਰ ਐਸਾ ਤਰੀਕਾ ਵੀ ਅਪਣਾਇਆ ਹੈ ਕਿ ਜਿਥੇ ਜ਼ਿਆਦਾ ਆਬਾਦੀ ਹੈ ਉਥੇ ਜ਼ਿਆਦਾ ਖਰਚ ਕੀਤਾ ਜਾਵੇ ? ਕੋਈ ਐਸੀ ਸਕੀਮ ਇਨ੍ਹਾਂ ਨੇ ਬਣਾਈ ਹੈ ?

**ਮੰਤਰੀ :** ਇਸ ਦੀ ਸੈਂਕਸ਼ਨ ਵੈਲਫੇਅਰ ਡੀਪਾਰਟਮੈਂਟ ਦੀ ਰਾਹੀਂ ਸਰਕਾਰ ਕਰਦੀ ਹੈ ਅਤੇ ਜਿਹੜੇ ਹਲਕੇ ਦੇ ਐਮ. ਐਲ. ਏ. ਸਾਹਿਬਾਨ ਹਨ, ਉਨ੍ਹਾਂ ਦੀ ਸਲਾਹ ਲਈ ਜਾ ਸਕਦੀ ਹੈ। ਸੋ ਇਸ ਦੀ ਈਕੁਅਲ ਡਿਸਟਰੀਬਿਉਸ਼ਨ ਸਾਰੇ ਪੰਜਾਬ ਵਿਚ ਹੋ ਰਹੀ ਹੈ।

**ਸਰਦਾਰ ਗੁਰਬੰਤਾ ਸਿੰਘ :** ਮੈਂ ਤਾਂ ਇਹ ਪੁਛਿਆ ਸੀ ਕਿ ਕਿਸੇ ਜ਼ਿਲ੍ਹੇ ਵਿਚ ਹਰੀਜਨਾਂ ਦੀ

[ਸਰਦਾਰ ਗੁਰਬੰਤਾ ਸਿੰਘ]

ਆਬਾਦੀ ਜ਼ਿਆਦਾ ਹੈ ਅਤੇ ਕਿਸੇ ਜ਼ਿਲ੍ਹੇ ਵਿਚ ਘੱਟ, ਅਤੇ ਕਈ ਜ਼ਿਲ੍ਹੇ ਛੋਟੇ ਹਨ ਉਥੇ ਆਬਾਦੀ ਵੀ ਹਰੀਜਨਾਂ ਦੀ ਘੱਟ ਹੈ, ਜਿਸ ਤਰ੍ਹਾਂ ਕਪੂਰਥਲਾ ਜ਼ਿਲ੍ਹਾ ਹੈ । ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੁਪਿਆ ਵੰਡਣ ਵੇਲੇ ਕੀ ਹਰੀਜਨਾਂ ਦੀ ਆਬਾਦੀ ਦੇ ਮੁਤਾਬਿਕ ਵੰਡਿਆ ਜਾਵੇਗਾ ?

**ਮੁੱਖ ਮੰਤਰੀ** : ਮੈਂ ਇਸ ਦੇ ਬਾਰੇ ਦੱਸਦਾ ਹਾਂ । ਇਹ ਜੋ ਰੁਪਿਆ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਵਾਸਤੇ ਵਰਤਿਆ ਜਾਣਾ ਹੈ ਇਸ ਦੇ ਬਾਰੇ ਮੈਂ ਦੱਸਦਾ ਹਾਂ ਕਿ ਜਿਸ ਤਰ੍ਹਾਂ ਮਾਸਟਰ ਜੀ ਹੋਰਾਂ ਨੇ ਪੁੱਛਿਆ ਹੈ, ਫਰਜ਼ ਕਰੋ ਕਿ ਇਕ ਪਿੰਡ ਦੀ 100 ਦੀ ਆਬਾਦੀ ਹੈ ਅਤੇ ਦੂਜੇ ਦੀ 50 ਦੀ ਆਬਾਦੀ ਹੈ । ਇਸ ਦੇ ਵਿਚ ਇਹ ਨਹੀਂ ਕਿ 100 ਵਾਲੇ ਤੇ ਜ਼ਿਆਦਾ ਖਰਚਿਆ ਜਾਵੇਗਾ ਅਤੇ 50 ਵਾਲੇ ਤੇ ਘੱਟ ਖਰਚਿਆ ਜਾਵੇਗਾ, ਕਿਉਂਕਿ ਲੋੜ ਤਾਂ ਸਾਰਿਆਂ ਨੂੰ ਹੀ ਹੈ । 100 ਵਾਲੇ ਨੂੰ ਵੀ ਉਤਨੀ ਲੋੜ ਹੈ ਜਿਤਨੀ ਕਿ 50 ਵਾਲੇ ਨੂੰ ਹੈ । ਇਹ ਤਾਂ ਸਾਰਿਆਂ ਨੂੰ ਲੋੜ ਹੈ ਕਿ ਉਨ੍ਹਾਂ ਲਈ ਕਮਿਊਨਿਟੀ ਸੈਂਟਰ ਬਣਨ ਅਤੇ ਬੈਠਣ ਲਈ ਜਗ੍ਹਾ ਬਣੇ । ਸੋ ਮੇਰੇ ਕਹਿਣ ਦਾ ਭਾਵ ਹੈ ਕਿ ਗੌਰਮਿੰਟ ਦਾ ਆਇਡੀਆ ਤਾਂ ਹਰ ਜਗ੍ਹਾ ਬਣਾ ਦੇਣ ਦਾ ਹੈ । (ਤਾੜੀਆਂ)

**ਭਗਤ ਗੁਰਾਂ ਦਾਸ ਹੰਸ** : ਇਹ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਹਰੀਜਨਾਂ ਵਾਸਤੇ 25 ਲੱਖ ਰੁਪਿਆ ਜਮ੍ਹਾ ਕੀਤਾ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ 31 ਮਾਰਚ ਆਉਣ ਵਾਲੀ ਹੈ ਅਤੇ ਕੀ ਇਹ ਇਨ੍ਹਾਂ ਨੇ ਕਿਤੇ ਖਰਚ ਵੀ ਕੀਤਾ ਹੈ ?

**ਮੰਤਰੀ** : ਇਹ ਤਾਂ ਹੋ ਹੀ ਜਾਣਾ ਹੈ । 19 ਲੱਖ ਰੁਪਏ ਦੇ ਖਰਚ ਦੀ ਮਨਜ਼ੂਰੀ ਦਿੱਤੀ ਜਾ ਚੁੱਕੀ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਫਸਟ ਟਾਈਮ ਹੈ ਕਿ ਇਸ ਸਰਕਾਰ ਨੇ ਸ਼ੈਡਿਊਲਡ ਕਾਸਟਸ ਜਾਂ ਹਰੀਜਨਾਂ ਦੀ ਵੈਲਫੇਅਰ ਵਾਸਤੇ ਐਨੀ ਰਕਮ ਅਤੇ ਐਨੀ ਛੇਤੀ ਅਲਾਟ ਕੀਤੀ ਹੈ । ਕਾਂਗਰਸ ਨੇ ਕਦੇ ਐਨੀ ਛੇਤੀ ਨਹੀਂ ਕੀਤਾ ਸੀ ।

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਗਲੇ ਸਾਲ ਵਾਸਤੇ ਇਹ ਹੋਰ ਜ਼ਿਆਦਾ ਰੁਪਿਆ ਰੱਖਣਗੇ ?

**ਮੰਤਰੀ** : ਮੈਂ ਪ੍ਰਪੋਜ਼ਲ ਦਿਤੀ ਹੈ ਕਿ ਜਿਆਦਾ ਰੱਖਿਆ ਜਾਵੇ ?

**ਡਾਕਟਰ ਸਾਧੂ ਰਾਮ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 25 ਲੱਖ ਰੁਪਿਆ ਰੱਖਿਆ ਗਿਆ ਹੈ ਔਰ ਉਸ ਵਿਚੋਂ ਜਿਹੜਾ ਖਰਚ ਹੋਇਆ ਉਹ ਕਿਥੇ ਕਿਥੇ ਹੋਇਆ ਹੈ, ਕੀ ਉਸ ਦੀ ਲਿਸਟ ਮਿਲ ਸਕਦੀ ਹੈ ਅਤੇ ਕੀ ਉਸ ਦੇ ਵਿਚੋਂ ਬੱਚਿਆਂ ਦੀ ਐਜੂਕੇਸ਼ਨ ਵਾਸਤੇ ਫੀਸ ਤਾਂ ਨਹੀਂ ਦਿਤੀ ਜਾਂਦੀ ?

**ਮੰਤਰੀ** : ਹਰੀਜਨ ਵਿਦਿਆਰਥੀਆਂ ਦੇ ਵਜ਼ੀਫਿਆਂ ਦਾ ਇਸ ਫੰਡ ਨਾਲ ਕੋਈ ਸਬੰਧ ਨਹੀਂ ਹੈ । ਵਜ਼ੀਫਿਆਂ ਦਾ ਫੰਡ ਵੱਖਰਾ ਹੈ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਵਿਚ ਵੀ ਹਰੀਜਨ ਰਹਿੰਦੇ ਹਨ, ਉਨ੍ਹਾਂ ਨੂੰ ਕਿਉਂ ਇਸ ਤੋਂ ਵਾਂਝਿਆ ਰੱਖਿਆ ਜਾ ਰਿਹਾ ਹੈ ? ਜਦ ਪਿੰਡਾਂ ਵਾਸਤੇ ਤੁਸੀਂ ਕਰਦੇ ਹੋ ਤਾਂ ਇਹ ਠੀਕ ਨਹੀਂ ਕਿ ਸ਼ਹਿਰਾਂ ਵਿਚ ਧਰਮਸ਼ਾਲਾ ਵਾਸਤੇ ਪੈਸੇ ਨਾ ਰੱਖੇ ਜਾਣ ।

(ਕੋਈ ਜਵਾਬ ਨਹੀਂ ਆਇਆ ।)

ਸਪੀਕਰ ਸਾਹਿਬ, ਇਹ ਤੁਹਾਡੀ ਡਿਸਕਰੀਸ਼ਨ ਹੈ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ । ਉਹ ਇਸ ਦਾ ਕੋਈ ਜਵਾਬ ਹੀ ਨਹੀਂ ਦੇ ਰਹੇ ।

ਮੰਤਰੀ : 1969-70 ਸਾਲ ਦਾ ਜਿਹੜਾ ਬੱਜਟ ਹੈ, ਉਸ ਦੇ ਵਾਸਤੇ ਇਸ ਅਸੈਂਬਲੀ ਨੇ ਇਸ ਬੱਜਟ ਨੂੰ ਵੋਟ ਕੀਤਾ ਕਿ ਇਹ ਰੂਰਲ ਏਰੀਆ ਵਿਚ ਖਰਚ ਕੀਤਾ ਜਾਵੇਗਾ। ਮੈਂ ਪਰੋਪੋਜ਼ ਕੀਤਾ ਹੈ ਕਿ ਨੈਕਸਟ ਬਜਟ ਵਧਾ ਕੇ ਸ਼ਹਿਰਾਂ ਵਿੱਚ ਵੀ ਧਰਮਸ਼ਾਲਾ ਬਣਾਉਣ ਦਾ ਪਰੋਵੀਜ਼ਨ ਰੱਖਿਆ ਜਾਏ।

---

HINDI PUNJABI TEACHERS IN GOVERNMENT HIGH SCHOOL KHUBAN DISTRICT FEROZEPORE

*1040. **Comrade Dana Ram** : Will the Minister of Education with reference to the reply to part (d) of Starred Question No. 688 included in the list of Starred Questions for 24th November, 1969 be pleased to state :—

(a) whether any Hindi/Punjabi Teachers have since been appointed in the Government High School at Khuban, district Ferozepore, if so, their names together with the dates on which they joined duty ; if not, the reasons for the same ;

(b) whether it is a fact that the said school has been without any Punjabi/Hindi teachers for more than 10 years ?

**ਸਰਦਾਰ ਸੁਰਜੀਤ ਸਿੰਘ** :

(ਏ) ਇਸ ਸਕੂਲ ਵਿਚ ਹਿੰਦੀ/ਪੰਜਾਬੀ ਪੜ੍ਹਾਣ ਦਾ ਪ੍ਰਬੰਧ ਸ਼ੁਰੂ ਤੋਂ ਹੀ ਚਲ ਰਿਹਾ ਹੈ ਅਤੇ ਹੇਠ ਲਿਖੇ ਕਰਮਚਾਰੀ ਪੜ੍ਹਾਂਦੇ ਰਹੇ ਹਨ :

**ਹਿੰਦੀ ਟੀਚਰ ਦੇ ਨਾਂ**

(1) ਸ਼੍ਰੀ ਬਸ਼ੰਬਰ ਨਾਥ (ਨੌਵੀਂ ਤੇ ਦਸਵੀਂ)
(2) ਸ਼੍ਰੀ ਸਤੀਸ਼ ਕੁਮਾਰ (ਅਠਵੀਂ ਏ ਤੇ ਬੀ ਅਤੇ ਸਤਵੀਂ ਬੀ)
(3) ਸ਼੍ਰੀ ਵਲੈਤੀ ਰਾਮ (ਸਤਵੀਂ ਏ, ਛੇਵੀਂ ਏ ਤੇ ਬੀ)

**ਪੰਜਾਬੀ ਟੀਚਰਾਂ ਦੇ ਨਾਂ**

(1) ਸ਼੍ਰੀ ਬਲਦੇਵ ਸਿੰਘ (ਅਠਵੀਂ ਬੀ, ਨੌਵੀਂ ਤੇ ਦਸਵੀਂ)
(2) ਸ਼੍ਰੀ ਜਰਨੈਲ ਸਿੰਘ (ਅਠਵੀਂ ਏ)
(3) ਸ਼੍ਰੀ ਰਾਮ ਲਾਲ (ਸਤਵੀਂ ਏ)
(4) ਸ਼੍ਰੀ ਰਣਧੀਰ ਸਿੰਘ (ਸਤਵੀਂ ਬੀ 7-1-70 ਤੱਕ)
(5) ਸ਼੍ਰੀ ਕਪੂਰ ਚੰਦ (ਛੇਵੀਂ ਏ ਤੇ ਬੀ)

8-1-70 ਤੋਂ ਦੋ ਪੋਸਟਾਂ ਹਿੰਦੀ ਅਤੇ ਪੰਜਾਬੀ ਦੀਆਂ ਪੱਕੇ ਤੌਰ ਤੇ ਇਸ ਸਕੂਲ ਨੂੰ ਦੇ ਦਿੱਤੀਆਂ ਹਨ।

(ਬੀ) ਨਹੀਂ ਜੀ। ਸਕੂਲ ਵਿਚ ਹਿੰਦੀ/ਪੰਜਾਬੀ ਪੜ੍ਹਾਉਣ ਦਾ ਪ੍ਰਬੰਧ ਸ਼ੁਰੂ ਤੋਂ ਹੀ ਰਿਹਾ ਹੈ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਸ ਸਵਾਲ ਦੇ ਜਵਾਬ ਵਿਚ ਭਾਗ 'ਬੀ' ਵਿਚ ਜਵਾਬ ਦਿਤਾ ਹੈ "ਨਹੀਂ ਜੀ। ਸਕੂਲ ਵਿਚ ਹਿੰਦੀ/ਪੰਜਾਬੀ ਪੜ੍ਹਾਉਣ ਦਾ ਪ੍ਰਬੰਧ ਸ਼ੁਰੂ ਤੋਂ ਹੀ ਰਿਹਾ ਹੈ।"

[ਕਾਮਰੇਡ ਸੱਤਪਾਲ ਡਾਂਗ]

Part (b) of the question reads :—

"Whether it is a fact that the said school has been without any Hindi/Punjabi teachers for more than 10 years ?"

ਹਿੰਦੀ ਔਰ ਪੰਜਾਬੀ ਟੀਚਰਾਂ ਦੀਆਂ ਪੋਸਟਾਂ 10 ਸਾਲ ਤੋਂ ਨਹੀਂ ਸਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਹੁਣ 2 ਪੋਸਟਾਂ ਕਰੀਏਟ ਕੀਤੀਆਂ ਹਨ, ਕੀ ਉਹ ਫਿੱਲ ਅੱਪ ਹੋ ਗਈਆਂ ਹਨ ਜਾਂ ਨਹੀਂ ?

**ਮੰਤਰੀ** : ਉਨ੍ਹਾਂ ਵਾਸਤੇ 25 ਤਰੀਕ ਨੂੰ ਐਂਪਲਾਇਮੈਂਟ ਐਕਸਚੇਂਜ ਦੇ ਰਾਹੀਂ ਦਰਖਾਸਤਾਂ ਇਨਵਾਈਟ ਕੀਤੀਆਂ ਸਨ, ਪਰ ਉਸ ਵੇਲੇ ਕੋਈ ਆਦਮੀ ਨਹੀਂ ਮਿਲਿਆ । ਹੁਣ ਫਿਰ ਇਨਵਾਈਟ ਕੀਤੀਆਂ ਹਨ ।

**ਸਰਦਾਰ ਕਿਰਪਾਲ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਂਦੇ 3 ਮਹੀਨਿਆਂ ਵਿਚ, ਜਿਹੜੀ ਸਟਾਫ ਦੀ ਕਮੀ ਹੈ, ਉਹ ਦੂਰ ਕਰ ਦਿਤੀ ਜਾਵੇਗੀ ?

**ਮੰਤਰੀ** : ਜਦ ਤੱਕ ਪੋਸਟਾਂ ਪੂਰੀਆਂ ਸੈਕਸ਼ਨ ਨਹੀਂ ਹੁੰਦੀਆਂ, ਉਤਨੀ ਦੇਰ ਇਹ ਨਹੀਂ ਹੋ ਸਕਦਾ ।

**चौधरी बलबीर सिंह** : इतने बेकार टीचर घूम रहे हैं और मिनिस्टर साहिब कहते हैं कि कोई पहुंचा ही नहीं । यह कैसे हो सकता है ?

**ਮੰਤਰੀ** : ਮੇਰੇ ਪਾਸ ਇਹੀ ਇਨਫਰਮੇਸ਼ਨ ਆਈ ਹੈ ।

**ਸਰਦਾਰ ਬਚਨ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਟੀਚਰਾਂ ਦੀ ਭਰਤੀ ਕਰਨ ਵੇਲੇ ਹਰੀਜਨਾਂ ਦੀ ਰੀਜ਼ਰਵੇਸ਼ਨ ਦਾ ਵੀ ਖਿਆਲ ਰੱਖਿਆ ਜਾਵੇਗਾ ?

(ਕੋਈ ਜੁਆਬ ਨਹੀਂ ਆਇਆ ।)

**ਸਰਦਾਰ ਬਚਨ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਮੈਂ ਪੁੱਛਣਾ ਚਾਹੁੰਦਾ ਹਾ ਕਿ ਕੀ ਟੀਚਰਾਂ ਦੀ ਭਰਤੀ ਕਰਨ ਵੇਲੇ ਹਰੀਜਨਾਂ ਦੀ ਰੀਜ਼ਰਵੇਸ਼ਨ ਵੀ ਰੱਖਦੇ ਹੋ ?

**ਮੰਤਰੀ** : ਹਾਂ ਜੀ, ਇਸ ਬਾਰੇ ਖਿਆਲ ਰੱਖਦੇ ਹਾਂ ।

**ਚੌਧਰੀ ਕੇਵਲ ਕ੍ਰਿਸ਼ਨ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਉਨ੍ਹਾਂ ਪਾਸ ਇਨਫਰਮੇਸ਼ਨ ਹੈ ਕਿ ਕੋਈ ਟੀਚਰ ਨਹੀਂ ਆਇਆ, ਕੀ ਇਹ ਸਚੀ ਹੈ ?

**ਮੰਤਰੀ** : ਹਾਂ ਜੀ, ਠੀਕ ਹੈ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਇਹ ਗਲਤ ਕਹਿੰਦੇ ਹਨ । ਬਹੁਤ ਸਾਰੇ ਮੁੰਡੇ ਵਿਹਲੇ ਘੁੰਮ ਰਹੇ ਹਨ ।

**ਸ੍ਰੀ ਸਪੀਕਰ** : ਤੁਸੀਂ ਕਿੱਥੋਂ ਦੀ ਗੱਲ ਕਰਦੇ ਹੋ ? (To which District the hon. Member is referring ?)

**ਡਾਕਟਰ ਸਾਧੂ ਰਾਮ** : ਕਪੂਰਥਲਾ ਹੀ ਲੈ ਲਵੋ ਜਾਂ ਹੋਰ ਕੋਈ ਵੀ ਸ਼ਹਿਰ ਲੈ ਲਵੋ ਸਾਰੇ ਇਹੀ ਹਾਲ ਹੈ । ਜਿਹੜੇ ਪੈਸੇ ਦੇ ਦਿੰਦੇ ਹਨ ਉਨ੍ਹਾਂ ਨੂੰ ਲਗਾਇਆ ਜਾਂਦਾ ਹੈ । (ਵਿਘਨ)

———

**Starred Question No. 1260.**

**ਸ਼੍ਰੀ ਸਪੀਕਰ** : ਸਵਾਲ ਨੰ: *1260 ਅੱਗੇ ਪਾਉਣ ਲਈ ਕਿਹਾ ਗਿਆ ਹੈ ।

(Extension has been asked for in respect of Starred Question No. 1260.)

**ਆਵਾਜ਼ਾਂ** : ਸਪੀਕਰ ਸਾਹਿਬ, ਸਵਾਲ ਨੰ: * 169 ਰਹਿ ਗਿਆ ਹੈ ।

**ਸ਼੍ਰੀ ਸਪੀਕਰ** : ਸਵਾਲ ਨੰ: 1169 ਬਾਅਦ ਵਿਚ ਆ ਜਾਵੇਗਾ ।

(Starred Question No. 1169 will be taken up later on.)

---

JUDGEMENT REGARDING ASSISTANT GRADE QUALIFYING EXAMINATION HELD BY THE DIRECTOR OF PUBLIC INSTITUTION, PUNJAB

*1261. **Vaid Kartar Singh** : Will the Minister for Education be pleased to state :—

(a) whether it is a fact that the recruitment Rules of the Clerical staff of the office of the Director of Public Instruction, Punjab do not contain any provision in regard to the Assistants Grade qualifying Examination ;

(b) whether it is a fact that in the year 1957 the Chief Secretary, Punjab Government imposed the Assistants Grade qualifying Examination through a letter and consequently the Director of Public Instruction, Punjab on the basis of it enforced this examination against the provision of the Recruitment Rules ;

(c) whether it is a fact that in the year 1960 clerks who were earlier promoted as Assistants but who could not quaiify the Assistants Grade's examination were reverted to the posts of clerks ;

(d) whether it is a fact that Sarvshri Amarjit Singh, Manohar Singh and Kartar Singh, who were thus reverted, went to the Court of law against the decision of the Director of Public Instructions, Punjab ;

(e) whether it is a fact that the lower courts in their cases have held that neither the Chief Secretary, Punjab was competent to issue directive in regard to the Assistants Grade Examination nor the Director of Public Instruction, Punjab was competent to enforce the Assistant's Grade examination and also held that the directive in question was without justification, ultra vires and null and void etc. ;

(f) whether it is a fact that the appeals of the State in regard to their cases have been rejected by the High Court and Supreme Court and the decisions of the Lower Courts were upheld ;

(g) whether it is a fact that the benefit of these decisions has, only been given to Shri Resham Singh Clerk and the same has, so far, been denied in other similar cases :

(h) if the reply to part (f) be in the affirmative, the reasons why the order

---

(Starred Question No. 1260 and reply thereto appear in the Punjab Vidhan Sabha Debate dated : 11-3-70.)

[Vaid Kartar Singh]

regarding imposition of the Assistant Grade Examination has not so far been vacated ?

**ਸਰਦਾਰ ਸੁਰਜੀਤ ਸਿੰਘ :**

(ੲ) ਹਾਂ ਜੀ

(ਬੀ) ਹਾਂ ਜੀ

(ਸੀ) ਹਾਂ ਜੀ

(ਡੀ) ਹਾਂ ਜੀ

(ਈ) ਹਾਂ ਜੀ

(ਐਫ) ਹਾਂ ਜੀ। ਸਰਕਾਰ ਵਲੋਂ ਇਹਨਾਂ ਕੇਸਾਂ ਵਿਚ ਹਾਈ ਕੋਰਟ ਵਿਚ ਕੀਤੀਆਂ ਗਈਆਂ ਅਪੀਲਾਂ ਰੱਦ ਹੋ ਚੁਕੀਆਂ ਹਨ ਅਤੇ ਸੁਪਰੀਮ ਕੋਰਟ ਨੇ ਸਰਕਾਰ ਦੀਆਂ ਇਹਨਾਂ ਕੇਸਾਂ ਵਿਚ ਸਪੈਸ਼ਲ ਲੀਵ ਪਟੀਸ਼ਨਜ਼ ਵੀ ਡਿਸਮਿਸ ਕਰ ਦਿੱਤੀਆਂ ਹਨ।

(ਜੀ ਤੇ ਐਚ) ਸਰਵਸ਼੍ਰੀ ਅਮਰਜੀਤ ਸਿੰਘ ਮਨੋਹਰ ਸਿੰਘ ਅਤੇ ਕਰਤਾਰ ਸਿੰਘ ਕਲਰਕਾਂ ਨੂੰ ਸਰਕਾਰ ਦੀ ਅਪੀਲ ਸੁਪਰੀਮ ਕੋਰਟ ਤੋਂ ਖਾਰਜ ਹੋਣ ਤੋਂ ਮਗਰੋਂ ਪਿਛਲੀ ਮਿਤੀ ਤੋਂ ਸਹਾਇਕ ਪਰੋਮੋਟ ਕਰ ਦਿਤਾ ਗਿਆ ਹੋਇਆ ਹੈ। ਬਾਕੀ ਕੇਸਾਂ ਵਿਚ ਅਪੀਲ ਹਾਈ ਕੋਰਟ ਵਿਚ ਚਲ ਰਹੀ ਹੈ। ਉਨ੍ਹਾਂ ਕੇਸਾਂ ਵਿਚ ਅਮਲ ਅਦਾਲਤ ਦਾ ਫੈਸਲਾ ਆਉਣ ਤੋਂ ਮਗਰੋਂ ਕੀਤਾ ਜਾਵੇਗਾ। ਜਿਥੋਂ ਤਕ ਸ਼੍ਰੀ ਰੇਸ਼ਮ ਸਿੰਘ ਕਲਰਕ ਦਾ ਸਬੰਧ ਹੈ ਉਸ ਨੂੰ ਅਦਾਲਤ ਦੇ ਫ਼ੈਸਲੇ ਦਾ ਲਾਭ ਉਸ ਦੀ ਗਲਤ ਇੰਨਟੈਗਰੇਸ਼ਨ ਕਾਰਨ ਦਿਤਾ ਗਿਆ ਹੈ ਨਾ ਕਿ ਸਹਾਇਕ ਗਰੇਡ ਦੇ ਟੈਸਟ ਦੇ ਸਬੰਧ ਵਿਚ ਹੋਏ ਅਦਾਲਤੀ ਫੈਸਲੇ ਦੇ ਮੁਤਾਬਿਕ। ਇਸ ਲਈ ਸ਼੍ਰੀ ਰੇਸ਼ਮ ਸਿੰਘ ਦੇ ਕੇਸ ਦਾ ਇਨ੍ਹਾਂ ਕੇਸਾਂ ਨਾਲ ਕੋਈ ਸਬੰਧ ਨਹੀਂ ਹੈ।

**ਕਾਮਰੇਡ ਸੱਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਤਨੇ ਰਿਵਰਟ ਹੋਏ ਅਸਿਸਟੈਂਟ ਹਾਈ ਕੋਰਟ ਵਿਚ ਗਏ, ਹਾਈ ਕੋਰਟ ਨੇ ਉਨ੍ਹਾਂ ਦੇ ਹੱਕ ਵਿਚ ਫੈਸਲਾ ਕੀਤਾ ਔਰ ਸੁਪਰੀਮ ਕੋਰਟ ਨੇ ਵੀ ਇਹੀ ਫੈਸਲਾ ਕੀਤਾ ਹੈ। ਫ਼ੈਸਲੇ ਵਿਚ ਇਹ ਲਿਖਿਆ ਹੋਇਆ ਹੈ ਕਿ ਮੁੜ ਕੇ ਉਨ੍ਹਾਂ ਨੂੰ ਸੀਨੀਆਰਿਟੀ ਅਤੇ ਹੋਰ ਸਾਰੀਆਂ ਰਿਆਇਤਾਂ ਮਿਲਣਗੀਆਂ। ਜਿਹੜੇ ਬਿਲਕੁਲ ਐਗਜ਼ੈਕਟਲੀ ਉਸੇ ਕੈਟੇਗਰੀ ਵਿਚ ਆਉਂਦੇ ਹਨ ਉਨ੍ਹਾਂ ਨੂੰ ਸਰਕਾਰ ਕਿਉਂ ਹਾਈ ਕੋਰਟ ਵਿਚ ਜਾਣ ਲਈ ਮਜਬੂਰ ਕਰਦੀ ਹੈ ?

**ਮੰਤਰੀ** : ਉਨ੍ਹਾਂ ਦੇ ਕੇਸਿਜ਼ ਪੈਂਡਿੰਗ ਹਨ, ਉਨ੍ਹਾਂ ਦਾ ਫ਼ੈਸਲਾ ਨਹੀਂ ਕੀਤਾ ਗਿਆ। ਤਿੰਨਾਂ ਦੇ ਬਾਰੇ ਪੁਛਿਆ ਗਿਆ ਸੀ, ਉਹ ਦਸ ਦਿਤਾ ਹੈ।

**ਵੈਦ ਕਰਤਾਰ ਸਿੰਘ** : ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਹ ਜੋ ਫੈਸਲਾ ਸੁਪਰੀਮ ਕੋਰਟ ਦਾ ਸਰਕਾਰ ਦੇ ਖਿਲਾਫ਼ ਹੋਇਆ ਔਰ ਜੋ ਮੁਲਾਜ਼ਮਾਂ ਨੂੰ ਹੱਕ ਦੇਣ ਦਾ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਇਹ ਰਿਆਇਤਾਂ ਇਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਹਨ, ਉਸ ਦੇ ਵਾਸਤੇ ਚੀਫ਼ ਸੈਕਟਰੀ ਨੇ ਇਕ ਚਿਠੀ ਲਿਖ ਦਿਤੀ ਹੈ ਕਿ ਉਨ੍ਹਾਂ ਨੂੰ ਇਹ ਰਿਆਇਤਾਂ ਨਾ ਦਿਤੀਆਂ ਜਾਣ (ਵਿਘਨ)।

**ਮੰਤਰੀ** : ਸਪੀਕਰ ਸਾਹਿਬ, ਇਹ ਗਲਤ ਹੈ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਉਹ ਚਿੱਠੀ ਪੇਸ਼ ਕਰ ਸਕਦਾ ਹਾਂ। (ਵਿਘਨ)

**ਮੰਤਰੀ** : ਜੇ ਮੈਂਬਰ ਸਾਹਿਬ ਮੈਨੂੰ ਦਸ ਦੇਣ ਤਾਂ ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ ।

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਅਫ਼ਸਰਾਂ ਦੇ ਆਰਡਰਜ਼ ਦੇ ਖਿਲਾਫ਼ ਅਦਾਲਤੀ ਫੈਸਲਾ ਹੋਇਆ ਹੈ ਜਿਸ ਦੀ ਵਜ੍ਹਾ ਨਾਲ ਕਰਮਚਾਰੀਆਂ ਨੂੰ ਨੁਕਸਾਨ ਹੋਇਆ ਕੀ ਉਨ੍ਹਾਂ ਅਫਸਰਾਂ ਦੇ ਗਲਤ ਫ਼ੈਸਲੇ ਕਰਨ ਬਾਰੇ ਸਰਕਾਰ ਨੇ ਕੋਈ ਐਕਸ਼ਨ ਲਿਆ ਹੈ ਜਾਂ ਕੋਈ ਐਕਸ਼ਨ ਲਿਆ ਜਾਵੇਗਾ ?

**ਮੰਤਰੀ** : ਇਸ ਬਾਰੇ ਕੋਈ ਕਾਰਵਾਈ ਨਹੀਂ ਕੀਤੀ ਗਈ ਹੈ ਅਤੇ ਨਾ ਹੀ ਇਹ ਜ਼ਰੂਰੀ ਸਮਝਿਆ ਗਿਆ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ, ਇਸ ਸਾਰੇ ਮਾਮਲੇ ਦੀ ਪੜਤਾਲ ਕਰਾਉਣ ਦੀ ਖੇਚਲ ਕਰਨਗੇ, ਜੇ ਕਿਸੇ ਕਰਮਚਾਰੀ ਨਾਲ ਬੇਇਨਸਾਫ਼ੀ ਜਾਂ ਜ਼ਿਆਦਤੀ ਹੋਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਜਨਰਲ ਜਿਹਾ ਕੇਸ ਹੈ, ਇਸ ਦਾ ਸਵਾਲ ਨਾਲ ਕੋਈ ਸਬੰਧ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਹਾਈਕੋਰਟ ਨੇ ਕੁਝ ਜਜਮੈਂਟਾਂ ਦਿਤੀਆਂ ਕਿ ਪੁਰਾਣੇ ਅਸਿਸਟੈਂਟਾਂ ਦੀਆਂ ਰਿਆਇਤਾਂ ਦਿਤੀਆਂ ਜਾਣ ਅਤੇ ਚੀਫ਼ ਸੈਕਟਰੀ ਸਾਹਿਬ ਨੇ ਇਕ ਚਿੱਠੀ ਲਿਖੀ ਹੈ ਜਿਸ ਦੇ ਵਿਚ ਇਹ ਗਲ ਲਿਖੀ ਹੈ ਕਿ :-

"The same treatment should be accorded to these officiating Assistants who were reverted merely because they failed to pass the departmental examination in accordance with the executive instructions."

ਇਹ ਚਿੱਠੀ ਜਿਹੜੀ ਚੀਫ਼ ਸੈਕਟਰੀ ਨੇ ਲਿਖੀ ਹੈ ਇਸ ਨੂੰ ਕਿਹੜੇ ਕਿਹੜੇ ਡੀਪਾਰਟਮੈਂਟ ਨੇ ਇਮਪਲੀਮੈਂਟ ਕੀਤਾ ਹੈ ਅਤੇ ਕਿਹੜੇ ਕਿਹੜੇ ਡੀਪਾਰਟਮੈਂਟ ਨਹੀਂ ਕਰ ਰਹੇ ?

**ਸ਼੍ਰੀ ਸਪੀਕਰ** : ਸਾਰੇ ਡੀਪਾਰਟਮੈਂਟਾਂ ਬਾਰੇ ਤਾਂ ਤੁਸੀਂ ਨਹੀਂ ਪੁੱਛ ਸਕਦੇ । (ਵਿਘਨ)

**(The hon. Member cannot ask for information in respect of all the Departments) (Interruption)**

**ਕਾਮਰੇਡ ਸੱਤ ਪਾਲ ਡਾਂਗ** : ਇਹ ਦਸ ਦੇਣ ਕਿ ਕਿਹੜੇ ਕਿਹੜੇ ਹਨ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ ਪਤਾ ਕਰ ਲਵਾਂਗੇ । (ਵਿਘਨ)

**चौधरी बलबीर सिंह** : क्या मिनिस्टर साहिब बताएंगे कि क्या यह इस बारे में कोई पालिसी बनाएंगे कि जिन अफसरों के गलत फैसले की वजह से कुछ लोगों को नुकसान होता है और सरकार का फिर उस पर हाई कोर्ट में लाने पर मुकदमें में खर्च होता है और बाद में हारने से जिल्लत भी होती है क्या उन के खिलाफ सख्त ऐकशन लेने के लिये पालिसी बनाएंगे ?

**ਮੰਤਰੀ** : ਸਪੀਕਰ ਸਾਹਿਬ, ਬਹੁਤ ਸਾਰੀਆਂ ਟੈਕਨੀਕਲ ਗਲਾਂ ਹੁੰਦੀਆਂ ਹਨ । ਦੋ ਪਾਸੇ ਰਾਵਾਂ ਹੁੰਦੀਆਂ ਹਨ । ਇਕ ਦੀ ਕੁਝ ਰਾਏ ਹੁੰਦੀ ਹੈ ਔਰ ਦੂਸਰੇ ਦੀ ਕੁਝ ਰਾਏ ਹੁੰਦੀ ਹੈ । ਇਸ ਲਈ ਕਈ ਕੇਸਾਂ ਵਿਚ ਹਾਈਕੋਰਟ ਵਿਚ ਜਾਣਾ ਪੈਂਦਾ ਹੈ । ਇਸ ਕਰਕੇ ਸਪੀਕਰ ਸਾਹਿਬ, ਕੋਈ ਪਾਲਿਸੀ ਨਹੀਂ ਬਣਾਈ ਜਾ ਸਕਦੀ ।

———

OPENING OF A COLLEGE IN FEROZEPUR CITY

*1169. **Shri Balmukand Sharma** : Will the Minister for Education be pleased to state :

(a) whether the Government is aware of the fact that the only college namely R. S. D. College in Ferozepur City does not have sufficient arrangement to accommodate the vastly growing number of students seeking admission ;

(b) if the reply to part (a) above be in the affirmative, whether the Government propose to open another college there ; if so, when ; if not, the reasons therefor ?

**ਸਰਦਾਰ ਸੁਰਜੀਤ ਸਿੰਘ** : (ੲ) ਨਹੀਂ ਜੀ ।

(ਬੀ) ਇਸ ਮੰਤਵ ਲਈ ਕੋਈ ਤਜਵੀਜ਼ ਨਹੀਂ ਹੈ ਜੀ।

**ਸ੍ਰੀ ਬਾਲ ਮੁਕੰਦ ਸ਼ਰਮਾ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਭਗਤ ਸਿੰਘ ਮੈਮੋਰੀਅਲ ਫੰਡ ਦਾ ਇਕ ਲੱਖ ਰੁਪਿਆ ਫਿਰੋਜ਼ਪੁਰ ਡਿਸਟ੍ਰਿਕਟ ਵਿਚ ਇਕੱਠਾ ਹੋਇਆ ਹੈ ਜਿਹੜਾ ਕਿ ਕਿਧਰੇ ਵੀ ਨਹੀਂ ਲੱਗਿਆ ? ਕੀ ਇਸ ਸਿਲਸਲੇ ਵਿਚ ਉਥੇ ਕੋਈ ਕਾਲਜ ਬਣਾਉਣ ਦੀ ਤਜਵੀਜ਼ ਜ਼ੇਰੇ ਗੌਰ ਹੈ ? **(ਵਿਘਨ)**

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਨੋਟਿਸ ਦੇ ਦੇਣ । ਗੌਰਮਿੰਟ ਕਾਲਜ ਦੇ ਬਾਰੇ ਪੁਛਿਆ ਸੀ, ਉਹ ਅਸੀਂ ਦਸ ਦਿਤਾ ਹੈ ।

**ਸ੍ਰੀ ਬਾਲ ਮੁਕੰਦ ਸ਼ਰਮਾ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਲੱਖਾਂ ਰੁਪਏ ਗੁਰੂ ਨਾਨਕ ਯੂਨੀਵਰਸਟੀ ਦੇ ਜ਼ਮ੍ਹਾਂ ਹੋਏ ਹਨ ਔਰ ਉਸ ਦੇ ਬਾਦ ਇਹ ਜਿਹੜਾ ਰੁਪਿਆ ਭਗਤ ਸਿੰਘ ਮੈਮੋਰੀਅਲ ਫੰਡ ਦਾ 3-4 ਸਾਲ ਤੋਂ ਫਿਰੋਜ਼ਪੁਰ ਵਿਚ ਜਮ੍ਹਾਂ ਪਿਆ ਹੈ, ਕੀ ਉਹ ਸਰਦਾਰ ਭਗਤ ਸਿੰਘ ਦੀ ਯਾਦ ਨੂੰ ਤਾਜ਼ਾ ਕਰਨ ਦੀ ਖਾਤਰ ਉਥੇ ਕਾਲਜ ਖੋਲ੍ਹਣ ਲਈ ਵਾਇਦਾ ਕਰਨਗੇ ?

**ਸ੍ਰੀ ਸਪੀਕਰ** : ਇਹ ਰੈਪੀਟੀਸ਼ਨ ਹੈ । (ਵਿਘਨ) (The hon. Member is making repetition.) (Interruption)

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਨਵੇਂ ਕਾਲਜ ਖੋਲ੍ਹਣ ਦਾ ਕੋਈ ਕਰਾਈਟੇਰੀਆ ਹੈ ਜਾਂ ਉਸ ਇਲਾਕੇ ਦੇ ਸਕੂਲਾਂ ਮੁਤਾਬਕ ਖੋਲ੍ਹੇ ਜਾਂਦੇ ਹਨ ਜਾਂ ਯੂਨੀਵਰਸਟੀ ਦੀ ਰਿਕਮੈਨਡੇਸ਼ਨ ਹੁੰਦੀ ਹੈ ਕਿਉਂਕਿ ਕਈ ਐਸੇ ਏਰੀਆਜ਼ ਹਨ ਜਿਥੇ ਕਾਲਜ ਨਹੀਂ ਹੁੰਦੇ । ਇਸ ਦੇ ਬਾਰੇ ਦਸਣਗੇ ਕਿ ਕੀ ਪ੍ਰਬੰਧ ਹੈ ?

**ਮੰਤਰੀ** : ਸਪੀਕਰ ਸਾਹਿਬ, ਪੰਜ ਸਾਲਾ ਪਲੈਨ ਵਿਚ ਦੋ ਕਾਲਜਾਂ ਦਾ ਪਰਬੰਧ ਹੈ ਜੋ ਰੂਰਲ ਏਰੀਆਜ਼ ਵਿਚ ਪੱਟੀ ਅਤੇ ਕਰਮਸਰ ਵਿਚ ਖੋਲੇ ਗਏ ਹਨ, ਇਸ ਤੋਂ ਇਲਾਵਾ ਹੋਰ ਕੋਈ ਪਰਬੰਧ ਨਹੀਂ ਹੈ ।

---

BYE-ELECTION FROM WARD No. 38 OF MUNICIPAL COMMITTEE, AMRITSAR

*1041. **Comrade Dana Ram** : Will the Minister for Local Government with reference to the reply to Starred Question No. 669 included in the list of Starred Question for 21.10.69 be pleased to state the time by

which Government propose to hold bye-election to Amritsar Municipal Committee from Ward No. 38 ?

**ਸ੍ਰੀ ਮਨਮੋਹਨ ਕਾਲੀਆ** : ਸਰਕਾਰ ਦੀ ਪਾਲਿਸੀ ਅਨੁਸਾਰ ਵਾਰਡ ਨੰ: 38 ਦੇ ਮੈਂਬਰੀ ਨੂੰ ਇਕ ਮੈਂਬਰੀ ਵਾਰਡਾਂ ਵਿਚ ਵੰਡਣ ਅਤੇ ਚੋਣਕਾਰ ਸੂਚੀਆਂ ਦੀ ਤਿਆਰੀ/ਛਪਾਈ ਅਤੇ ਪਬਲੀਕੇਸ਼ਨ ਦਾ ਕੰਮ ਜੂਨ 1970 ਦੇ ਅਖੀਰ ਤਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਇਸ ਤੋਂ ਬਾਅਦ ਚੋਣਾਂ ਕਰਾਉਣ ਲਈ ਚੋਣ ਪ੍ਰੋਗਰਾਮ ਆਰੰਭ ਕੀਤਾ ਜਾ ਸਕੇਗਾ।

(In keeping with the Government policy the work of bifurcation of Ward No. 38 (D. M.) and preparation/printing and publication of electoral rolls is expected to be completed by the end of June, 1970. Thereafter a programme for holding bye-elections to this ward of Municipality would be considered by Government.)

**ਕਾਮਰੇਡ ਸੱਤ ਪਾਲ ਡਾਂਗ** : ਪਹਿਲਾਂ ਡਬਲ ਮੈਂਬਰ ਵਾਰਡ ਸਨ। ਹੁਣੇ ਉਨ੍ਹਾਂ ਨੂੰ ਸਿੰਗਲ ਮੈਂਬਰ ਵਾਰਡ ਕਰ ਦਿਤਾ ਗਿਆ ਹੈ। ਕੀ ਵਜ਼ੀਰ ਸਾਹਿਬ ਦਸਣਗੇ ਕਿ ਹਰੀਜਨ ਮੈਂਬਰ ਅਤੇ ਨਾਨ ਹਰੀਜਨ ਮੈਂਬਰ ਕਿਸ ਤਰ੍ਹਾਂ ਉਨ੍ਹਾਂ ਵਾਰਡਜ਼ ਵਿੱਚ ਵੰਡੇ ਜਾਣਗੇ ?

ਮੰਤਰੀ : ਉਸ ਦੇ ਵਿਚ ਏਰੀਆ ਡੀਮਾਰਕੇਟ ਕਰ ਲਵਾਂਗੇ। ਹਰੀਜਨ, ਹਰੀਜਨਾਂ ਨੂੰ ਰਿਪ੍ਰੈਜ਼ੈਂਟ ਕਰੇਗਾ ਔਰ ਨਾਨ ਹਰੀਜਨ, ਨਾਨ ਹਰੀਜਨਾਂ ਨੂੰ ਰਿਪ੍ਰੈਜ਼ੈਂਟ ਕਰੇਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਕਿਹੜੇ ਰੂਲ ਹੇਠਾਂ ਹੋਇਆ ਹੈ ਕਿ ਸਾਰਿਆਂ ਦਾ ਰਿਪ੍ਰੈਜ਼ੈਨਟੇਟਿਵ ਨਹੀਂ ਅੱਧਿਆਂ ਦਾ ਹੈ ? (ਵਿਘਨ)

**ਮੰਤਰੀ** : ਇਹ ਤਾਂ ਮਿਉਨਿਸੀਪਲ ਐਕਟ ਪੜ੍ਹ ਕੇ ਦੱਸਾਂਗੇ। (ਵਿਘਨ)

ਇਕ **ਆਵਾਜ਼** : ਪੜ੍ਹ ਕੇ ਆਇਆ ਕਰੋ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਗਿਲ ਹਲਕਾ ਕਾਕਾ ਗੋਪਾਲ ਸਿੰਘ ਦੇ ਮਰਨ ਤੇ ਖ਼ਾਲੀ ਹੋਇਆ ਹੈ. ਉਸ ਦੇ ਹੁਣ ਤਕ ਇਲੈਕਸ਼ਨ ਨਾ ਕਰਾਉਣ ਦੇ ਕੀ ਕਾਰਣ ਹਨ ?

**ਮੰਤਰੀ** : ਇਸ ਲਈ ਨੋਟਿਸ ਦਰਕਾਰ ਹੈ।

**ਸ੍ਰੀ ਗਿਆਨ ਚੰਦ ਖਰਬੰਦਾ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਸਾਰੇ ਹੀ ਡਬਲ ਵਾਰਡ ਹਨ, ਉਨ੍ਹਾਂ ਦਾ ਕੰਮ ਕਦੋਂ ਤਕ ਖ਼ਤਮ ਹੋ ਜਾਏਗਾ ?

ਮੰਤਰੀ : ਜੂਨ, 1970 ਤਕ।

---

## TRANSFER OF HOUSES CONSTRUCTED UNDER THE INDUSTRIAL HOUSING SCHEME TO THE INDUSTRIAL WORKERS

*1027. **Comrade Satya Pal Dang** : Will the Minister for Local Government with reference to the replies to starred questions Nos. 45 and

[Comrade Satya Pal Dang]

691 included in the lists of question for 26.3.69 and 27.10.69 respectively be pleased to state :

(a) the date since when the question of transferring the houses constructed in the State under the Industrial Housing Scheme to the Industrial workers on hire purchase basis, has been under the consideration of Government ;

(b) the details of the scheme at present being considered ;

(c) whether any scheme has been finalised ; if so, a copy of the same be laid on the Table of the House ; if not the time by which it is likely to be finalised ?

(ਏ) **ਸ਼੍ਰੀ ਮਨਮੋਹਨ ਕਾਲੀਆ** : ਉਪਦਾਨਿਤ ਉਦਯੋਗਿਕ ਮਕਾਨ ਉਸਾਰੀ ਸਕੀਮ ਅਧੀਨ ਬਣਾਏ ਮਕਾਨਾਂ ਨੂੰ ਕਰਾਇਆ ਖਰੀਦ ਪੱਧਤੀ ਤੇ ਦੇਣ ਬਾਰੇ ਸਰਕਾਰ 1962 ਤੋਂ ਵਿਚਾਰ ਕਰ ਰਹੀ ਹੈ ।

(ਬੀ) ਸਕੀਮ ਹਾਲੇ ਬਣਾਈ ਜਾ ਰਹੀ ਹੈ । ਇਸ ਲਈ ਸਕੀਮ ਦਾ ਵਿਸਥਾਰ ਦੇਣ ਦਾ ਸਵਾਲ ਨਹੀਂ ਉਠਦਾ ।

(ਸੀ) ਨਹੀਂ ਜੀ । ਸਕੀਮ ਦੀ ਕਾਪੀ ਹਾਊਸ ਦੀ ਮੇਜ਼ ਤੇ ਰੱਖਣ ਦਾ ਸਵਾਲ ਨਹੀਂ ਉਠਦਾ । ਸਕੀਮ ਨੂੰ ਸਿਰੇ ਚਾੜ੍ਹਨ ਲਈ ਵਕਤ ਮੁਕੱਰਰ ਕਰਨਾ ਮੁਸ਼ਕਲ ਹੈ । ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਹ ਜਲਦੀ ਤੋਂ ਜਲਦੀ ਮੁਕੰਮਲ ਕੀਤੀ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਇਹ ਕਿਹਾ ਹੈ ਕਿ ਵਿਸਥਾਰ ਸਦਨ ਦੀ ਮੇਜ਼ ਤੇ ਰਖਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ, ਕਿਉਂਕਿ ਹਾਲੇ ਸਕੀਮ ਅੰਡਰ ਕਨਸਿਡਰੇਸ਼ਨ ਹੈ । ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਅੰਮ੍ਰਿਤਸਰ ਦੇ ਵਿਚ ਇੰਡਸਟਰੀਅਲ ਹਾਊਸਿੰਗ ਸਕੀਮ ਦੇ ਤਹਿਤ ਜਿਹੜੀਆਂ ਦੋ ਕਾਲੋਨੀਜ਼ ਹਨ, ਉਨ੍ਹਾਂ ਕਾਲੋਨੀਜ਼ ਵਿਚ ਰਹਿਣ ਵਾਲੇ ਹਰ ਵਰਕਰ ਨੂੰ ਤਹਿਸੀਲਦਾਰ ਵਲੋਂ ਨੋਟਿਸ ਚਲਾ ਗਿਆ ਹੈ ਕਿ ਇਸ ਦੀ ਕੀਮਤ ਇਤਨੀ ਹੈ ਅਤੇ ਤੁਸੀਂ ਦਸੋ ਕਿ ਹਾਇਰ ਪ੍ਰਚੇਜ਼ ਦੇ ਹਿਸਾਬ ਨਾਲ ਲੈਣਾ ਚਾਹੁੰਦੇ ਹੋ ਜਾਂ ਨਹੀਂ । ਜੇ ਸਕੀਮ ਤਿਆਰ ਹੀ ਨਹੀਂ ਹੋਈ ਤਾਂ ਨੋਟਿਸ ਕਾਹਦੇ ਵਾਸਤੇ ਦਿਤੇ ਗਏ ਹਨ ?

**ਮੰਤਰੀ** : ਉਹ ਇਸ ਲਈ ਕੀਤਾ ਗਿਆ ਹੈ ਕਿ ਜੇ ਉਹ ਐਗਰੀ ਕਰਨ ਤਾਂ ਉਸਦੇ ਮੁਤਾਬਕ ਹੀ ਸਕੀਮ ਬਣਾਈ ਜਾਵੇ ।

**चौधरी बलबीर सिंह** : क्या मन्त्री साहिब बतायेंगे कि अगर स्कीम तैयार न हो तो क्या नोटिस दिया जा सकता है ?

**ਮੰਤਰੀ** : ਮੈਂ ਤਾਂ ਫਾਈਨਲ ਸਕੀਮ ਦੇ ਬਾਰੇ ਵਿਚ ਗਲ ਕੀਤੀ ਹੈ, ਜਿਸ ਵਿਚ ਕੁਝ ਗੌਰਮਿੰਟ ਆਫ਼ ਇੰਡੀਆ ਦਾ ਵੀ ਕਨਸਰਨ ਹੈ ਅਤੇ ਪੰਜਾਬ ਗੌਰਮਿੰਟ ਦਾ ਵੀ ।

(ਇਸ ਵਕਤ ਕਈ ਮੈਂਬਰ ਸਾਹਿਬਾਨ ਸਪਲੀਮੈਂਟਰੀਜ਼ ਲਈ ਖੜੇ ਹੋ ਗਏ)

**Mr. Speaker** : The question hour is over, (Interrpution)

ਜਾ ਸਕਦਾ ਹੈ, ਇਸ ਬਾਰੇ ਮੈਂ ਕੌਲ ਅਤੇ ਸ਼ਕਦਰ ਦੀ ਕਿਤਾਬ ਵਿਚੋਂ ਪੜ੍ਹ ਕੇ ਸੁਣਾਉਂਦਾ ਹਾਂ—

"Members are not to make allegations of a defamatory or incriminatory nature against any person unless previous intimation has been given to the Speaker and also the Minister concerned."

ਇਹ ਲਗਾਏ ਜਾ ਸਕਦੇ ਹਨ ਲੇਕਿਨ ਕਿਸੀ ਤਰਕੀਬ ਨਾਲ ਲਗਾਉ ਫੇਰ ਠੀਕ ਹੈ। (ਸ਼ੋਰ) (ਵਿਘਨ)

**Mr. Speaker :** Sirdar Kapur Singh please.

**ਸਿਰਦਾਰ ਕਪੂਰ ਸਿੰਘ :** ਮੇਰਾ ਮਨ ਪਹਿਲਾਂ ਵੀ ਸਪਸ਼ਟ ਸੀ ਅਤੇ ਹੁਣ ਵੀ ਸਪਸ਼ਟ ਹੈ। ਮੈਂਬਰਜ਼ ਦਾ ਕੋਈ ਹਕ ਨਹੀਂ ਬਣਦਾ ਕਿ ਉਹ ਕੋਈ ਐਸੀ ਗਲ ਕਰਨ ਜੋ ਕਿ ਵਜ਼ੀਰਾਂ ਦੇ ਨਿਜੀ ਸਤਿਕਾਰ ਨੂੰ ਭੰਗ ਕਰਨ ਵਾਲੀ ਹੋਵੇ। ਲੇਕਿਨ ਅਗਰ ਕੋਈ ਸਰਕਾਰੀ ਪੱਧਰ ਉਤੇ ਮੰਦੇ ਕੰਮ ਕੀਤੇ ਗਏ ਹੋਣ ਤਾਂ ਉਨ੍ਹਾਂ ਕੰਮਾਂ ਦੀ ਪਰੋੜ੍ਹਤਾ ਕਰਨ ਵਾਲੇ ਕੁਝ ਵਾਕਿਆਤ ਤੇ ਤੱਥ ਕਹਿਣੇ ਜ਼ਰੂਰੀ ਹੋ ਜਾਣਗੇ। ਇਨ੍ਹਾਂ ਵਾਕਿਆਤ ਬਾਰੇ ਮੈਂਬਰਾਂ ਦਾ ਕਹਿਣ ਦਾ ਹੱਕ ਬਣਦਾ ਹੈ। ਇਹ ਚੀਜ਼ ਲੋਕ ਸਭਾ ਵਿਚ, ਹਾਊਸ ਆਫ ਕਾਮਨਜ਼ ਵਿਚ, ਮੰਨੀ ਹੋਈ ਹੈ। ਇਹ ਫ਼ੈਸਲਾ ਕਰਨਾ ਤੁਹਾਡਾ ਅਧਿਕਾਰ ਹੈ ਕਿ ਜਦੋਂ ਕੋਈ ਮੈਂਬਰ ਕਿਸੇ ਮੰਤਰੀ ਦੇ ਖਿਲਾਫ਼ ਕਹਿੰਦਾ ਹੈ ਤਾਂ ਕਿਤੇ ਉਹ ਉਸ ਮੰਤਰੀ ਤੇ ਜ਼ਾਤੀ ਹਮਲਾ ਤਾਂ ਨਹੀਂ ਕਰਦਾ। ਐਵੇਂ ਹੂੜ ਮਤ ਨਾਲ ਬਿਨਾਂ ਸੋਚੇ ਸਮਝੇ ਤਾਂ ਨਹੀਂ ਕਹੀ ਜਾਂਦਾ। ਜੇ ਇਸ ਤਰ੍ਹਾਂ ਉਹ ਕਰਦਾ ਹੈ ਤਾਂ ਤੁਹਾਨੂੰ ਉਸ ਨੂੰ ਟੋਕ ਦੇਣਾ ਚਾਹੀਦਾ ਹੈ। (ਸ਼ੋਰ) (ਵਿਘਨ) ਉਹਦੇ ਪਿਛੋਕੜ ਵਿਚ ਮੈਂ ਹੁਣ ਆਪਣੀ ਜ਼ਾਤੀ ਤਸ਼ਰੀਹ ਦੇਣ ਲਈ ਖੜਾ ਹੋਇਆ ਹਾਂ। ਜਿਹੜੀ ਮੈਂ ਚਿੱਠੀ ਲਿਖੀ ਸੀ ਉਹਦੇ ਵਿਚ ਵੀ ਇਹ ਆ ਗਿਆ ਹੈ। ਮੇਰੇ ਮਿਤਰ ਸਰਦਾਰ ਆਤਮਾ ਸਿੰਘ ਨੇ ਮੇਰੇ ਉਤੇ ਕਲ੍ਹ ਜਿਹੜੇ ਜ਼ਾਤੀ ਇਲਜ਼ਾਮ ਲਾਏ ਹਨ ਉਹ ਸਦਨ ਦੀ ਕਾਰਜਵਿਧੀ ਦੇ ਨਿਯਮ 100 ਅਤੇ ਨਿਯਮ 63 ਅਧੀਨ ਨਹੀਂ ਲਗਾਏ ਜਾ ਸਕਦੇ ਸੀ। ਇਸ ਬਾਰੇ ਇਥੇ ਕਈ ਮੈਂਬਰਾਂ ਨੇ ਵੀ ਪ੍ਰੋਟੈਸਟ ਕੀਤਾ ਸੀ ਪਰ ਕੋਈ ਧਿਆਨ ਨਹੀਂ ਦਿਤਾ ਗਿਆ। ਇਹ ਮੇਰੇ ਉਤੇ ਲੱਗੇ ਹੋਏ ਨਿਯਮਾਂ ਵਿਰੁਧ ਦੂਸ਼ਨ ਹੁਣ ਅਖਬਾਰਾਂ ਵਿਚ ਆ ਚੁਕੇ ਹਨ। ਜੇ ਤਾਂ ਇਹ ਇਲਜ਼ਾਮ ਬਾਹਰ ਲਗਾਏ ਜਾਂਦੇ ਤਾਂ ਤੇ ਮੈਂ ਇਸ ਬਾਰੇ ਆਪਣੀ ਰਖਿਆ ਬਾਹਰ ਅਦਾਲਤਾਂ ਵਿੱਚ ਕਰਦਾ ਪਰ ਹੁਣ ਜਦ ਇਹ ਇਥੇ ਲਗਾਏ ਹਨ ਇਨ੍ਹਾਂ ਬਾਰੇ ਮੈਂ ਹੁਣ ਇਥੇ ਹੀ ਕਹਿ ਸਕਦਾ ਹਾਂ। (ਸ਼ੋਰ) (ਵਿਘਨ)

**ਸਰਦਾਰ ਗੁਰਦੇਵ ਸਿੰਘ :** ਉਹ ਤਾਂ ਅਖਬਾਰ ਵਿਚ ਆ ਗਏ ਹਨ ਜੀ।

**Mr. Speaker :** No interruption please.

**ਸਿਰਦਾਰ ਕਪੂਰ ਸਿੰਘ :** ਨਿਯਮ 100 ਅਧੀਨ ਜਦੋਂ ਕੋਈ ਮੈਂਬਰ ਬੋਲ ਰਿਹਾ ਹੋਵੇ ਤਾਂ ਕੋਈ ਅਜਿਹੀ ਚੀਜ਼ ਨਹੀਂ ਹੋਣੀ ਚਾਹੀਦੀ ਜਿਸ ਨਾਲ ਉਹਦੀ ਤਕਰੀਰ ਬਿਲਾਵਜਾਹ ਭੰਗ ਹੁੰਦੀ ਹੋਵੇ ਪ੍ਰੰਤੂ ਜਥੇਦਾਰ ਸਾਹਿਬਾਨ, ਜਿਹੜੇ ਓਧਰ ਬੈਠੇ ਹਨ, ਇਹ ਮਤਵਾਤਰ, ਜਦੋਂ ਮੈਂ ਉਠਦਾ ਹਾਂ (ਸ਼ੋਰ) (ਵਿਘਨ) ਇਹ ਇਸੇ ਤਰ੍ਹਾਂ ਹੀ ਕਰਦੇ ਹਨ। ਇਹ ਅਸਾਡੇ ਨਿਯਮਾਂ ਦੇ ਵਿਰੁਧ ਗਲ ਹੈ (ਸ਼ੋਰ) (ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਗੁਰਦੇਵ ਸਿੰਘ ਜੀ, ਇੰਟਰਪਟ ਨਾ ਕਰੋ। (Sardar Gurdev Singh, please do not interrupt)

**ਸਿਰਦਾਰ ਕਪੂਰ ਸਿੰਘ** : ਮੇਰੇ ਮਿੱਤਰ ਸਰਦਾਰ ਆਤਮਾ ਸਿੰਘ ਨੇ ਜਿਸ ਵੇਲੇ ਉਨ੍ਹਾਂ ਦੇ ਆਪਣੇ ਉਪਰ ਸਰਕਾਰੀ ਪੱਧਰ ਤੇ ਦੂਸ਼ਨ ਲਗ ਰਹੇ ਸਨ ਤਾਂ ਉਸ ਵੇਲੇ ਉਨ੍ਹਾਂ (ਵਿਘਨ) ਨੇ ਮੇਰੇ ਉਤੇ ਜ਼ਾਤੀ ਹੱਤਕ ਅਮੇਜ਼ ਹਮਲੇ ਕੀਤੇ । ਕੁਝ ਕੁ ਅਖਬਾਰਾਂ ਵਿਚ ਵੀ ਛਪ ਚੁਕੇ ਹਨ। ਇਨ੍ਹਾਂ ਨੇ ਮੇਰੇ ਉਪਰ ਅਠ ਹਮਲੇ ਕੀਤੇ । ਇਨ੍ਹਾਂ ਦਾ ਪਹਿਲਾਂ ਇਲਜ਼ਾਮ ਇਹ ਸੀ ਕਿ ਇਹ ਡਿਸਮਿਸਡ ਅਫ਼ਸਰ ਹੈ । ਇਹ ਬੜੀ ਲੰਮੀ ਕਹਾਣੀ ਹੈ । ਇਸ ਨੂੰ ਸਾਰਾ ਪੰਜਾਬ ਜਾਣਦਾ ਹੈ । ਹਿੰਦੁਸਤਾਨ ਦੇ ਬਹੁਤ ਸਾਰੇ ਹਿੱਸਿਆਂ ਵਿਚ ਇਸ ਗੱਲ ਬਾਰੇ ਪਤਾ ਹੈ । ਮੈਂ ਆਈ. ਸੀ. ਐਸ. ਵਿਚ ਡਿਪਟੀ ਕਮਿਸ਼ਨਰ ਹੁੰਦਾ ਸੀ। ਕੁਝ ਇਹੋ ਜਿਹੇ ਹਾਲਾਤ ਹੋ ਗਏ ਜਿਨ੍ਹਾਂ ਤੋਂ ਸਾਰੇ ਜਾਣੂ ਹਨ । ਉਦੋਂ ਦੇ ਚੀਫ਼ ਮਨਿਸਟਰ ਪੰਜਾਬ ਅਤੇ ਦਿੱਲੀ ਦੇ ਮੰਤਰੀਆਂ ਦੀ ਇਛਾਵਾਂ ਦੇ ਮੁਤਾਬਿਕ ਕੰਮ ਨਾ ਹੋਣ ਤੇ ਉਨ੍ਹਾਂ ਨੇ ਮੇਰੇ ਖਿਲਾਫ਼ ਕੁਝ ਕਾਰਵਾਈ ਕੀਤੀ, ਦੂਸ਼ਣ ਲਾਏ, ਹਕ ਬਣਦੇ ਸੀ ਉਨ੍ਹਾਂ ਦੇ। ਮੈਂ ਲਿਖਤੀ ਬੇਨਤੀ ਕੀਤੀ ਰਾਸ਼ਟਰਪਤੀ ਨੂੰ ਕਿ ਮੇਰੇ ਉਤੇ ਦੂਸ਼ਣ ਲਗਾਓ, ਇਨਕੁਆਇਰੀ ਕਰੋ, ਅਤੇ ਅਗਰ ਮੈਂ ਗ਼ਲਤੀ ਕੀਤੀ ਹੈ ਤਾਂ ਸਜ਼ਾ ਦੇਵੋ । ਪਰ ਪੰਜਾਬ ਸਰਕਾਰ ਨੂੰ ਕੋਈ ਹੱਕ ਨਹੀਂ ਬਣਦਾ ਕਿ ਉਹ ਮੇਰੇ ਖਿਲਾਫ਼ ਇਨਕੁਆਇਰੀ ਕਰੇ, ਮੈਨੂੰ ਚਾਰਜਸ਼ੀਟ ਕਰੇ । ਇਹ ਵੀ ਮੈਂ ਕਿਹਾ ਕਿ ਮੈਨੂੰ ਦਿੱਲੀ ਬੁਲਾ ਲਉ ਔਰ ਜਿਹੜਾ ਆਦਮੀ ਨਿਰਪੱਖ ਹੋਵੇ ਉਸਨੂੰ ਮੇਰੇ ਖਿਲਾਫ਼ ਦੂਸ਼ਨ ਦੀ ਪੜਤਾਲ ਕਰਨ ਲਈ ਲਗਾ ਦਿਉ । ਮੈਂ ਆਪਣੀ ਸਫ਼ਾਈ ਦੇਵਾਂਗਾ । ਪਰ ਮੇਰੀ ਇਹ ਹੱਕੀ ਤੇ ਯਥਾਰਥ ਮੰਗ ਰੱਦ ਕਰ ਦਿਤੀ ਗਈ । ਇਸ ਤੋਂ ਪਿਛੋਂ ਮੇਰੀ 'ਡਿਸਮਿਸਲ' ਦੇ ਆਰਡਰ ਕਰ ਦਿਤੇ ਬਿਨਾਂ ਮੇਰੀ ਪੂਰੀ ਸਫਾਈ ਸੁਣੇ ਦੇ। ਮੈਂ ਹਾਈ ਕੋਰਟ ਵਿਚ ਗਿਆ ਮੈਂ ਸੁਪਰੀਮ ਕੋਰਟ ਵਿਚ ਗਿਆ । ਮੈਂ ਕਿਹਾ ਪੰਜਾਬ ਸਰਕਾਰ ਨੂੰ ਕੋਈ ਹੱਕ ਨਹੀਂ ਸੀ ਬਣਦਾ ਕਿ ਉਹ ਮੇਰੇ ਉਤੇ ਚਾਰਜ ਸ਼ੀਟ ਲਗਾਂਦੀ, ਮੇਰੇ ਉਤੇ ਇਨਕੁਆਇਰੀ ਅਫ਼ਸਰ ਬਿਠਾਉਂਦੀ । ਇਸ ਦੇ ਆਧਾਰ ਉਤੇ ਰਾਸ਼ਟਰਪਤੀ ਨੂੰ ਕੋਈ ਹੱਕ ਨਹੀਂ ਬਣਦਾ ਸੀ ਕਿ ਉਹ ਮੈਨੂੰ 'ਡਿਸਮਿਸ' ਕਰਦਾ । ਉਨ੍ਹਾਂ ਨੇ ਮੇਰੀ ਬੇਨਤੀ ਅਪਰਵਾਨ ਕਰ ਦਿਤੀ । ਉਸ ਵੇਲੇ ਇਥੇ ਹਿੰਦੂ ਚੀਫ਼ ਮਨਿਸਟਰ ਸੀ । ਉਸ ਤੋਂ ਬਾਦ, ਜਦੋਂ ਸਰਦਾਰ ਕੈਰੋਂ ਚੀਫ਼ ਮਨਿਸਟਰ ਸੀ ਤਾਂ ਉਨ੍ਹਾਂ ਨੇ ਉਸ ਵੇਲੇ ਇਕ ਹਿੰਦੂ ਆਈ. ਸੀ. ਐਸ. ਅਫ਼ਸਰ ਸ੍ਰੀ ਆਰ. ਪੀ. ਕਪੂਰ ਉਤੇ ਇਨਕੁਆਇਰੀ ਅਫ਼ਸਰ ਮੁਕੱਰਰ ਕੀਤਾ ਅਤੇ ਉਸ ਨਾਲ ਉਹ ਸਲੂਕ ਕਰਨਾ ਅਰੰਭ ਕੀਤਾ ਜੋ ਮੇਰੇ ਨਾਲ ਕੀਤਾ ਗਿਆ ਸੀ ਜੋ ਉਸ ਵੇਲੇ ਗੌਰਮਿੰਟ ਨੇ ਕੀਤਾ, ਸ੍ਰੀ ਕਪੂਰ ਨੇ ਉਸ ਦਾ ਵਿਰੋਧ ਕੀਤਾ । ਉਹ ਸੁਪਰੀਮ ਕੋਰਟ ਤਕ ਗਿਆ ਉਹਦਾ ਕੇਸ ਠੀਕ ਹੋ ਗਿਆ । ਉਥੇ ਫ਼ੈਸਲਾ ਹੋਇਆ ਕਿ ਸ੍ਰੀ ਕਪੂਰ ਨੂੰ ਪੰਜਾਬ ਸਰਕਾਰ ਵੱਲੋਂ ਸਸਪੈਂਡ ਕਰਨ, ਉਹਦੇ ਖਿਲਾਫ਼ ਇਨਕੁਆਇਰੀ ਅਫ਼ਸਰ ਬਿਠਾਉਣ ਜਾਂ ਹੋਰ ਦੂਸ਼ਣ ਉਹਦੇ ਖਿਲਾਫ਼ ਲਗਾਉਣੇ, ਇਹ ਸਭ ਗਲਤ ਕਾਰਵਾਈ ਸੀ । ਉਸ ਦੀ ਬਿਨਾਂ ਤੇ ਮੈਂ ਵੀ ਸਰਦਾਰ ਗੁਰਨਾਮ ਸਿੰਘ ਨੂੰ ਬੇਨਤੀ ਕੀਤੀ ਕਿ ਸੁਪਰੀਮ ਕੋਰਟ ਨੇ ਹੁਣ ਨਵਾਂ ਕਾਨੂੰਨ ਲਾਗੂ ਕਰ ਦਿਤਾ ਹੈ ਔਰ ਇਸ ਤਰ੍ਹਾਂ ਪੰਜਾਬ ਸਰਕਾਰ ਨੂੰ ਕੋਈ ਹੱਕ ਨਹੀ ਸੀ ਕਿ ਉਹ ਮੈਨੂੰ ਡਿਸਮਿਸ ਕਰਵਾਉਂਦੀ, ਮੇਰੇ ਸਾਰੇ ਕਾਨੂੰਨ ਦੇ ਵਿਰੁਧ ਖੋਹੇ ਗਏ ਅਧਿਕਾਰ ਬਹਾਲ ਕੀਤੇ ਜਾਣ, ਮੇਰੀ ਪਿਛਲੀ ਤਨਖਾਹ ਦਿਤੀ ਜਾਵੇ । ਕਪੂਰ ਸਿੰਘ ਅਤੇ ਮਿਸਟਰ ਕਪੂਰ ਵਾਸਤੇ ਮੁਲਕ ਵਿਚ ਦੋ ਵਖਰੇ ਕਾਨੂੰਨ ਨਿਸ਼ਚਿਤ ਕੀਤੇ ਜਾ ਚੁੱਕੇ ਹਨ । ਮੇਰੇ ਨਾਲ ਭਾਰੀ ਧੱਕਾ ਹੋਇਆ ਹੈ । ਇਹ ਚੀਜ਼ ਸਭ ਦੇ ਸਾਹਮਣੇ ਸਪਸ਼ਟ ਹੈ । ਇਸ ਉਤੇ ਸਰਦਾਰ ਗੁਰਨਾਮ ਸਿੰਘ ਨੇ ਇਕ ਚਿੱਠੀ ਹੋਮ ਮਨਿਸਟਰ ਔਰ ਪਰਾਈਮ ਮਨਿਸਟਰ ਨੂੰ ਦਿੱਲੀ ਲਿਖੀ ਕਿ ਸਿਖਾਂ ਨਾਲ ਐਨਾਂ ਦਿਨ ਦੀਵੀਂ ਧੱਕਾ ਕੀਤਾ ਜਾ ਰਿਹਾ ਹੈ । ਹਿੰਦੂਆਂ ਲਈ ਕੁਝ ਹੋਰ ਕਾਨੂੰਨ ਹਨ ਅਤੇ ਸਿਖਾਂ ਲਈ ਕੁਝ ਹੋਰ ਕਾਨੂੰਨ ਹਨ । (ਵਿਘਨ)

**ਸ਼੍ਰੀ ਸਪੀਕਰ** : ਮੈਂ ਅਰਜ਼ ਕਰਾਂ (ਵਿਘਨ) (I would like to request that...) (interruption)

**ਸਿਰਦਾਰ ਕਪੂਰ ਸਿੰਘ** : ਅਰਜ਼ ਕੀ ਕਰੋਗੇ ਐਵੇਂ ਨਾ ਟੋਕੋ ਮੈਨੂੰ । ਉਹ ਚਿੱਠੀ ਉਨ੍ਹਾਂ ਨੇ ਲਿਖੀ । ਉਸ ਚਿੱਠੀ ਦਾ ਜਵਾਬ ਆਇਆ ਹੈ । (ਸ਼ੋਰ) (ਵਿਘਨ) ਹਿੰਦੁਸਤਾਨ ਦੇ ਪ੍ਰਧਾਨ ਮੰਤਰੀ, ਸ਼੍ਰੀ ਲਾਲ ਬਹਾਦਰ ਸ਼ਾਸਤਰੀ ਜੀ ਨੇ ਸਰਦਾਰ ਗੁਰਨਾਮ ਸਿੰਘ ਨੂੰ ਜਵਾਬ ਦਿਤਾ ਕਿ ਜਿਹੜਾ ਤੁਸੀਂ ਕਹਿੰਦੇ ਹੋ ਕਿ ਸਿਖਾਂ ਲਈ ਹੋਰ ਕਾਨੂੰਨ ਹੈ ਅਤੇ ਹਿੰਦੂਆਂ ਲਈ ਹੋਰ ਕਾਨੂੰਨ ਹੈ, ਸ਼੍ਰੀ ਕਪੂਰ ਅਤੇ ਕਪੂਰ ਸਿੰਘ ਲਈ ਵਖਰੇ ਵਖਰੇ ਕਾਨੂੰਨ ਹਨ, ਇਹ ਇਸੇ ਤਰ੍ਹਾਂ ਹੀ ਹੋਵੇਗਾ, ਤੁਸੀਂ ਜ਼ੋਰ ਲਾ ਲਓ ਜੋ ਲਾਉਣਾ ਹੈ ।

ਇਹ ਚਿੱਠੀ ਮੈਂ ਸੁਪਰੀਮ ਕੋਰਟ ਵਿਚ ਵੀ ਪੇਸ਼ ਕੀਤੀ ਹੈ । ਮੈਂ ਕਿਹਾ ਕਿ ਮੈਂ ਵੀ ਇਸ ਦੇਸ਼ ਦਾ ਸ਼ਹਿਰੀ ਹਾਂ, ਲੇਕਿਨ ਉਨ੍ਹਾਂ ਨੇ ਸ਼੍ਰੀ ਆਰ. ਪੀ. ਕਪੂਰ ਨੂੰ ਤਾਂ ਲੱਖਾਂ ਰੁਪਏ ਵਾਪਸ ਦਿਵਾ ਦਿਤੇ ਪਰ ਮੈਨੂੰ ਨਹੀਂ ਦਿਤੇ । * * * * * *
ਮੈਂ ਕਿਹਾ ਕਿ ਮੇਰੀ ਮੈਨੂੰ ਪਿਛਲੀ ਤਨਖਾਹ ਦਿਓ, ਉਨ੍ਹਾਂ ਨੇ ਕਿਹਾ ਕਿ ਨਹੀਂ ਦਿੰਦੇ ਜਾਹ ਜੋ ਕਰਨਾ ਹੈ ਕਰ ਲੈ ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਮੁਲਕ ਵਿਚ ਇਹੋ ਜਿਹੀ ਧੱਕੇਸ਼ਾਹੀ ਅਥਵਾ ਅਕਾਲੀ ਸ਼ਾਹੀ ਹੈ । ਅਜਿਹੀਆਂ ਗੱਲਾਂ ਹੋ ਰਹੀਆਂ ਹਨ । ... (ਵਿਘਨ)

**ਸ਼੍ਰੀ ਸਪੀਕਰ** : ਸਿਰਦਾਰ ਕਪੂਰ ਸਿੰਘ ਜੀ, ਤੁਸੀਂ ਤਾਂ ਆਪਣੇ ਆਪ ਨੂੰ ਮਹਾਨ ਨੇਤਾ ਕਹਿੰਦੇ ਹੋ । ਇਸ ਦੇ ਵਿਚ ਅਕਾਲੀਸ਼ਾਹੀ ਕਿਸ ਤਰ੍ਹਾਂ ਆ ਗਈ ? (The hon. Member Sirdar Kapur Singh claims himself to be a great leader. How is 'Akalishahi' involved in it ?)

**ਸਿਰਦਾਰ ਕਪੂਰ ਸਿੰਘ** : ਇਹ ਹੀ ਅਕਾਲੀ ਨੇਤਾ ਸਮੇਤ ਬਾਬੂ ਆਤਮਾ ਸਿੰਘ ਪਿਛਲੇ 20 ਸਾਲਾਂ ਵਿਚ ਪਬਲਿਕ ਚੋਂ ਮੈਮੋਰੈਂਡਮ ਸਰਕਾਰ ਨੂੰ ਭਿਜਵਾਉਂਦੇ ਰਹੇ ਹਨ, ਜਿਨ੍ਹਾਂ ਵਿਚ ਕਿਹਾ ਗਿਆ ਕਿ ਸਿਰਦਾਰ ਕਪੂਰ ਸਿੰਘ ਨਾਲ ਬੜਾ ਧੱਕਾ ਹੋਇਆ ਹੈ । (ਵਿਘਨ)

**ਮਾਲ ਮੰਤਰੀ** : (ਸਰਦਾਰ ਆਤਮਾ ਸਿੰਘ) : ਤੁਸੀਂ ਅਕਾਲੀਸ਼ਾਹੀ ਨਾ ਕਹੋ, ਕਾਂਗਰਸਸ਼ਾਹੀ ਕਹੋ । (ਵਿਘਨ)

**ਸਿਰਦਾਰ ਕਪੂਰ ਸਿੰਘ** : ਇਹ ਬਗੈਰ ਕਿਸੇ ਕਾਨੂੰਨ ਦੇ, ਬਗੈਰ ਕਿਸੇ ਵਿਧਾਨ ਦੇ ਖਾਲਿਸ ਧੱਕੇਸ਼ਾਹੀ ਹੈ । * * * * * *
(ਵਿਘਨ) ਮੈਂ ਕਹਿੰਦਾ ਹਾਂ ਕਿ ਮੈਂ 'ਡਿਸਮਿਸ' ਨਹੀਂ ਹੋਇਆ, ਮੇਰੇ ਨਾਲ ਸਿੱਧਾ ਧੱਕਾ ਹੋਇਆ ਹੈ ।
* * * * * * *
ਸਾਰਾ ਹਿੰਦੁਸਤਾਨ ਚੁੱਪ ਬੈਠਾ ਹੈ ਅਤੇ ਮੈਂ ਕਹਿੰਦਾ ਹਾਂ ਕਿ ਮੈਂ ਡਿਸਮਿਸਡ ਅਫਸਰ ਨਹੀਂ ਹਾਂ ਸਗੋਂ ਮੇਰੇ ਨਾਲ ਨਿਪਟ ਧੱਕਾ ਹੋਇਆ ਹੈ ਅਤੇ ਮੈਂ ਮਜ਼ਲੂਮ ਹਾਂ । (ਵਿਘਨ)

**ਸਰਦਾਰ ਬੇਅੰਤ ਸਿੰਘ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਸਿਰਦਾਰ ਕਪੂਰ ਸਿੰਘ ਨੇ ਸੁਪਰੀਮ ਕੋਰਟ ਤੇ ਦੋਸ਼ ਲਾਇਆ ਹੈ; ਕੀ ਇਹ ਸੁਪਰੀਮ ਕੋਰਟ ਤੇ ਐਸਪਰਸ਼ਨ ਨਹੀਂ ਹੈ ?

*Expunged as ordered by the Chair.

**ਸਿਰਦਾਰ ਕਪੂਰ** ਸਿੰਘ : ਇਹ ਐਸਪਰਸ਼ਨ ਨਹੀਂ ਹੁੰਦੀ । ਤੁਸੀਂ ਐਸਪਰਸ਼ਨ ਦੇ ਅਰਥ ਕਿਸੇ ਸ਼ਬਦ ਕੋਸ਼ ਵਿਚ ਦੇਖੋ ਕਿ ਕੀ ਲਿਖੇ ਹੋਏ ਹਨ ?

**ਸ਼੍ਰੀ ਸਪੀਕਰ** : ਇਹ ਜਿਹੜਾ ਸਿਰਦਾਰ ਕਪੂਰ ਸਿੰਘ ਨੇ ਕਿਹਾ ਹੈ ਕਿ * * * * * ਇਹ ਕੋਰਟ ਤੇ ਐਸਪਰਸ਼ਨ ਹੈ, ਇਸ ਲਈ ਇਹ ਸ਼ਬਦ ਐਕਸਪੰਜ ਕਰ ਦੇਣੇ ਚਾਹੀਦੇ ਹਨ । (The words used by Sirdar Kapur Singh that the * * * * * * * * are an aspersion on the Court. These should be expunged )

**ਸਿਰਦਾਰ ਕਪੂਰ ਸਿੰਘ** : ਮੈਂ ਤਾਂ ਵਾਕਿਆਤ ਦੱਸ ਰਿਹਾ ਹਾਂ ।

**Sardar Umrao Singh** : Law is equal for every body.

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਸਿਰਦਾਰ ਕਪੂਰ ਸਿੰਘ ਹੋਰਾਂ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਨੌਕਰੀ ਤੋਂ ਹਟਾਇਆ ਗਿਆ ਹੈ, ਇਸ ਲਈ * * * * * ਮੈਂ ਕਹਿੰਦਾ ਹਾਂ ਕਿ ਅਜਿਹੇ ਸ਼ਬਦ ਇਹਨਾਂ ਨੂੰ ਕਹਿਣੇ ਚੰਗੇ ਨਹੀਂ ਲਗਦੇ । ਇਹ ਅਕਾਲੀਆਂ ਨੂੰ ਕਹਿਣ ਪਰ ਦੂਸਰਿਆਂ ਨੂੰ ਕਿਉਂ ਕਹਿੰਦੇ ਹਨ...(ਵਿਘਨ)

**Mr. Speaker** : Please take your seat.

(ਇਸ ਵੇਲੇ ਮੁੱਖ ਮੰਤਰੀ ਸਿਰਦਾਰ ਕਪੂਰ ਸਿੰਘ ਦੇ ਲਾਗਲੇ ਬੈਂਚ ਤੇ ਬੈਠੇ ਸਨ ।

**चौधरी बलबीर सिंह** : प्वायट ग्राफ ग्रार्डर सर। स्पीकर साहिब, सी. एम. साहिब से ग्राप कहें कि वह ग्रपनी सीट पर ग्रा जाएं ताकि सिरदार कपूर सिंह बिना किसी रोक के बोल सकें। (हंसी)

**ਸਿਰਦਾਰ ਕਪੂਰ ਸਿੰਘ** : ਮੈਂ ਇਸ ਨੁਕਤੇ ਤੇ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ, ਹੁਣ ਮੈਂ ਦੂਸਰੇ ਨੁਕਤੇ ਤੇ ਆਉਂਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ** : ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਕਿੰਨਾਂ ਟਾਈਮ ਅਲਾਟ ਕੀਤਾ ਹੈ, ਸਾਨੂੰ ਇਸ ਦੀ ਬਾਬਤ ਦੱਸ ਦਿਤਾ ਜਾਵੇ ਕਿਤੇ ਇਹੀ ਨਾ ਸਾਰਾ ਟਾਈਮ ਲਈ ਜਾਣ ।

**ਸ਼੍ਰੀ ਸਪੀਕਰ** : ਮੈਂ ਮਾਨਯੋਗ ਸਿਰਦਾਰ ਕਪੂਰ ਸਿੰਘ ਨੂੰ ਕਹਾਂਗਾ ਕਿ ਉਹ ਜਲਦੀ ਮੁਖਤਸਰ ਸ਼ਬਦਾਂ ਵਿਚ ਕਹਿ ਕੇ ਖਤਮ ਕਰਨ । (I would request the hon. Member Sirdar Kapur Singh to be brief.)

**ਕਾਮਰੇਡ ਸਤਪਾਲ ਡਾਂਗ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਤੁਹਾਨੂੰ ਸਿਰਦਾਰ ਕਪੂਰ ਸਿੰਘ ਲਈ ਸਾਫ਼ਟ ਕਾਰਨਰ ਰੱਖਣਾ ਚਾਹੀਦਾ ਹੈ, ਇਹ ਉਨ੍ਹਾਂ ਦਾ ਹੱਕ ਹੈ ਅਤੇ ਵਿਚ ਟੋਕਾ ਟੋਕੀ ਨਹੀਂ ਹੋਣੀ ਚਾਹੀਦੀ ।

**ਚੌਧਰੀ ਤੁਲਸੀ ਰਾਮ ਚੌਹਾਨ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਸਿਰਦਾਰ

*Expunged as ordered by the Chair.

ਕਪੂਰ ਸਿੰਘ ਨੇ ਕਿਹਾ ਹੈ ਕਿ ਮੇਰੀ ਡਿਸਮਿਸਲ ਤੇ * * * * * ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਪੀਕਰ ਸਾਹਿਬ, ਇਸ ਦੇ ਵਿਚ ਤੁਸੀਂ ਵੀ ਸ਼ਾਮਲ ਹੋ ਅਤੇ ਸਿਰਦਾਰ ਕਪੂਰ ਸਿੰਘ ਵੀ ਸ਼ਾਮਿਲ ਹਨ। ਇਸ ਲਈ ਇਹ ਸ਼ਬਦ ਠੀਕ ਨਹੀਂ ਹਨ।

**ਸਿਰਦਾਰ ਕਪੂਰ ਸਿੰਘ** : ਇਹ ਰਿਕਾਰਡ ਵਿਚੋਂ ਕਢੇ ਨਾਂ ਜਾਣ। ਜਿਸ ਨੂੰ ਸ਼ਰਮ ਨਹੀਂ ਅਉਂਦੀ ਨਾ ਆਵੇ ਅਤੇ ਜਿਸ ਨੂੰ ਆਉਂਦੀ ਹੈ ਆਵੇ। (ਹਾਸਾ)

**ਸ੍ਰੀ ਸਪੀਕਰ** : ਇਹ ਸ਼ਬਦ ਠੀਕ ਨਹੀਂ ਹਨ, ਇਸ ਲਈ ਐਕਸਪੰਜ ਕੀਤੇ ਜਾਣ। (These words are not proper. These should be expunged.)

**ਸਿਰਦਾਰ ਕਪੂਰ ਸਿੰਘ** : ਜਿਹੜੇ ਭਾਵ ਪੂਰਤ ਤੇ ਅਰਥ ਭਰਪੂਰ ਸ਼ਬਦ ਹਨ, ਉਹ ਐਕਸਪੰਜ ਕਰ ਦਿਓ ਅਤੇ ਬਾਕੀ ਢਿਲੇ ਮੱਠੇ ਸ਼ਬਦ ਰਖ ਲਉ। (ਹਾਸਾ)

ਹੁਣ ਮੈਂ ਦੂਸਰੇ ਨੁਕਤੇ ਵਲ ਆਉਂਦਾ ਹਾਂ। ਬਾਬੂ ਆਤਮਾ ਸਿੰਘ ਨੇ ਮੈਨੂੰ ਕਿਹਾ ਕਿ ਮੈਂ ਅਕਾਲੀ ਦਲ ਦਾ ਭਗੌੜਾ ਹਾਂ। ਸ਼੍ਰੋਮਣੀ ਅਕਾਲੀ ਦਲ ਵਿਚ ਮੈਂ ਪਿਛਲੇ ਦਸ ਸਾਲ ਤੋਂ ਸੇਵਾ ਕਰ ਰਿਹਾ ਹਾਂ, ਸੰਨ 1962 ਵਿਚ ਸੰਤ ਫਤਿਹ ਸਿੰਘ ਨੇ ਅਤੇ ਉਸ ਦੇ ਸਾਥੀਆਂ ਨੇ ਇਕ ਨਵਾਂ ਦਲ ਕਾਇਮ ਕਰ ਲਿਆ ਸੀ। ਮੈਂ ਅਤੇ ਬਾਬੂ ਆਤਮਾ ਸਿੰਘ 1968 ਤਕ ਇਸ ਦਾ ਡੱਟ ਕੇ ਵਿਰੋਧ ਕਰਦੇ ਚੱਲੇ ਆਏ। ਅਸੀਂ ਇਹ ਕਹਿੰਦੇ ਰਹੇ ਕਿ ਇਹ ਦਲ ਗੈਰ ਵਿਧਾਨਿਕ ਹੈ। (ਵਿਘਨ) ਇਸ ਤੋਂ ਪਿਛੋਂ ਅਕਤੂਬਰ, 1968 ਵਿਚ ਪੰਥ ਦੇ ਹਿਤ ਮੁੱਖ ਰਖ ਕੇ ਦੋਵਾਂ ਅਕਾਲੀ ਦਲਾਂ ਦਾ ਸਮਝੌਤਾ ਹੋ ਗਿਆ। ਉਸ ਸਮਝੌਤੇ ਵਿਚ ਕੁਝ ਮਦਾਂ ਸਨ। ਮੈਂ ਇਸ ਵੇਲੇ ਤਫਸੀਲ ਵਿਚ ਨਹੀਂ ਜਾਂਦਾ। ਪਰ ਮੋਟੀਆਂ ਸ਼ਰਤਾਂ ਉਸ ਸਮਝੌਤੇ ਦੀਆਂ ਇਹ ਸਨ ਕਿ ਪੁਰਾਣਾ ਅਕਾਲੀ ਦਲ ਹੀ ਅਸਲੀ ਅਕਾਲੀ ਦਲ ਮੰਨਿਆਂ ਜਾਵੇ ਅਤੇ ਅਕਾਲੀ ਦਲ ਦਾ ਸਿਆਸੀ ਨਿਸ਼ਾਨਾ ਆਜ਼ਾਦ ਪੰਥ ਤੇ ਖਾਲਸਾ ਜੀ ਦੇ ਬੋਲ ਤਸਲੀਮ ਰਹੇ ਅਤੇ ਇਸ ਨਿਸ਼ਾਨੀ ਦੀ ਪ੍ਰਾਪਤੀ ਹਿੰਦੁਸਤਾਨ ਦੇ ਵਿਧਾਨ ਦੇ ਅੰਦਰ ਇਕ ਖੁਦ ਮੁਖਤਾਰ ਖੇਤਰ ਪ੍ਰਾਪਤ ਕਰ ਕੇ ਅਥਵਾ ਸਿਖ ਹੋਮਲੈਂਡ ਸਥਾਪਤ ਕਰ ਕੇ ਕੀਤੀ ਜਾਵੇ (ਵਿਘਨ) ਅਤੇ ਜਿਤਨਾ ਚਿਰ ਨਵੀਆਂ ਚੋਣਾਂ ਨਹੀਂ ਹੋ ਜਾਂਦੀਆਂ, ਬਣਾਈਆਂ ਗਈਆਂ ਐਡਹਾਕ ਕਮੇਟੀਆਂ ਜਿਉਂ ਦਾ ਤਿਉਂ ਕੰਮ ਕਰਦੀਆਂ ਰਹਿਣ।

ਪਰ ਸੰਤ ਫਤਹਿ ਸਿੰਘ ਅਤੇ ਉਸ ਦੇ ਸਾਥੀਆਂ ਨੇ ਇਕ ਹਫਤੇ ਦੇ ਅੰਦਰ ਅੰਦਰ ਹੀ ਇਹ ਸਾਰੀਆਂ ਸ਼ਰਤਾਂ ਤੋੜ ਦਿਤੀਆਂ। ਕੁਝ ਆਦਮੀ ਸੰਤ ਫਤਹਿ ਸਿੰਘ ਨਾਲ ਚਮਟੇ ਰਹੇ। ਪਰ ਮੈਂ ਉਨ੍ਹਾਂ ਸਾਹਮਣੇ ਨਹੀਂ ਝੁਕਿਆ। ਮੈਨੂੰ ਵੱਖ ਕਰ ਦਿਤਾ ਗਿਆ ਅਤੇ ਮੈਂ ਵੱਖ ਹੋ ਗਿਆ। ਜਿਸ ਵੇਲੇ ਮੈਦਾਨ ਵਿਚ ਲੜਾਈ ਹੋ ਰਹੀ ਹੋਵੇ ਅਤੇ ਜਦ ਸਾਰੀ ਫੌਜ ਭਜ ਜਾਵੇ ਪਸਪਾ ਹੋ ਰਹੀ ਹੋਵੇ, ਅਤੇ ਇਕੱਲਾ ਇਕ ਸਿਪਾਹੀ ਮੈਦਾਨ ਵਿਚ ਰਹਿ ਜਾਵੇ ਅਤੇ ਉਹ ਸੰਗੀਨ ਲੈ ਕੇ ਦੁਸ਼ਮਣ ਵਲ ਵਧੇ ਤਾਂ ਕਈ ਵਾਰ ਦੇਖਣ ਵਾਲੇ ਨੂੰ ਇਉਂ ਲਗਦਾ ਹੈ ਕਿ ਇਹ ਭਗੌੜਾ ਹੈ। (ਵਿਘਨ)

ਤੀਜਾ ਨੁਕਤਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਾਬੂ ਆਤਮਾ ਸਿੰਘ ਜੀ ਕਹਿੰਦੇ ਹਨ ਕਿ ਮੇਰਾ "ਦਿਮਾਗੀ ਤਵਾਜ਼ਨ" ਖਰਾਬ ਹੋ ਗਿਆ ਹੈ। ਮੈਂ ਸਮਝਦਾ ਸੀ ਕਿ ਇਸ ਸਦਨ ਦੇ "ਮੈਂਟਲ ਹਸਪਤਾਲ" ਦੇ ਚੀਫ ਮੈਡੀਕਲ ਅਫ਼ਸਰ ਕੇਵਲ ਚੀਫ ਮਨਿਸਟਰ ਹੀ ਹਨ ਜੋ ਕਿਸੇ ਨੂੰ ਕਹਿੰਦੇ ਹਨ ਕਿ "ਇਹ ਪਾਗਲ

*Expunged as ordered by the Chair.

[ਸਿਰਦਾਰ ਕਪੂਰ ਸਿੰਘ]
ਹੈ" ਅਤੇ ਕਿਸੇ ਨੂੰ ਕਹਿੰਦੇ ਹਨ ਕਿ "ਇਹ ਪਾਗਲ ਹੋ ਰਿਹਾ ਹੈ"। ਪਰ ਹੁਣ ਪਤਾ ਲੱਗਾ ਹੈ ਕਿ ਬਾਬੂ ਆਤਮਾ ਸਿੰਘ ਵੀ ਦਿਮਾਗ ਦੇ ਰੋਗਾਂ ਦੇ ਮਾਹਿਰ ਹਨ। ਇਹ ਜਿਹੜੇ ਸਾਰਿਆਂ ਨੂੰ 'ਪਾਗਲ' ਕਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਕਿਸੇ ਚਕਿਤਸਾ ਦੇ ਪੰਡਿਤ ਅਥਵਾ ਕਿਸੇ ਸਿਆਣੇ ਡਾਕਟਰ ਨਾਲ ਆਪਣੀ ਗਲਬਾਤ ਕਰਨ ਤਦ ਉਹ ਇਨ੍ਹਾਂ ਨੂੰ ਸਮਝਾਏਗਾ ਕਿ ਇਨ੍ਹਾਂ ਦੀ ਆਪਣੀ ਦਿਮਾਗੀ ਦਸ਼ਾ ਕੀ ਹੈ। ਜਿਹੜਾ ਆਦਮੀ ਹਰ ਤੀਜੇ ਬੰਦੇ ਨੂੰ 'ਪਾਗਲ, ਪਾਗਲ' ਕਹਿੰਦਾ ਫਿਰੇ, ਕਈ ਵਾਰ ਉਹ ਆਪ ਹੀ ਪਾਗਲ ਹੁੰਦਾ ਹੈ। (ਵਿਘਨ)

ਚੌਥਾ ਮੇਰੇ ਤੇ ਇਹ ਇਲਜ਼ਾਮ ਲਗਾਇਆ ਗਿਆ ਹੈ ਕਿ ਮੈਂ ਸੰਤ ਅਕਾਲੀ ਦਲ ਨੂੰ ਪਿੱਠ ਦੇਣ ਲਈ, ਬਾਬੂ ਆਤਮਾ ਸਿੰਘ ਨੂੰ ਕਿਸੇ ਵੇਲੇ ਕਿਹਾ ਸੀ ਕਿ ਮੈਂ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਨੂੰ ਕਹਿੰਦਾ ਹਾਂ ਕਿ ਮੈਂ ਕਦੇ ਭੀ ਸਿੱਧਾ ਜਾਂ ਟੇਢਾ ਬਾਬੂ ਆਤਮਾ ਸਿੰਘ ਨੂੰ ਜਾਂ ਕਿਸੇ ਹੋਰ ਨੂੰ ਇਹ ਨਹੀਂ ਕਿਹਾ ਕਿ ਤੁਸੀਂ ਸੰਤਾਂ ਦੀ ਚਰਨ ਸ਼ਰਨ ਛੱਡ ਕੇ ਪੰਥ ਨਾਲ ਆ ਰਲੋ। ਜਿਹੜੇ ਸੰਤਾਂ ਦੀ ਚਰਨੀ ਲਗ ਕੇ ਰਾਜ ਭਾਗ ਮਾਣ ਰਹੇ ਹੋਣ ਉਹ ਮੇਰੇ ਕਹਿਣ ਤੇ ਕਿਸ ਤਰ੍ਹਾਂ ਪੰਥ ਵਲ ਆ ਸਕਦੇ ਹਨ ? ਮੈਂ ਇਨ੍ਹਾਂ ਨੂੰ ਨਹੀਂ ਕਿਹਾ। ਇਹ ਇਨ੍ਹਾਂ ਨੇ ਜੋਸ਼ ਵਿਚ ਆ ਕੇ, ਇਹ ਜਾਣਦਿਆਂ ਹੋਇਆਂ ਇਹ ਸੱਚ ਨਹੀਂ, ਐਵੇਂ ਨਿਰਮੂਲ ਦੋਸ਼ ਮੇਰੇ ਉਤੇ ਥੱਪ ਦਿਤਾ ਹੈ। (ਵਿਘਨ)

ਸਪੀਕਰ ਸਾਹਿਬ, ਪੰਜਵਾਂ ਇਲਜ਼ਾਮ ਇਨ੍ਹਾਂ ਨੇ ਮੇਰੇ ਤੇ ਇਹ ਲਾਇਆ ਹੈ ਕਿ ਮੈਂ ਸ਼੍ਰੋਮਣੀ ਕਮੇਟੀ ਤੋਂ ਹਜ਼ਾਰਾਂ ਰੁਪਏ ਮਹੀਨਾ ਕਿਤਾਬ ਲਿਖਣ ਵਾਸਤੇ ਲੈਂਦਾ ਰਿਹਾ ਪਰ ਕਿਤਾਬ ਕੋਈ ਲਿਖੀ ਨਹੀਂ। ਸਪੀਕਰ ਸਾਹਿਬ, ਇਹ ਉਕਾ ਝੂਠ ਹੈ, ਇਹ ਨਿਰਮੂਲ ਝੂਠ ਹੈ। ਕਦੇ ਮੈਂ ਸ਼੍ਰੋਮਣੀ ਕਮੇਟੀ ਤੋਂ ਕੁਝ ਨਹੀਂ ਲਿਆ। ਇਕ ਵਾਰੀ ਜਦੋਂ ਮਾਸਟਰ ਤਾਰਾ ਸਿੰਘ ਜੀ ਅਕਾਲੀ ਦੱਲ ਤੇ ਸ਼੍ਰੋਮਣੀ ਕਮੇਟੀ ਦੇ ਪਰਧਾਨ ਹੁੰਦੇ ਸਨ, ਮੈਂ ਖਾਲਸਾ ਕਾਲਜ ਬੰਬਈ ਦਾ "ਵਿਜ਼ਿਟਿੰਗ ਪ੍ਰੋਫੈਸਰ ਆਫ਼ ਰਿਲੀਜਨ" ਹੁੰਦਾ ਸੀ ਤਾਂ ਮੈਨੂੰ ਉਨ੍ਹਾਂ ਨੇ ਕਿਹਾ ਸੀ ਕਿ ਸਿੱਖੀ ਧਰਮ ਪੜ੍ਹਨ ਲਿਖਣ ਵਾਲੇ ਘਟ ਰਹੇ ਹਨ ਤੁਸੀਂ ਧਰਮ ਦਾ ਅਧਯੇਨ ਜਾਰੀ ਰੱਖੋ। ਹੋਰ ਡਿਊਟੀ ਤੁਹਾਡੀ ਨਹੀਂ। ਮੈਂ ਇਕ ਕਿਤਾਬ ਲਿਖੀ ਵੀ ਸੀ ਜਿਸ ਦਾ ਨਾਮ ਹੈ, "ਸਿਖਇਜ਼ਮ, ਐਨ ਐਕੂਮੈਨੀਕਲ ਰਿਲੀਜਨ"—(ਵਿਘਨ) ਪਰ ਮੇਰੀ ਕੋਈ ਕਿਤਾਬ ਲਿਖਣ ਦੀ ਡਿਊਟੀ ਕਦੇ ਨਹੀਂ ਲਗੀ ਜਾਂ ਲਗਾਈ ਗਈ। ਇਹ ਕਹਿਣ ਲਗੇ ਕਿ ਲਿਖਿਆ ਤਾਂ ਬੜਾ ਵਧੀਆ ਹੈ ਪਰ ਸਮਝ ਨਹੀਂ ਆਉਂਦਾ ਲਿਖਿਆ ਕੀ ਹੈ। (ਹਾਸਾ) ਫਿਰ ਮਾਸਟਰ ਤਾਰਾ ਸਿੰਘ ਜੀ ਪਰਧਾਨਗੀ ਤੋਂ ਹਾਰ ਗਏ ਤੇ ਕੋਈ ਹੋਰ ਪਰਧਾਨ ਬਣ ਗਿਆ। ਉਸ ਨੇ ਕਿਹਾ ਕਿ ਹੋਰ ਲੋੜ ਨਹੀਂ ਸਿਖੀ ਦੀ। ਸ੍ਰਿ: ਕਪੂਰ ਸਿੰਘ ਮਾਸਟਰ ਦਾ ਬੰਦਾ ਹੈ। ਇਤਨੀ ਗੱਲ ਹੈ। ਇਹ ਇਕ ਨਿਰਮੂਲ ਝੂਠਾ ਇਲਜ਼ਾਮ ਹੈ ਜੋ ਬਾਬੂ ਜੀ ਨੇ ਮੇਰੇ ਤੇ ਲਾਇਆ ਹੈ।

**ਮਾਲ ਮੰਤਰੀ** : ਹਾਈ ਕੋਰਟ ਵਿਚ ਕਿਉਂ ਗਏ ਹੋ, ਇਹ ਵੀ ਦਸ ਦਿਉ......... ।

**ਸਿਰਦਾਰ ਕਪੂਰ ਸਿੰਘ** : ਇਨ੍ਹਾਂ ਨੇ ਕਿਹਾ ਹੈ ਮੈਂ ਹਾਈ ਕੋਰਟ ਵਿਚ ਕਿਉਂ ਗਿਆ ਹਾਂ...(ਵਿਘਨ) ਮੇਰੀ ਪਰਮਾਨੈਂਟ ਪੋਸਟ ਸੀ ਇਨ੍ਹਾਂ ਨੇ ਬਗ਼ੈਰ ਵਜ੍ਹਾ ਦੇ ਮੈਨੂੰ ਕਹਿ ਦਿਤਾ, ਜਿਸ ਤਰ੍ਹਾਂ ਕਿ * * * * * (ਵਿਘਨ)

**ਮਾਲ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਨ੍ਹਾਂ ਨੇ ਸਾਰੀ ਸਿੱਖ ਕੌਮ ਤੇ ਦੂਸ਼ਨ ਲਾਇਆ ਹੈ। (ਵਿਘਨ) ਇਹ ਲਫ਼ਜ਼ ਐਕਸਪੰਜ ਕਰ ਦਿਤੇ ਜਾਣ (ਵਿਘਨ)

**ਸਿਰਦਾਰ ਕਪੂਰ ਸਿੰਘ** : ਮੈਂ ਕਿਹਾ ਹੈ ਕਿ ਜਿਸ ਤਰ੍ਹਾਂ * * * * * * ।

---

*Expunged as ordered by the Chair.

**ਸ਼੍ਰੀ ਸਪੀਕਰ** : ਇਹ ਡੈਰੋਗੇਟਰੀ ਹੈ, ਇਹ ਐਕਸਪੰਜ ਕਰ ਦਿਤੇ ਜਾਣ । (ਵਿਘਨ) (ਸ਼ੋਰ) (The remark is derogatory; it should be expunged.) (interruption)... (Noise)

**ਮੁੱਖ ਮੰਤਰੀ** : ਜੇ ਸਿਰਦਾਰ ਕਪੂਰ ਸਿੰਘ ਕਹਿਣ ਕਿ ਸਿਖਾਂ ਵਿਚ ਇਕ ਐਸਾ ਸੈਕਸ਼ਨ ਹੈ। (ਵਿਘਨ)

**ਸਿਰਦਾਰ ਕਪੂਰ ਸਿੰਘ** : ਮੈਂ ਚੀਫ਼ ਮਨਿਸਟਰ ਸਾਹਿਬ ਦੇ ਸੁਝਾਉ ਨੂੰ ਮੰਨਦਾ ਹਾਂ । ਸਿਖਾਂ ਵਿਚ ਇਕ ਐਸਾ "ਸੈਕਸ਼ਨ" ਹੈ ਜਿਸ ਦੇ ਵਿਚੋਂ ਇਹ ਹਨ । (ਵਿਘਨ) (ਹਾਸਾ)

ਮੈਂ ਹਾਈ ਕੋਰਟ ਵਿਚ ਗਿਆ । (ਇਸ ਵਕਤ ਹਾਊਸ ਵਿਚ ਕਾਫ਼ੀ ਸ਼ੋਰ ਸੀ) ਹਾਈ ਕੋਰਟ ਵਾਲੇ ਕਹਿਣ ਲਗੇ ਗੱਲ ਤਾਂ ਠੀਕ ਹੈ ਪਰ ਸਿਵਲ ਸੂਟ ਕਰਨਾ ਚਾਹੀਦਾ ਹੈ, ਮੈਂ ਗੁਰਦੁਆਰਾ ਕਮਿਸ਼ਨ ਸਾਹਮਣੇ ਦਾਅਵਾ ਕੀਤਾ ਸੀ । ਦਾਅਵਾ ਕਰਨ ਲਈ 20 ਹਜ਼ਾਰ ਰੁਪਿਆ ਚਾਹੀਦਾ ਸੀ, ਮੇਰੇ ਕੋਲ 20 ਹਜ਼ਾਰ ਰੁਪਏ ਹੈ ਨਹੀਂ ਸਨ ।

**ਸ਼੍ਰੀ ਸਪੀਕਰ** : ਇਤਨੇ ਹਰਜਾਨੇ ਲਈ 20 ਹਜ਼ਾਰ ਰੁਪਏ ਦੀ ਕਿਸ ਤਰ੍ਹਾਂ ਲੋੜ ਪਈ ?

(How was a sum of Rs. 20 thousand required for such a loss ?)

**ਸਿਰਦਾਰ ਕਪੂਰ ਸਿੰਘ** : ਲਗ ਜਾਂਦੇ ਹਨ, ਮਹਾਰਾਜ । ਤੁਹਾਨੂੰ ਕਦੇ ਮੁਕਦਮਾ ਲੜਨਾ ਨਹੀਂ ਪਿਆ ਜੇ ਲੜਨਾ ਪਵੇ ਤਾਂ ਪਤਾ ਲਗ ਜਾਵੇਗਾ । (ਹਾਸਾ) (ਵਿਘਨ) ਦੋ ਲੱਖ ਰੁਪਏ ਦਾ ਕਲੇਮ ਸੀ ।

ਸਪੀਕਰ ਸਾਹਿਬ, ਛੇਵਾਂ ਇਲਜ਼ਾਮ ਮੇਰੇ ਤੇ ਇਹ ਲਾਇਆ ਗਿਆ ਕਿ ਮੈਂ ਪੰਜਾਬੀ ਯੂਨੀਵਰਸਿਟੀ ਤੋਂ ਪੈਸੇ ਲਏ ਹਨ ਕਿਤਾਬਾਂ ਲਈ, ਪਰ ਕਿਤਾਬਾਂ ਨਹੀਂ ਲਿਖੀਆਂ । ਇਹ ਬੜਾ ਬੇਬੁਨਿਆਦ ਤੇ ਲਚਰ ਇਲਜ਼ਾਮ ਹੈ । ਪੰਜਾਬੀ ਯੂਨੀਵਰਸਿਟੀ ਇਥੇ ਹੈ । ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਬੈਠੇ ਹੋਏ ਹਨ, ਉਹ ਪਬਲਿਕ ਨੂੰ ਦਸਣ ਕਿ ਮੈਂ ਕੀ ਕੀਤਾ ਹੈ । (ਵਿਘਨ) ਨਾ ਮੈਂ ਕੋਈ ਰੁਪਿਆ ਲਿਆ ਹੈ ਨਾ ਕੋਈ ਅਜੇਹੀ ਗੱਲ ਕਦੇ ਹੋਈ ਹੈ । ਇਹ ਆਪਣੇ ਦਿਮਾਗ ਵਿਚੋਂ ਆਪੇ ਗਲਾਂ ਕਢ ਕੇ ਇਲਜ਼ਾਮ ਲਗਾਈ ਜਾਂਦੇ ਹਨ । (ਵਿਘਨ)

**ਮਾਲ ਮੰਤਰੀ** : ਇਹ ਅਖਬਾਰਾਂ ਵਿਚ ਛਪਿਆ ਹੈ । (ਵਿਘਨ)

**ਸਿਰਦਾਰ ਕਪੂਰ ਸਿੰਘ** : ਸਪੀਕਰ ਸਾਹਿਬ, ਅਖਬਾਰਾਂ ਵਿੱਚ ਪਤਾ ਨਹੀਂ ਕੀ ਕੀ ਛਪਦਾ ਹੈ । ਇਹ ਬੇਬੁਨਿਆਦ ਤੇ ਮਨਘੜਤ ਗਲ ਹੈ । ਪੰਜਾਬੀ ਯੂਨੀਵਰਸਟੀ ਇਥੇ ਹੈ, ਜੇ ਤਾਂ ਮੈਂ ਝੂਠ ਬੋਲਾਂ ਤਾਂ ਮੈਂ ਦੇਣਦਾਰ, ਜੇ ਇਹ ਝੂਠ ਬੋਲਣ ਤਾਂ ਹਾਊਸ ਵਿਚ ਤਾਕਤ ਹੈ ਇਨ੍ਹਾਂ ਨੂੰ ਸਜ਼ਾ ਦੇਣ । (ਵਿਘਨ)

ਸਪੀਕਰ ਸਾਹਿਬ, ਮੇਰੇ ਤੇ 8 ਇਲਜ਼ਾਮ ਲਗਾਏ ਹਨ । ਛੇ ਦਾ ਜਵਾਬ ਮੈਂ ਦੇ ਦਿਤਾ ਹੈ, ਦੋ ਹੋਰ ਹਾਲੀ ਰਹਿੰਦੇ ਹਨ, ਜਿਨ੍ਹਾਂ ਦਾ ਜਵਾਬ ਮੈਂ ਦੇਣਾ ਹੈ । (ਵਿਘਨ)

ਫਿਰ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਪੰਜਾਬੀ ਯੂਨੀਵਰਸਟੀ ਤੋਂ 'ਲੇਡੀ ਸਟੈਨੋਗਰਾਫਰ' ਮੰਗੀ ਹੈ ; ਇਸ ਲੇਡੀ ਸਟੈਨੋਗਰਾਫਰ ਤੋਂ ਟਾਈਪਿਸਟ ਦਾ ਕੰਮ ਨਹੀਂ ਕੋਈ ਹੋਰ ਕੰਮ ਲੈਣਾ ਹੈ । ਮੈਂ ਕੋਈ ਲੇਡੀ ਸਟੈਨੋਗਰਾਫਰ ਨਹੀਂ ਮੰਗੀ । ਇਹ ਸਰਾਸਰ ਝੂਠ ਹੈ । (ਵਿਘਨ) (ਸ਼ੋਰ) ਇਸ ਤੋਂ ਝੂਠ ਤੇ ਜ਼ਲੀਲ ਗਲ ਹੋਰ ਕੋਈ ਨਹੀਂ.........(ਸ਼ੋਰ) ਮੈਂ ਅਜੇਹਾ......

**ਸ਼੍ਰੀ ਸਪੀਕਰ** : ਇਹ ਅਨਪਾਰਲੀਮੈਂਟਰੀ ਹੈ...(ਵਿਘਨ) (It is unparliamentary) (Interruption)

**ਸਿਰਦਾਰ ਕਪੂਰ ਸਿੰਘ** : ਕਲ ਸਰਦਾਰ ਆਤਮਾ ਸਿੰਘ ਨੇ ਤਿੰਨ ਚਾਰ ਵਾਰ ਝੂਠ ਦਾ ਲਫਜ਼ ਕਿਹਾ ਹੈ । (ਵਿਘਨ) ਸਭਾਪਤੀ ਕਹਿੰਦੇ ਰਹੇ, ਚਲਣ ਦਿਉ, ਇਹ ਵੀ ਚਲਣ ਦਿਉ (ਹਾਸਾ) (ਵਿਘਨ)

ਅੱਠਵਾਂ ਇਲਜ਼ਾਮ ਇਹ ਲਗਾਇਆ ਹੈ ਕਿ ਮੈਂ ਪਟਿਆਲੇ ਵਾਲਿਆਂ ਕੋਲੋਂ ਕਾਰ ਮੰਗੀ ਹੈ । ਮੈਂ ਕੋਈ ਕਾਰ ਵਗੈਰਾ ਨਹੀਂ ਮੰਗੀ । ਜਿਸ ਜ਼ਬਾਨ ਵਿਚ ਇਨ੍ਹਾਂ ਨੇ ਕਿਹਾ ਹੈ ਜੇ ਮੈਂ ਵੀ ਹੁਣ ਉਸ ਜ਼ਬਾਨ ਵਿਚ ਕਹਾਂ ਤਾਂ ਫਿਰ ਤੁਸੀਂ ਕਹੋਗੇ ਕਿ ਇਹ ਗਲ ਤੁਹਾਨੂੰ ਜਚਦੀ ਨਹੀਂ । (ਹਾਸਾ) (ਵਿਘਨ)

**Mr. Speaker** : Please take your seat now.

**ਸਿਰਦਾਰ ਕਪੂਰ ਸਿੰਘ** : ਮੈਂ ਕੋਈ ਕਾਰ ਨਹੀਂ ਮੰਗੀ । ਚਲੋ ਫਰਜ਼ ਕਰੋ ਮੈਂ ਮੰਗੀ ਹੈ ਔਰ ਨਹੀਂ ਮਿਲੀ ਤਾਂ ਇਨ੍ਹਾਂ ਨੂੰ ਕੀ ਤਕਲੀਫ ਹੋਈ ਹੈ । (ਹਾਸਾ) (ਵਿਘਨ) (ਸ਼ੋਰ) ਮੇਰੇ ਕੋਲ ਇਤਨੀ ਤਾਕਤ ਨਹੀਂ ਕਿ ਤਹਿਸੀਲਦਾਰਾਂ ਤੋਂ ਜਾਂ ਥਾਨੇਦਾਰਾਂ ਰਾਹੀਂ ਚੰਦਾ ਇਕੱਠਾ ਕਰ ਸਕਾਂ ਇਹ ਇਹੀ ਮੰਤ੍ਰੀ ਮੰਡਲ ਵਾਲੇ ਕਰ ਸਕਦੇ ਹਨ । (ਵਿਘਨ)

ਬਸ ਇਤਨੀ ਹੀ ਮੇਰੀ ਬੇਨਤੀ ਹੈ । ਜੇ ਇਹ ਮੇਰੇ ਖਿਲਾਫ ਕੋਈ ਹੋਰ ਗੱਲ ਕਹਿਣਗੇ ਤਾਂ ਉਸੇ ਬੋਲੀ ਵਿਚ ਮੈਂ ਇਨ੍ਹਾਂ ਨੂੰ ਜਵਾਬ ਦਿਆਂਗਾ, ਜਿਹੜੀ ਇਨ੍ਹਾਂ ਦੀ ਮਾਤਰੀ ਭਾਸ਼ਾ ਬਣ ਚੁੱਕੀ ਹੈ ।

**ਮਾਲ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਇਹ ਦੱਸ ਦੇਣ ਕੀ ਇਹ ਡਿਸਮਿਸ ਨਹੀਂ ਹੋਏ...(ਵਿਘਨ) (ਸ਼ੋਰ)

**Mr. Speaker** : Please take your seat. (Interruption)

**ਸਰਦਾਰ ਗੁਰਮੀਤ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰੀ ਅਰਜ਼ ਹੈ ਦੋਹਾਂ ਪੱਖਾਂ ਨੂੰ ਜਿਹੜੇ ਪੂਰਨ ਗੁਰਸਿੱਖ ਹਨ ਔਰ ਜਾਪਦੇ ਵੀ ਹਨ । ਇਕ ਧਿਰ ਤਾਂ * * (ਵਿਘਨ) (ਸ਼ੋਰ)

**ਮਾਲ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਹ ਲਫਜ਼ ਵਿਦਡਰਾ ਕਰਾਉ । (ਵਿਘਨ)

**ਮੁੱਖ ਮੰਤਰੀ** : ਇਹ ਤਾਂ ਸਪੀਕਰ ਸਾਹਿਬ, ਐਕਸਪੰਜ ਕਰਾਉ; ਚੇਅਰ ਦੀ ਆਗਿਆ ਤੋਂ ਬਿਨਾ ਬੋਲੇ ਹਨ । (ਵਿਘਨ) (ਸ਼ੋਰ)

(ਇਸ ਵਕਤ ਹਾਊਸ ਵਿਚ ਕਾਫੀ ਸ਼ੋਰ ਸੀ । ਸਰਦਾਰ ਗੁਰਮੀਤ ਸਿੰਘ ਜੀ ਕੁਝ ਬੋਲੇ ਜੋ ਕਿ ਸੁਣਾਈ ਨਹੀਂ ਦਿਤਾ)

(ਇਸ ਵਕਤ ਕਈ ਮੈਂਬਰ ਸਾਹਿਬਾਨ ਖੜੇ ਹੋ ਗਏ ਅਤੇ ਬਹੁਤ ਸ਼ੋਰ ਸੀ ਜਿਸ ਕਰਕੇ ਕੁਝ ਵੀ ਸੁਣਿਆ ਨਹੀਂ ਗਿਆ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਇਹ ਸ਼ਬਦ ਜਿਹੜਾ * * * * ਹੈ ਇਹ ਉਰਦੂ ਦਾ ਸ਼ਬਦ ਹੈ...(ਵਿਘਨ)...

**ਸ਼੍ਰੀ ਸਪੀਕਰ** : ਇਹ ਸ਼ਬਦ ਜਿਸ ਭਾਵਨਾ ਨਾਲ ਕਹੇ ਗਏ ਹਨ ਉਹ ਗੁਡ ਟੇਸਟ ਵਿਚ ਨਹੀਂ ਹਨ, ਇਸ ਲਈ ਐਕਸਪੰਜ ਕੀਤੇ ਜਾਂਦੇ ਹਨ । (ਵਿਘਨ)

(These words were not used in good taste. Hence, these are expunged.)

---

*Expunged as ordered by the Chair.

ਸਰਦਾਰ ਗੁਰਮੇਜ ਸਿੰਘ : * * * * * * *

**Mr. Speaker** . The hon. Member is speaking without permission. It may not be recorded.

**ਕਾਮਰੇਡ ਬਬੂ ਸਿੰਘ ਮਾਸਟਰ :** ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ, ਇਥੇ ਇਹ ਜਿਹੜੇ ਦੋਨੋਂ ਸੱਜਣ ਬੋਲੇ ਹਨ ਇਹ ਸਤਿਕਾਰ ਯੋਗ ਮੈਂਬਰ ਹਨ ਅਤੇ ਚੰਗੀ ਪਦਵੀ ਰਖਦੇ ਹਨ। ਮੈਂ ਚਾਹੁੰਦਾ ਹਾਂ ਕਿ ਹਾਊਸ ਦਾ ਟਾਈਮ ਖਰਾਬ ਕਰਨ ਦੀ ਬਜਾਏ ਇਕ ਕਮੇਟੀ ਬਣਾ ਦਿਤੀ ਜਾਵੇ। ਜਿਹੜੇ ਇਥੇ ਇਕ ਦੂਸਰੇ ਦੇ ਉਤੇ ਚਾਰਜਿਜ਼ ਅਤੇ ਕਾਊਂਟਰ ਚਾਰਜਿਜ ਲਗੇ ਹਨ, ਉਨ੍ਹਾਂ ਦਾ ਪਤਾ ਵੀ ਲਗ ਜਾਵੇਗਾ ਕਿ ਕਿਹੜੀ ਗਲ ਠੀਕ ਹੈ।

**ਸਾਥੀ ਰੂਪ ਲਾਲ :** * * * *

**Mr. Speaker** : The hon. Member is speaking without permission; it may not be recorded.

---

## ADJOURNMENT MOTION

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਅਸੀਂ ਅਤੇ ਸਰਦਾਰ ਕਿਰਪਾਲ ਸਿੰਘ ਹੋਰਾਂ ਨੇ ਐਡਜਰਨਮੈਂਟ ਮੋਸ਼ਨ ਦਿਤੀ ਹੈ, ਉਸ ਦਾ ਹਾਲੇ ਤੀਕ ਕੋਈ ਜਵਾਬ ਨਹੀਂ ਆਇਆ। ਉਹ ਮਸਲਾ ਬਹੁਤ ਜ਼ਰੂਰੀ ਹੈ ਜਿਹੜਾ 26-1-70 ਨੂੰ ਜਲ੍ਹਿਆਂ ਵਾਲੇ ਬਾਗ...(ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਪਲੀਜ਼ ਰੀਜ਼ਿਊਮ ਯੂਅਰ ਸੀਟ...(ਵਿਘਨ) (ਸ਼ੋਰ) ਐਡਜਰਨਮੈਂਟ ਮੋਸ਼ਨ ਜਿਹੜੀ ਸੀ, ਉਹ ਡਿਸਅਲਾਊ ਕਰ ਦਿਤੀ ਗਈ ਹੈ...(ਸ਼ੋਰ)...(ਵਿਘਨ)

(Please resume your seat. (Interruption) (Noise) the Adjournment Motion has been disallowed (Interruption) (Noise)

**ਸਰਦਾਰ ਸਰੂਪ ਸਿੰਘ :** * * * *

**Mr. Speaker** : The hon. Member is speaking without permission ; it may not be recorded.

(ਇਸ ਸਮੇਂ ਸਰਦਾਰ ਉਮਰਾਓ ਸਿੰਘ, ਚੌਧਰੀ ਕੇਵਲ ਕ੍ਰਿਸ਼ਨ, ਸ੍ਰੀ ਗਿਆਨ ਚੰਦ ਖਰਬੰਦਾ ਅਤੇ ਹੋਰ ਵੀ ਇਸ ਸਾਈਡ ਤੋਂ ਕਈ ਮੈਂਬਰ ਸਾਹਿਬਾਨ ਖੜੇ ਹੋ ਗਏ ਅਤੇ ਹਾਊਸ ਵਿਚ ਬਹੁਤ ਸ਼ੋਰ ਹੋਣ ਲਗ ਪਿਆ, ਜਿਸ ਕਰਕੇ ਕੋਈ ਗੱਲ ਠੀਕ ਤਰ੍ਹਾਂ ਸੁਣਾਈ ਨਹੀਂ ਦਿਤੀ)

**ਸ੍ਰੀ ਸਪੀਕਰ :** ਅਜ ਨਾਨ ਆਫੀਸ਼ੀਅਲ ਡੇ ਹੈ ਅਤੇ ਕਈ ਰੈਜ਼ੋਲਿਊਸ਼ਨ ਪੁਟ ਹੋਣੇ ਹਨ . ਸ਼ੋਰ... (ਵਿਘਨ) (It is non-official day to day and there are quite a number of resolutions to be moved.) (Interruption) (Noise)

**Sardar Umrao Singh** : Sir, I seek your permission to raise a constitutional point.

---

*Not recorded as ordered by the Chair.

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਦੀ ਹਰ ਰੂਲਿੰਗ ਨੂੰ ਮੰਨਦਾ ਹਾਂ, ਔਰ ਖੁਸ਼ੀ ਦੇ ਨਾਲ ਮੰਨਦਾ ਹਾਂ, ਲੇਕਿਨ ਮੈਂ ਆਪ ਦਾ ਧਿਆਨ ਇਸ ਪਾਸੇ ਵਲ ਦਿਲਾਉਣਾ ਚਾਹੁੰਦਾ ਹਾਂ। ਮੈਂ ਹਾਊਸ ਦੀਆਂ ਕੰਨਵੈਨਸ਼ਨਜ਼ ਜਾਣਦਾ ਹਾਂ ਅਤੇ ਚੰਗੀ ਤਰ੍ਹਾਂ ਇਸ ਪਖੋਂ ਵੀ ਅਵੇਅਰ ਹਾਂ ਕਿ ਬਜਟ ਸੈਸ਼ਨ ਵਿਚ ਐਡਜਰਨਮੈਂਟ ਮੋਸ਼ਨ ਨਹੀਂ ਆਉਣੀ ਚਾਹੀਦੀ। ਪਰ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜੀ ਐਡਜਰਨਮੈਂਟ ਮੋਸ਼ਨ ਹੈ ਇਹ ਬਹੁਤ ਹੀ ਮਹਤੱਤਾ ਰਖਦੀ ਹੈ। ਇਸ ਦਾ ਸਿੱਧਾ ਸਬੰਧ ਕੰਸਟੀਚਿਊਸ਼ਨ ਨਾਲ ਹੈ। ਇਹ ਜਿਹੜਾ ਹਾਊਸ ਬਣਦਾ ਹੈ ਅਤੇ ਮਨਿਸਟਰੀਆਂ ਬਣਦੀਆਂ ਹਨ ਅਤੇ ਜੋ ਕਿਸੇ ਮੁਲਕ ਦਾ ਢਾਂਚਾ ਚਲਦਾ ਹੈ, ਉਹ ਕੰਸਟੀਚਿਊਸ਼ਨ ਦੇ ਥਲੇ ਹੀ ਚਲਦਾ ਹੈ। ਜਿਹੜੇ ਕਾਰਨਾਮੇ 26-1-70 ਨੂੰ ਕੀਤੇ ਗਏ ਉਹ ਕੰਸਟੀਚਿਊਸ਼ਨ ਦੀ ਉਲੰਘਣਾ ਹੈ ਅਤੇ ਇਸ ਤਰ੍ਹਾਂ ਨੈਸ਼ਨਲ ਫ਼ਲੈਗ ਨੂੰ ਡਿਸਰੈਸਪੈਕਟ ਸ਼ੋ ਕੀਤੀ ਗਈ ਅਤੇ ਬਾਈਕਾਟ ਕੀਤਾ ਗਿਆ। ਇਹ ਜਿਹੜੀ ਚੀਜ਼ ਹੈ ਇਹ ਕਸਟੀਚਿਊਸ਼ਨ ਦੇ ਖਿਲਾਫ਼ ਹੈ।

ਮੇਰੀ ਦੂਸਰੀ ਅਰਜ਼ ਇਹ ਹੈ ਕਿ ਇਹ ਜਿਹੜਾ ਹਾਊਸ ਹੈ ਇਹ ਵੀ ਕੰਸਟੀਚਿਊਸ਼ਨ ਦੇ ਮਾਤਿਹਤ ਆਉਂਦਾ ਹੈ। ਮੈਂ ਸਮਝਦਾ ਹਾਂ ਕਿ ਇਸ ਪਹਿਲੂ ਨੂੰ ਮੱਦੇ ਨਜ਼ਰ ਰਖਦੇ ਹੋਏ ਮੈਂ ਰਿਕੁਐਸਟ ਕਰਾਂਗਾ ਕਿ ਇਸ ਐਡਜਰਨਮੈਂਟ ਮੋਸ਼ਨ ਦੀ ਜ਼ਰੂਰ ਪ੍ਰਵਾਨਗੀ ਦੇਣੀ ਚਾਹੀਦੀ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗੱਲ ਹੈ ਕਿ ਨੈਸ਼ਨਲ ਫ਼ਲੈਗ ਦਾ ਬਾਈਕਾਟ ਕੀਤਾ ਗਿਆ ਹੈ। ਹਰ ਜਗ੍ਹਾ ਨੈਸ਼ਨਲ ਫ਼ਲੈਗ ਲਹਿਰਾਇਆ ਗਿਆ ਹੈ। (ਵਿਘਨ)...(ਸ਼ੋਰ)

**ਸ਼੍ਰੀ ਸਪੀਕਰ :** ਜਦੋਂ ਤਕ ਮੇਜਰ ਸਾਹਿਬ ਬੋਲਦੇ ਰਹੇ ਹਨ, ਉਹ ਸੁਣਦੇ ਰਹੇ ਹਨ, ਜਦੋਂ ਲੀਡਰ ਆਫ਼ ਦੀ ਹਾਊਸ ਬੋਲਣ ਲਗੇ ਹਨ ਤਾਂ ਆਰਾਮ ਨਾਲ ਸੁਣ ਲਵੋ।

(Addressing Congress Benches : The Treasury Benches have been listening to Major Sahib very patiently; you should also listen to the leader of the House in the same manner.)

**ਮੁੱਖ ਮੰਤਰੀ :** ਤੇ ਸਪੀਕਰ ਸਾਹਿਬ, ਜਿਥੋਂ ਤਕ ਨੈਸ਼ਨਲ ਫ਼ਲੈਗ ਦਾ ਸੁਆਲ ਹੈ ਅਸੀਂ ਅਗੇ ਇਸ ਦਾ ਜਵਾਬ ਦਿਆਂਗੇ, ਅਗੇ ਵੀ ਇਹ ਗ਼ਵਰਨਰ ਸਾਹਿਬ ਦੇ ਐਡਰਸ ਦੀ ਡਿਸਕਸ਼ਨ ਵਿਚ ਕਹਿ ਚੁਕੇ ਹਨ। ਮੈਂ ਕਹਿੰਦਾ ਹਾਂ ਕਿ ਹਰ ਸਰਕਾਰ ਦਾ ਇਹ ਫ਼ਰਜ਼ ਬਣਦਾ ਹੈ ਨੈਸ਼ਨਲ ਫ਼ਲੈਗ ਦੀ ਇਜ਼ੱਤ ਕਰਨਾ ਔਰ ਅਸੀਂ ਨੈਸ਼ਨਲ ਫ਼ਲੈਗ ਦੀ ਪੂਰੀ ਇਜ਼ਤ ਕਰਦੇ ਹਾਂ।

ਜਿਥੇ ਕੋਈ ਉਲੰਘਣਾ ਕੀਤੀ ਗਈ ਹੈ, ਨੈਸ਼ਨਲ ਫ਼ਲੈਗ ਦੀ ਜਾਂ ਮਹਾਤਮਾ ਗਾਂਧੀ ਦੇ ਬੁੱਤ ਦੀ, ਮੈਂ ਇਸ ਬਾਰੇ ਦੱਸ ਦਿਆਂ ਕਿ ਉਸ ਬਾਰੇ ਕੇਸ ਰਜਿਸਟਰ ਹੋਏ ਹਨ ਅਤੇ ਇਨਵੈਸਟੀਗੇਸ਼ਨ ਹੋ ਰਹੀ ਹੈ, ਮਗਰ ਇਸ ਨੂੰ ਇਕ ਐਸਾ ਸੁਆਲ ਬਣਾਈ ਜਾਣਾ ਕਿ ਸਿਵਾਏ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਉਨ੍ਹਾਂ ਦੇ ਕੋਈ ਨੈਸ਼ਨਲ ਫ਼ਲੈਗ ਨੂੰ ਮੰਨਦਾ ਹੀ ਨਹੀਂ, ਇਹ ਚੀਜ਼ ਬਿਲਕੁਲ ਗਲਤ ਹੈ। ਇਸ ਨੂੰ ਸਿਆਸੀ ਸੁਆਲ ਨਹੀਂ ਬਣਾਉਣਾ ਚਾਹੀਦਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਤਸੱਲੀ ਰਖਣੀ ਚਾਹੀਦੀ ਹੈ ਪੰਜਾਬ ਗੌਰਮੈਂਟ ਨੈਸ਼ਨਲ ਫ਼ਲੈਗ ਦੀ ਪੂਰੀ ਤਰ੍ਹਾਂ ਇੱਜ਼ਤ ਕਰਦੀ ਹੈ...(ਵਿਘਨ)...ਅਤੇ ਸ਼ਾਇਦ ਇਨ੍ਹਾਂ ਨਾਲੋਂ ਵੀ ਜ਼ਿਆਦਾ ਇਜ਼ਤ ਕਰਦੀ ਹੋਵੇ...(ਵਿਘਨ)

ਇਸ ਦੇ ਨਾਲ ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੇ ਨੈਸ਼ਨਲ ਫ਼ਲੈਗ ਨੂੰ ਐਰੋਗੇਟ ਕੀਤਾ ਹੋਇਆ ਹੈ। ਇਕ ਵਿਚ ਚਰਖਾ ਬਣਾ ਦਿਤਾ ਅਤੇ ਦੂਜੇ ਵਿਚ ਅਸ਼ੋਕ ਦਾ ਚੱਕਰ ਹੈ। ਲੋਕ

ਗਲਤੀ ਖਾ ਜਾਂਦੇ ਹਨ। ਇਸ ਲਈ ਇਸ ਚੀਜ਼ ਵਿਚ ਕਾਂਗਰਸ ਪਾਰਟੀ ਦੀ ਬਹੁਤ ਜ਼ਿਮੇਵਾਰੀ ਹੈ। ਕਾਂਗਰਸ ਫਲੈਗ ਨੂੰ ਨੈਸ਼ਨਲ ਫਲੈਗ ਨਾਲੋਂ ਵਖਰਾ ਕਰਨਾ ਚਾਹੀਦਾ ਹੈ। ਇਹ ਠੀਕ ਹੈ ਕਿ ਸਾਰੀ ਤਾਕਤ ਉਨ੍ਹਾਂ ਦੇ ਹੱਥ ਵਿਚ ਹੈ, ਪਰ ਉਨ੍ਹਾਂ ਨੂੰ ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਆਪਣਾ ਫਲੈਗ ਬਦਲ ਦੇਣਾ ਚਾਹੀਦਾ ਹੈ, ਕਿਉਂਕਿ ਨੈਸ਼ਨਲ ਫਲੈਗ ਨਹੀਂ ਬਦਲਿਆ ਜਾ ਸਕਦਾ। (ਵਿਘਨ) ਸਪੀਕਰ ਸਾਹਿਬ, ਇਸ ਕਰਕੇ ਮੈਂ ਕਹਾਂਗਾ ਕਿ ਆਪ ਨੇ ਜੋ ਐਡਜਰਨਮੈਂਟ ਮੋਸ਼ਨ ਰੂਲ ਆਊਟ ਕੀਤੀ ਹੈ ਉਹ ਠੀਕ ਹੀ ਕੀਤੀ ਹੈ। (ਵਿਘਨ)

**ਸ਼੍ਰੀ ਸਪੀਕਰ** : ਵੈਸੇ ਮੈਂ ਮੇਜਰ ਸਾਹਿਬ ਦੀ ਗਿਆਤਾ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਐਡਜਰਨਮੈਂਟ ਮੋਸ਼ਨ ਰਾਹੀਂ ਮਨਿਸਟਰੀ ਦਾ ਕੰਡਕਟ ਡਿਸਕਸ ਨਹੀਂ ਕੀਤਾ ਜਾ ਸਕਦਾ। (I would like to inform the hon. Member Major Harinder Singh that the conduct of the Ministry cannot be discussed through an Adjournment Motion.)

**To discuss the conduct of the Ministry like this is not at all admissible, irrespective of all other merits of the case.**

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਨੈਸ਼ਨਲ ਫਲੈਗ ਦੀ ਰਿਸਪੈਕਟ ਕਰਦੇ ਹਾਂ, ਸਾਨੂੰ ਇਹ ਸੁਣ ਕੇ ਬੜੀ ਖੁਸ਼ੀ ਹੋਈ ਹੈ। ਮੈਂ ਉਨ੍ਹਾਂ ਨੂੰ ਇਹ ਵੀ ਰਿਕੁਐਸਟ ਕਰ ਦੇਣਾ ਚਾਹੁੰਦਾ ਹਾਂ ਕਿ ਉਹ ਨਾਰਾਜ਼ਗੀ ਵਿੱਚ ਨਾ ਆਇਆ ਕਰਨ, ਜਿਸ ਕੁਰਸੀ ਤੇ ਉਹ ਬੈਠੇ ਹਨ, ਉਨ੍ਹਾਂ ਨੂੰ ਬੜੇ ਆਰਾਮ ਨਾਲ ਗੱਲ ਸੁਣਨੀ ਚਾਹੀਦੀ ਹੈ ਅਤੇ ਟੈਂਪਰ ਲੂਜ਼ ਕਰਨ ਨਾਲ ਕੋਈ ਡਿਗਨਟੀ ਅਤੇ ਰਿਸਪੈਕਟ ਚੇਅਰ ਦੀ ਨਹੀਂ ਰਹਿੰਦੀ।

**ਮੁੱਖ ਮੰਤਰੀ** : ਇਸ ਦੀ ਕੀ ਰੈਲੇਵੈਂਸੀ ਹੈ......

**ਮੇਜਰ ਹਰਿੰਦਰ ਸਿੰਘ** : ਜੇ ਮੈਨੂੰ ਇਜਾਜ਼ਤ ਦੇਣ ਤਾਂ ਮੈਂ ਦਸ ਦਿਆਂਗਾ......

**ਸ਼੍ਰੀ ਸਪੀਕਰ** : ਮੈਂ ਰਿਕੁਐਸਟ ਕਰਾਂਗਾ ਕਿ ਸਮਾਂ ਬਹੁਤ ਗੁਜ਼ਰ ਚੁੱਕਾ ਹੈ...... (I will request the hon. Members that a lot of time has already passed......)

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਇਹ 26 ਜਨਵਰੀ ਦੇ ਕੇਸ ਤੇ ਰੋਸ਼ਨੀ ਪਾ ਦੇਣ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਆਸ਼ਵਾਸਨ ਦਿੱਤਾ ਹੈ ਕਿ ਇਸ ਗੱਲ ਤੇ ਰੋਸ਼ਨੀ ਪਾਉਣਗੇ। (The Chief Minister has assured to throw light on the matter)

---

## WALK-OUT

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਆਪਦਾ ਪੂਰਾ ਸਤਕਾਰ ਕਰਦਾ ਹਾਂ। ਪਰ ਇਨ੍ਹਾਂ

[ਮੇਜਰ ਹਰਿੰਦਰ ਸਿੰਘ]

ਵਲੋਂ ਕੀਤੀ ਗਈ ਕਾਰਵਾਈ ਨੂੰ ਡਿਸਰੈਸਪੈਕਟ ਸਮਝਦਾ ਹਾਂ। ਇਸ ਗੱਲ ਲਈ ਮੈਂ ਅਤੇ ਮੇਰੀ ਪਾਰਟੀ ਵਾਕ ਆਊਟ ਕਰਦੇ ਹਾਂ।

(ਇਸ ਵਕਤ ਸਾਰੇ ਕਾਂਗਰਸੀ ਬੈਂਚਾਂ ਦੇ ਮੈਂਬਰ ਸਾਹਿਬਾਨ ਹਾਊਸ ਤੋਂ ਬਾਹਰ ਚਲੇ ਗਏ ਅਤੇ ਨਾਲ ਹੀ ਸਿਰਦਾਰ ਕਪੂਰ ਸਿੰਘ, ਚੌਧਰੀ ਬਲਬੀਰ ਸਿੰਘ ਅਤੇ ਸਾਥੀ ਰੂਪ ਲਾਲ ਜੀ ਵੀ ਚਲੇ ਗਏ।)

———

## CALL ATTENTION NOTICES UNDER RULE 73

(ਨੰ: 25)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ, ਕਿ ਵੀ. ਜੇ. ਹਸਪਤਾਲ ਅੰਮ੍ਰਿਤਸਰ ਅਤੇ ਇਹਦੇ ਨਾਲ ਸਬੰਧ ਰੱਖਦੇ ਬਾਕੀ ਦੇ ਹਸਪਤਾਲਾਂ ਵਿਚ ਇਲਾਜ ਲਈ ਦੂਰ ਦੂਰ ਤੋਂ ਆਏ ਮਰੀਜ਼ਾਂ ਦੇ ਵਾਰਸਾਂ ਨੂੰ ਹਸਪਤਾਲ ਦੇ ਨੇੜੇ ਰਹਿ ਸਕਣ ਦੀ ਕੋਈ ਸਹੂਲਤ ਨਾ ਹੋਣ ਕਰਕੇ ਬੜੀ ਜ਼ਬਰਦਸਤ ਤਕਲੀਫ ਰਹਿੰਦੀ ਹੈ। ਸਾਰੇ ਹਸਪਤਾਲਾਂ ਦੇ ਵਿਚ ਬਾਹਰ ਤੋਂ ਆਏ ਲੋਕਾਂ ਲਈ ਟੱਟੀਆਂ, ਪਿਸ਼ਾਬ ਖਾਨਿਆਂ ਤੇ ਗੁਸਲਖਾਨਿਆਂ ਦਾ ਕੋਈ ਪਰਬੰਧ ਨਾ ਹੋਣ ਕਰਕੇ ਬਹੁਤ ਪ੍ਰੇਸ਼ਾਨੀ ਹੁੰਦੀ ਹੈ। ਮਰੀਜ਼ਾਂ ਲਈ ਵੀ ਇਹ ਸਹੂਲਤਾਂ ਬਹੁਤ ਘਟ ਹਨ। ਹਸਪਤਾਲਾਂ ਤੇ ਇੰਨਾ ਖਰਚਾ ਕਰਕੇ ਵੀ ਇਹਨਾਂ ਛੋਟੀਆਂ ਸਹੂਲਤਾਂ ਦੀ ਅਨਹੋਂਦ ਸਰਕਾਰ ਦੀ ਬਦਨਾਮੀ ਤੇ ਲੋਕਾਂ ਦੀ ਬੇਚੈਨੀ ਦਾ ਕਾਰਨ ਹੈ। ਇਹ ਸਹੂਲਤਾਂ ਲੋਕਾਂ ਦਾ ਹੱਕ ਹੈ। ਸਰਕਾਰ ਇਹਨਾਂ ਦਾ ਪ੍ਰਬੰਧ ਕਰਨ ਵੱਲ ਕੀ ਕੁਝ ਕਰ ਰਹੀ ਹੈ। ਇਸ ਮੁਤਲਕ ਆਪਣੀ ਪੁਜ਼ੀਸ਼ਨ ਦੱਸ ਕੇ ਦੁੱਖੀ ਲੋਕਾਂ ਦੀ ਵੱਧਦੀ ਪ੍ਰੇਸ਼ਾਨੀ ਦਾ ਹੱਲ ਕਰੇ।

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(Serial No. 51)

**Comrade Babu Singh Master** : I beg to draw the attention of the Government towards an urgent matter of public importance, namely, the failure of the Government in removing the disparity of Sales Tax on Cotton Yarn in different districts i.e. the department is charging more rates from the dealers of Rampura Phul (Bhatinda) than those in Distt. Ludhiana or others in spite of the repeated requests to the authorities.

Secondly the department has served with notices the Dhabawalas in Ludhiana regarding Sales Tax in spite of the exemption of the Tax.

There is a great resentment in the public and hence the Government may please be asked to make a statement.

ਸ੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ । (Admitted. The Minister concerned may please make a statement.)

(Serial No. 54)

**Mr. Speaker :** Next Call Attention Notice No. 54 by Sh. Gurdial Saini.

**Voices :** He is not present in the House.

(Serial No. 55)

**चौधरी बलबीर सिंह :** मैं इस ध्यानाकर्षण प्रस्ताव द्वारा एक महत्वपूर्ण सार्वजनिक विषय की ओर सरकार तथा सदन का ध्यान दिलाना चाहता हूं ।

पिछले साल वित्त सैशन में एक ध्यानाकर्षण प्रस्ताव के जवाब में सरकार ने कहा था कि गोकल नगर होशियारपुर में पानी बहुत खराब है, पीने के काबिल नहीं क्यों कि पाईन आयल फैक्टरी के गंदे पानी ने सारे इलाके के पानी को खराब कर दिया है और सरकार ने कहा था कि पीने के लिए पानी का इन्तजाम ठीक कर दिया जायेगा, लेकिन अफसोस की बात है कि अभी तक लोग वही गंदा पानी पी रहे हैं । सरकार ध्यान दे कि कब तक अच्छे पानी का इंतजाम हो जायेगा

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

———

## NON-OFFICIAL RESOLUTION Re. EXCLUSION OF THE RIGHT TO PROPERTY AS A FUNDAMENTAL RIGHT

**ਸ੍ਰੀ ਸਪੀਕਰ :** ਕਾਮਰੇਡ ਕੁਲਵੰਤ ਸਿੰਘ ਦਾ *ਰੈਜ਼ੋਲਿਊਸ਼ਨ ਹੈ......

(There is a resolution standing in the name of Comrade Kulwant Singh)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਇਸ ਦੀ ਐਡਮਿਸੰਬਿਲਿਟੀ ਤੇ ਇਤਰਾਜ਼ ਹੈ, (ਵਿਘਨ) ਰੂਲ 196 (c) ਵਿਚ ਇਹ ਲਿਖਿਆ ਹੈ :

*This House recommends to the Government to approach the Government of India to so amend the Constitution of India as to exclude the right to property as a Fundamental Right.

[Chief Minister]

"In order that a resolution may be admissible, it shall satisfy the following conditions, namely:

(c) it shall not relate to any matter which is not primarily the concern of the State Government."

ਸਪੀਕਰ ਸਾਹਿਬ, ਇਹ ਰੈਜ਼ੋਲਯੂਸ਼ਨ ਫੰਡਾਮੈਂਟਲ ਰਾਈਟਸ ਜਿਨ੍ਹਾਂ ਦਾ ਜ਼ਿਕਰ ਆਰਟੀਕਲ 31 (ਏ) ਵਿਚ ਹੈ ਨੂੰ ਰੀਮੂਵ ਕਰਨਾ ਚਾਹੁੰਦਾ ਹੈ। ਇਹ ਗੱਲ ਯੂਨੀਅਨ ਗਵਰਨਮੈਂਟ ਦੀ ਲਿਸਟ ਵਿਚ ਆਉਂਦੀ ਹੈ ਇਸ ਕਰਕੇ ਇਹ ਰੈਜ਼ੋਲਯੂਸ਼ਨ ਐਡਮਿਟ ਨਹੀਂ ਹੋ ਸਕਦਾ। ਅਗਰ ਇਹ ਕਿਹਾ ਜਾਵੇ ਕਿ ਰਿਕਮੈਂਡੇਟਰੀ ਹੈ ਤਾਂ ਇਹ ਗੱਲ ਵੀ ਨਹੀਂ ਕਹੀ ਜਾ ਸਕਦੀ। ਉਹ ਗੱਲਾਂ ਵੀ ਕਨਸਟੀਚਿਊਸ਼ਨ ਵਿਚ ਪ੍ਰੋਵਾਈਡ ਕੀਤੀਆਂ ਹਨ ਕਿ ਇਹ ਹਾਊਸ ਜਿਨ੍ਹਾਂ ਬਾਰੇ ਰੀਕਮੈਂਡ ਕਰੇਗਾ ਫਿਰ ਸੈਂਟਰਲ ਗੌਰਮਿੰਟ ਰੈਜ਼ੋਲਯੂਸ਼ਨ ਪੇਸ਼ ਕਰੇਗੀ। ਆਰਟੀਕਲ 31 (ਏ) ਫੰਡਾਮੈਂਟਲ ਰਾਈਟਸ ਨਾਲ ਡੀਲ ਕਰਦਾ ਹੈ। ਇਹ ਮਾਮਲਾ ਯੂਨੀਅਨ ਗਵਰਨਮੈਂਟ ਦੀ ਲਿਸਟ ਵਿਚ ਹੈ। ਪੰਜਾਬ ਗਵਰਨਮੈਂਟ ਯਾਨੀ ਸਟੇਟ ਲਿਸਟ ਵਿਚ ਨਹੀਂ ਹੈ। ਇਸ ਲਈ ਸਟੇਟ ਵਿਚ ਇਹ ਰੈਜ਼ੋਲਯੂਸ਼ਨ ਨਹੀਂ ਆ ਸਕਦਾ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਇਸ ਬਾਰੇ ਮੈਂ ਵੀ ਕੁਝ ਅਰਜ਼ ਕਰਨੀ ਹੈ। ਇਨ੍ਹਾਂ ਨੇ ਜੋ ਇਸ ਰੈਜ਼ੋਲਯੂਸ਼ਨ ਦੀ ਐਡਮਿਸੇਬਿਲਿਟੀ ਚੈਲੰਜ ਕੀਤੀ ਹੈ, ਇਸ ਦੀ ਗੱਲ ਤਾਂ ਮੈਂ ਬਾਅਦ ਵਿਚ ਕਰਾਂਗਾ ਪਹਿਲਾਂ ਮੈਂ ਸਦਨ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੇ ਜੋ ਵਾਕ ਆਊਟ ਸਟੇਜ ਕੀਤਾ ਹੈ ਇਸ ਦਾ ਇਸ ਰੈਜ਼ੋਲਯੂਸ਼ਨ ਨਾਲ ਸਬੰਧ ਹੈ। ਨੈਸ਼ਨਲ ਫਲੈਗ ਦਾ ਸਵਾਲ ਪਹਿਲਾਂ ਵੀ ਐਡਜ਼ਰਨਮੈਂਟ ਮੋਸ਼ਨ ਰਾਹੀਂ ਪੇਸ਼ ਕੀਤਾ ਗਿਆ ਸੀ ਜੋ ਰੂਲ ਆਊਟ ਕੀਤੀ ਗਈ ਸੀ। ਉਸ ਦਿਨ ਵਾਕ ਆਊਟ ਨਹੀਂ ਹੋਇਆ ਤਾਂ ਫਿਰ ਅੱਜ ਕਿਉਂ ਹੋਇਆ ਹੈ। ਜਿਥੋਂ ਤੱਕ ਇਸ ਫ਼ੈਸਲੇ ਦਾ ਸਬੰਧ ਹੈ ਕਿ ਕੋਈ ਮਨਿਸਟਰ ਫਲੈਗ ਹਾਇਸਟ ਨਹੀਂ ਕਰੇਗਾ, ਇਹ ਗਲਤ ਫੈਸਲਾ ਸੀ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜ ਵਾਕ ਆਊਟ ਇਸ ਲਈ ਹੋਇਆ ਹੈ ਕਿ 14 ਬੈਂਕਾਂ ਦੇ ਨੈਸ਼ਨਲਾਈਜ਼ ਕਰਨ ਵਾਲੇ ਕਾਨੂੰਨ ਦੇ ਸੁਪਰੀਮ ਕੋਰਟ ਦੇ 10 ਜਜਾਂ ਵਲੋਂ ਸਟਰਾਈਕ ਡਾਊਨ ਕਰਨ ਦੇ ਫੈਸਲੇ ਨਾਲ ਇਕ ਪੋਜ਼ੀਸ਼ਨ ਪੈਦਾ ਹੋ ਗਈ ਹੈ ਜਿਸ ਬਾਰੇ ਕਾਂਗਰਸ ਵਿਚ ਤਿਖੇ ਮਤਭੇਦ ਉਠ ਖੜੇ ਹੋਏ ਹਨ। ਇਸ ਫੈਸਲੇ ਤੇ ਮੁਲਕ ਦੇ ਸਾਹਮਣੇ ਇਹ ਸਵਾਲ ਖੜਾ ਹੋ ਗਿਆ ਹੈ ਕਿ ਆਉਣ ਵਾਲੇ ਦਿਨਾਂ ਵਿਚ ਮੁਲਕ ਦੀ ਬਿਹਤਰੀ ਲਈ, ਮਨਾਪਲਿਸਟਾਂ ਦੀ ਤਾਕਤ ਨੂੰ ਤੋੜਨ ਲਈ ਮੁਲਕ ਵਿਚ ਕੀ ਕੀਤਾ ਜਾ ਸਕਦਾ ਹੈ। ਇਸ ਦੀ ਵਿਧਾਨ ਇਜਾਜ਼ਤ ਦਿੰਦਾ ਹੈ ਜਾਂ ਨਹੀਂ ਅਤੇ ਇਸ ਤਰ੍ਹਾਂ ਇਹ ਸਭ ਤੋਂ ਵੱਡਾ ਨੈਸ਼ਨਲ ਇਸ਼ੂ ਬਣ ਗਿਆ ਹੈ। ਸਾਰੇ ਮੁਲਕ ਵਿਚ ਇਸ ਗਲ ਤੇ ਬਹਿਸ ਛਿੜ ਪਈ ਹੈ। ਬੈਲਟ ਦੀ ਰਾਹੀਂ ਇਹ ਰੈਜ਼ੋਲਿਊਸ਼ਨ ਇਸ ਅਸੈਂਬਲੀ ਦੇ ਅਗੇ ਵੀ ਆ ਗਿਆ ਹੈ। ਹੁਣ ਇਸ ਤੇ ਬਹਿਸ ਕਰਕੇ ਇਸ ਹਾਊਸ ਨੇ ਆਪਣੀ ਰਾਏ ਦੇਣੀ ਹੈ, ਇਸ ਦੇ ਵੀਊਜ਼ ਕ੍ਰਿਸਟਲਾਈਜ਼ ਹੋਣੇ ਹਨ। ਕਾਂਗਰਸ ਪਾਰਟੀ ਵਿਚ ਇਸ ਬਾਰੇ ਤਿਖੇ ਮਤਭੇਦ ਹਨ। ਚਵਾਨ ਸਾਹਿਬ ਨੇ ਕਿਹਾ ਕਿ ਅਸੀਂ ਪ੍ਰਾਪਰਟੀ ਦਾ ਰਾਈਟ ਨਹੀਂ ਖੋਹ ਰਹੇ ਮਗਰ ਇਹ ਫੰਡਾਮੈਂਟਲ ਰਾਈਟ ਨਹੀਂ ਹੋਣਾ ਚਾਹੀਦਾ। ਇਨ੍ਹਾਂ ਗਲਾਂ ਨੇ ਕਾਂਗਰਸ ਪਾਰਟੀ ਨੂੰ ਦੁਬਿਧਾ ਵਿਚ ਪਾ ਦਿਤਾ ਹੈ ਕਿ ਉਹ ਕਿਸ ਦੀ ਸਪੋਰਟ ਕਰੇ ਜਾਂ ਵਿਰੋਧ ਕਰੇ। ਸੋ ਇਸ ਦੁਬਿਧਾ, ਇਸ ਮੁਸ਼ਕਿਲ ਤੋਂ ਬਚਣ ਲਈ ਜਿਸ ਇਸ਼ੂ ਤੇ ਪਹਿਲੇ ਦਿਨ ਵਾਕ ਆਊਟ ਤਾਂ ਇਕ ਪਾਸੇ, ਰੌਲਾ ਤੱਕ ਵੀ ਨਹੀਂ ਪਾਇਆ ਸੀ ਅੱਜ ਵਾਕ ਆਊਟ ਦੀ ਨੌਬਤ ਆ ਗਈ ਹੈ। ਇਸ ਦੇ ਪਿਛੇ ਅਸਲ ਮੋਟਿਵ ਇਹ ਸੀ। ਇਸ ਗੱਲ ਨਾਲ ਮੈਂ ਸਹਿਮਤ ਹਾਂ ਕਿ ਨੈਸ਼ਨਲ

ਫਲੈਗ ਦਾ ਬਾਈਕਾਟ ਨਹੀਂ ਹੋਣਾ ਚਾਹੀਦਾ ਸੀ ਪਰ ਅਸੀਂ ਇਸ ਗੱਲ ਤੇ ਉਨ੍ਹਾਂ ਨਾਲ ਵਾਕ ਆਊਟ ਕਰਨ ਲਈ ਤਿਆਰ ਨਹੀਂ ਹੋਏ।

ਹੁਣ ਚੀਫ ਮਿਨਿਸਟਰ ਸਾਹਿਬ ਦੀ ਦਲੀਲ ਬਾਰੇ ਰੂਲ 196 ਵਿਚ ਦਸਿਆ ਗਿਆ ਹੈ ਕਿ ਕਿਹੜਾ ਰੈਜ਼ੋਲਯੂਸ਼ਨ ਇਥੇ ਆ ਸਕਦਾ ਹੈ ਕਿਹੜਾ ਨਹੀਂ ਆ ਸਕਦਾ। ਇਸ ਦਾ ਜੋ ਤੀਜਾ ਭਾਗ ਹੈ ਉਹ ਇਸ ਤਰ੍ਹਾਂ ਹੈ :

> "(c) it shall not relate to any matter which is not primarily the concern of the State Government."

ਸਪੀਕਰ ਸਾਹਿਬ, ਮੈਂ ਦਸਣ ਦਾ ਯਤਨ ਕਰਾਂਗਾ ਕਿ ਕਾਮਰੇਡ ਕੁਲਵੰਤ ਸਿੰਘ ਹੋਰਾਂ ਨੇ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕਰਨ ਦਾ ਯਤਨ ਕੀਤਾ ਹੈ ਉਸ ਦਾ ਸੂਬੇ ਅਤੇ ਸੂਬੇ ਦੀ ਸਰਕਾਰ ਦੇ ਨਾਲ ਪ੍ਰਾਇਮਰੀ ਕਨਸਰਨ ਹੈ। ਅਗਰ ਜਾਇਦਾਦ ਦੇ ਹੱਕ ਨੂੰ ਫੰਡਾਮੈਂਟਲ ਰਾਈਟਸ ਵਿਚੋਂ ਕਢ ਕੇ ਪਾਰਲੀਮੈਂਟ ਅਤੇ ਲੈਜਿਸਲੇਚਰਜ਼ ਇਹ ਫ਼ੈਸਲਾ ਨਹੀਂ ਕਰਦੇ ਕਿ ਕਮਪਨਸੇਸ਼ਨ ਦੇ ਕਲੇਮ ਨੂੰ ਕਿਸੇ ਕੋਰਟ ਵਿਚ ਚੈਲੰਜ ਨਹੀਂ ਕੀਤਾ ਜਾ ਸਕਦਾ ਤਾਂ ਸਾਰੇ ਸੂਬੇ ਐਡਵਰਸਲੀ ਅਫੈਕਟ ਹੋਣਗੇ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਅਤੇ ਇਸ ਲਈ ਇਸ ਦੀ ਥੋੜੀ ਜਿਹੀ ਹਿਸਟਰੀ ਵਿਚ ਜਾਣਾ ਪਵੇਗਾ। ਅਗਰ ਕੋਈ ਇਹ ਕਹੇ ਕਿ ਸੂਬਿਆਂ ਦੀ ਸਰਕਾਰਾਂ ਹਿੰਦੁਸਤਾਨ ਦੇ ਵਿਧਾਨ ਨਾਲ ਸਬੰਧ ਨਹੀਂ ਰਖਦੀਆਂ ਤਾਂ ਇਹ ਹਾਸੋ ਹੀਣੀ ਗਲ ਹੋਵੇਗੀ। ਸੂਬੇ ਦੀ ਸਰਕਾਰ ਵਿਧਾਨ ਦੇ ਮੁਤਾਬਿਕ ਚਲਦੀ ਹੈ, ਉਸ ਦੇ ਇਖਤਿਆਰ ਵਿਧਾਨ ਦੇ ਮੁਤਾਬਿਕ ਹਨ, ਸੂਬੇ ਦੇ ਲੈਜਿਸਲੇਚਰ ਵਿਧਾਨ ਦੇ ਮੁਤਾਬਿਕ ਚਲਦੇ ਹਨ, ਆਪ ਦੇ ਕੀ ਇਖਤਿਆਰ ਹਨ ਉਹ ਵੀ ਵਿਧਾਨ ਦੇ ਮੁਤਾਬਿਕ ਹੀ ਹਨ। ਐਗਰੇਰੀਅਨ ਰੀਫਾਰਮਜ਼ ਕਰਨ ਲਈ, ਟ੍ਰਾਂਸਪੋਰਟ ਨੈਸ਼ਨਲਾਈਜ਼ ਕਰਨ ਲਈ, ਬਨਾਸਪਤੀ ਘਿਉ ਪਬਲਿਕ ਸੈਕਟਰ ਵਿਚ ਬਣੇ ਜਾਂ ਪ੍ਰਾਈਵੇਟ ਸੈਕਟਰ ਵਿਚ ਇਸ ਸਭ ਦਾ ਨਿਰਨਾ ਵਿਧਾਨ ਨੇ ਕਰਨਾ ਹੈ। ਉਥੇ ਇਸ ਬਾਰੇ ਲਿਖਿਆ ਹੈ। ਅਗਰ ਉਥੇ ਲਿਖੀ ਗਲ ਨੂੰ ਸੁਪਰੀਮ ਕੋਰਟ ਦੇ 10 ਜਜ ਬਦਲ ਦੇਣ ਤਾਂ ਇਹ ਇਕ ਹਾਸੋ ਹੀਣੀ ਗੱਲ ਹੋਵੇਗੀ ਅਤੇ ਇਹ ਕਹਿਣਾ ਕਿ ਇਸ ਦਾ ਸੂਬੇ ਦੀ ਸਰਕਾਰ ਨਾਲ ਪ੍ਰਾਇਮਰੀ ਕਨਸਰਨ ਨਹੀਂ ਹੈ ਇਹ ਵੀ ਠੀਕ ਨਹੀਂ ਹੋਵੇਗਾ। ਹਿੰਦੋਸਤਾਨ ਦੇ ਵਿਧਾਨ ਦਾ ਸਬੰਧ ਤਾਂ ਸਿਰਫ ਦਿੱਲੀ ਦੀ ਸਰਕਾਰ ਨਾਲ ਹੈ ਸੂਬੇ ਦੀ ਸਰਕਾਰ ਨਾਲ ਨਹੀਂ, ਇਹ ਗੱਲ ਵੀ ਗਲਤ ਹੈ। ਇਸ ਲਈ ਵਿਧਾਨ ਦੇ ਬਾਰੇ ਵਿਚ ਜੋ ਜਜਮੈਂਟ ਸੁਪਰੀਮ ਕੋਰਟ ਦੇ ਦਸ ਜਜਾਂ ਨੇ ਦਿਤੀ ਹੈ ਉਸ ਤੇ ਆਬਜੈਕਸ਼ਨ ਨਹੀਂ ਕੀਤਾ ਜਾ ਸਕਦਾ। ਇਹ ਗਲਤ ਹੈ ਕਿ ਇਸ ਦਾ ਠੋਸ ਤੌਰ ਤੇ ਸਬੰਧ ਹੈ। ਮੈਂ ਇਸ ਦੇ ਸਬੰਧ ਵਿਚ ਦੱਸਣਾ ਚਾਹੁੰਦਾ ਹਾਂ ਕਿ ਇਹ ਸਬੰਧ ਕਿਦਾਂ ਹੈ। ਹਿੰਦੋਸਤਾਨ ਦੇ ਸੰਵਿਧਾਨ ਵਿਚ ਅਮੈਂਡਮੈਂਟ ਪਹਿਲੀ ਵੇਰ ਸੰਨ 1951 ਵਿਚ ਆਰਟੀਕਲ 31 (ਏ) ਦੇ ਦਾਖਲ ਕਰਨ ਨਾਲ ਕੀਤੀ ਗਈ। ਇਸ ਤੋਂ ਪਹਿਲਾਂ ਕਿ ਮੈਂ ਆਰਟੀਕਲ 31 ਏ ਨੂੰ ਹਾਊਸ ਨੂੰ ਪੜ੍ਹ ਕੇ ਸੁਣਾਵਾਂ ਇਹ ਦੱਸਣਾ ਚਾਹੁੰਦਾ ਹਾਂ ਕਿ ਆਰਟੀਕਲ 31 ਏ ਦਾ ਪਰਾਇਮੈਰੇਲੀ ਸੂਬੇ ਦੀ ਸਰਕਾਰ ਨਾਲ ਸਬੰਧ ਕਿਸ ਤਰ੍ਹਾਂ ਹੈ। ਜੋ ਜਜਮੈਂਟ ਸੁਪਰੀਮ ਕੋਰਟ ਨੇ ਬੈਂਕਾਂ ਦੇ ਕੇਸ ਵਿਚ ਦਿੱਤੀ ਹੈ ਇਹ 31 (ਏ) ਦੇ ਵਿਰੁਧ ਹੈ। ਅਤੇ ਉਸ ਦੇ ਪ੍ਰੋਵੀਜ਼ਨਾਂ ਨੂੰ ਨਲੀਫਾਇ ਕਰਦੀ ਹੈ। 31 (ਏ) ਦੀ ਇਨਟਰਪਰਟੇਸ਼ਨ ਰਾਹੀਂ ਹੀ ਸੂਬੇ ਦੀ ਸਰਕਾਰ ਨੂੰ ਹੱਕ ਮਿਲਦਾ ਹੈ ਨੈਸ਼ਨੇਲਾਇਜ਼ ਕਰਨ ਦਾ। ਇਸ ਦੀਆਂ ਕਈ ਮਿਸਾਲਾਂ ਹਨ ਸਾਡੇ ਸੂਬੇ ਵਿਚ ਟ੍ਰਾਂਸਪੋਰਟ ਦੀ ਮੁਕੰਮਲ ਨੈਸ਼ਨੇਲਾਈਜ਼ੇਸ਼ਨ ਤਾਂ ਨਹੀਂ ਕੀਤੀ ਗਈ। ਪਾਰਸ਼ਲ ਨੈਸ਼ਨੇਲਾਈਜ਼ੇਸ਼ਨ ਕੀਤੀ ਹੈ। ਇਸੇ ਤਰ੍ਹਾਂ ਜੇਕਰ ਇਹ ਬਨਾਸਪਤੀਆਂ ਦੀਆਂ ਫੈਕਟਰੀਆਂ ਨੂੰ ਪਾਰਸ਼ਲੀ ਨੈਸ਼ਨੇਲਾਇਜ਼ ਕਰਨਾ ਚਾਹੇ ਤਾਂ ਇਹ ਜਜਮੈਂਟ ਵਿਰੋਧਤਾ ਕਰੇਗੀ। ਜੇਕਰ ਪ੍ਰਾਈਵੇਟ ਸੈਕਟਰ ਵਿਚ

[ਕਾਮਰੇਡ ਸੱਤਪਾਲ ਡਾਂਗ]

ਬਿਰਲੇ ਨੂੰ ਬਨਾਸਪਤੀ ਮਿਲ ਲਗਾਣ ਦੀ ਆਗਿਆ ਦਿਤੀ ਜਾਣੀ ਹੈ ਤਾਂ 31 (ਏ) ਦੇ ਹੇਠਾਂ ਹੀ ਦਿਤੀ ਜਾਣੀ ਹੈ । ਇਹ 31 (ਏ) ਦੀ ਜਿਹੜੀ ਫਸਟ ਅਮੈਂਡਮੈਂਟ ਲਿਆਂਦੀ ਗਈ ਹੈ ਇਹ ਇਸ ਲਈ ਲਿਆਂਦੀ ਗਈ ਹੈ ਕਿ ਇਸ ਤੋਂ ਪਹਿਲਾਂ ਸੰਵਿਧਾਨ ਦੇ ਮੁਤਾਬਿਕ ਇਨ੍ਹਾਂ ਗਲਾਂ ਨੂੰ ਵਿਚੋਂ ਕੱਢ ਦਿਤਾ ਗਿਆ ਸੀ । ਪਰ ਹੁਣ ਜਦ ਕਿ ਦਸ ਜਜਾਂ ਨੇ ਇਕ ਫੈਸਲਾ ਦੇ ਦਿਤਾ ਹੈ ਤਾਂ ਸੰਵਿਧਾਨ ਦੇ ਆਰਟੀਕਲ ਦੀ ਜਿਹੜੀ ਇੰਟਰਪਰਟੇਸ਼ਨ ਪਹਿਲਾਂ ਸੀ ਉਹ ਗਲਤ ਸਾਬਤ ਹੋ ਗਈ ਹੈ । ਇਹ ਠੀਕ ਹੈ ਕਿ ਦਸ ਜਜਾਂ ਨੇ ਗਲਤ ਇੰਟਰਪਰਟੇਸ਼ਨ ਦਿਤੀ ਤੇ ਇਕ ਨੇ ਠੀਕ ਦਿਤੀ ਪਰ ਮੈਜਾਰਟੀ ਦੀ ਜਜਮੈਂਟ ਨੇ ਹੀ ਸਟੈਂਡ ਕਰਨਾ ਹੈ ਅਤੇ ਜੇਕਰ ਇਸ ਜਜਮੈਂਟ ਨੇ ਸਟੈਂਡ ਕਰਨਾ ਹੈ ਤਾਂ ਜਿਹੜੀ ਇੰਟਰਪ੍ਰੇਟੇਸ਼ਨ ਪਹਿਲਾਂ ਹੈ ਇਹ ਖਤਮ ਹੋ ਜਾਂਦੀ ਹੈ ਅਤੇ ਇਸ ਲਈ ਸੰਵਿਧਾਨ ਦੀ ਮਜ਼ੀਦ ਤਰਮੀਮ ਕਰਨ ਦੀ ਲੋੜ ਪਏਗੀ । ਕਿਉਂ ਕਿ 31 (ਏ) ਸਟੈਂਡ ਨਹੀਂ ਕਰੇਗਾ ਅਤੇ ਇਸ ਦਾ ਅਸਰ ਇਹ ਹੋਵੇਗਾ ਕਿ ਜਿਹੜਾ ਪਾਰਸ਼ਲ ਨੈਸ਼ਨੇਲਾਈਜ਼ੇਸ਼ਨ ਹੈ ਇਹ ਖਤਮ ਹੋ ਜਾਵੇਗਾ ਅਤੇ ਇਸੇ ਤਰ੍ਹਾਂ ਜਿੰਨ੍ਹੀਆਂ ਵੀ ਐਗਰੇਰੀਅਨ ਰਿਫਾਰਮਜ਼ ਹਨ ਇਹ ਖਤਮ ਹੋ ਜਾਣਗੀਆਂ । ਸਪੀਕਰ ਸਾਹਿਬ, ਹੁਣ ਮੈਂ ਆਪ ਦੀ ਰਾਹੀਂ ਹਾਊਸ ਦਾ ਧਿਆਨ 31 (ਏ) ਵਲ ਦਿਵਾਂਦਾ ਹਾਂ ਕਿ ਇਸ ਵਿਚ ਕੀ ਲਿਖਿਆ ਹੋਇਆ ਹੈ :—

Article 31-A reads :—

"Notwithstanding anything contained in article 13 no law providing for—

(a) the acquisition by the State of any estate or of any rights therein or the extinguishment or modification of any such rights, or

(b) the taking over of the management of any property by the State for a limited period either in the public interest or in order to secure the proper management of the property, .. ...

shall be deemed to be void on the ground that it is inconsistent with, or takes away or abridges any of the right conferred by article 14, article 19, or article 31 :"

ਸਪੀਕਰ ਸਾਹਿਬ, ਇਨ੍ਹਾਂ, 31 (ਏ) ਦੇ ਹੇਠਾਂ ਇਕ ਪੋਰਸ਼ਨ ਨੂੰ ਲਿਆ ਹੈ ਪਰ ਇਸ ਦਾ ਅਸਰ ਇਹ ਹੈ ਕਿ ਇਸ ਜਜਮੈਂਟ ਤੋਂ ਪਹਿਲਾਂ ਜਿੰਨਾ ਵੀ ਐਗਰੇਰੀਅਨ ਲੈਜਿਸਲੇਸ਼ਨ ਹੋਈ ਹੈ ਉਸ ਨੂੰ ਇਹ ਸਟਰਾਈਕ ਡਾਊਨ ਕਰ ਦੇਵੇਗੀ । ਇਸ ਵਿਚ ਤਾਂ ਇਹ ਹੈ ਕਿ ਜੇਕਰ ਜ਼ਮੀਨ ਲਈ ਜਾਵੇ ਤਾਂ ਅਮੀਰ ਨੂੰ ਵਧ ਅਤੇ ਗਰੀਬ ਨੂੰ ਘਟ ਮੁਆਵਿਜ਼ਾ ਦਿਤੇ ਜਾਣ ਦਾ ਸਵਾਲ ਨਹੀਂ । ਮੁਆਵਜ਼ਾ ਇਕੋ ਜਿਹਾ ਦਿਤਾ ਜਾਵੇ । ਕਿਉਂ ਕਿ ਜੇਕਰ ਮੁਆਵਜ਼ਾ ਅਮੀਰ ਅਤੇ ਗਰੀਬ ਵਿਚ ਘੱਟ ਵੱਧ ਦੇਣਾ ਹੈ ਤਾਂ ਇਹ ਆਰਟੀਕਲ 14 ਦੇ ਖਿਲਾਫ ਹੋਵੇਗਾ ਕਿਉਂ ਕਿ ਹਰ ਇਕ ਲਈ ਇਕਵੈਲੇਟੀ ਬਿਫੋਰ ਦੀ ਲਾ ਹੈ ਅਤੇ ਇਸ ਤਰ੍ਹਾਂ ਕਰਨਾ ਇਸ ਆਰਟੀਕਲ ਦੀ ਉਲੰਘਣਾ ਹੋਵੇਗਾ । ਇਸ ਤਰ੍ਹਾਂ ਆਰਟੀਕਲ 19 ਵਿਚ ਜੋ ਕੁਝ ਹੈ ਉਸ ਦੀ ਉਲੰਘਣਾ ਹੋਵੇਗਾ । ਇਸ ਲਈ ਇਸ ਸਰਕਾਰ ਨੇ ਤਰਮੀਮ ਕਰ ਦਿਤੀ ਕਿ ਆਰਟੀਕਲ 31 ਵਿਚ, 14 ਵਿਚ ਜਾਂ 19 ਵਿਚ ਕੁਝ ਵੀ ਲਿਖਿਆ ਹੋਵੇ ਤਾਂ ਵੀ ਸਟੇਟ ਨੂੰ ਕੀ ਹੱਕ ਹੋਵੇਗਾ ? ਇਸ ਵਿਚ ਇਹ ਹੈ ਕਿ—

"The acquisition by the State" the word 'State' means not only the Government of India but any State Government" of any estate or of any right therein or the extinguishment or modification of any such right...... shall be deemed to be void on the ground that it is inconsistent with, or takes away or abridges any of the rights conferred by article 14, article 19 or article 31 :"

ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਆਟਮ ਸੈਸ਼ਨ ਵਿਚ ਇਨ੍ਹਾਂ ਨੇ ਇਸ ਹਾਊਸ ਵਿਚ ਇਹ ਸਾਲਮ ਅਸ਼ੋਰੈਂਸ ਦਿਤੀ ਸੀ ਕਿ ਬਿਰਲਾ ਸੀਡ ਫਾਰਮ ਨੂੰ ਖਤਮ ਕਰ ਦਿਤਾ ਜਾਵੇਗਾ ਅਤੇ ਜਿਹੜਾ ਬਿਰਲੇ ਦਾ ਰਾਈਟ ਹੈ ਉਸ ਨੂੰ ਖਤਮ ਕਰ ਦਿਤਾ ਜਾਵੇਗਾ ਅਤੇ ਜਿੰਨੀ ਜ਼ਮੀਨ ਹੈ ਇਹ ਛੋਟੇ ਕਿਸਾਨਾਂ ਵਿਚ ਵੰਡ ਦਿਤੀ ਜਾਵੇਗੀ । ਇਸ ਜਜਮੈਂਟ ਨੂੰ ਸਾਹਮਣੇ ਰਖ ਕੇ ਇਹ ਸੋਚਣ ਵਾਲੀ ਗਲ ਹੈ ਕਿ ਕਿਸ ਤਰ੍ਹਾਂ ਉਸ ਲੀਜ਼ ਨੂੰ ਖਤਮ ਕੀਤਾ ਜਾ ਸਕਦਾ ਹੈ । ਇਸ ਰੋਪੜ ਵਾਲੀ ਲੀਜ਼ ਨੂੰ 31 (ਏ) ਦੇ ਹੇਠਾਂ ਹੀ ਖਤਮ ਕੀਤਾ ਜਾ ਸਕਦਾ ਹੈ ਅਤੇ ਜੇਕਰ 31 (ਏ) ਨਹੀਂ ਰਹਿੰਦਾ ਤਾਂ ਅਤੇ ਜਿਹੜੀ ਸੁਪਰੀਮ ਕੋਰਟ ਦੇ ਦਸ ਜਜਾਂ ਦੀ ਜਜਮੈਂਟ ਹੈ ਉਸ ਨੂੰ ਸਟੈਂਡ ਕਰਨ ਦਿਤਾ ਜਾਵੇ ਅਤੇ ਸੰਵਿਧਾਨ ਵਿਚ ਕੋਈ ਤਰਮੀਮ ਨਾ ਕੀਤੀ ਜਾਵੇ ਤਾਂ ਇਹ ਗੱਲ ਨਹੀਂ ਹੋ ਸਕਦੀ । ਇਸ ਲਈ ਇਹ ਦਲੀਲ ਗਲਤ ਹੈ ਕਿ ਇਸ ਦਾ ਸਾਡੇ ਨਾਲ ਕੋਈ ਸਬੰਧ ਨਹੀਂ । ਇਸ ਦਾ ਤਾਂ ਵਾਈਟਲ ਤਅੱਲੁਕ ਹੈ ਅਤੇ ਜੇਕਰ ਇਸ ਤਰ੍ਹਾਂ ਹੀ ਰਹਿਣ ਦਿਤਾ ਜਾਵੇ ਤਾਂ ਸੂਬੇ ਦੇ ਇਖਤਿਆਰ ਖਤਮ ਹੋ ਜਾਂਦੇ ਹਨ ਅਤੇ ਜਿੰਨੇ ਐਗਰੇਰੀਅਨ ਰਿਫਾਰਮਜ਼ ਅਤੇ ਹੋਰ ਸੋਸ਼ਲ ਲੈਜਿਸਲੇਸ਼ਨ ਇਸ ਸੂਬੇ ਵਿਚ ਲਿਆਂਦੇ ਜਾ ਰਹੇ ਹਨ ਉਹ ਨਹੀ ਲਿਆਂਦੇ ਜਾ ਸਕਣਗੇ । ਜੇਕਰ ਅਸੀਂ ਸਮਾਜ ਵਿਚ ਬਰਾਬਰੀ ਲਿਆਉਣੀ ਹੈ ਅਤੇ ਰਿਫਾਰਮਜ਼ ਲਿਆਉਣੇ ਹਨ ਤਾਂ ਇਹ ਜ਼ਰੂਰੀ ਹੈ ਕਿ ਅਸੀਂ ਇਸ ਨੂੰ ਧਿਆਨ ਵਿਚ ਰਖੀਏ । ਨਹੀਂ ਤਾਂ ਜਿਹੜਾ 1000 ਏਕੜ ਵਾਲਾ ਮਾਲਕ ਹੈ ਉਹ ਆਪਣੀ ਜ਼ਮੀਨ ਅਨੁਸਾਰ ਅਤੇ ਸਮੇਂ ਦੇ ਭਾਅ ਅਨੁਸਾਰ ਮੁਆਵਜ਼ਾ ਮੰਗੇਗਾ, ਇਸੇ ਤਰ੍ਹਾਂ 50 ਏਕੜ ਵਾਲਾ । ਇਸ ਸਬੰਧ ਵਿਚ ਜਿਹੜਾ ਇਖਤਿਆਰ ਬਰਾਬਰੀ ਦਾ ਇਕਵੇਲੇਟੀ ਦਾ ਹੈ ਉਹ 31 (ਏ) ਅਨੁਸਾਰ ਹੈ ਪਰ ਸੁਪਰੀਮ ਕੋਰਟ ਨੇ ਇਸ ਨੂੰ ਉਲਟ ਕਰ ਦਿਤਾ ਹੈ । ਇਸ ਲਈ ਇਹ ਜ਼ਰੂਰੀ ਹੈ । ਅਸੀ ਹਰੀਜਨਾਂ ਨੂੰ ਜ਼ਮੀਨ ਦੇਣ ਬਾਰੇ ਸੋਚ ਰਹੇ ਹਾਂ ਅਤੇ ਅਕਾਲੀ ਪਾਰਟੀ ਦੇ ਹਰੀਜਨ ਭਰਾਵਾਂ ਨੂੰ ਅਤੇ ਬਾਕੀ ਸਾਰਿਆਂ ਨੂੰ ਇਹ ਵਿਸ਼ਵਾਸ ਦਿਵਾਇਆ ਗਿਆ ਹੈ ਕਿ ਉਨ੍ਹਾਂ ਨੂੰ ਜ਼ਮੀਨਾਂ ਦਿਤੀਆਂ ਜਾਣਗੀਆਂ ਅਤੇ ਜ਼ਮੀਨਾਂ ਨਾ ਦੇਣ ਤੇ ਸਾਰੇ ਹਰੀਜਨ ਭਰਾਵਾਂ ਨੇ ਵਾਕ ਆਊਟ ਵੀ ਕੀਤਾ ਸੀ ਇਹ ਜ਼ਮੀਨਾਂ ਨਹੀਂ ਦਿਤੀਆਂ ਜਾਣਗੀਆਂ ਜੇਕਰ ਸੰਵਿਧਾਨ ਨੂੰ ਇਸ ਤਰ੍ਹਾਂ ਅਮੈਂਡ ਨਾ ਕੀਤਾ ਜਾਵੇ । ਸੂਬੇ ਦੀ ਸਰਕਾਰ ਨੇ ਹਰੀਜਨਾਂ ਨੂੰ ਜੋ ਜ਼ਮੀਨ ਦੇਣ ਦਾ ਵਾਇਦਾ ਕੀਤਾ ਹੈ ਇਹ ਪੂਰਾ ਨਹੀ ਹੋ ਸਕੇਗਾ ਅਤੇ ਬਿਰਲੇ ਕੋਲੋਂ ਜ਼ਮੀਨ ਟੇਕ ਓਵਰ ਕਰਨ ਦੇ ਸਵਾਲ ਤੇ ਬਿਰਲਾ ਇਸ ਗਲ ਦੀ ਮੰਗ ਕਰੇਗਾ ਕਿ ਉਸ ਨੂੰ ਅਜ ਦੀ ਬਜਾਰੀ ਕੀਮਤ ਦਿਤੀ ਜਾਵੇ ਅਤੇ ਫਿਰ ਉਸ ਦੀ ਗੁਡਵਿਲ ਦਾ ਪੂਰਾ ਮੁਆਵਜ਼ਾ ਦਿਤਾ ਜਾਵੇ ਤਾਂ ਇਹ ਜ਼ਮੀਨ ਉਸ ਤੋਂ ਲਈ ਜਾਵੇ ਅਤੇ ਫਿਰ ਪੰਜਾਬ ਸਰਕਾਰ ਇਸ ਨੂੰ ਗਰੀਬ ਕਿਸਾਨ ਅਤੇ ਹਰੀਜਨਾਂ ਵਿਚ ਵੰਡ ਸਕਦੀ ਹੈ । ਇੰਨਾ ਪੈਸਾ ਦੇ ਸਕਣ ਤੋਂ ਬਿਨਾਂ ਇਹ ਸਰਕਾਰ ਜ਼ਮੀਨ ਵਾਪਿਸ ਨਹੀਂ ਲੈ ਸਕੇਗੀ । ਇਸ ਕਰਕੇ ਇਨ੍ਹਾਂ ਦਾ ਇਹ ਕਹਿਣਾ ਕਿ ਇਸ ਦਾ ਕੋਈ ਤਅੱਲੁਕ ਸੂਬੇ ਨਾਲ ਨਹੀਂ ਇਹ ਗਲਤ ਹੈ । (ਵਿਘਨ)

ਇਸ ਲਈ ਸਪੀਕਰ ਸਾਹਿਬ ਇਸ ਸਪੈਸੇਫਿਕ ਅਮੈਂਡਮੈਂਟ ਕਰਕੇ ਸਟੇਟ ਲੈਜਿਸਲੇਚਰ ਨੂੰ ਅਤੇ ਪਾਰਲੀਮੈਂਟ ਨੂੰ ਇਹ ਇਖਤਿਆਰ ਹੋਵੇਗਾ ਕਿ ਉਹ ਪਾਰਸ਼ਲ ਨੈਸ਼ਨੇਲਾਇਜੇਸ਼ਨ ਕਰਨ । ਇਸ ਲਈ ਜਿਹੜਾ ਜਜਮੈਂਟ ਸੁਪਰੀਮ ਕੋਰਟ ਨੇ ਦਿਤਾ ਹੈ ਇਸ ਵਿਚ ਇਹ ਫੈਸਲਾ ਕੀਤਾ ਗਿਆ ਹੈ ਕਿ ਟਾਟੇ ਅਤੇ ਬਿਰਲੇ ਤੋਂ ਬੈਂਕਿੰਗ ਦੇ ਵਪਾਰ ਕਰਨ ਦੇ ਹਕ ਤੋਂ ਮਹਿਰੂਮ ਨਹੀਂ ਕੀਤਾ ਜਾ ਸਕਦਾ ਇਸ ਨਾਲ ਸਟੇਟ ਨੂੰ ਜਾਂ ਪਾਰਲੀਮੈਂਟ ਨੂੰ ਇਖਤਿਆਰ ਨਹੀਂ ਰਹਿੰਦਾ ਕੋਈ ਵੀ ਪ੍ਰੋਗੈਸਿਵ ਕਦਮ ਚੁਕਣ ਦਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਜੀ ਨੇ ਜਿਹੜਾ ਰੂਲ ਪੜ੍ਹਿਆ ਹੈ ਮੈਂ ਵੀ ਪੜ੍ਹਿਆ ਹੈ ਅਤੇ ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਸ ਮਸਲੇ ਦਾ ਸਟੇਟ ਗੌਰਮਿੰਟ ਨਾਲ ਕੋਈ ਕਨਸਰਨ ਨਹੀਂ

[ਕਾਮਰੇਡ ਸੱਤਪਾਲ ਡਾਂਗ]
ਅਤੇ ਸੂਬੇ ਦੀ ਸਰਕਾਰ ਨਾਲ ਕੋਈ ਤਅੱਲੁਕ ਨਹੀਂ ਇਹ ਗਲਤ ਗਲ ਹੈ। ਸਵਾਲ ਇਹ ਹੈ ਕਿ ਦੇਸ਼ ਦੇ ਵਿਧਾਨ ਅਨੁਸਾਰ ਰੈਡੀਕਲ ਟ੍ਰਾਂਸਫਾਰਮੇਸ਼ਨ ਲਈ ਅਤੇ ਸੋਸ਼ਲਿਜ਼ਮ ਵੱਲ ਕਦਮ ਚੁੱਕਣ ਲਈ ਆਗਿਆ ਹੈ ਜਾਂ ਨਹੀਂ ਜਿਹੜੀ ਕਿ ਸੁਪਰੀਮ ਕੋਰਟ ਦੀ ਇਸ ਜਜਮੈਂਟ ਨੇ ਖ਼ਤਮ ਕਰ ਦਿਤੀ ਹੈ। ਇਸ ਲਈ ਸੰਵਿਧਾਨ ਵਿੱਚ ਜੇਕਰ ਤਰਮੀਮ ਨਹੀਂ ਹੋਈ ਤਾਂ ਸੋਸ਼ਲ ਟ੍ਰਾਂਸਫਾਰਮੇਸ਼ਨ ਨਹੀਂ ਹੋ ਸਕੇਗੀ, ਏਥੇ ਟਾਟਿਆਂ ਅਤੇ ਬਿਰਲਿਆਂ ਦੀ ਮਨਾਪਲੀ ਕਰਟੇਲ ਕਰਨ ਦੀ ਆਗਿਆ ਨਹੀਂ, ਉਨ੍ਹਾਂ ਦੀ ਜਾਇਦਾਦ ਤੇ ਮੌਰੂਸ ਦਾ ਰਾਈਟ ਨਹੀਂ, ਕੈਪੀਟੈਲਿਸਟਸ ਅਤੇ ਸੋਸ਼ਲਿਸਟਸ ਵਿਚ ਖਲੀਜ਼ ਵਧਦੀ ਜਾ ਰਹੀ ਹੈ। ਮੁਲਕ ਵਿਚ ਇਸ ਤਰ੍ਹਾਂ ਦੇ ਹਾਲਾਤ ਪੈਦਾ ਹੋ ਰਹੇ ਹਨ ਕਿ ਕਿਸ ਤਰ੍ਹਾਂ ਨਾਲ ਵਾਇਲੈਂਟ ਰੈਵੋਲੀਊਸ਼ਨ ਨੂੰ ਸੱਦਾ ਦਿਤਾ ਜਾ ਰਿਹਾ ਹੈ। ਕੀ ਅੱਜ ਪਾਰਲੀਮੈਂਟਰੀ ਡੈਮੋਕਰੇਸੀ ਜਾਂ ਸਾਡੇ ਵਿਧਾਨਕ ਰਾਈਟਸ ਜਾਇਜ਼ ਇਸਤੇਮਾਲ ਹੋ ਰਹੇ ਹਨ? ਇਨ੍ਹਾਂ ਦੀਆਂ ਕਈ ਤਰੀਕਿਆਂ ਦੇ ਨਾਲ ਆਪਣੀ ਮਰਜ਼ੀ ਦੀਆਂ ਇੰਟਰਪਰੈਟੇਸ਼ਨਜ਼ ਕਢੀਆਂ ਜਾ ਰਹੀਆਂ ਹਨ। ਜੇ ਪਾਰਲੀਮੈਂਟ ਨੇ ਬੈਂਕਾਂ ਦੀ ਨੈਸ਼ਨੇਲਾਈਜ਼ੇਸ਼ਨ ਦਾ ਫ਼ੈਸਲਾ ਕੀਤਾ ਤਾਂ ਵਿਧਾਨਕ ਰਾਈਟਸ ਦੀ ਇਸ ਤਰ੍ਹਾਂ ਇੰਟਰਪਰਟੇਸ਼ਨ ਕੱਢੀ ਗਈ ਕਿ ਪਾਰਲੀਮੈਂਟ ਦਾ ਫ਼ੈਸਲਾ ਰੱਦ ਕਰ ਦਿਤਾ। ਇਹ ਇਸ ਲਈ ਕਿ* * * * * * *

**Mr. Speaker** : These words stand expunged.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਖਬਰ ਤਾਂ ਅਖਬਾਰਾਂ ਦੇ ਵਿਚ ਆਈ ਹੈ।

**ਸ਼੍ਰੀ ਸਪੀਕਰ** : ਆਨਰੇਬਲ ਮੈਂਬਰ ਨੂੰ ਸੁਪਰੀਮ ਕੋਰਟ ਦੇ ਜੱਜਾਂ ਦੇ ਮੁਤਾਲਿਕ ਇਸ ਹਾਊਸ ਵਿਚ ਅਜਿਹੀ ਕੋਈ ਰੈਫ਼ਰੈਂਸ ਨਹੀਂ ਕਰਨੀ ਚਾਹੀਦੀ। (The hon. Member should no make any such reference about the Judges of the Supreme Court, in the House.)

**ਕਾਮਰੇਡ ਸੱਤ ਪਾਲ ਡਾਂਗ** : ਚਲੋ ਠੀਕ ਹੈ, ਇਹੋ ਗੱਲ ਮੈਂ ਹੋਰ ਨਜ਼ਰੀਏ ਨਾਲ ਪੇਸ਼ ਕਰਦਾ ਹਾਂ। ਇਕ ਮੁਕੱਦਮਾ ਹੈ ਜਿਸ ਵੇਲੇ ਸੁਪਰੀਮ ਕੋਰਟ ਨੇ ਐਗਰੀਗੇਟ ਲਾਸ ਇਕ ਮੁਕੱਦਮੇ ਦੇ ਸਿਲਸਿਲੇ ਵਿਚ ਸਟਰਾਈਕ ਡਾਊਨ ਕਰ ਦਿੱਤਾ ਅਤੇ ਕਿਹਾ ਕਿ ਉਸ ਨੂੰ ਕੰਪੈਨਸੇਸ਼ਨ ਐਡੀਕੁਏਟ ਨਹੀਂ ਮਿਲ ਰਹੀ ਤਾਂ ਉਸ ਵੇਲੇ ਇਹੋ ਤਰੀਕਾ ਮੁਨਾਸਿਬ ਸਮਝਿਆ ਗਿਆ ਕਿ ਕਨਸਟੀਚਿਊਸ਼ਨ ਦੇ ਵਿਚ ਅਮੈਂਡਮੈਂਟ ਨੰ: 4 ਲਿਆਂਦੀ ਜਾਵੇ ਅਤੇ ਇਹ ਲਿਆਂਦੀ ਗਈ, ਜਿਸ ਰਾਹੀਂ ਇਹ ਕਿਹਾ ਗਿਆ ਕਿ ਇਹ ਮਾਮਲਾ ਸੁਪਰੀਮ ਕੋਰਟ ਦੇ ਵਿਚ ਚੈਲੇਂਜ ਨਹੀਂ ਹੋਵੇਗਾ।

> "No property shall be compulsarily acquired or requisitioned save for a public purpose and save by the authority of law which provides for compensation for the property so acquired or requisitioned and either fixes the amount of compensation or specifies the principle on which and the manner in which the compensation is to be determined and given and no such law shall be called in question in any court on the ground that compensation provided by that law is not adequate."

ਇਹ ਪਾਰਲੀਮੈਂਟ ਨੇ ਅਮੈਂਡਮੈਂਟ ਕੀਤੀ ਸੀ ਤਾਂ ਜੋ ਕੰਪਨਸੇਸ਼ਨ ਐਡੀਕੁਏਟ ਹੋਵੇ। ਜਿਸ ਗਰਾਊਂਡ ਤੇ ਇਹ ਗਲ ਕੀਤੀ ਗਈ ਸੀ ਕਿ ਐਕੁਈਜ਼ੀਸ਼ਨ ਆਫ਼ ਪ੍ਰਾਪਰਟੀ ਦੇ ਰਾਈਟ ਨੂੰ ਕਿਤੇ ਚੈਲੇਂਜ ਨਾ ਕੀਤਾ ਜਾ ਸਕੇ, ਉਸੇ ਗਰਾਊਂਡ ਤੇ ਇਸ ਰੈਜ਼ੋਲੀਊਸ਼ਨ ਦਾ ਲਿਆਉਣਾ ਜ਼ਰੂਰੀ ਹੋ ਗਿਆ ਹੈ। ਫਰਜ਼

*Expunged as ordered by the Chair.

ਕਰ ਲਓ ਸੁਪਰੀਮ ਕੋਰਟ ਦੇ ਜੱਜਾਂ ਦੇ ਸਾਹਮਣੇ ਕੋਈ 10 ਲੱਖ ਦੇ ਦੇ ਸੌਦਾ ਕੇਸ ਆਇਆ ਹੋਇਆ ਹੈ ਅਤੇ ਉਹ ਹੋਰ ਮੁਨਾਫ਼ਾ ਲੈਣ ਦੀ ਖਾਤਰ ਆਏ ਮੁਕੱਦਮੇ ਦੇ ਵਿਚ ਕਹਿ ਦਿੰਦੇ ਹਨ ਕਿ ਕੰਪਨਸੇਸ਼ਨ ਇਨਐਡੀਕੁਏਟ ਹੈ। ਕਿਉਂ ਜੋ ਉਨ੍ਹਾਂ ਨੂੰ ਹਰ ਪੁਆਇੰਟ ਤੇ ਡਿਫ਼ਰ ਕਰਨ ਦਾ ਹੱਕ ਹਾਸਲ ਹੈ ਇਸ ਲਈ ਜੇ 11ਵਾਂ ਜੱਜ ਐਡੀਕੁਏਸੀ ਦੇਖੇ ਵੀ ਅਤੇ ਮਹਿਸੂਸ ਕਰੇ ਕਿ ਕੰਪੈਨਸੇਸ਼ਨ ਦੀ ਇਨਐਡੀਕੁਏਸੀ ਇਲੀਊਸਰੀ ਹੈ ਤਾਂ ਉਸ ਨੂੰ ਐਸੀ ਕੋਈ ਪਾਵਰ ਨਹੀਂ ਕਿ ਉਹ ਕੋਈ ਫੈਸਲਾ ਸੈਟ ਐਸਾਈਡ ਕਰ ਸਕੇ ਕਿਉਂਕਿ ਕੰਪੈਨਸੇਸ਼ਨ ਦੇ ਸਿਲਸਿਲੇ ਵਿਚ 10 ਜਜਾਂ ਨੇ ਇਹ ਫੈਸਲਾ ਦਿੱਤਾ ਹੈ। ਇਸੇ ਤਰ੍ਹਾਂ ਜੇ ਬਿਰਲਾ ਸੀਡ ਫ਼ਾਰਮ ਨੂੰ ਕਿਸੇ ਤਰ੍ਹਾਂ ਦੀ ਕੰਪੈਨਸੇਸ਼ਨ ਦੇਣ ਦਾ ਸਵਾਲ ਪੈਦਾ ਹੋਵੇ, ਉਹ ਕਹਿ ਦੇਣ ਕਿ ਕੰਪੈਨਸੇਸ਼ਨ ਇਨਐਡੀਕੁਏਟ ਹੈ, ਜੇ ਅਮੈਂਡਮੈਂਟ 4 ਨਾ ਹੋਵੇ ਤਾਂ ਉਹ ਵੀ ਚੈਲੇਂਜ ਨਹੀਂ ਹੋ ਸਕਦਾ। ਇਸੇ ਤਰ੍ਹਾਂ ਇਹ ਕਹਿੰਦੇ ਹਨ ਕਿ ਅਸੀਂ ਟਰਾਂਸਪੋਰਟ ਨੈਸ਼ਨਲਾਈਜ਼ ਕਰਨੀ ਹੈ, ਪਰ ਜਦੋਂ ਕੰਪੈਨਸੇਸ਼ਨ ਦਾ ਸਵਾਲ ਆਉਣਾ ਹੈ ਤਾਂ ਉਨ੍ਹਾਂ ਨੇ ਤਾਂ ਉਹੀ ਇੰਟਰਪਰੈਟੇਸ਼ਨ ਕਢਣੀ ਹੈ ਜਿਸ ਤਰ੍ਹਾਂ ਸੁਪਰੀਮ ਕੋਰਟ ਦੇ 10 ਜੱਜਾਂ ਨੇ ਪਹਿਲਾਂ ਦਿੱਤੀ ਹੈ। ਇਸ ਤਰ੍ਹਾਂ ਕੋਈ ਵੀ ਐਕਚੁਅਲ ਕੰਪੈਨਸੇਸ਼ਨ ਹਾਸਲ ਹੀ ਨਹੀਂ ਕਰ ਸਕਦਾ। ਇਸ ਦਾ ਮਤਲਬ ਇਹ ਵੀ ਕਢਿਆ ਜਾ ਸਕਦਾ ਹੈ ਕਿ ਕੋਈ ਵੀ ਆਦਮੀ ਮੁਆਵਜ਼ੇ ਦੇ ਸਵਾਲ ਤੇ ਚੈਲੇਂਜ ਨਹੀਂ ਹੋ ਸਕਦਾ। ਸੁਪਰੀਮ ਕੋਰਟ ਦੇ ਮਤਲਬ ਅਨੁਸਾਰ ਕਿ ਕੰਪੈਨਸੇਸ਼ਨ ਰੁਪੀ ਫਾਰ ਰੁਪੀ ਹੀ ਮਿਲਣੀ ਚਾਹੀਦੀ ਹੈ ਜੇ ਕੋਈ 10 ਲਖ ਦਾ ਕੰਮ, ਅਜ ਦੀ ਵੈਲੀਊ ਅਨੁਸਾਰ ਉਸ ਦਾ ਮੁਲ 20 ਲੱਖ ਹੈ ਤਾਂ ਸੁਪਰੀਮ ਕੋਰਟ ਕਹਿੰਦੀ ਹੈ ਕਿ ਉਸ ਨੂੰ 10 ਲੱਖ ਦੀ ਬਜਾਏ 20 ਲੱਖ ਹੀ ਮਿਲਣਾ ਚਾਹੀਦਾ ਹੈ। ਜੇ ਇਹ ਇੰਟਰਪਰੈਟੇਸ਼ਨ ਸਟੈਂਡ ਕਰਦੀ ਹੈ ਤਾਂ ਟਰਾਂਸਪੋਰਟ ਨੈਸ਼ਨੇਲਾਈਜ਼ ਨਹੀਂ ਹੋ ਸਕਦੀ ਹੈ, ਇਹ ਤਦ ਹੀ ਹੋ ਸਕਦੀ ਹੈ ਜੇ ਕੰਪੈਨਸੇਟ ਕਰਨ ਦਾ ਫੰਡਾਮੈਂਟਲ ਰਾਈਟ ਸੁਪਰੀਮ ਕੋਰਟ ਦੀਆਂ ਪਾਵਰਜ਼ ਵਿਚੋਂ ਕੱਢ ਲਿਆ ਜਾਵੇ। ਤਦ ਹੀ ਟਾਟੇ ਬਿਰਲਿਆਂ ਦੇ ਸੀਡ ਫਾਰਮ ਲਏ ਜਾ ਸਕਣਗੇ ਇਸ ਲਈ ਸਪੀਕਰ ਸਾਹਿਬ, ਮੈਂ ਤਾਂ ਇਹੋ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਇਸ ਲਈ ਰੀਕਮੈਂਡ ਕਰਨਾ ਚਾਹੀਦਾ ਹੈ ਕਿਉਂਕਿ ਸਿਧਾ ਸੈਂਟਰ ਨੂੰ ਕਨਸਰਨ ਨਹੀਂ ਕਰਦਾ, ਇਹ ਤਾਂ ਜੋ ਇਕ ਰੂਲ ਦੀ ਟੈਕਨੀਕਲੀ ਗ਼ਲਤ ਇੰਟਰਪਰੈਟੇਸ਼ਨ ਕੱਢੀ ਜਾਣ ਦਾ ਖਦਸ਼ਾ ਹੈ ਉਸ ਨੂੰ ਹਿਟ ਕਰਦਾ ਹੈ। ਇਹਦਾ ਮੇਨ ਕਨਸਰਨ ਇਸ ਗੌਰਮਿੰਟ ਦੀ ਪਾਲਿਸੀ ਦੇ ਨਾਲ ਹੈ, ਜਿਹੜੀ ਕਿ ਫੰਡਾਮੈਂਟਲ ਰਾਈਟਸ ਨਾਲ ਸਬੰਧਤ ਹੈ। ਇਸ ਲਈ ਮੈਂ ਇਹ ਵੀ ਕਹਾਂਗਾ ਕਿ ਮੌਜੂਦਾ ਸਰਕਾਰ ਨੂੰ ਛੇਤੀ ਤੋਂ ਛੇਤੀ ਇਸ ਨੂੰ ਰੀਕਮੈਂਡ ਕਰਨਾ ਚਾਹੀਦਾ ਹੈ। ਹਾਲਾਤ ਕੀ ਹੋ ਰਹੇ ਹਨ ? ਅਜ ਵੱਡੇ ਵੱਡੇ ਸਰਮਾਏਦਾਰ ਆਪਣੇ ਆਪ ਨੂੰ ਕਿਸਾਨਾਂ ਦੇ ਨੁਮਾਇੰਦੇ ਕਹਾ ਕੇ ਆਪਣੇ ਕੰਮ ਕਰਾ ਰਹੇ ਹਨ। ਇਹ ਕਾਂਗਰਸੀਆਂ ਵਿਚ ਵੀ, ਅਕਾਲੀਆਂ ਵਿਚ ਵੀ ਅਤੇ ਹੋਰਨਾਂ ਪਾਰਟੀਆਂ ਵਿਚ ਵੀ ਜੜ੍ਹੇ ਪਾਈ ਬੈਠੇ ਹਨ। ਉਨ੍ਹਾਂ ਨੇ ਨਵੇਂ ਨਵੇਂ ਤਰੀਕਿਆਂ ਨਾਲ ਸ਼ੈਲਟਰ ਹਾਸਲ ਕੀਤੇ ਹੋਏ ਹਨ ਅਤੇ ਜੇ ਕਿਤੇ ਉਨ੍ਹਾਂ ਦਾ ਕੇਸ ਚੈਲੇਂਜ ਹੋ ਵੀ ਜਾਵੇ ਤਾਂ ਜਿਸ ਤਰ੍ਹਾਂ ਦੇ ਕੇਸ ਸਾਡੇ ਸਾਹਮਣੇ ਆ ਰਹੇ ਹਨ ਉਹ ਰੂਲਜ਼ ਦੀ ਇੰਟਰਪਰੈਟੇਸ਼ਨ 10 ਜੱਜਾਂ ਤੋਂ ਕਢਾ ਕੇ ਹੋਰ ਕੰਪੈਨਸੇਸ਼ਨ ਹਾਸਲ ਕਰਦੇ ਹਨ। ਮੈਂ ਇਸ ਲਈ ਕਹਿੰਦਾ ਹਾਂ ਤਾਂ ਜੋ ਇਨ੍ਹਾਂ ਟਾਟਿਆਂ ਬਿਰਲਿਆਂ ਦੇ ਨੱਕ ਵਿਚ ਨਕੇਲ ਪਾਈ ਜਾ ਸਕੇ। ਉਹ ਹੁਣ ਹਜ਼ਾਰਾਂ ਏਕੜਾਂ ਦੇ ਫਾਰਮ ਬਣਾਈ ਬੈਠੇ ਹਨ, 1-2 ਦੀ ਬਜਾਏ 6-7 ਟੀਊਬਵੈਲ ਲਾਏ ਹੋਏ ਹਨ। ਸ਼ਹਿਰਾਂ ਦੇ ਵਿਚ ਲਖਾਂ ਦੀ ਪਰਾਪਰਟੀ ਬਣਾ ਲਈ ਅਤੇ ਹੁਣ ਕਿਉਂਕਿ ਪਿੰਡਾਂ ਵਿਚ ਸੀਲਿੰਗ ਨਹੀਂ, ਉਧਰ ਨੂੰ ਤੁਰ ਪਏ। ਜਿਸ ਤਰ੍ਹਾਂ ਬੈਂਕ ਨੈਸ਼ਨੇਲਾਈਜ਼ੇਸ਼ਨ ਦੇ

[ਕਾਮਰੇਡ ਸੱਤਪਾਲ ਡਾਂਗ]

ਮੁਆਮਲੇ ਵਿਚ ਪਾਰਲੀਮੈਂਟ ਨੇ ਆਪਣੇ ਹੱਥ ਵਿਚ ਪਾਵਰਜ਼ ਲੈ ਲਈਆਂ ਹਨ, ਇਸੇ ਤਰ੍ਹਾਂ ਜੇ ਇਹ ਰੈਜ਼ੋਲਿਊਸ਼ਨ ਅਪਰੂਵ ਹੋ ਜਾਵੇ ਤਾਂ ਬਿਰਲਿਆਂ ਟਾਟਿਆਂ ਦੇ ਕੇਸਿਜ਼ ਸੁਪਰੀਮ ਕੋਰਟ ਵਿਚ ਨਹੀਂ ਜਾਣਗੇ, ਇਹ ਫ਼ੈਸਲੇ ਅਸੈਂਬਲੀ ਜਾਂ ਪਾਰਲੀਮੈਂਟ ਦੇ ਹੱਥ ਵਿਚ ਹੀ ਰਹਿਣਗੇ । ਮੈਂ, ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਨੂੰ ਰਿਕੁਮੈਂਡ ਕਰਨ । ਜੇ ਕੋਈ ਕੰਡੀਸ਼ਨ ਹੀ ਰਖਣੀ ਹੈ ਤਾਂ ਕੋਈ ਐਡੀਕੁਏਟ ਪੇਮੈਂਟ ਹੀ ਰਖ ਕੇ ਪਾਸ ਕਰਨ ਦੀ ਕੋਸ਼ਿਸ਼ ਕਰਨ ।

**ਮੇਜਰ ਹਰਿੰਦਰ ਸਿੰਘ** (ਅਜਨਾਲਾ) : ਸਪੀਕਰ ਸਾਹਿਬ ਮੈਨੂੰ ਬੜਾ ਅਫ਼ਸੋਸ ਹੈ ਕਿ ਮੇਰੇ ਮਿੱਤਰ ਡਾਂਗ ਸਾਹਿਬ ਨੇ ਕਿਸੇ ਹੋਰ ਪਹਿਲੂ ਤੋਂ ਗੱਲਾਂ ਕੀਤੀਆਂ ਹਨ । ਮੈਂ ਕਿਸੇ ਪਾਰਟੀ ਨੂੰ ਕੋਈ ਬਲੇਮ ਨਹੀਂ ਦਿੰਦਾ ਅਤੇ ਨਾਂ ਹੀ ਮੇਰੀ ਆਦਤ ਹੈ ਕਿ ਮੈਂ ਕਿਸੇ ਨੂੰ "ਹਿਟਿੰਗ ਬਿਲੋ ਦੀ ਬੈਲਟ" ਕਰਾਂ । ਮੈਂ ਆਪਦਾ ਧਿਆਨ ਉਸ ਗੱਲ ਵੱਲ ਦਿਵਾਉਂਦਾ ਹਾਂ ਕਿ ਇਥੇ ਉਨ੍ਹਾਂ ਨੇ ਇਹ ਕਿਹਾ ਕਿ ਕਾਂਗਰਸ ਵਾਲੇ ਬਹਾਨਾ ਬਣਾ ਕੇ ਇਸ ਰੈਜ਼ੋਲੀਊਸ਼ਨ ਦੇ ਸਿਲਸਿਲੇ ਵਿਚ ਵਾਕ ਆਊਟ ਕਰ ਗਏ ਸੀ, ਇਸ ਵੇਲੇ ਆਉਣ ਦੀ ਕੀ ਲੋੜ ਸੀ । ਇਸ ਤਰ੍ਹਾਂ ਹਿਟ ਕਰਨਾ ਇਨ੍ਹਾਂ ਨੂੰ ਸ਼ੋਭਦਾ ਨਹੀਂ । ਅਸੀਂ ਜਿਹੜੀ ਵੀ ਗੱਲ ਕਰਾਂਗੇ ਉਹ ਸਪੱਸ਼ਟ ਹੋਵੇਗੀ । ਅਸੀਂ ਇਹ ਨਹੀਂ ਕਰਦੇ ਕਿ ਏਥੇ ਕੁਝ ਅਤੇ ਉਥੇ ਕੁਝ । ਏਥੇ ਕੁਝ ਕਹਿੰਦੇ ਹਨ ਅਤੇ ਅੰਦਰ ਚੀਫ਼ ਮਨਿਸਟਰ ਕੋਲ ਜਾ ਕੇ ਸੀਟੀ ਮਿਲਾ ਕੇ ਹੋਰ ਗੱਲਾਂ ਕਰ ਲੈਂਦੇ ਹਨ ਅਤੇ ਆਪਣਾ ਕੰਮ ਕਰਾ ਲਿਆਉਂਦੇ ਹਨ । ਇਹ ਹਰ ਕਿਸਮ ਦੀਆਂ ਗਊਆਂ ਚੋਣ ਜਾਣਦੇ ਹਨ । (ਵਿਘਨ) ਮੈਂ ਉਨ੍ਹਾਂ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣੀਆਂ ਹਨ, ਕੋਈ ਇੰਟਰਪਸ਼ਨ ਨਹੀਂ ਕੀਤੀ, ਮੈਨੂੰ ਵੀ ਉਹ ਥੋੜ੍ਹਾ ਸਬਰ ਕਰ ਕੇ ਸੁਣਨ ।

ਜਿਥੋਂ ਤਕ ਸਾਊਥ ਦੀਆਂ ਗਵਰਨਮੈਂਟਸ ਦਾ ਸਵਾਲ ਹੈ ਹੋ ਸਕਦਾ ਹੈ ਕਿ ਉਨ੍ਹਾਂ ਦਾ ਮਾਈਂਡ ਨਕਸਲਾਈਜ਼ਡ ਹੋਵੇ, ਪਰ ਮੇਰੇ ਮੁਤਲਿਕ ਇਸ ਕਿਸਮ ਦੀ ਕੋਈ ਗੱਲ ਕਹਿਣੀ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਕਹਿਕੇ ਸਵਾਏ ਹਾਊਸ ਦਾ ਵਕਤ ਜ਼ਾਇਆ ਕਰਨ ਦੇ ਹੋਰ ਕੁਝ ਨਹੀਂ ਕੀਤਾ । ਇਸ ਤਰ੍ਹਾਂ ਦੀਆਂ ਗੱਲਾਂ ਵਿੱਚ ਮੈਂ ਹਾਊਸ ਦਾ ਵਕਤ ਜ਼ਾਇਆ ਕਰਨਾ ਮੁਨਾਸਿਬ ਨਹੀਂ ਸਮਝਦਾ । ਇਹ ਰੈਜ਼ੋਲੀਊਸ਼ਨ ਐਡਮਿਟ ਹੁੰਦਾ ਹੈ ਯਾ ਨਹੀਂ ਹੁੰਦਾ ਮੇਰੀ ਪਾਰਟੀ ਇਸ ਮੁਆਮਲੇ ਤੇ ਯਕਜ਼ਬਾਨ ਹੈ ।

ਜਿਥੋਂ ਤਕ ਬੈਂਕਾਂ ਦੀ ਨੈਸ਼ਨੇਲਾਈਜ਼ੇਸ਼ਨ ਦਾ ਸਵਾਲ ਹੈ, ਮੈਂ ਇਹ ਗੱਲ ਮੁਨਾਸਿਬ ਨਹੀਂ ਸਮਝਦਾ ਕਿ ਮੈਂ ਸੁਪਰੀਮ ਕੋਰਟ ਦਾ ਪੱਖ ਕਰਾਂ ਜਾਂ ਪਾਰਲੀਮੈਂਟ ਦਾ ਪੱਖ ਕਰਾਂ । ਜੁਡੀਸ਼ਰੀ ਦੇ ਮੁਆਮਲੇ ਦੇ ਵਿਚ ਸੁਪਰੀਮ ਕੋਰਟ ਅਤੇ ਐਡਮਨਿਸਟਰੇਟਿਵ ਲਿਹਾਜ਼ ਨਾਲ ਪਾਰਲੀਮੈਂਟ, ਆਪੋ ਆਪਣੀ ਥਾਂ ਸੁਪਰੀਮ ਪਾਵਰਜ਼ ਹਨ । ਮੈਂ ਇਸ ਮਾਮਲੇ ਤੇ ਉਲਝਣਾ ਨਹੀਂ ਚਾਹੁੰਦਾ । ਉਨ੍ਹਾਂ ਨੇ ਇਸ ਸਬੰਧ ਵਿੱਚ ਬਹੁਤ ਸਾਰੀਆਂ ਆਰਗੂਮੈਂਟਸ ਦਿੱਤੀਆਂ ਹਨ । ਮੈਂ ਵੀ ਉਨ੍ਹਾਂ ਦੇ ਮੁਕਾਬਲੇ ਵਿੱਚ ਕਾਊਂਟਰ ਆਰਗੂਮੈਂਟਸ ਦੇ ਸਕਦਾ ਹਾਂ । ਏਥੇ ਰੂਲ 196 (c) ਇਤਨਾ ਕਲੀਅਰ ਹੈ ਕਿ ਇਹ ਕੋਈ ਐਮਬਿਗੁਇਟੀ ਛਡਦਾ ਹੀ ਨਹੀਂ ।

> "In order that a resolution may be admissible, it shall satisfy the following conditions.

ਇਥੇ ਲਫ਼ਜ਼ 'ਸ਼ੈਲ' ਹੈ, 'ਮੇ' ਨਹੀਂ ਹੈ । 'ਸੀ' ਵਿਚ ਲਿਖਿਆ ਹੈ :—

> **It shall not relate to any matter which is not primarily the concern of the State Government.**

ਮੈਂ ਬਿਲਕੁਲ ਉਸ ਨਾਲ ਸਹਿਮਤ ਹਾਂ ਜੋ ਕਿ ਲੀਡਰ ਆਫ਼ ਦੀ ਹਾਊਸ ਨੇ ਕਿਹਾ। ਇਹ ਸਟੇਟ ਗੌਰਮਿੰਟ ਦੇ ਪਰਵਿਯੂ ਵਿਚ ਨਹੀਂ ਹੈ ਇਸ ਲਈ ਰੂਲਜ਼ ਦੇ ਮੁਤਾਬਕ ਇਹ ਐਡਮਿਟ ਨਹੀਂ ਹੋ ਸਕਦਾ।

**ਸਰਦਾਰ ਬਸੰਤ ਸਿੰਘ** (ਡਕਾਲਾ) : ਸਪੀਕਰ ਸਾਹਿਬ, ਜੋ ਕੰਨਟੈਨਸ਼ਨ ਲੀਡਰ ਆਫ਼ ਦੀ ਆਪੋਜ਼ੀਸ਼ਨ ਅਤੇ ਲੀਡਰ ਆਫ਼ ਦੀ ਹਾਊਸ ਨੇ ਜ਼ਾਹਿਰ ਕੀਤੀ ਹੈ, ਮੈਂ ਉਸ ਨੂੰ ਸਪੋਰਟ ਕਰਨ ਲਈ ਖੜਾ ਹੋਇਆ ਹਾਂ। (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਉਨ੍ਹਾਂ ਨੇ ਤੁਹਾਡੇ ਦਿਲ ਦੀ ਜੋ ਗੱਲ ਕੀਤੀ ਹੈ।

**ਸਰਦਾਰ ਬਸੰਤ ਸਿੰਘ** : ਸਪੀਕਰ ਸਾਹਿਬ, ਤੁਹਾਡੀ ਮਿਹਰਬਾਨੀ ਦੇ ਕਾਰਨ ਡਾਂਗ ਸਾਹਿਬ ਨੂੰ ਇਥੇ ਸਾਰੀ ਕਮਿਊਨਿਸਟ ਥਿਊਰੀ ਤੇ ਡਿਸਕਸ਼ਨ ਕਰਨ ਦਾ ਮੌਕਾ ਮਿਲ ਗਿਆ ਹੈ। ਮੈਂ ਸਮਝਦਾ ਹਾਂ ਕਿ ਪਾਰਲੀਮੈਂਟ ਵੀ ਇਸ ਸੇਕਰਿਡ ਰਾਈਟ ਨੂੰ, ਫੰਡਾਮੈਂਟਲ ਰਾਈਟ ਨੂੰ ਜੋ ਕਿ ਕੰਨਸਟੀਚਿਊਸ਼ਨ ਵਿਚ ਦਿੱਤਾ ਹੋਇਆ ਹੈ, ਨਹੀਂ ਲੈ ਸਕਦਾ। ਪਾਰਲੀਮੈਂਟ ਦੇ ਇਸ ਰਾਈਟ ਬਾਰੇ 1967 ਤੋਂ ਪਹਿਲਾਂ ਤਾਂ ਸੁਪਰੀਮ ਕੋਰਟ ਕਿਸੇ ਨਾ ਕਿਸੇ ਤਰ੍ਹਾਂ ਇਨਡੋਰਸ ਕਰਦੀ ਰਹੀ ਹੈ ਪਰ 1967 ਤੋਂ ਬਾਅਦ ਉਸ ਨੇ ਕਲੀਅਰਲੀ ਹੋਲਡ ਕੀਤਾ ਹੈ ਕਿ :

> "The Court held by a majority of 6 to 5 that Article 368 did not confer on Parliamert the power to amend the Constitution so as to affect the Fundamental Rights guaranteed by Part III. Further Article 13(2) lays down "that the State shall make no law which takes away or abridges the rights conferred by this part, and any law made in contravention of this clause shall, to the extent of the contravention, be void." Then again. in Article 32 the right to move the Supreme Court for the enforcement of these rights is guaranteed. On the other hand, Article 368 lays down the procedure for the "amendment of this Constitution" and what is even more curious-the amendability of the Fundamen tal rights (assuming they could be amended) is not made subject even to ratification by the majority of States."

ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਪਾਰਲੀਮੈਂਟ ਦੇ ਪਰਵਿਯੂ ਤੋਂ ਵੀ ਬਾਹਰ ਹੈ। ਇਥੇ ਡਾਂਗ ਸਾਹਿਬ ਨੇ ਕਈ ਵਾਰੀ ਆਖਿਆ ਕਿ ਦੇਸ਼ ਦੇ ਅੰਦਰ ਬੜੀ ਕਸ਼ਮਕਸ਼ ਚਲ ਰਹੀ ਹੈ, ਪਰ ਮੈਂ ਪੁਛਦਾ ਹਾਂ ਕਿ ਇਹ ਜੋ ਸੁਪਰੀਮ ਕੋਰਟ ਨੂੰ ਡਰਾਵੇ ਦਿੱਤੇ ਜਾ ਰਹੇ ਹਨ, ਵਾਇਲੈਂਸ ਦੇ, ਇਹ ਕਿਥੋਂ ਤਕ ਠੀਕ ਹਨ ? ਜੇ ਇਹ ਅਮੈਂਡਮੈਂਟ ਪਾਸ ਹੋ ਜਾਂਦੀ ਹੈ ਤਾਂ ਮੈਂ ਸਮਝਦਾ ਹਾਂ ਕਿ it may be a fallacy over rule of law.

ਇਸ ਦੇ ਨਾਲ ਸਿਰਫ਼ ਰਾਈਟ ਆਫ਼ ਪ੍ਰਾਪਰਟੀ ਹੀ ਨਹੀਂ ਜਾਵੇਗਾ ਸਗੋਂ ਰਾਈਟ ਆਫ਼ ਸਪੀਚ ਵੀ ਜਾਵੇਗਾ, ਰਾਈਟ ਆਫ਼ ਵਰਸ਼ਿਪ ਵੀ ਜਾਵੇਗਾ ਅਤੇ ਰਾਈਟ ਆਫ਼ ਰਿਲੀਜਨ ਵੀ ਜਾਵੇਗਾ। ਚੀਫ਼ ਜਸਟਿਸ ਹਦਾਇਤਉੱਲਾ ਨੇ ਕਿਹਾ ਹੈ :

> The Constitution speaks from the mouth of the Court.

ਮੈਂ ਅਰਜ਼ ਕਰਦਾ ਹਾਂ ਕਿ ਵਿਧਾਨ ਦੇ ਵਿਚ ਤਿੰਨੇ ਹੀ ਵਿੰਗ ਇਕੋ ਜਿਹੇ ਰੱਖੇ ਗਏ ਹਨ : ਜੁਡੀਸ਼ਰੀ, ਲੈਜਿਸਲੇਚਰ ਅਤੇ ਐਗਜ਼ੈਕਟਿਵ।

[ਸਰਦਾਰ ਬਸੰਤ ਸਿੰਘ]

In this way we are progressing towards the Socialistic Pattern of Society.

ਮੈਂ ਸਮਝਦਾ ਹਾਂ ਕਿ ਡਾਂਗ ਸਾਹਿਬ ਬੜੇ ਸਿਆਣੇ ਹਨ ਅਤੇ ਸਾਰੀ ਗੱਲ ਨੂੰ ਸਮਝਦੇ ਹਨ। ਇਥੇ ਸੈਂਟਰ ਦੇ ਰਾਈਟਸ ਦੀ ਲਿਸਟ ਬਣੀ ਹੋਈ ਹੈ ਅਤੇ ਸਟੇਟ ਗੌਰਮਿੰਟ ਦੇ ਰਾਈਟ ਦੀ ਵੀ ਲਿਸਟ ਬਣੀ ਹੋਈ ਹੈ। ਮੈਂ ਇਹ ਫਿਰ ਅਰਜ਼ ਕਰਦਾ ਹਾਂ ਕਿ ਲੀਡਰ ਆਫ ਦੀ ਹਾਊਸ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਜੋ ਕੁਝ ਇਸ ਰੈਜ਼ੋਲਿਊਸ਼ਨ ਦੇ ਬਾਰੇ ਕਿਹਾ ਹੈ, ਉਹ ਠੀਕ ਹੈ ਅਤੇ ਇਹ ਐਡਮਿਟ ਨਹੀਂ ਹੋ ਸਕਦਾ।

**चौधरी बलबीर सिंह** (होशियारपुर) : अध्यक्ष महोदय, जो बात सरदार बसन्त सिंह जी ने कही वह समझ में आ सकती है क्योंकि वह स्वतन्त्र पार्टी से सम्बन्ध रखते हैं। मगर लीडर आफ दी आपोजीशन जो इन्द्रा कांग्रेस के मैम्बर हैं...(विघ्न) अध्यक्ष महोदय, मैं किसी पर ऐसपर्शन नहीं कर रहा हूं। मैं तो यह कहता हूं कि जब इनकी आल इन्डिया पार्टी का स्टेन्ड और है तो यह -........ (विघ्न)

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਸਮਝਣ ਦਾ ਯਤਨ ਨਹੀਂ ਕੀਤਾ। ਮੈਂ ਜੋ ਕੁਝ ਕਹਿੰਦਾ ਹਾਂ ਉਸ ਤੇ ਸਟਿਕ ਕਰਦਾ ਹਾਂ। ਕਹਿ ਕੇ ਮੁਕਰ ਜਾਣ ਦੀ ਮੇਰੀ ਆਦਤ ਨਹੀਂ ਹੈ। ਮੈਂ ਤਾਂ ਹੁਣ ਵੀ ਕਹਿੰਦਾ ਹਾਂ ਕਿ ਸਾਡੀ ਪਾਰਟੀ ਦਾ ਇਸ ਬਾਰੇ ਕੀ ਸਟੈਂਡ ਹੈ, ਇਸ ਬਾਰੇ ਮੈਂ ਫਿਰ ਦਸਾਂਗਾ। ਅਜੇ ਤਾਂ ਕੇਵਲ ਇਸ ਰੈਜ਼ੋਲੀਊਸ਼ਨ ਨੂੰ ਐਡਮਿਟ ਕਰਨ ਦਾ ਸਵਾਲ ਹੈ। ਬਾਕੀ ਚੌਧਰੀ ਸਾਹਿਬ ਦੀ ਜੋ ਗੱਲ ਹੈ, ਉਸ ਬਾਰੇ ਮੈਂ ਇਕ ਮਿਸਾਲ ਦਿੰਦਾ ਹਾਂ ਕਿ ਇਕ ਪਿੰਡ ਦੇ ਵਿੱਚ ਨੰਬਰਦਾਰ ਮਰ ਗਿਆ ਤਾਂ ਇਕ ਲੜਕਾ ਆਪਣੀ ਮਾਂ ਨੂੰ ਪੁੱਛਣ ਲੱਗਾ ਕਿ ਹੁਣ ਨੰਬਰਦਾਰ ਕੌਣ ਬਣੇਗਾ ਤਾਂ ਉਸ ਦੀ ਮਾਂ ਨੇ ਕਿਸੇ ਦਾ ਨਾਂ ਲੈ ਦਿੱਤਾ। ਉਸ ਲੜਕੇ ਨੇ ਫਿਰ ਪੁਛਿਆ ਜੇ ਉਹ ਵੀ ਮਰ ਜਾਵੇ ਤਾਂ ਕੌਣ ਬਣੇਗਾ ਤਾਂ ਉਸ ਦੀ ਮਾਂ ਨੇ ਕਿਸੇ ਹੋਰ ਦਾ ਨਾਂ ਲੈ ਦਿਤਾ। ਇਸ ਤਰ੍ਹਾਂ ਜਦੋਂ ਉਸ ਨੇ ਦੋ ਚਾਰ ਵਾਰੀ ਪੁਛਿਆ ਤਾਂ ਉਹ ਸਿਆਣੀ ਮਾਂ ਸਮਝ ਗਈ ਅਤੇ ਕਹਿਣ ਲਗੀ ਕਿ ਪੁਤਰ ਭਾਵੇਂ ਸਾਰਾ ਪਿੰਡ ਮਰ ਜਾਵੇ ਤੈਨੂੰ ਕਿਸੇ ਨੇ ਨੰਬਰਦਾਰ ਨਹੀਂ ਬਣਾਉਣਾ। (ਹਾਸਾ) ਇਹੀ ਗਲ ਮੈਂ ਚੌਧਰੀ ਸਾਹਿਬ ਨੂੰ ਕਹਿੰਦਾ ਹਾਂ ਕਿ ਭਾਵੇਂ ਇੰਦਰਾ ਰਹੇ ਜਾਂ ਜਾਏ ਪਰ ਤੁਹਾਡੀ ਵਾਰੀ ਨਹੀਂ ਆਉਣੀ। (ਹਾਸਾ)

**चौधरी बलबीर सिंह** : इनके प्रैडीसैसर भी यही कहते रहे हैं लेकिन आज यू. पी. में, बिहार में क्या हो रहा है ? यह खुद भी इधर बैठे थे आज उधर बैठे हैं। (विघ्न)

**Mr. Speaker** : Order, Order.

**चौधरी बलबीर सिंह** : मैं अर्ज करता हूं कि शायद मेजर साहिब को अब इलहाम होना शुरु हो गया है क्योंकि मेरी बात सुने बगैर उन्होंने बोलना शुरू कर दिया है। इस वक्त तो सवाल यह है कि सुप्रीम कोर्ट ने जो फैसला दिया है उसके होते हुए किस प्रकार मुल्क के निज़ाम को सोशलिस्ट पैटर्न पर लाया जा सकता है। पहले भी यहां ऐसे कई रैज़ोल्यूशन पास किए जा चुके हैं जिन में पार्लीयामैंट को किसी बात की सिफारिश की गई

थी। वह यहां ऐडमिट हुए थे इसलिए यह भी होना चाहिए। सरदार गुरनाम सिंह की पार्टी ने तो चुनाव में लोगों से यह वादा भी किया था कि वह लड़की को बाप के हिस्से की जायदाद दिलाने की बजाय ससुराल की जायदाद से हिस्सा दिलाने के लिए सैंटर की सरकार से सिफारिश करेगी। इसी प्रकार यह रैज़ोल्युशन भी ऐडमिट होना चाहिए। जिस बात से मुल्क की तरक्की हो सके मनोपलिस्टों से अरबों रुपया निकाला जा सके, इस प्रकार की सिफारिश हिन्द सरकार को यह असैम्बली कर सकती है। इस वक्त तो सुप्रीम कोर्ट केवल एक लफ्ज़ कम्पनसेशन पर कन्फयुज़ हो गई है। सरदार बसन्त सिंह ने कहा है कि जो कुछ जजमैंट में है वह सेकरिड है। जो कुछ उन के फायदे की बात है वह सेकरिड हो जाती है।

इन्होंने कहा कि जो कानून है उसका सुप्रीमकोर्ट 1967 तक वियू और लेती रही है, अब और वियू ले रही है। अगर तो वियू सरदार बसन्त सिंह (स्वतंत्र पार्टी) के मुताबिक हो तब तो यह कहते हैं कि जजिज़ ठीक हैं अगर उनका वियू इनके मुताबिक न हो तो यह कहते हैं कि जजिज़ खराब हैं। अगर मुल्क का कोई विधान ऐसा है जो तरक्की के रास्ते में रुकावट है तो इस हाऊस को चाहिए कि पंजाब सरकार को इस बारे में रिकमैंड किया जाय कि वह हिन्द सरकार को सिफारिश करे कि ऐसे कानून को बदल दिया जाय। हमको चाहिए कि हम दिल्ली वाली सरकार के हाथ मज़बूत करें। इस कानून को ठीक ढंग से बदलना बहुत ज़रूरी है। हमें दिल्ली की सरकार को इस सदन और फिर पंजाब सरकार के ज़रिए यह बता देना चाहिए कि इस सिलसिले में हम उनके साथ हैं और जो कानून आम जनता की तरक्की के रास्ते में रुकावट है उसको ठीक ढंग से बदल देना चाहिए। हम ने यह कानून तो पास नहीं करना हमने तो रिकमैंड करना है। हम तो पंजाब सरकार को रिकमैंड कर रहे हैं कि जो कानून जनता की तरक्की के रास्ते में रुकावट है उसको बदलने के लिये कोई कार्यवाही करे।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਇਹ ਇਕ ਰਿਕੁਮੈਂਡੇਟਰੀ ਰੈਜ਼ੋਲਿਊਸ਼ਨ ਸੀ ਪਰ ਸਪੀਚਾਂ ਹੋ ਰਹੀਆਂ ਹਨ ਕਿ ਇਹ ਬੜੀ ਸੇਕਰਿਡ ਕਲਾਜ਼ ਹੈ ਵਿਧਾਨ ਵਿੱਚ। ਇਸ ਕੰਸਟੀਚੂਸ਼ਨ ਨੂੰ ਜਿਨ੍ਹਾਂ ਨੇ ਬਣਾਇਆ ਉਹ ਵੀ ਹਿੰਦੁਸਤਾਨ ਦੇ ਨੁਮਾਇੰਦੇ ਸਨ। ਉਨ੍ਹਾਂ ਦਾ ਚੁਨਾਉ ਵੀ ਅੱਜ ਦੀ ਪਾਰਲੀਮੈਂਟ ਵਾਂਗ ਡਾਇਰੈਕਟ ਹੋਇਆ, ਜਿਵੇਂ ਕਿ ਲੋਕਾਂ ਦੇ ਨੁਮਾਇੰਦੇ ਪਾਰਲੀਮੈਂਟ ਵਿੱਚ ਬੈਠਦੇ ਹਨ ਅਤੇ ਲੋਕਾਂ ਦੀ ਤਰੱਕੀ ਵਾਸਤੇ ਕਾਨੂੰਨ ਬਣਾਉਂਦੇ ਹਨ। ਇਹ ਜਿਹੜਾ ਸਾਡਾ ਵਿਧਾਨ ਬਣਿਆਂ ਇਹ ਉਸ ਪਾਰਲੀਮੈਂਟ ਦੀ ਪਾਵਰ ਕੋਲੋਂ ਸੁਪਰੀਮ ਕਰਾਰ ਦਿੱਤਾ ਹੋਇਆ ਹੈ। (ਵਿਘਨ) ਇਸ ਬਾਰੇ ਸ੍ਰੀ ਨਾਥ ਪਾਈ ਨੇ ਪਾਰਲੀਮੈਂਟ ਵਿਚ ਇਕ ਬਿਲ ਦਿਤਾ ਹੋਇਆ ਹੈ ਅਤੇ ਸਾਨੂੰ ਉਸ ਦੀ ਸਪੋਰਟ ਕਰਨੀ ਚਾਹੀਦੀ ਹੈ। ਹੁਣ ਤਾਂ ਅਸੀਂ ਸਿਰਫ਼ ਇਸ ਰੈਜ਼ੋਲਿਊਸ਼ਨ ਨੂੰ ਰਿਕਮੈਂਡ ਕਰਨ ਵਾਸਤੇ ਕਹਿਣਾ ਹੈ। ਮੈਨੂੰ ਆਸ ਹੈ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਅਤੇ ਲੀਡਰ ਆਫ਼ ਦੀ ਹਾਊਸ ਵੀ ਇਸ ਗੱਲ ਤੇ ਐਗਰੀ ਕਰਦੇ ਹਨ ਕਿ ਇਹ ਸਾਡੇ ਪਰਵੀਊ ਵਿਚ ਹੈ ਕਿ ਅਸੀਂ ਰਿਕੁਮੈਂਡ ਕਰੀਏ।

ਪਾਬੰਦੀਏ ਰਸੂਮ ਸੇ ਸ਼ੋਹਨੇ ਹਰਮ ਕੋ ਭੀ
ਐ ਸ਼ੇਖ ਤੂੰ ਨੇ ਸੂਰਤੇ ਜ਼ਿੰਦਾਂ ਬਨਾ ਦੀਆ।

[ਸਰਦਾਰ ਕਿਰਪਾਲ ਸਿੰਘ]

ਅਸੀ ਉਨ੍ਹਾਂ ਨੂੰ ਕਹਿਣਾ ਹੈ ਕਿ ਤੁਸੀਂ ਹਿੰਦੋਸਤਾਨ ਦੇ ਆਈਨ ਨੂੰ ਘੜਨ ਵਾਲੇ ਇਕੋ ਇਕ ਅਥਾਰਿਟੀ ਹੋ, ਇਸ ਵਿੱਚ ਇਹ ਤਬਦੀਲੀ ਕਰਨ ਦੀ ਲੋੜ ਹੈ । ਕੀ ਅਸੀਂ ਇੰਨਾ ਵੀ ਰਿਕਮੈਂਡ ਨਹੀਂ ਕਰ ਸਕਦੇ ? (ਵਿਘਨ)

''ਬੇ ਮੁਜਰਮ ਬਨੇ ਪੈਗਾਮ ਭੀ ਪਹੁੰਚਾ ਨਾ ਸਕੇ ।''

ਹਾਲੇ ਤਾਂ ਸਿਰਫ਼ ਰਿਕਮੈਂਡ ਹੀ ਕਰਨਾ ਹੈ ਹੋਰ ਤਾਂ ਕੋਈ ਗੱਲ ਨਹੀਂ । ਇਸ ਹਾਊਸ ਦੇ ਨੁਮਾਇੰਦੇ ਹਰੀਜਨ ਅਤੇ ਹੋਰ ਲੋਕ ਭੀ ਹਨ । ਪਰ ਚੰਦ ਇਕ ਅਜਿਹੇ ਵੀ ਹਨ ਜਿਨ੍ਹਾਂ ਦੇ ਵਖਰੇ ਰਾਈਟ ਹਨ, ਇਜਾਰੇਦਾਰ ਹਨ । ਇਹ ਚੰਦ ਲੋਕ ਸ਼ਾਇਦ ਇਸ ਚੀਜ਼ ਨੂੰ ਪਸੰਦ ਨਾ ਕਰਨ ਪਰ ਆਮ ਲੋਕਾਂ ਦੇ ਫ਼ਾਇਦੇ ਵਿਚ ਹੋਵੇਗਾ ਜੇ ਇਸ ਰੈਜ਼ੋਲਿਊਸ਼ਨ ਨੂੰ ਰਿਕਮੈਂਡ ਕੀਤਾ ਜਾਵੇ । ਇਸ ਕਲਾਜ਼ ਦੀ ਅਮੈਂਡਮੈਂਟ ਕਰ ਕੇ ਜਿਹੜੀ ਇਸ ਵੇਲੇ ਗਰੀਬਾਂ ਦੀ ਤਰੱਕੀ ਦੇ ਰਾਹ ਵਿਚ ਰੁਕਾਵਟ ਹੈ, ਉਸਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ। ਸਰਦਾਰ ਬਸੰਤ ਸਿੰਘ ਨੇ ਕਿਹਾ ਹੈ ਕਿ ਕੀ ਇਸ ਰੈਜ਼ੋਲਿਊਸ਼ਨ ਨੂੰ ਰਿਕਮੈਂਡ ਕਰ ਵੀ ਸਕਦੇ ਹਾਂ ਕਿ ਨਹੀਂ ਅਤੇ ਇਸ ਬਾਰੇ ਕਾਨੂੰਨੀ ਰਾਹ ਲਭਣੇ ਪੈਣੇ ਹਨ । ਇਸ ਸਿਲਸਿਲੇ ਵਿਚ ਮੈਂ ਕਹਿੰਦਾ ਹਾਂ ਕਿ ਇਸ ਤੋਂ ਪਹਿਲਾਂ ਅਸੀਂ ਕਾਫ਼ੀ ਰੈਜ਼ੋਲਿਊਸ਼ਨ ਰਿਕਮੈਂਡ ਕੀਤੇ ਹਨ । ਇਸ ਵੇਲੇ ਸਾਡੀ ਪਾਰਲੀਮੈਂਟ ਵਿਚ ਜੋ ਰੂਲਿੰਗ ਪਾਰਟੀ ਹੈ ਉਸ ਨੇ ਵਾਜ਼ਿਹ ਤੌਰ ਤੇ ਆਪਣੇ ਬਿਆਨ ਵਿਚ ਕਿਹਾ ਹੈ ਕਿ ਇਸ ਕਲਾਜ਼ ਨੂੰ ਅਮੈਂਡ ਕਰਨਾ ਬਹੁਤ ਜ਼ਰੂਰੀ ਹੈ । ਸੋਸ਼ਲਿਜ਼ਮ ਵਾਸਤੇ, ਹਿੰਦੁਸਤਾਨ ਦੇ ਗਰੀਬ ਲੋਕਾਂ ਵਾਸਤੇ ਜਦੋਂ ਇਹ ਗੱਲ ਵਾਜ਼ਿਹ ਤੌਰ ਤੇ ਆ ਜਾਏ ਫੇਰ ਕਾਂਗਰਸ ਪਾਰਟੀ ਨੂੰ ਇਸ ਨਾਲ ਕਦਮ ਮਿਲਾਉਣਾ ਚਾਹੀਦਾ ਹੈ । ਲੀਡਰ ਆਫ਼ ਦੀ ਹਾਊਸ ਵੀ ਕਹਿੰਦੇ ਹਨ ਕਿ ਉਹ ਸੋਸ਼ਲਿਜ਼ਮ ਦੇ ਹਾਮੀ ਹਨ । ਸਾਨੂੰ ਸੈਂਟਰ ਦੀ ਸੋਸ਼ਲਿਜ਼ਮ ਦੀ ਪਾਲਿਸੀ ਨੂੰ ਸਪੋਰਟ ਕਰਨਾ ਚਾਹੀਦਾ ਹੈ । ਲੇਕਿਨ

ਇਸ ਦੌਰ ਮੇਂ ਇਨਸਾਨ ਭੀ ਹਮ ਰੰਗ ਨਹੀਂ ਹੈਂ,
ਦਿਲ ਔਰ, ਜ਼ਬਾਂ ਔਰ, ਤਲਬ ਔਰ, ਦੁਆ ਔਰ ।

ਵਿੱਚੋਂ ਕੁਝ ਹੋਰ ਹਨ ਔਰ ਉਪਰੋਂ ਕੁਝ ਹੋਰ ਹਨ । ਜੇ ਤੁਸੀਂ ਆਪਣੀ ਜ਼ਮੀਰ, ਆਪਣੇ ਦਿਲ ਦੀ ਆਵਾਜ਼ ਨੂੰ ਦੁਖੀ ਨਹੀਂ ਕਰਨਾ ਤਾਂ ਫੇਰ ਇਕੋ ਬੋਲੀ ਹੈ ਉਹ ਇਹ ਹੈ ਕਿ ਜੋ ਨਾਥਪਾਈ ਨੇ ਪਾਰਲੀਮੈਂਟ ਵਿਚ ਬਿਲ ਪੇਸ਼ ਕੀਤਾ ਹੈ, ਅਸੀਂ ਉਸ ਨੂੰ ਸਪੋਰਟ ਕਰੀਏ । ਸਾਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਜੋ ਬਿਲ ਨਾਥਪਾਈ ਨੇ ਪਾਰਲੀਮੈਂਟ ਵਿਚ ਪੇਸ਼ ਕੀਤਾ ਹੈ, ਉਸ ਨੂੰ ਪਾਸ ਕੀਤਾ ਜਾਵੇ । ਇਹ ਆਵਾਜ਼ ਹਿੰਦੁਸਤਾਨ ਦੇ ਗਰੀਬ ਲੋਕਾਂ ਵਾਸਤੇ, ਉਨ੍ਹਾਂ ਦੀ ਤਰੱਕੀ ਵਾਸਤੇ, ਉਨ੍ਹਾਂ ਦੀਆਂ ਖਾਹਿਸ਼ਾਂ ਨੂੰ ਪੂਰਾ ਕਰਨ ਵਾਸਤੇ ਅਤੇ ਉਨ੍ਹਾਂ ਨੂੰ ਸਪੋਰਟ ਕਰਨ ਵਾਲੀ ਹੋਵੇਗੀ । ਅਸੀਂ ਰਿਕਮੈਂਡ ਕਰ ਰਹੇ ਹਾਂ । ਅਸੀਂ ਦਰਖਾਸਤ ਕਰ ਰਹੇ ਹਾਂ । ਅਗਰ ਦਰਖਾਸਤ ਕਰਨ ਦੀ ਗੱਲ ਨੂੰ ਵੀ ਅਸੈਂਬਲੀ ਦੇ ਸਪੀਕਰ ਸਾਹਿਬ ਓਵਰ ਰੂਲ ਕਰ ਦੇਣ, ਫੇਰ ਅਸੀਂ ਫਰਿਆਦੀ ਵੀ ਨਹੀਂ ਬਣ ਸਕਦੇ । ਫਰਿਆਦ ਕਰਨ ਦਾ ਤਾਂ ਲੀਗਲ ਰਾਈਟ ਹੈ । ਮੈਨੂੰ ਆਸ ਹੈ ਕਿ ਸਪੀਕਰ ਸਾਹਿਬ ਕਦੇ ਐਸੀ ਰੂਲਿੰਗ ਨਹੀਂ ਦੇਣਗੇ ਜਿਸ ਨਾਲ ਕਿ ਫਰਿਆਦੀ ਦੇ ਰਾਈਟਸ ਖੁੱਸ ਜਾਣ ।

ਮਿਲੇ ਨਾ ਜਿਨ ਕੋ ਸਕਨੇ ਦਾਮਾਂ,
ਵੋਹ ਅਸ਼ਕ ਬਨ ਜਾਤੇ ਹੈਂ ਸ਼ਰਾਰੇ ।

ਜਦੋਂ ਫਰਿਆਦੀ ਦਾ ਮੂੰਹ ਬੰਦ ਕਰ ਦਿੱਤਾ ਜਾਵੇ ਫੇਰ ਫਸਾਦ ਦਾ ਮੂੰਹ ਖੁਲ੍ਹਦਾ ਹੈ। ਸਾਨੂੰ ਇਜਾਜ਼ਤ ਦਿਉ ਇਸ ਰੈਜ਼ੋਲਿਊਸ਼ਨ ਨੂੰ ਪੇਸ਼ ਕਰਨ ਦੀ।

**ਕਪਟਨ ਰਤਨ ਸਿੰਘ** (ਗੜ੍ਹ ਸ਼ੰਕਰ) : ਸਪੀਕਰ ਸਾਹਿਬ, ਇਸ ਵੇਲੇ ਵਿਚਾਰ ਅਧੀਨ ਗਲ ਇਹ ਹੈ ਕਿ ਆਇਆ ਇਹ ਰੈਜ਼ੋਲਿਊਸ਼ਨ ਅੰਡਰ ਰੂਲਜ਼ ਐਡਮਿਸੀਬਲ ਵੀ ਹੈ ਜਾਂ ਕਿ ਨਹੀਂ। ਇਸ ਸੰਬੰਧ ਵਿਚ ਕੁਝ ਹੋਰਨਾਂ ਪਾਰਟੀਆਂ ਨੇ ਸਾਡੇ ਬਾਰੇ ਸ਼ਕੂਕ ਪੈਦਾ ਕੀਤੇ ਸੀ ਸੋ ਇਸ ਕਰ ਕੇ ਮੈਂ ਬੜੀ ਕਲੀਅਰਲੀ ਦਸਣਾ ਚਾਹੁੰਦਾ ਹਾਂ ਕਿ ਆਵਰ ਪਾਰਟੀ ਇਜ਼ ਵੈਡਿਡ ਟੂ ਸੋਸ਼ਲਿਜ਼ਮ। ਜਿਹੜੀ ਚੀਜ਼ ਸੋਸ਼ਲਿਜ਼ਮ ਦੇ ਰਾਤੇ ਵਿਚ ਰੁਕਾਵਟ ਬਣੇਗੀ ਉਸ ਨੂੰ ਅਸੀਂ ਰਿਮੂਵ ਕਰਨ ਦੀ ਹਰ ਮੁਮਕਿਨ ਕੋਸ਼ਿਸ਼ ਕਰਾਂਗੇ (ਤਾੜੀਆਂ) (ਵਿਘਨ) ਇਹ ਤਾਂ ਹੈ ਨਿਸ਼ਾਨਾ ਜਿਥੋਂ ਤਕ ਸਾਡੀ ਪਾਰਟੀ ਦਾ ਤਅਲੁਕ ਹੈ। ਦੂਸਰੇ ਆਇਆ ਇਹ ਐਡਮਿਸੀਬਲ ਹੈ ਜਾਂ ਨਹੀਂ। ਇਸ ਵਿਚ ਦੋ ਤਿੰਨ ਗੱਲਾਂ ਹਨ। ਰੈਜ਼ੋਲਿਊਸ਼ਨਜ਼ ਬਾਰੇ ਤੁਹਾਨੂੰ ਪਤਾ ਹੈ, ਸਪੀਕਰ ਸਾਹਿਬ, ਮਿੰਟੋ-ਮਾਰਲੇ ਰਿਫਾਰਮਜ਼ ਦੇ 1909 ਵਿੱਚ ਹੋਣ ਤੋਂ ਬਾਦ ਪਹਿਲੀ ਦਫਾ ਲੈਜਿਸਲੇਟਿਵ ਕੌਂਸਲ ਨੂੰ ਇਜਾਜ਼ਤ ਹੋਈ ਕਿ ਉਥੇ ਇਹ ਰੈਜ਼ੋਲਿਊਸ਼ਨ ਮੂਵ ਹੋ ਸਕਣ। ਪਰ 1947 ਤੋਂ ਆਜ਼ਾਦੀ ਮਿਲਣ ਤੋਂ ਬਾਅਦ ਇਹ ਰੈਜ਼ੋਲਿਊਸ਼ਨ ਦੀ ਫਾਰਮ ਕੀ ਹੋਣੀ ਚਾਹੀਦੀ ਹੈ, ਕਿਸ ਪਰਪਜ਼ ਲਈ ਹੋਣਾ ਚਾਹੀਦਾ ਹੈ, ਇਸ ਬਾਰੇ ਮੈਂ ਥੋੜ੍ਹਾ ਜਿਹਾ ਜ਼ਿਕਰ ਕਰਾਂਗਾ।

ਸਾਡੇ ਕੋਲ ਦੋ ਡਿਫ਼ੀਕਲਟੀਜ਼ ਆ ਗਈਆਂ। ਐਡਮਿਸੇਬਿਲਟੀ ਪਹਿਲੀ ਹੈ। ਇਹ ਸਪੀਕਰ ਦਾ ਕੰਮ ਹੈ। ਅਗਰ ਉਹ ਐਡਮਿਸੀਬਲ ਹੈ ਔਰ ਨੋਟਿਸ ਪੂਰਾ ਹੈ ਤਾਂ ਉਹ ਬੈਲਟ ਵਿਚ ਆ ਜਾਂਦਾ ਹੈ। ਬੈਲਟ ਵਿਚ ਜਿਹੜੀ ਪਰੈਫਰੈਂਸ ਹੋਵੇ, ਉਸ ਦੇ ਹਿਸਾਬ ਨਾਲ ਉਹ ਪੇਸ਼ ਹੋ ਜਾਏਗਾ। ਇਸ ਬਾਰੇ ਅਸੀਂ ਅੱਜ ਸਾਰਾ ਦਿਨ ਬਹਿਸ ਕਰਦੇ ਰਹੇ ਹਾਂ। ਸਾਡੇ ਰੂਲਜ਼ ਦੇ ਰਲ 120 ਅੰਡਰ ਤੁਹਾਡੀਆਂ ਵਸੀਹ ਰੈਜ਼ਿਡੂਅਰੀ ਪਾਵਰਜ਼ ਹਨ?

ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਅਖ਼ਤਿਆਰਾਂ ਦਾ ਇਸਤੇਮਾਲ ਕਰਦੇ ਹੋਏ ਇਹ ਸਾਡੇ ਤੇ ਮਿਹਰਬਾਨੀ ਕੀਤੀ ਹੈ ਕਿ ਤੁਸੀਂ ਇਸ ਨੂੰ ਐਲਾਓ ਕੀਤਾ ਹੈ। ਜੇ ਇਹ ਇਨਐਡਮਿਸੀਬਲ ਹੁੰਦਾ ਤਾਂ ਸਪੀਕਰ ਸਾਹਿਬ, ਤੁਸੀਂ ਇਸ ਨੂੰ ਐਡਮਿਟ ਕਿਉਂ ਕਰਦੇ।

**ਸ਼੍ਰੀ ਸਪੀਕਰ** : ਅਸੀਂ ਇਸ ਨੂੰ ਅੱਛੀ ਤਰ੍ਹਾਂ ਐਗਜ਼ਾਮਿਨ ਕਰ ਕੇ ਐਡਮਿਟ ਕੀਤਾ ਹੈ। ਇਸ ਲਈ ਤੁਸੀਂ ਜਿਹੜੀਆਂ ਨਵੀਆਂ ਗੱਲਾਂ ਇਸ ਦੇ ਵਿਚ ਲਿਆਉਣੀਆਂ ਚਾਹੁੰਦੇ ਹੋ ਜਿਹੜੀਆਂ ਨਹੀਂ ਆਈਆਂ ਉਹ ਦੱਸੋ। (It has been admitted after careful examination. The hon. Member should advance those arguments which have not already come.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਤੁਹਾਡੇ ਕੋਲ ਰੂਲ 120 ਦੇ ਅੰਡਰ ਰੈਜ਼ਿਡੂਅਰੀ ਪਾਵਰਜ਼ ਹਨ। ਤੁਸੀਂ ਉਸ ਦੇ ਥੱਲੇ ਇਸ ਨੂੰ ਐਡਮਿਟ ਕੀਤਾ ਹੈ।

**ਸ਼੍ਰੀ ਸਪੀਕਰ** : ਤੁਸੀਂ 120 ਰੂਲ ਦੀ ਗੱਲ ਨੂੰ ਛੱਡੋ, ਤੁਸੀਂ ਆਪਣੇ ਵਿਊ ਦੱਸੋ। (You need not refer to Rule 120. Please give your own arguments.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਨੂੰ 'ਕੌਲ ਐਂਡ ਸ਼ਕਧਰ' ਦੀ ਕਿਤਾਬ ਵਿਚੋਂ ਪੜ੍ਹ ਕੇ ਸੁਣਾਉਂਦਾ ਹਾਂ ਕਿ ਤੁਹਾਨੂੰ ਐਡਮਿਟ ਕਰਨ ਦੀਆਂ ਪਾਵਰਜ਼ ਹਨ। ਉਸ ਵਿੱਚ ਲਿਖਿਆ ਹੈ ਕਿ :

[ਕੈਪਟਨ ਰਤਨ ਸਿੰਘ]

> "The Speaker decides whether a Resolution or a part thereof is or is not admissible under the Rules and may disallow any Resolution or a part thereof when, in his opinion, it is calculated to obstruct or prejudicially affect the procedure of the House, or is in contravention of the Rules."

Now the Resolution has been admitted by the Speaker.

ਸੋ, ਸਪੀਕਰ ਸਾਹਿਬ, ਹੁਣ ਦੇਖਣਾ ਇਹ ਹੈ ਕਿ ਆਇਆ ਪਹਿਲੇ ਕੋਈ ਅਜਿਹਾ ਪਰੈਸੀਡੈਂਟ ਹੈ। ਹਾਂ ਪਰੈਸੀਡੈਂਟ ਹਨ। ਔਰ ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਸ ਨੂੰ ਅਸੀਂ ਆਪਣੇ ਮੁਲਕ ਦੀ ਪਾਰਲੀਮੈਂਟ ਨੂੰ ਰਿਕਮੈਂਡ ਕਰਨਾ ਹੈ। ਅਸੀਂ ਤਾਂ ਇਕ ਰੈਜ਼ੋਲਿਊਸ਼ਨ ਦੇ ਰਾਹੀਂ ਬਰਿਟਿਸ਼ ਗੌਰਮਿੰਟ ਨੂੰ ਵੀ ਇਹ ਕਿਹਾ ਸੀ ਕਿ ਸਿੱਖਾਂ ਲਈ ਪਗੜੀ ਐਲਾਓ ਕਰਨੀ ਚਾਹੀਦੀ ਹੈ। ਅਸੀਂ ਇਸੇ ਸਬੰਧ ਵਿਚ ਵੀ ਗੌਰਮਿੰਟ ਆਫ਼ ਇੰਡੀਆ ਨੂੰ ਰਿਕਮੈਂਡ ਕਰ ਕੇ ਭੇਜਿਆ ਸੀ ਕਿ ਉਹ ਬ੍ਰਿਟਿਸ਼ ਗੌਰਮਿੰਟ ਤੇ ਇਸ ਗੱਲ ਤੇ ਜ਼ੋਰ ਪਾਉਣ ਕਿ ਸਿੱਖਾਂ ਨੂੰ ਪਗੜੀ ਦੀ ਇਜਾਜ਼ਤ ਹੋਵੇ। You are within your rights to admit this Resolution on the strength of the precedents. The precedents are in your favour.

**ਸ੍ਰੀ ਸਪੀਕਰ** : ਤੁਸੀਂ ਆਪਣੇ ਆਰਗੂਮੈਂਟਸ ਦੱਸੋ : (Please give your arguments.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਸਾਡੇ ਕੋਲ ਕੋਈ ਬਾਰ ਨਹੀਂ, ਇਸ ਨੂੰ ਐਡਮਿਟ ਨਾ ਕਰਨ ਦੀ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਕੰਸਟੀਚਿਊਸ਼ਨ ਦੀ ਧਾਰਾ 318 ਦੇ ਵਿਚ, ਜਿੱਥੇ ਕੋਈ ਤਬਦੀਲੀ ਹੁੰਦੀ ਹੈ ਤਾਂ ਸਾਡੀ ਰਾਏ ਪੁੱਛੀ ਜਾਂਦੀ ਹੈ, ਰੈਟੀਫ਼ਿਕੇਸ਼ਨ ਕਰਨ ਵਾਸਤੇ ਸਾਡੀ ਕਨਕਰੈਂਸ ਜ਼ਰੂਰੀ ਹੈ ਜਦੋਂ ਕੋਈ ਕੰਸਟੀਚਿਊਸ਼ਨ ਵਿਚ ਅਮੈਂਡਮੈਂਟ ਹੋਣੀ ਹੋਵੇ।

**Chief Minister** : That is for ratification.

**Captain Rattan Singh** : That means that we are concerned with it; that measure is not considered a final unless it is ratified by the States.

ਕੰਸਟੀਚਿਊਸ਼ਨ ਦੀ ਅਮੈਂਡਮੈਂਟ ਦੀ ਰੈਟੀਫ਼ਿਕੇਸ਼ਨ ਦਾ ਹੱਕ ਸਾਨੂੰ ਹੈ। ਬਾਕੀ ਇਹ ਜਿਹੜਾ ਰੈਜ਼ੋਲਿਊਸ਼ਨ ਹੈ ਇਸ ਵਿਚ ਕੋਈ ਐਸੀ ਗੱਲ ਨਹੀਂ ਜਿਸ ਨੂੰ ਸਾਹਮਣੇ ਰੱਖ ਕੇ ਇਸ ਨੂੰ ਐਲਾਓ ਨਾ ਕੀਤਾ ਜਾਵੇ। ਇਸ ਰੈਜ਼ੋਲਿਊਸ਼ਨ ਤੇ ਲੋਕ ਸਭਾ ਵਿਚ ਪੇਸ਼ ਹੋਏ ਰੈਜ਼ੋਲਿਊਸ਼ਨ ਵਿਚ ਇਕ ਫ਼ਰਕ ਹੈ ਕਿ ਜੇਕਰ ਰੈਜ਼ੋਲਿਊਸ਼ਨ ਕੋਈ ਕੰਸਟੀਚਿਊਸ਼ਨ ਦੀ ਅਮੈਂਡਮੈਂਟ ਬਾਰੇ ਲੋਕ ਸਭਾ ਵਿਚ ਕਿਸੇ ਮੈਂਬਰ ਸਾਹਿਬ ਵਲੋਂ ਆਏ ਤਾਂ ਉਹ ਐਡਮਿਸੇਬਲ ਨਹੀਂ।

ਹੁਣ ਮੈਂ ਸਪੀਕਰ ਸਾਹਿਬ, ਆਪ ਦਾ ਧਿਆਨ ਉਸ ਆਰਟੀਕਲ ਵੱਲ ਦਿਵਾਉਂਦਾ ਹਾਂ ਜਿਸ ਸਬਜੈਕਟ ਤੇ ਰੈਜ਼ੋਲਿਊਸ਼ਨ ਐਡਮਿਟ ਨਹੀਂ ਹੁੰਦਾ। ਮੈਂ ਆਪ ਦਾ ਧਿਆਨ 'ਕੌਲ ਐਂਡ ਸ਼ਕਧਰ' ਦੀ ਕਿਤਾਬ ਦੇ ਪੇਜ ਨੰ: 506 ਵੱਲ ਦਿਵਾਉਂਦਾ ਹਾਂ। ਉਥੇ ਇਹ ਦਰਜ ਹੈ :

> "Resolutions inter-alia on the following subjects have been disallowed :—
> Severance of diplomatic relations in normal peace time; amendments of the Rules; events in another country....."

ਇਹ ਉਹ ਵਿਸ਼ੇ ਹਨ, ਜਿਨ੍ਹਾਂ ਬਾਰੇ ਵਿਚ ਰੈਜ਼ੋਲਿਊਸ਼ਨ ਨੂੰ ਲੋਕ ਸਭਾ ਦੇ ਸਪੀਕਰ ਨੇ ਇਨਐਡਮਿਸੇਬਲ ਕਰਾਰ ਦਿੱਤਾ ਹੈ। ਮੈਂ ਇਹ ਬੇਨਤੀ ਕਿਸੇ ਖ਼ਾਸ ਪਾਰਟੀ ਕੰਸਿਡਰੇਸ਼ਨ ਨੂੰ ਸਾਹਮਣੇ ਰੱਖ ਕੇ

ਨਹੀਂ ਕਰ ਰਿਹਾ, ਸਗੋਂ ਅਬੱਵ ਪਾਰਟੀ ਹੋ ਕੇ ਬੇਨਤੀ ਕਰ ਰਿਹਾ ਹਾਂ ਅਤੇ ਸਾਨੂੰ ਇਸੇ ਹੀ ਭਾਵਨਾ ਨਾਲ ਇਸ ਚੀਜ਼ ਨੂੰ ਲੈਣਾ ਚਾਹੀਦਾ ਹੈ । ਇਹ ਨਹੀਂ ਵੇਖਣਾ ਚਾਹੀਦਾ ਕਿ ਰੈਜ਼ੋਲਿਊਸ਼ਨ ਕਿਸ ਪਾਰਟੀ ਵਲੋਂ ਆਇਆ ਹੈ ।

ਸਪੀਕਰ ਸਾਹਿਬ, ਇਸ ਨੂੰ ਤੁਸੀਂ ਐਡਮਿਟ ਕੀਤਾ ਹੈ, ਇਹ ਠੀਕ ਕੀਤਾ ਹੈ । ਸਪੀਕਰ ਸਾਹਿਬ, ਇਸ ਮੁਲਕ ਦੀ ਜਿਹੜੀ ਕੰਸਟੀਚਿਊਸ਼ਨ ਹੈ, ਉਸ ਵਿੱਚ ਜਿਹੜੇ ਪ੍ਰੋਵੀਜ਼ਨਜ਼ ਹਨ, ਉਹ ਸਾਨੂੰ ਇਨ੍ਹਾਂ ਮਾਮਲਿਆਂ ਬਾਰੇ ਬਾਈਂਡ ਕਰਦੇ ਹਨ । ਇਸ ਕਰਕੇ ਇਸ ਚੀਜ਼ ਨੂੰ ਟੇਕ ਅੱਪ ਕਰਨ ਲਈ ਜੇਕਰ ਰੂਲਜ਼ ਆਫ਼ ਪਰੋਸੀਜਰ ਐਂਡ ਕੰਡਕਟ ਆਫ਼ ਬਿਜ਼ਨਿਸ ਵਿਚ ਚੇਂਜ ਕਰਨੀ ਪਵੇ ਤਾਂ ਅਸੀਂ ਕਰ ਸਕਦੇ ਹਾਂ । (ਵਿਘਨ) ਕੰਸਟੀਚਿਊਸ਼ਨਲੀ ਸਾਨੂੰ ਇਸ ਗੱਲ ਦਾ ਅਧਿਕਾਰ ਹੈ । ਪਰ ਇਥੇ ਸਾਡੇ ਪਾਸ ਪ੍ਰਾਬਲਮ ਇਹ ਹੈ ਕਿ ਇਸ ਰੈਜ਼ੋਲਿਊਸ਼ਨ ਨੂੰ ਐਡਮਿਟ ਕਰਨ ਦੇ ਹੱਕ ਵਿਚ ਬਹੁਤ ਆਰਗੂਮੈਂਟਸ ਹਨ ਅਤੇ ਇਸੇ ਤਰ੍ਹਾਂ ਇਸ ਨੂੰ ਡਿਸਐਲਾਓ ਕਰਨ ਦੇ ਬਾਰੇ ਵੀ ਕਾਫ਼ੀ ਕੁਝ ਕਿਹਾ ਜਾ ਸਕਦਾ ਹੈ । ਜਿਸ ਤਰ੍ਹਾਂ ਉਸੇ ਕਿਤਾਬ ਦੇ ਸਫ਼ਾ ਨੰ: 506 ਤੇ ਕਿਹਾ ਹੈ :

> "taxation measures; amendment of the Constitution; suggesting actions hostile to friendly countries"

ਜਿਥੋਂ ਤਕ ਇਸ ਅਸੈਂਬਲੀ ਦੀ ਕਾਰਵਾਈ ਨੂੰ ਚਲਾਉਣ ਦਾ ਕੰਮ ਹੈ, ਅਸੀਂ ਕਿਸੇ ਗੱਲ ਲਈ ਸਿਫ਼ਾਰਸ਼ ਕਰ ਸਕਦੇ ਹਾਂ, ਕਿਸੇ ਰੈਜ਼ੋਲਿਊਸ਼ਨ ਦੇ ਰਾਹੀਂ । ਮੈਂ ਸਮਝਦਾ ਹਾਂ ਕਿ ਕੰਸਟੀਚਿਊਸ਼ਨ ਦੀ ਅਮੈਂਡਮੈਂਟ ਦੀ ਸਿਫਾਰਿਸ਼ ਵੀ ਅਸੀਂ ਕਿਸੇ ਮਤੇ ਰਾਹੀਂ ਕਰ ਸਕਦੇ ਹਾਂ ਅਤੇ ਇਹ ਰੈਜ਼ੋਲਿਊਸ਼ਨ ਬੇਸਡ ਆਨ ਜਸਟਿਸ ਹੈ । ਈਵਨ ਇਨ ਦੀ ਸੁਪਰੀਮ ਕੋਰਟ ਜਸਟਿਸ ਸੁਬਾਰਾਓ ਦੀ ਜਜਮੈਂਟ ਤੋਂ ਬਾਅਦ ... (ਵਿਘਨ) ਉਹ ਵੀ ਦੱਸਦਾ ਹਾਂ । ਗੋਲਕ ਨਾਥ ਵਰਸਿਜ਼ ਪੰਜਾਬ ਸਟੇਟ ਦੇ ਕੇਸ ਵਿਚ ਇਹ ਕਿਹਾ ਗਿਆ ਹੈ ਕਿ ਸਾਡੇ ਤੇ ਬਾਰ ਹੈ ਕਿ ਅਸੀਂ ਕੰਸਟੀਚਿਊਸ਼ਨ ਦੀ ਅਮੈਂਡਮੈਂਟ ਨਹੀਂ ਕਰ ਸਕਦੇ । That judgement was by majority of one. ਇਸ ਜੱਜਮੈਂਟ ਦੇ ਵਿਚ ਇਸ ਪੁਆਇੰਟ ਨੂੰ ਕਲੀਅਰ ਕੀਤਾ ਗਿਆ ਹੈ ।

ਜਸਟਿਸ ਹਦਾਇਤਉੱਲਾ ਅਤੇ ਜਸਟਿਸ ਸੁਬਾਰਾਓ ਨੇ ਵੀ ਕਿਹਾ ਸੀ ਕਿ ਸਾਨੂੰ ਕੋਈ ਐਸਾ ਮੈਥਡ ਇਵਾਲਵ ਕਰਨਾ ਚਾਹੀਦਾ ਹੈ ਜਿਸ ਨਾਲ ਅਸੀਂ ਕੰਸਟੀਚਿਊਸ਼ਨ ਨੂੰ ਚੇਂਜ ਕਰ ਸਕੀਏ । ਇਸ ਲਈ ਮੈਂ ਕਹਾਂਗਾ ਕਿ ਹੁਣ ਸਾਡੇ ਤੇ ਇਕ ਬਾਰ ਹੈ, ਜੋ ਡਸੀਜ਼ਨ ਹੋਵੇ ਉਸ ਨੂੰ ਸਰਕਾਰ ਇੰਪਲੀਮੈਂਟ ਕਰੇ । The Government is now under obligation to implement it ਪਰ ਇਥੇ ਕੋਈ ਇੰਪਲੀਮੈਂਟੇਸ਼ਨ ਦਾ ਸਵਾਲ ਨਹੀਂ ਕਿਉਂਕਿ ਗੌਰਮਿੰਟ ਕੋਲ ਇੰਨਹੈਰੈਂਟ ਪਾਵਰਜ਼ ਹਨ ਕਿ ਉਹ ਕਿਸੇ ਰੈਜ਼ੋਲਿਊਸ਼ਨ ਨੂੰ ਇੰਪਲੀਮੈਂਟ ਕਰੇ ਜਾਂ ਨਾ ਕਰੇ ।

ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜੋ ਸਾਡੇ ਭਰਾ ਪਰੋਗਰੈਸਿਵ ਚੀਜ਼ਾਂ ਚਾਹੁੰਦੇ ਹਨ ਅਤੇ ਜਿਹੜੀਆਂ ਤਕਲੀਫ਼ਾਂ ਹਨ, ਅਗਰ ਉਨ੍ਹਾਂ ਨੂੰ ਇਥੇ ਅਸੀਂ ਡਿਸਕਸ ਵੀ ਨਾ ਕਰ ਸਕੀਏ ਅਤੇ ਪਬਲਿਕ ਨੂੰ ਨਾ ਦੱਸ ਸਕੀਏ ਕਿ where we stand, ਤਾਂ ਇਹ ਮੁਨਾਸਿਬ ਨਹੀਂ ।

ਲੀਡਰ ਆਫ਼ ਦੀ ਹਾਊਸ ਦਾ ਇਹ ਜਿਹੜਾ ਆਬਜੈਕਸ਼ਨ ਹੈ, ਉਹ ਫਲਿਮਜ਼ੀ ਗਰਾਊਂਡ ਤੇ ਨਹੀਂ ।

[Captain Rattan Singh]

It is not based on flimsy ground. It is based on very good ground. But let it be discussed here in this House. It will benefit the people, it will benefit us if it is discoussed here. Thus we will be able to let the people know what our opinions and emotions on this subject are.

**Mr. Speaker** : Unfortunately the Chair is not bound by the emotions of the Members.

**Captain Rattan Singh** : Sir, a man without emotions is not a man, he is a stone. The man has always been guided by the emotions· ਜੇ ਈਮੋਸ਼ਨਜ਼ ਨਾ ਹੋਣ ਤਾਂ ਇਨਸਾਨ ਇਨਸਾਨ ਨਹੀਂ ।

I would request the Leader of the House that though technically this resolution may not be admissible, yet he should allow discussion on this resolution. ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਦੀ ਡਿਸਕਸ਼ਨ ਲਈ ਇਸ ਦੀ ਐਡਮਿਸੀਬਿਲਟੀ ਨੂੰ ਕਾਇਮ ਰਖਦਿਆਂ ਹੋਇਆਂ ਇਹ ਪਰਮਿਸ਼ਨ ਦਿਉ ਤਾਂਕਿ ਅਸੀਂ ਆਪਣੀ ਆਪਣੀ ਰਾਏ ਪਰਗਟ ਕਰ ਸਕੀਏ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਇਸ ਹਾਊਸ ਨੂੰ ਮਿਸਯੂਜ਼ ਨਹੀਂ ਹੋਣ ਦੇਣਾ ਚਾਹੀਦਾ ... ... (ਸ਼ੋਰ) (ਬਹੁਤ ਸ਼ੋਰ)

**Mr. Speaker** : Order, order, please.

---

## PERSONAL EXPLANATION BY MAJOR HARINDER SINGH

**ਮੇਜਰ ਹਰਿੰਦਰ ਸਿੰਘ** : ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ ਮੈਂ ਤੁਹਾਡੇ ਕੋਲੋਂ ਰੂਲਿੰਗ ਚਾਹੁੰਦਾ ਹਾਂ । ਮੈਨੂੰ ਬੜਾ ਸਖ਼ਤ ਸਦਮਾ ਹੋਇਆ ਜਦੋਂ ਕੁਝ ਪਾਰਟੀਆਂ ਦੇ ਹੈਡਜ਼ ਨੇ ਜਿਸ ਦੇ ਵਿਚ ਮੇਰੇ ਡਿਪਟੀ ਲੀਡਰ ਵੀ ਸ਼ਾਮਲ ਹਨ, ਉਨ੍ਹਾਂ ਨੇ ਇਨਡਾਇਰੈਕਟ ਢੰਗ ਨਾਲ ਮੇਰੇ ਇਮੇਜ ਨੂੰ ਟਾਰਨਿਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ । (ਵਿਘਨ) ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਰੈਜ਼ੋਲਿਊਸ਼ਨ ਨੂੰ ਐਡਮਿਟ ਕਰ ਕੇ ਡਿਸਕਸ਼ਨ ਦੀ ਆਗਿਆ ਦੇ ਦਿੱਤੀ ਹੈ ? ਜੇ ਦੇ ਦਿੱਤੀ ਹੈ ਤਾਂ ਮੈਂ ਆਪਣੇ ਵਿਯੂਜ਼ ਦਸਾਂਗਾ ਕਿ ਮੈਂ ਇਸ ਦਾ ਬਿਲਕੁਲ ਹਾਮੀ ਹਾਂ ਕਿ ਨੈਸ਼ਨੇਲਾਈਜੇਸ਼ਨ ਹੋਣੀ ਚਾਹੀਦੀ ਹੈ ਔਰ ਇਸ ਗੱਲ ਦਾ ਮੈਂ ਬਿਲਕੁਲ ਹਾਮੀ ਹਾਂ ਕਿ ਅਮੀਰੀ ਗ਼ਰੀਬੀ ਦਾ ਜਿਹੜਾ ਫਰਕ ਹੈ, ਉਸ ਨੂੰ ਦੂਰ ਕਰਨਾ ਚਾਹੀਦਾ ਹੈ । ਮੈਂ ਇਥੋਂ ਤਕ ਹੀ ਮਹਿਦੂਦ ਨਹੀਂ ਰਖਦਾ । ਸਪੀਕਰ ਸਾਹਿਬ, ਇਹ ਕੋਈ ਕਮਿਊਨਿਸਟ ਪਾਰਟੀ ਦਾ ਹੀ ਪਰੋਗਰਾਮ ਨਹੀਂ । ... ... (ਵਿਘਨ) (ਸ਼ੋਰ)

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਹਾਊਸ ਵਿਚ ਟਰੀਟਮੈਂਟ ਸਭ ਨਾਲ ਬਰਾਬਰ ਹੋਣਾ ਚਾਹੀਦਾ ਹੈ । ਇਹ ਕਿਸ ਰੂਲ ਦੇ ਮੁਤਾਬਕ ਦੂਜੀ ਵਾਰ ਬੋਲ ਰਹੇ ਹਨ ... ... (ਵਿਘਨ) ਅਗਰ ਇਨ੍ਹਾਂ ਦੇ ਇਮੇਜ ਨੂੰ ਇਨ੍ਹਾਂ ਦੇ ਡਿਪਟੀ ਲੀਡਰ ਨੇ ਟਾਰਨਿਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਆਪਸ ਵਿਚ ਇਹ ਫ਼ਸਲਾ ਕਰ ਲੈਣ ... .. (ਵਿਘਨ) (ਸ਼ੋਰ)

**Mr. Speaker** : He was on a point of personal explanation.

## NON-OFFICIAL RESOLUTION RE-EXCLUSION OF THE RIGHT TO PROPERTY AS A FUNDAMENTAL RIGHT (RESUMPTION)

**ਸਰਦਾਰ ਉਮਰਾਓ ਸਿੰਘ** : (ਬੜਾ ਪਿੰਡ) ਸਪੀਕਰ ਸਾਹਿਬ, ਇਹ ਜੋ ਰੈਜ਼ੋਲਿਊਸ਼ਨ ਤੇ ਇਤਰਾਜ਼ ਹੋਇਆ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ ... ... ।

**ਮੁੱਖ ਮੰਤਰੀ** : ਕੀ ਕਰਨ ਲਈ ਖੜੇ ਹੋਏ ਹੋ ?

**ਸਰਦਾਰ ਉਮਰਾਓ ਸਿੰਘ** : ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ ... ...।

**ਮੁੱਖ ਮੰਤਰੀ** : ਅੱਛਾ, ਮੈਂ ਸਮਝਿਆ ਕਿ ਪਰੋੜ੍ਹਤਾ ਕਰਨ ਲਈ ਕਿਹਾ ਹੈ ... ...।

**ਸਰਦਾਰ ਉਮਰਾਓ ਸਿੰਘ** : ਜਨਾਬ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਸ ਰੈਜ਼ੋਲਿਊਸ਼ਨ ਬਾਰੇ ਮੈਂ ਕੁਝ ਬੈਕ-ਗਰਾਊਂਡ ਦੱਸਣਾ ਚਾਹੁੰਦਾ ਹਾਂ ... ...।

**ਮੁੱਖ ਮੰਤਰੀ** : ਆਨ ਏ ਪੁਆਇੰਟ ਆਫ਼ ਅਰਡਰ, ਸਰ । ਸਪੀਕਰ ਸਾਹਿਬ ਪਰੋਗਰਾਮ ਮੇਰੀ ਪਾਰਟੀ ਦਾ ਵੀ ਹੈ । ਮੈਂ ਤਾਂ ਐਡਮਿਸੇਬਿਲਟੀ ਬਤੌਰ ਲੀਡਰ ਆਫ਼ ਦੀ ਹਾਊਸ ਦੱਸਣੀ ਹੀ ਹੈ, ਇਸ ਤੇ ਮੈਨੂੰ ਬੋਲਣਾ ਹੀ ਚਾਹੀਦਾ ਹੈ । ਕੋਈ ਬੈਕ-ਗਰਾਊਂਡ ਦੱਸਣਾ ਚਾਹੁੰਦਾ ਹੈ, ਕੋਈ ਪਰੋਗਰਾਮ ਦੱਸਣਾ ਚਾਹੁੰਦਾ ਹੈ, ਕੋਈ ਕਹਿੰਦਾ ਹੈ ਅੱਛੀ ਚੀਜ਼ ਹੈ, ਕੋਈ ਕੁਝ ਕਹਿੰਦਾ ਹੈ ਔਰ ਕੋਈ ਕੁਝ ਕਹਿੰਦਾ ਹੈ । ਇਹ ਗ਼ਲਤ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਆਰਗੂਮੈਂਟਸ ਐਡਮਿਸੇਬਿਲਟੀ ਤੇ ਹੀ ਕਨਫਾਈਂਨ ਹੋਣੇ ਚਾਹੀਦੇ ਹਨ । (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਐਡਮਿਸੇਬਿਲਟੀ ਤੇ ਹੀ ਅਰਜ਼ ਕਰਦਾ ਹਾਂ । ਸਪੀਕਰ ਸਾਹਿਬ, ਸੁਪਰੀਮ ਕੋਰਟ ਦਾ ਇਕ ਡਿਸੀਯਨ ਆਇਆ, ਉਸ ਡਿਸੀਯਨ ਵਿਚ ਇਕ ਫੈਸਲਾ ਹੈ ਕਿ ਫੰਡਾਮੈਂਟਲ ਰਾਈਟ ਦਾ ਚੈਪਟਰ ਤਿੰਨ, ਪਾਰਲੀਮੈਂਟ ਅਮੈਂਡ ਨਹੀਂ ਕਰ ਸਕਦੀ । (ਵਿਘਨ) ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਇਕ ਕਾਨਸਟੀਚਿਊਸ਼ਨ ਹੈ ਉਸ ਨੂੰ ਪਾਰਲੀਮੈਂਟ ਅਮੈਂਡ ਨਹੀਂ ਕਰ ਸਕਦੀ, ਅਸੀਂ ਹਾਊਸ ਵਿਚ ਡਿਸਕਸ ਨਹੀਂ ਕਰ ਸਕਦੇ । (ਵਿਘਨ) ਮੇਰੀ ਅਰਜ਼ ਹੈ ਕਿ 20 ਸਾਲ ਹੋਏ ਇਕ ਚੀਜ਼ ਬਣੀ ਨੂੰ ਉਸ ਨੂੰ ਅਗਾਂਹ ਸੌ ਦੋ ਸੌ ਸਾਲ ਲਈ ਕਾਇਮ ਰਖਣਾ, ਮੈਂ ਸਮਝਦਾ ਹਾਂ ਕਿ ਇਹ ਜਨਤਾ ਦੀ ਐਸਪੀਰੇਸ਼ਨ ਨਾਲ ਔਰ ਕਮਿੰਗ ਜੈਨਰੇਸ਼ਨ ਨਾਲ ਬੜਾ ਧੱਕਾ ਹੋਵੇਗਾ । ਮੈਂ ਸਮਝਦਾ ਹਾਂ ਕਿ ਇਹ ਗੌਰਮਿੰਟ ਨੂੰ ਇਕ ਰਿਕਮੈਂਡੇਸ਼ਨ ਹੀ ਹੈ (ਵਿਘਨ) ਜਿਥੋਂ ਤਕ ਪ੍ਰੋਸੀਜਰ ਦਾ ਤਅੱਲਕ ਹੈ ਜਾਂ ਲੀਗੈਲਟੀ ਦਾ ਤਅੱਲਕ ਹੈ ਇਹ ਇਥੇ ਪਰੈਸੀਡੈਂਟ ਰਹੇ ਹਨ । ਇਥੇ ਆਰਮੀ ਨੂੰ ਮੁਬਾਰਕਾਂ ਦਿੱਤੀਆਂ ਗਈਆਂ ਹਨ । ਚਾਈਨੀਜ਼ ਐਗਰੇਸ਼ਨ ਡਿਸਕਸ ਹੋਇਆ ਹੈ । ਕਈ ਹੋਰ ਮਸਲੇ ਡਿਸਕਸ ਹੋਏ ਹਨ । ਇਹ ਰੈਜ਼ੋਲਿਊਸ਼ਨ ਤਾਂ ਬੜਾ ਇਨੋਸੈਂਟ ਹੈ । ਗੌਰਮਿੰਟ ਆਫ਼ ਇੰਡੀਆ ਨੂੰ ਰਿਕਮੈਂਡੇਸ਼ਨ ਲਈ ਹੈ । (ਵਿਘਨ) ਮੈਂ ਚੀਫ਼ ਮਨਿਸਟਰ ਸਾਹਿਬ ਨਾਲ ਸਹਿਮਤ ਹਾਂ ਕਿ ਉਹ ਸੋਸ਼ਲਿਜ਼ਮ ਲਿਆਉਣ ਦੇ ਹਾਮੀ ਹਨ ਲੇਕਿਨ ਕੰਸਟੀਚਿਊਸ਼ਨ ਵਿਚ ਜੋ ਬਲਾਕ ਹੈ, ਜਿਹੜਾ ਸੋਸ਼ਲਿਜ਼ਮ ਲਿਆਉਣ ਵਿਚ ਰੁਕਾਵਟ ਪੈਦਾ ਕਰਦਾ ਹੈ, ਉਸ ਨੂੰ ਦੂਰ ਕਰਨ ਦੇ ਯਤਨ ਕਰੀਏ । ਫਿਰ ਇਹ ਤਾਂ ਇਕ ਰਿਕੁਐਸਟ ਹੀ ਹੈ ... ... ।

There is difference between the request and resolution amending the Constitution. If the wording of the resolution had been "We are hereby

[Sardar Umrao Singh]
amending Chapter 3 of the Constitution relating to fundamental rights," then it was not permissible under the Constitution. This is only recommendation and it does not come under the ruling of the Speaker of the Lok Sabha.

ਸੋ ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਇਹ ਐਡਮਿਟ ਹੋਣਾ ਚਾਹੀਦਾ ਹੈ। ਇਹ ਲੋਕਾਂ ਦੀ ਖਾਹਸ਼ ਦੇ ਮੁਤਾਬਿਕ ਹੈ, ਇਸ ਲਈ ਇਹ ਜ਼ਰੂਰ ਐਡਮਿਟ ਹੋਣਾ ਚਾਹੀਦਾ ਹੈ। ਸ਼ੁਕਰੀਆ।

**ਜਥੇਦਾਰ ਹਰਦਿੱਤ ਸਿੰਘ ਭੱਠਲ** (ਧਨੌਲਾ): ਸਪੀਕਰ ਸਾਹਿਬ, ਜਿਸ ਰੈਜ਼ੋਲਿਊਸ਼ਨ ਤੇ ਬਹਿਸ ਹੋ ਰਹੀ ਹੈ..... (ਵਿਘਨ)

**ਸ਼੍ਰੀ ਸਪੀਕਰ** : ਭੱਠਲ ਸਾਹਿਬ, ਰੈਜ਼ੋਲਿਊਸ਼ਨ ਤੇ ਬਹਿਸ ਨਹੀਂ ਹੋ ਰਹੀ......

(The Resolution is not being discussed).

**ਜਥੇਦਾਰ ਹਰਦਿੱਤ ਸਿੰਘ ਭੱਠਲ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਹ ਬੜਾ ਚੰਗਾ ਹੈ। ਇਸ ਨੂੰ ਇਥੇ ਹਾਊਸ ਵਿਚ ਪੇਸ਼ ਕਰਕੇ ਪਾਸ ਕਰਨਾ ਚਾਹੀਦਾ ਹੈ, ਕਿਉਂਕਿ ਸੋਸ਼ਲਿਜ਼ਮ ਵਲ ਇਹ ਬਹੁਤ ਹੀ ਚੰਗਾ ਕਦਮ ਹੈ। ਇਸ ਦੇ ਨਾਲ ਗਰੀਬਾਂ ਦਾ ਭਲਾ ਹੋ ਸਕਦਾ ਹੈ।

ਦੂਸਰੀ ਗੱਲ ਇਹ ਹੈ ਕਿ ਜੇ ਕਰ ਅਸੀਂ ਪੰਜਾਬ ਦੇ ਲੋਕ ਕੋਈ ਚੰਗੀ ਰਾਏ ਅਤੇ ਸਲਾਹ ਸੈਂਟਰ ਨੂੰ ਦੇ ਸਕਦੇ ਹਾਂ ਤਾਂ ਕਿਉਂ ਨਾ ਦੇਈਏ। ਮੇਰੀ ਰਾਏ ਹੈ ਕਿ ਇਸ ਨੂੰ ਪੇਸ਼ ਕਰਕੇ ਪਾਸ ਕਰਨਾ ਚਾਹੀਦਾ ਹੈ। ਅਗੇ ਜਦ ਪਗੜੀ ਦਾ ਮਸਲਾ ਡਿਸਕਸ ਹੋ ਚੁਕਾ ਹੈ ਤਾਂ ਇਸ ਨੂੰ ਕਿਉਂ ਨਹੀਂ ਕੀਤਾ ਜਾ ਸਕਦਾ। ਮੈਂ ਇਹੀ ਅਰਜ਼ ਕਰਦਾ ਹੋਇਆ ਬੈਠ ਜਾਂਦਾ ਹਾਂ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਤੁਸੀਂ ਬਹੁਤ ਸਾਰੀ ਬਹਿਸ ਸੁਣੀ ਹੈ। ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਬਹੁਤ ਸਾਰੇ ਸੱਜਣਾਂ ਨੇ ਇਹ ਦੱਸਣ ਦਾ ਯਤਨ ਕੀਤਾ ਕਿ ਉਹ ਸੋਸ਼ਲਿਜ਼ਮ ਲਿਆਉਣ ਵਿਚ ਸਭ ਤੋਂ ਮੂਹਰੇ ਹਨ। ਪਰ ਇਹ ਕਿਸੇ ਨੇ ਨਹੀਂ ਕਿਹਾ ਕਿ ਰੈਜ਼ੋਲਿਊਸ਼ਨ ਆ ਸਕਦਾ ਹੈ ਜਾਂ ਨਹੀਂ।

ਮੈਂ ਕੈਟੇਗੋਰੀਕਲੀ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਪਾਰਟੀ ਬੜੀ ਪ੍ਰੋਗਰੈਸਿਵ ਹੈ ਅਤੇ ਸੋਸ਼ਲਿਜ਼ਮ ਦੇ ਹੱਕ ਵਿਚ ਹੈ। ਪਰ ਇਥੇ ਕੁਝ ਪਾਰਟੀਆਂ ਨੇ ਸੋਸ਼ਲਿਜ਼ਮ ਦੀ ਗੱਲ ਵਿਚ ਕੁਝ ਕਨਫਿਊਜ਼ਨ ਪੈਦਾ ਕਰ ਦਿੱਤਾ ਹੈ। ਇਕ ਕੰਸਟੀਚਿਊਸ਼ਨ ਬਣਿਆ ਹੋਇਆ ਹੈ, ਅਸੀਂ ਉਸ ਕੰਸਟੀ- ਚਿਊਸ਼ਨ ਨੂੰ ਇਕ ਆਧਾਰ ਰੱਖਿਆ ਹੋਇਆ ਹੈ। ਅਗਰ ਫੰਡੇਮੈਂਟਲ ਰਾਈਟਸ ਨੂੰ ਅਮੈਂਡ ਕਰਨਾ ਹੋਵੇ ਤਾਂ ਉਸ ਲਈ ਇਕ ਖਾਸ ਪਰੋਸੀਜਰ ਰਖਿਆ ਹੋਇਆ ਹੈ, ਜਿਹੜਾ ਦਫ਼ਾ 368 ਵਿਚ ਲਿਖਿਆ ਹੋਇਆ ਹੈ। ਇਸਨੂੰ ਕੈਪਟਨ ਸਾਹਿਬ ਨੇ ਕੋਟ ਕੀਤਾ ਸੀ, ਉਹ ਮੈਂ ਪੜ੍ਹ ਦਿੰਦਾ ਹਾਂ :

> "An amendment of this Constitution may be initiated only by the introduction of a Bill for the purpose in either House of Parliament, and when the Bill is passed in each House by a majority of the total membership of that House and by a majority of not less than two thirds of the members of that House present and voting, it shall be presented to the President for his assent......"

ਸਪੀਕਰ ਸਾਹਿਬ, ਇਹ ਪ੍ਰੋਸੀਜਰ ਫੰਡਾਮੈਂਟਲ ਰਾਈਟਸ ਵਿਚ ਚੇਂਜ ਕਰਨ ਲਈ ਹੈ। ਇਥੇ ਕੁਝ ਸੱਜਣ ਬੋਲਣ ਲਗ ਪਏ ਕੰਸਟੀਚਿਊਸ਼ਨ ਨੂੰ ਅਮੈਂਡ ਕਰਨ ਲਈ ਅਤੇ ਉਨ੍ਹਾਂ ਨੇ ਆਪਣੀ ਰਾਏ

ਦੇਣੀ ਸ਼ੁਰੂ ਕਰ ਦਿਤੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੀਆਂ ਪਾਰਟੀਆਂ ਦੇ ਰੀਪ੍ਰੈਜ਼ੈਂਟੇਟਿਵਜ਼ ਉਥੇ ਬੈਠੇ ਹਨ, ਸੀ. ਪੀ. ਆਈ (ਲੈਫ਼ਟ ਦੇ) ਸੀ. ਪੀ. ਆਈ. (ਰਾਈਟ ਦੇ), ਕਾਂਗਰਸ ਦੇ, ਅਕਾਲੀਆਂ ਦੇ, ਜਨ-ਸੰਘ ਦੇ, ਸੋਸ਼ਲਿਸਟਾਂ ਦੇ ਅਤੇ ਪ੍ਰਜਾ ਸੋਸ਼ਲਿਸਟਾਂ ਦੇ। ਇਹ ਉਨ੍ਹਾਂ ਸਾਰਿਆਂ ਮੈਂਬਰਾਂ ਦਾ ਫ਼ਰਜ਼ ਹੈ ਜਿਹੜੇ ਇਥੋਂ ਇਲੈਕਟ ਹੋ ਕੇ ਗਏ ਹਨ। ਉਹ ਇਹ ਵੇਖਣ ਕਿ ਇਸ ਪਖੋਂ ਕੰਸਟੀਚਿਊਸ਼ਨ ਅਮੈਂਡ ਹੋਣਾ ਹੈ ਜਾਂ ਨਹੀ।

ਦੂਸਰੇ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਇਕ ਫ਼ੈਕਟ ਹੈ ਕਿ ਇਸ ਵੇਲੇ ਸੈਂਟਰ ਵਿਚ ਇਕ ਮਿਨਾਰਟੀ ਗੌਰਮਿੰਟ ਹੈ, ਉਹ ਮੇਜਾਰਟੀ ਵਿਚ ਨਹੀਂ ਹੈ। ਉਹ ਦੂਜੀਆਂ ਪਾਰਟੀਆਂ ਦੀ ਸਪੋਰਟਿਡ ਹੈ। ਇਸ ਵਿਚ ਉਨ੍ਹਾਂ ਪਾਰਟੀਆਂ ਨੇ ਕਿੰਨੀ ਸਪੋਰਟ ਕਰਨੀ ਹੈ ਇਹ ਵੇਖਣ ਵਾਲੀ ਗੱਲ ਹੈ। ਉਥੇ ਇਸ ਨੂੰ ਪਾਸ ਕਰਨ ਲਈ 2/3 ਦੀ ਮੈਜਾਰਟੀ ਹੋਣੀ ਚਾਹੀਦੀ ਹੈ। ਪਤਾ ਨਹੀਂ ਇਹ ਮੈਜਾਰਟੀ ਇਸ ਦੀ ਸਪੋਰਟ ਕਰੇ ਜਾਂ ਨਾ ਕਰੇ, ਅਸੀਂ ਐਵੇਂ ਵਾਵੇਲਾ ਕਰਦੇ ਰਹੀਏ, ਉਥੇ ਪਾਸ ਨਾ ਹੋਵੇ, ਇਹ ਕੋਈ ਠੀਕ ਗੱਲ ਨਹੀਂ ਜਾਪਦੀ ਅਤੇ ਸਾਡੇ ਰੈਜ਼ੋਲਿਊਸ਼ਨ ਦੇ ਕੋਈ ਮਾਇਨੇ ਨਹੀਂ ਰਹਿਣਗੇ। ਮੈਂ ਇਹ ਕਹਿੰਦਾ ਹਾਂ ਕਿ ਉਹ ਪਾਸ ਕਰ ਦੇਣ ਅਤੇ ਸਾਡੇ ਕੋਲ ਜਦੋਂ ਰੈਟੀਫੀਕੇਸ਼ਨ ਲਈ ਆਵੇਗਾ ਅਸੀਂ ਉਸ ਵੇਲੇ ਇਹ ਕਦਮ ਚੁਕਦੇ ਚੰਗੇ ਲਗਦੇ ਹਾਂ ਅਤੇ ਉਸ ਵੇਲੇ ਇਸ ਦੇ ਕੋਈ ਮਾਇਨੇ ਹੋ ਸਕਦੇ ਹਨ। ਮਿਸਾਲ ਦੇ ਤੌਰ ਤੇ ਹਰੀਜਨਾਂ ਬਾਰੇ ਜਿਹੜਾ ਬਿਲ ਲੋਕ ਸਭਾ ਨੇ ਪਾਸ ਕੀਤਾ ਅਤੇ ਉਹ ਸਾਡੇ ਕੋਲ ਰੈਟੀਫੀਕੇਸ਼ਨ ਲਈ ਆਇਆ, ਮੈਨੂੰ ਪ੍ਰਾਈਮ ਮਨਿਸਟਰ ਨੇ ਚਿਠੀ ਲਿਖੀ ਕਿ ਤੁਸੀਂ ਇਸ ਨੂੰ ਜ਼ਰੂਰ ਪਾਸ ਕਰਾ ਦਿਉ, ਕਿਉਂ ਕਿ ਉਸ ਨੂੰ ਇਹ ਪੂਰੀ ਉਮੀਦ ਨਹੀਂ ਸੀ ਕਿ ਜਿੰਨੀਆਂ ਸਟੇਟਾਂ ਦੀ ਸਹਿਮਤੀ ਚਾਹੀਦੀ ਹੈ ਉਹ ਨਾ ਪਹੁੰਚੇ, ਇਸ ਲਈ ਮੈਂ ਇਕ ਦਿਨ ਲਈ ਸੈਸ਼ਨ ਬੁਲਾ ਕੇ ਉਸ ਅਮੈਂਡਮੈਂਟ ਨੂੰ ਰੈਟੀਫ਼ਾਈ ਕਰਾਇਆ। ਇਹ ਹੈ ਪ੍ਰੋਸੀਜਰ ਉਥੇ ਦਾ। ਫਿਰ ਕਪਤਾਨ ਸਾਹਿਬ ਨੇ ਇਸ ਦੀ ਸਪੋਰਟ ਕੀਤੀ ਹੈ ਉਹ ਤਾਂ 'ਗੰਗਾ ਗਏ ਗੰਗਾ ਰਾਮ, ਜਮਨਾ ਗਏ ਜਮਨਾ ਦਾਸ' ਵਾਲੀ ਗਲ ਕਰਦੇ ਹਨ। ਉਹ ਇਧਰ ਵੀ ਕਹਿ ਗਏ ਅਤੇ ਉਧਰ ਵੀ ਕਹਿ ਗਏ। (ਵਿਘਨ) ਉਹ ਲੀਡਰ ਆਫ਼ ਦੀ ਹਾਊਸ ਨੂੰ ਦਰਖ਼ਾਸਤ ਕਰਨ ਦੀ ਬਜਾਏ ਲੀਡਰ ਆਫ਼ ਦੀ ਅਪੋਜ਼ੀਸ਼ਨ ਨੂੰ ਦਰਖ਼ਾਸਤ ਕਰਦੇ। ਇਸ ਵੇਲੇ ਸਾਨੂੰ ਦੇਖਣਾ ਇਹ ਚਾਹੀਦਾ ਹੈ ਕਿ ਇਸ ਵਿਚ ਐਡਮਿਸੇਬਿਲਟੀ ਹੈ ਜਾਂ ਨਹੀਂ। ਇਥੇ ਇਕ ਕਮਿਊਨਿਸਟ ਪਾਰਟੀ ਦੇ ਸਜਣ ਨੇ ਕਿਹਾ ਕਿ ਜੇ ਅਸੀਂ ਰੂਲਜ਼ ਨੂੰ ਇਨਫਰਿੰਜ ਕਰਾਂਗੇ ਅਤੇ ਕੰਸਟੀਚਿਊਸ਼ਨ ਨੂੰ ਇਨਫਰਿੰਜ ਕਰਾਂਗੇ ਫਿਰ ਕਨਸੈਂਟ ਹੋ ਜਾਏਗੀ।

ਇਥੇ ਫਿਰ ਕਿਸੇ ਦੂਸਰੇ ਸੱਜਣ ਨੇ ਕਿਹਾ ਕਿ ਬਲੱਡੀ ਰੈਵੋਲਿਊਸ਼ਨ ਆ ਜਾਏਗਾ। ਹੋ ਸਕਦਾ ਹੈ ਕਿ ਹੁਣ ਵੀ ਆ ਜਾਏ, ਸਾਡਾ ਉਸਦੇ ਨਾਲ ਕੀ ਤਅੱਲੁਕ ਹੈ। ਅਸੀਂ ਤਾਂ ਕੰਸਟੀਚਿਊਸ਼ਨ ਨੂੰ ਮੇਨਟੇਨ ਕਰਨਾ ਹੈ ਅਤੇ ਉਸਨੂੰ ਮੇਨਟੇਨ ਕਰਨ ਦੀ ਬਜਾਏ ਇਨਫਰਿੰਜ ਨਹੀਂ ਕਰਨਾ।

ਮੈਂ ਸਮਝਦਾ ਹਾਂ ਕਿ ਇਸ ਵਿਸ਼ੇ ਤੇ ਡਾਂਗ ਸਾਹਿਬ ਨੇ ਬੜੀ ਲੰਮੀ ਚੌੜੀ ਸਪੀਚ ਕੀਤੀ, ਉਨ੍ਹਾਂ ਨੇ ਆਪਣੀ ਪਾਰਟੀ ਦੀ ਆਇਡਿਆਲੋਜੀ ਰਖ ਦਿੱਤੀ। ਉਸ ਦੀ ਇਸ ਦੇ ਨਾਲ ਕੀ ਰੈਲੇਵੈਂਸੀ ਸੀ। ਉਹ ਸੁਪਰੀਮ ਕੋਰਟ ਦੀ ਜੱਜਮੈਂਟ ਵਿਚ ਚਲੇ ਗਏ। ਉਨ੍ਹਾਂ ਨੂੰ ਪੰਜਾਬ ਦੇ ਜ਼ਿਮੀਂਦਾਰ ਨਾਲ ਬਹੁਤ ਹਿਤ ਹੈ ਉਨ੍ਹਾਂ ਨੇ ਕਿਹਾ ਕਿ ਜੇਕਰ ਸੁਪਰੀਮ ਕੋਰਟ ਦੀ ਜੱਜਮੈਂਟ ਰਹੇਗੀ ਤਾਂ ਜ਼ਿਮੀਂਦਾਰ ਲੋਕ ਮਾਰੇ ਜਾਣਗੇ। ਇਹ ਅੱਛਾ ਹੈ ਜ਼ਿਮੀਂਦਾਰ ਦਾ ਹਿੱਤ ਹੋਣਾ ਚਾਹੀਦਾ ਹੈ। ਪਰ ਸੁਆਲ ਤਾਂ ਇਥੇ ਇਹ ਹੈ ਕਿ ਪਹਿਲਾਂ ਉਥੇ ਪਾਸ ਹੋ ਜਾਏ ਅਤੇ ਫਿਰ ਰੈਟੀਫੀਕੇਸ਼ਨ ਵਾਸਤੇ ਆਵੇ ਅਤੇ ਉਦੋਂ ਪਤਾ ਲਗ ਜਾਏਗਾ ਕਿ ਕੌਣ ਇਸ

[ਮੁੱਖ ਮੰਤਰੀ]
ਜੋ ਹੱਕ ਵਿਚ ਹੈ ਅਤੇ ਕੌਣ ਨਹੀਂ । ਜਦੋਂ ਕੋਈ ਗਲ ਹੀ ਨਹੀਂ ਹੈ ਇਸ ਤਰ੍ਹਾਂ ਕੋਈ ਪਤਾ ਨਹੀ ਲਗ ਸਕਦਾ ਕਿ ਕਿਸੇ ਦੀ ਕੀ ਪਾਲਿਸੀ ਹੈ ।

ਫਿਰ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਨੇ ਕੁਝ ਸ਼ਰਤਾਂ ਲਾਈਆਂ ਕਿ ਇਹ ਸ਼ਹਿਰੀ ਪਰਾਪਰਟੀ ਤੇ ਨਹੀਂ ਹੋਣਾ ਆਦਿ......(ਵਿਘਨ)......ਦੂਜੇ ਇਸ ਲਈ ਉਥੇ 2/3 ਦੀ ਮੈਜਾਰਿਟੀ ਦੀ ਗੱਲ ਹੈ ਆਦਿ । ਹੁਣ ਇਸ ਦੇ ਬਾਦ ਸੁਆਲ ਇਹ ਪੈਦਾ ਹੁੰਦਾ ਹੈ ਕਿ ਆਇਆ ਕਿਸੇ ਦੀ ਪ੍ਰਾਪਰਟੀ ਕੰਪਨਸੇਸ਼ਨ ਤੋਂ ਬਗੈਰ ਲਈ ਜਾ ਸਕਦੀ ਹੈ ਜਾਂ ਨਹੀਂ । ਆਇਆ ਉਹ ਫੰਡਾਮੈਂਟਲ ਰਾਈਟਸ ਕੰਸਟੀਚਿਊਸ਼ਨ ਵਿਚੋਂ ਕੱਢਣਾ ਚਾਹੁੰਦੇ ਹਨ ਜਾਂ ਨਹੀਂ । ਇਸ ਦੇ ਲਈ ਮੁਲਕ ਵਿੱਚ ਬੜੀ ਖਿਚਾ ਤਾਣੀ ਹੋ ਸਕਦੀ ਹੈ । ਇਸ ਦੇ ਇਲਾਵਾ ਇਕ ਪ੍ਰਾਈਵੇਟ ਬਿਲ ਵੀ ਉਥੇ ਪਾਰਲੀਮੈਂਟ ਵਿਚ ਆਇਆ ਹੋਇਆ ਹੈ, ਮੇਰਾ ਖ਼ਿਆਲ ਹੈ ਕਿ ਉਹ ਮਿਸਟਰ ਨਾਥ ਪਾਈ, ਪ੍ਰਜਾ ਸੋਸ਼ਲਿਸਟ ਵਾਲੇ ਲਿਆਏ ਹਨ । ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਉਹ ਕਿਥੇ ਤੱਕ ਚਲ ਰਹੇ ਹਨ ।

ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਆਇਆ ਇਹ ਰੂਲ ਜਿਹੜਾ ਹੈ ਇਸ ਦਾ ਸਾਡੇ ਨਾਲ ਕੋਈ ਤਅੱਲੁਕ ਹੈ । ਸਰਦਾਰ ਉਮਰਾਓ ਸਿੰਘ ਜਿਹੜੇ ਕਾਨੂੰਨ ਦੇ ਮਾਹਰ ਹਨ, ਮੈਂ ਉਨ੍ਹਾਂ ਦੇ ਸਾਫ਼ ਕਰਕੇ ਨਹੀਂ ਕਹਿੰਦਾ, ਸਾਫ਼-ਤਾਂ ਉਨ੍ਹਾਂ ਨੇ ਇਧਰ ਆਉਣ ਦੀ ਤਿਆਰੀ ਕਰਕੇ ਹੀ ਇਸ ਤਰ੍ਹਾਂ ਦਾ ਬੰਨ੍ਹਿਆ ਹੈ, ਲਿਆਕਤ ਕਰਕੇ ਕਹਿੰਦਾ ਹਾਂ ਉਨ੍ਹਾਂ ਨੇ ਵੀ ਅਜੇ ਕੋਈ ਕਾਨੂੰਨ ਦੀ ਗਲ ਨਹੀਂ ਦ ਰੀ । ਉਹ ਵੀ ਵਹਿਮਾਂ ਵਿਚ ਪੈ ਗਏ । ਉਨ੍ਹਾਂ ਨੇ ਲੋਕਾਂ ਨੂੰ ਦੱਸਣਾ ਸੀ ਕਿ ਲਉ ਮੈਂ ਤੁਹਾਡੀ ਚੀਜ ਖੋਹ ਕੇ ਦਿੰਦਾ ਹਾਂ । ਇਹ ਸੱਜਣ ਕਿਸੇ ਦੀ ਜਾਇਦਾਦ ਐਵੇਂ ਖੋਹਣਾ ਚਾਹੁੰਦੇ ਹਨ, ਖੋਹ ਲੈਣ । ਜੇ ਮਲੋਮੱਲੀ ਖੋਹਣਗੇ ਤਾਂ ਮੁਕਦਮਾਂ ਬਣ ਜਾਏਗਾ ਅਤੇ ਜੇ ਕਾਨੂੰਨ ਥਲੇ ਖੋਹਣੀ ਹੈ ਤਾਂ ਸੋਚਣਾ ਪਏਗਾ ਕਿ ਕਾਨੂੰਨ ਥਲੇ ਖੋਹਣੀ ਹੈ ਜਾਂ ਨਹੀਂ, ਇਹ ਸੁਆਲ ਸਾਡੇ ਸਾਮ੍ਹਣੇ ਆਏਗਾ । ਅਸੀਂ ਵੇਖਣਾ ਇਹ ਹੈ ਕਿ ਜਿਹੜੇ ਸਾਡੇ ਰੀਪ੍ਰਜ਼ੈਂਟੇਟਿਵਜ਼ ਹਨ, ਉਹ ਕੀ ਕਰਦੇ ਹਨ ? ਫਿਰ ਕਿਸੇ ਨੇ ਪਾਰਟੀ ਵਿਚ ਕੋਈ ਅਜਿਹਾ ਰੈਜ਼ੋਲਿਊਸ਼ਨ ਪਾਸ ਨਹੀਂ ਕੀਤਾ । ਫਿਰ ਜੇ ਖੋਹਣ ਨਾਲ ਕਿਸੇ ਦਾ ਪਰਪਜ਼ ਹਲ ਹੁੰਦਾ ਹੈ ਉਹ ਖੋਹ ਲੈਣ ਅਸੀਂ ਤਾਂ ਕਿਸੇ ਦੀ ਪਰਾਪਰਟੀ ਨਹੀਂ ਖੋਹਣਾ ਚਾਹੁੰਦੇ । ਮਗਰ ਅਸੀਂ ਪ੍ਰੋਗਰੈਸਿਵ ਰਹਿਣਾ ਚਾਹੁੰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਮੁਲਕ ਨੂੰ ਕਿਸੇ ਅੱਛੇ ਤਰੀਕੇ ਨਾਲ ਉਪਰ ਲੈ ਜਾਈਏ । ਜਿਨ੍ਹਾਂ ਦੀ ਇਹ ਆਈਡੀਆਲੋਜੀ ਹੈ ਕਿ ਪ੍ਰਾਪਰਟੀ ਖੋਹ ਲਵੋ, ਉਨ੍ਹਾਂ ਦੀ ਇਸ ਆਈਡੀਆਲੋਜੀ ਨਾਲ ਮੁਲਕ ਉਪਰ ਨੂੰ ਨਹੀਂ ਉਠੇਗਾ । ਜੇ ਕੋਈ ਕਿਸੇ ਦਾ ਸੌ ਰੁਪਿਆ ਖੋਹ ਲਵੇਗਾ ਤਾਂ ਉਹ ਕੈਪਟੇਲਿਸਟ ਬਣ ਜਾਵੇਗਾ ਅਤੇ ਦੂਜਾ ਫਿਰ ਕਮਿਊਨਿਸਟ ਬਣ ਜਾਵੇਗਾ ਅਤੇ ਉਹ ਫਿਰ ਪਾਰਟੀ ਬਣਾ ਕੇ ਉਧਰ ਜਾ ਬੈਠੇਗਾ । ਸਾਡੀ ਪਾਰਟੀ ਇਹ ਕਹਿੰਦੀ ਹੈ ਕਿ ਅਸੀਂ ਵਿਧਾਨ ਦੇ ਤਰੀਕੇ ਨਾਲ ਮੁਲਕ ਨੂੰ ਉੱਨਤ ਕਰਨਾ ਹੈ । ਮੇਰੇ ਕਹਿਣ ਦਾ ਭਾਵ ਸਿਰਫ਼ ਇਹ ਹੈ ਕਿ ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਸੀ ਕਿ ਆਇਆ ਇਸ ਦੀ ਐਡਮਿਸੇਬਿਲਿਟੀ ਬਣਦੀ ਹੈ ਜਾਂ ਨਹੀਂ ਅਤੇ ਇਸ ਦਾ ਸਾਡੇ ਨਾਲ ਕੋਈ ਤਅੱਲੁਕ ਹੈ ਜਾਂ ਨਹੀਂ... ...

ਡਾਂਗ ਸਾਹਿਬ ਨੇ ਕਿਹਾ ਹੈ ਕਿ ਇਸ ਦਾ ਸੂਬੇ ਨਾਲ ਤਅੱਲੁਕ ਹੈ । ਉਨ੍ਹਾਂ ਨੇ ਇਕ ਦਫ਼ਾ ਪੜ੍ਹ ਦਿਤੀ ਕਿ ਸਟੇਟ ਦਾ ਲਫ਼ਜ਼ ਲਿਖਿਆ ਹੈ । ਦਰਅਸਲ ਉਨ੍ਹਾਂ ਨੂੰ ਕਨਫਿਊਜ਼ਨ ਹੈ, ਨਹੀਂ ਕਨਫਿਊਜ਼ਨ ਨਹੀਂ ਮੈਨੂੰ ਗਲਤੀ ਲਗੀ ਹੈ, ਉਹ ਬਹੁਤ ਹੁਸ਼ਿਆਰ ਹਨ, ਉਨ੍ਹਾਂ ਨੇ ਚਲਾਕੀ ਨਾਲ ਕਹਿਣਾ ਚਾਹਿਆ ਹੈ ਕਿ ਸਟੇਟ ਦਾ ਤਅੱਲੁਕ ਹੈ । ਅਸਲ ਵਿਚ ਜਦੋਂ ਕਨਸਟੀਚਿਊਸ਼ਨ ਅਮੈਂਡ ਕਰਦੇ ਹਨ ਤਾਂ ਸਟੇਟ ਨੂੰ ਰਾਈਟ ਦਿਤਾ ਜਾਂਦਾ ਹੈ ਜਿਸ ਦੇ ਤਹਿਤ ਤਦ ਸਟੇਟਸ ਐਕਟ ਕਰਦੀਆਂ ਹਨ ।-ਮਸਲਨ ਦਫ਼ਾ 31 ਦੇ ਤਹਿਤ ਸੈਂਟਰ ਨੇ ਕਿਹਾ ਕਿ ਸਟੇਟ ਪ੍ਰਾਪਰਟੀ ਪਬਲਿਕ ਪਰਪਜ਼ ਲਈ ਲੈ ਲਵੇ । ਮਗਰ ਇਹ

ਪਹਿਲਾਂ ਹੀ ਸਟੇਟ ਨੂੰ ਅਗੇ ਲਿਆਉਣਾ ਚਾਹੁੰਦੇ ਹਨ ਜਦਕਿ ਇਹ ਗੱਲ ਪਹਿਲਾਂ ਉਥੇ ਹੋਣੀ ਚਾਹੀਦੀ ਹੈ। ਇਸ ਲਈ ਮੇਰੀ ਦਰਖਾਸਤ ਹੈ ਕਿ ਇਹ ਰੈਜ਼ੋਲਿਊਸ਼ਨ ਐਡਮਿਸੇਬਲ ਨਹੀ ਹੈ ਬਾਕੀ ਤਿਨ੍ਹਾਂ ਦਾ ਕੰਮ ਸਰ ਗਿਆ ਹੈ, ਇਨ੍ਹਾਂ ਨੇ ਜੋ ਆਪਣੀ ਗਲ ਕਹਿਣੀ ਸੀ ਕਹਿ ਲਈ ਹੈ।...(ਵਿਘਨ)

**Mr. Speaker** : The Hon'ble Chief Minister and the Hon'ble Leader of Opposition have pointed out that according to Rule 196, a resolution in order to be admissible should not relate to any matter which is not primarily the concern of the State Government. In this connection, I would respectfully invite their attention to Rule 194 of the Rules of Procedure which reads—

> "The resolution may be in the form of a declaration of opinion by the Assembly or in the form of a specific recommendation addressed to the Government."

Now if the hon. Members or for that matter the House collectively feel that some amendment is called for in the Constitution, what procedure should they adopt ? Obviously they have to approach the Union Government through the Executive of the State Government. Therefore, the present resolution seeks to make a recommendation under Rule 194 to the State Government.

In this connection, I would like to tell for the information of the House that in the year 1965, Shri Mangal Sein gave notice a of resolution, the text of which was admitted by the then Speaker (Shri Harbans Lal) in the following form—

> "This House recommends to the Government to approach the Union Government with request that steps be taken to so amend the Constitution as to provide for a Unitary form of Government in the country in order to foster unity and promote national integration among the people and effect economy and efficiency in administration."

In addition to that, there are several other precedents which have been brought to my notice by my office.

In February, 1960, the following resolution by Shri Mangal Sein was admitted—

> "This Assembly recommends to the Government to request the Union Government to take effective steps to get the Indian Territory at present occupied by the Chinese vacated."

Again, the following resolution was admitted in the year 1967 in the names of Comrade Phuman Singh and Comrade Jangir Singh, MLAs—

> "This House recommends to the Government to approach the Union Government to abolish the Privy Purses being given at present to the ex-Rulers of the erstwhile Princely States and to their families and descendants."

[Mr. Speaker]

From the texts of the Resolutions previously admitted by my predecessors, it is quite clear that there is no bar to the moving of the Resolution standing in the name of Comrade Kulwant Singh in the Punjab Vidhan Sabha because essentially it is in the nature of a recommendation to the State Government to approach the Union Government.

Some objections have been raised by the hon. Member Sardar Basant Singh Ji (Dakala) and some other hon. Members as well and in reply to that I would like to submit that the question raised is whether in view of the Supreme Court's judgement in the case of I. C. Golak Nath and others versus the State of Punjab, etc., the resolution of Comrade Kulwant Singh appearing at serial No. 1 in the List of Business for today is in order. (Cheers ).

To begin with, it is necessary to mention here that the Supreme Court's judgement was in regard to the competence of Parliament to amend the Articles incorporating Fundamental Rights.

I would like to apprise the House of the developments that took place subsequent to the pronouncement of the judgement mentioned above. Shri Nath Pai, M.P., as mentioned by so many hon. Members, introduced in the Lok Sabha on the 7th April, 1967, a Bill entitled "The Constitution (Amendment) Bill 1967" The motion for reference of the Bill to a Joint Committee was moved in the Lok Sabha and subsequently adopted by it. The Rajya Sabha discussed and concurred in the said motion. The Joint Committee, thereafter, presented its Report on the 22nd July, 1968.

The Statement of Objects and Reasons of the Bill, as introduced by Shri Nath Pai, reads—

> Doubt and confusion have arisen as a result of the recent judgement of the Supreme Court in I.C. Golak Nath and others versus the State of Punjab. etc. as regards the competence of Parliament to amend the Articles incorporating Fundamental Rights. The issue raised is of cardinal importance to the supremacy of Parliament. The supremacy implies the right and authority of Parliament to amend even the Fundamental Rights. Just as Parliament can extend these rights, it can in special circumstances also modify them. The Bill seeks to assert this and remove any doubt that might have arisen as a result of the said judgement.

It is stated in one of the paragraphs of the Report of the said Joint Committee—

> The Committee feel that, in view of the importance of Fundamental Rights, State Legislatures should also be associated with the amendment of the provisions contained in Part III. They have accordingly brought Part III, within the purview of proviso to Article 368. Henceforth, all constitutional amendments relating to Part III would also have to be ratified by the Legislatures of not less than one-half of the States.

Several witnesses including Shri K. Santhanam, Ex-MP and Member, Constituent Assembly, Shri A.N. Palkhivala Bar-at-Law, Senior Advocate, Supreme Court of India, representatives of the Indian Society of International Law, New Delhi, Shri R.S. Gae, Secretary, Department of Legal Affairs, Ministry of Law, Government of India, New Delhi, Shri H.M. Seervai, Advocate-General of Maharashtra, Shri M.C. Setalvad, MP and former Attorny-General of India and others appeared as witnesses before the said Joint Committee. I have gone through the statement containing a gist of main points made by witnesses in their evidence before the Joint Committee (as brought out by the Lok Sabha Secretariat) and find that while some of them asserted that it was not within the competence of the Parliament to make an amendment in the Chapter relating to Fundamental Rights, others gave a contrary view. Among those who stated that Parliament was not competent were Shri K. Santhanam. Shri Palkhivala, etc. Shri Santhanam stated—

> At the time the Constituent Assembly was framing Part III on Fundamental Rights, it was never in the minds of members that by a two-thirds majority, Part III could be repealed. It was intended that the Fundamental Rights should be more or less sacrosanct. However, it was also true that when the Constituent Assembly came to the consideration of Article 368, they did not think of excluding Part III from the purview of Article 368.

Shri Santhanam, however, suggested before the Joint Committee that a law providing for an amendment of the Fundamental Rights through a referendum may be passed by the Union Parliament under Article 248 (1). As this law would only be a procedural law, not abridging Fundamental Rights, it would not come within the ambit of Article 13 (2). Shri Palkhivala stated that in view of the diverse ideologies, faiths and creeds prevailing in the country, it was of prime importance that Fundamental Rights were not tinkered with. He suggested that while the best course in the existing circumstances would be to wait and consider, in case it was decided to take immediate action in the matter, it should rather be done through a Constituent Assembly. Shri Seervai, Advocate-General Maharashtra and Shri Setalvad, former Attorney-General and Spokesman of the Indian Society of International Law, New Delhi, were among those who were of the view that Parliament was competent to make amendments in Articles in incorporating the Fundamental Rights. Shri Seervai was of the view that the debates in the Constituent Assembly on the draft Articles 24, 304 and 305 clearly indicated that the entire Constitution including Part III was amendable by Parliament by following the procedure laid down in the Constitution. He suggested that Article 368 should be so amended as to expressly provide that "notwithstanding anything in the Constitution, the Parliament shall have the power to amend any provision of the Constitution by following the procedure laid down in the Article." Shri Setalvad's view point was that Article 368 conferred power on Parliament to amend any part of the Constitution. The spokesman of the Indian Society of International Law, New Delhi stated that Parliament, as a chosen instrument of the people, should alone have the power to amend any part of the Constitution including part III.

[Mr. Speaker]

I have quoted here the views of some of the witnesses so as to apprise the House of the different shades of opinion on this vexed question. Even those who have disputed the competence of the Parliament to amend the Chapter relating to Fundamental Rights have not asserted that the Articles relating to Fundamental Rights are incapable of being amended at all. They have, on the other hand, suggested other devices for purpose viz., setting up of a Constituent Assembly or holding a Referendum.

As pointed out by Shri R. S. Gae, before Joint Committee ; there were five different courses to meet the situation arising from Supreme Court Judgment :

(1) The Supreme Court might be moved to reconsider its decision in the Golak Nath's case by raising a similar issue before it in an appropriate case ;

(2) The advisory jurisdiction of the Supreme Court should be invoked under article 143 (1) of the Constitution by making a Presidential reference ;

(3) Parliament should enact a law under article 248 and entry 97 of the Union List for convening another Constituent Assembly for amending provisions contained in Part III of the Constitution ;

(4) A law should be enacted to provide for holding a referendum for amending Part III of the Constitution ;

(5) Article 368 should be amended to provide expressly that Parliament has substantive power to amend any Article of the Constitution.

It is thus clear that there can also be other modes or devices than the institution of Parliament for amending the Chapter relating to Fundamental Rights. As has been stated by me just now, a Constituent Assembly can be set up or a referendum can be held.

It would be relevant to quote here the observations made by Dr. Ambedkar and Shri Nehru.

Dr. Ambedkar stated on the 25th November, 1948 in the Constituent Assembly as follows :—

> "The Assembly has not only refrained from putting a seal of finality and infallibility upon this Constitution by denying to the people the right to amend the Constitution as in Canada or by making the amendment of the Constitution subject to the fulfilment of extraordinary terms and conditions as in America or in Australia but has provided a most facile procedure for amending the Constitution. I challenge any of the critics of the Constitution to prove that any Constituent Assembly anywhere in the world has, in the circumstances in which this country finds itself, provided such a facile procedure for the amendment of the Constitution."

The Hon'ble Prime Minister, Shri Jawahar Lal Nehru said on the 11th November, 1948 in the Constituent Assembly as follows :—

> "While we want this Constitution to be as solid and permanent as we can make it, there is no permanence in Constitutions. There should be a flexibility. If you make anything rigid and permanent, you stop the nation's growth, the growth of living vital organic people. In any event, we could not make this Constitution so rigid that it cannot be adapted to changing conditions. When the world is in turmoil and we are passing through a very swift period of transition, what may be good today may not be wholly applicable tomorrow."

Now I come to the Resolution. It reads :—

> "This House recommends to the Government to approach the Government of India to so amend the Constitution of India as to exclude the right to property as a Fundamental Right."

It will be seen that nowhere has it been suggested that the Union Government should request the Parliament to make an amendment in the Articles relating to Fundamental Rights. It is only a recommendation to the State Government to approach the Union Government to take steps for the exclusion of the right to property as a Fundamental Right. How this should be brought about whether by setting up a Constituent Assembly or by holding a referendum etc. etc. is a matter left to be determined by the Government of India itself.

I must make it quite clear that the judgement of the Supreme Court, which is the highest court of law of our country, is binding on all including this House and this House cannot recommend anything contrary to what is contained in its judgement. As far as I am aware, the Judgement has excluded the right of Parliament to amend the Chapter relating to Fundamental Rights. If that is so, there is no bar to the Chapter relating to Fundamental Rights being amended by the Constituent Assembly or by holding a referendum. In view of what I have just now stated I hold the Resolution in order.

*(Cheers and thumping from Communist Members)*

**ਮੁੱਖ ਮੰਤਰੀ :** ਵਿਦ ਆਲ ਰਿਸਪੈਕਟਸ ਟੂ ਦੀ ਚੇਅਰ ਮੈਂ ਇੰਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਪ ਨੇ ਜਿਹੜਾ ਰੂਲਿੰਗ ਦਿਤਾ ਹੈ ਮੈਂ ਇਸ ਨੂੰ ਕਰਿਟੇਸਾਈਜ਼ ਨਹੀਂ ਕਰਨਾ ਚਾਹੁੰਦਾ। ਇਹ ਇਕ ਲੰਬਾ ਚੌੜਾ ਜੱਜਮੈਂਟ ਹੈ ਅਤੇ ਹੋ ਸਕਦਾ ਹੈ ਕਿ ਸਰਕਾਰ ਨੂੰ ਅਗਾਂਹ ਲਈ ਕਿਸੇ ਡਿਫੀਕਲਟੀ ਵਿਚ ਪੁਟ ਕਰ ਦੇਵੇ। ਇਸ ਨੂੰ ਆਪ ਜੀ ਨੇ ਪ੍ਰੈਸੀਡੈਂਟਸ ਤੇ ਬੇਸ ਕੀਤਾ ਹੈ ਅਤੇ ਰੂਲਜ਼ ਨੂੰ ਇਗਨੋਰ ਕੀਤਾ ਗਿਆ ਹੈ। ਇਸ ਨੂੰ ਪੜ੍ਹਨ ਦਾ ਮੌਕਾ ਦੇਣਾ ਚਾਹੀਦਾ ਹੈ ਤਾਂ ਕਿ ਇਸ ਨੂੰ ਚੰਗੀ ਤਰ੍ਹਾਂ ਵੇਖ ਕੇ ਆਪ ਨਾਲ ਤੁਹਾਡੇ ਚੈਂਬਰ ਵਿਚ ਗਲ ਕਰ ਲਈ ਜਾਵੇ। (ਵਿਘਨ)

**Sardar Umrao Singh :** It is a reflection on the Chair.

**Mr. Speaker :** It is not a reflection on the Chair. Every Member has a right to make his submission. He being the Leader of the House has all the more the right to say something.

**ਮੁੱਖ ਮੰਤਰੀ** : ਮੈਂ ਇੰਨਾ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਆਪ ਜੀ ਨੇ ਰੂਲਿੰਗ ਦਿਤੀ ਹੈ ਮੈਂ ਉਸ ਦੇ ਬਾਰੇ ਵਿਚ ਕੁੱਝ ਨਹੀਂ ਕਹਿਣਾ ਚਾਹੁੰਦਾ ਪਰ ਇਸ ਨੂੰ ਡਾਇਸੈਕਟ ਕਰਨਾ ਪਵੇਗਾ ਅਤੇ ਇਸ ਦਾ ਅਨੇਲੇਸਿਜ਼ ਕਰਨਾ ਪਵੇਗਾ ਕਿਉਂ ਕਿ ਹੋ ਸਕਦਾ ਹੈ ਕਿ ਇਹ ਰੂਲਿੰਗ ਅਗੇ ਨੂੰ ਸਰਕਾਰ ਨੂੰ ਹੋਰ ਦਿਕਤਾਂ ਵਿਚ ਪਾ ਦੇਵੇ ਜਾਂ ਇਸ ਨੂੰ ਸਾਹਮਣੇ ਰੱਖ ਕੇ ਸਾਨੂੰ ਸਾਡੇ ਜਿਹੜੇ ਰੂਲਜ਼ ਆਫ ਪ੍ਰੋਸੀਜਰ ਹਨ ਉਨ੍ਹਾਂ ਨੂੰ ਅਮੈਂਡ ਕਰਨਾ ਪਵੇ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਕੀ ਮੈਂ ਜਾਣ ਸਕਦਾ ਹਾਂ ਕਿ ਜੋ ਪ੍ਰੋਪੋਜ਼ਲ ਸੀ. ਐਮ. ਸਾਹਿਬ ਨੇ ਦਿਤੀ ਹੈ ਉਹ ਇਹ ਹੈ ਕਿ ਜਿੰਨਾ ਚਿਰ ਤਕ ਇਸ ਰੂਲਿੰਗ ਦੇ ਬਾਰੇ ਵਿਚ ਸਪੀਕਰ ਸਾਹਿਬ ਨਾਲ ਡਿਸਕਸ਼ਨ ਨਾ ਕਰ ਲਿਆ ਜਾਵੇ ਅਗਾਂਹ ਪ੍ਰੋਸੀਡ ਨਾ ਕੀਤਾ ਜਾਵੇ ਜਾਂ ਉਸ ਤਰ੍ਹਾਂ ਹੀ ਉਠ ਕੇ ਖੜੇ ਗਏ ਹਨ । ਮੈਂ ਕਹਾਂਗਾ ਕਿ

It is uncalled for. He should not have said it, unless he wants you to with-hold discussion on this Resolution till you revise your ruling. He has not asked you to revise your ruling. He has not challenged your ruling. Why should the Chief Minister get up at this stage when you have given this ruling. It seems that he is annoyed with your ruling.

**Mr. Speaker** : He is as happy as ever.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰੂਲਿੰਗ ਨੂੰ ਕਰਿਟੀਸਾਈਜ਼ ਨਹੀਂ ਕਰਦਾ, ਨਾ ਹੀ ਮੈਂ ਚਾਹੁੰਦਾ ਹਾਂ ਚੇਅਰ ਵੱਲੋਂ ਕੋਈ ਹੋਈ ਗੱਲ ਤੇ ਕਿਸੇ ਬਹਿਸ ਦੇ ਵਿਚ ਪਿਆ ਜਾਵੇ । ਇਹ ਤੁਹਾਡਾ ਰਾਈਟ ਹੈ ਕਿ ਤੁਸੀਂ ਇਸ ਸਦਨ ਦੇ ਮੁਤਅਲਿਕ ਆਪਣੀ ਰਾਏ ਦੇ ਮੁਤਾਬਿਕ ਕੋਈ ਫੈਸਲਾ ਦਿਉ । ਮੈਂ ਤਾਂ ਸਿਰਫ ਇਸ ਵੇਲੇ ਇਤਨੀ ਹੀ ਸਬਮਿਸ਼ਨ ਕਰਨੀ ਚਾਹੁੰਦਾ ਹਾਂ ਕਿ ਜਿਤਨਾ ਚਿਰ ਆਪਦਾ ਰੂਲਿੰਗ ਰੀਵਾਈਜ਼ ਨਹੀਂ ਹੁੰਦਾ ਅਸੀਂ ਤੁਹਾਡੇ ਨਾਲ ਡਿਸਕਸ਼ਨ ਕਰਨੀ ਚਾਹਾਂਗੇ ।

**ਸ਼੍ਰੀ ਗਿਆਨ ਚੰਦ ਖਰਬੰਦਾ** : ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਤੁਸੀਂ ਆਪਣੇ ਉਸ ਆਰਡਰ ਨੂੰ ਰੀਕਨਸਿਡਰ ਕਰੋ ਜਦੋਂ ਕਿ ਮੈਂ ਬੋਲਣ ਲੱਗਾ ਸੀ ਤੁਸੀਂ ਇਹ ਆਰਡਰ ਕਰ ਦਿੱਤਾ ਸੀ ਕਿ ਤੁਹਾਡੇ ਰੂਲਿੰਗ ਤੋਂ ਬਾਅਦ ਜੋ ਕੋਈ ਬੋਲੇ ਰੀਕਾਰਡ ਨਾ ਕੀਤਾ ਜਾਵੇ । ਹੁਣ ਚੀਫ ਮਨਿਸਟਰ ਸਾਹਿਬ ਆਪਦੇ ਰੂਲਿੰਗ ਤੋਂ ਬਾਅਦ ਬੋਲੇ ਹਨ, ਇਨ੍ਹਾਂ ਦੇ ਲਫਜ਼ ਪ੍ਰੋਸੀਡਿੰਗ ਦੇ ਵਿਚ ਆਉਣੇ ਨਹੀਂ ਚਾਹੀਦੇ ਇਹ ਹਜ਼ਫ ਹੋਣੇ ਚਾਹੀਦੇ ਹਨ ।

**ਸਰਦਾਰ ਤੇਜਾ ਸਿੰਘ** : ਸਪੀਕਰ ਸਾਹਿਬ, ਜੋ ਆਪਦੇ ਵੱਲੋਂ ਹੁਣੇ ਰੂਲਿੰਗ ਦਿੱਤੀ ਗਈ ਹੈ, ਇਸ ਦੇ ਮੁਤਅਲਿਕ ਲੀਡਰ ਆਫ ਦੀ ਹਾਊਸ ਨੇ ਉਸ ਦੀ ਲੀਗੈਲਿਟੀ ਨੂੰ ਜੱਜ ਕਰਨ ਵਾਸਤੇ, ਇਸ ਨੂੰ ਫਰਦਰ ਡਿਸਕਸ ਕਰਨ ਵਾਸਤੇ ਜੋ ਤਜਵੀਜ਼ ਰਖੀ ਹੈ, ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਨੂੰ ਵਕਤ ਦਿਉ ਤਾਂ ਜੋ ਅਸੀਂ ਤੁਹਾਡੇ ਨਾਲ ਹਰ ਪਹਿਲੂ ਤੋਂ ਇਸਨੂੰ ਡਿਸਕਸ ਕਰ ਸਕੀਏ । ਮੈਨੂੰ ਇਹ ਕਹਿਣ ਦੇ ਵਿੱਚ ਵੀ ਕੋਈ ਹਰਜ ਨਹੀਂ ਕਿ ਇਸ ਦੇ ਮੁਤਲਿਕ ਆਪਣੀ ਰਾਏ ਦੇਣ ਦਾ ਸਾਨੂੰ ਬਿਲਕੁਲ ਹੀ ਵਕਤ ਨਹੀਂ ਦਿੱਤਾ ਗਿਆ । ਅਸੀਂ ਹੁਣ ਇਹੋ ਚਾਹੁੰਦੇ ਹਾਂ ਕਿ ਲੀਡਰ ਸਾਹਿਬ ਨੇ ਜੋ ਰਿਕੁਐਸਟ ਕੀਤੀ ਹੈ ਉਸ ਨੂੰ ਮੰਨਣਾ ਚਾਹੀਦਾ ਹੈ ਤਾਂ ਜੋ ਜੁਆਇੰਟਲੀ ਬੈਠ ਕੇ ਸਾਰੇ ਪੁਆਇੰਟਸ ਸਾਫ ਕਰ ਸਕੀਏ । ਇਹ ਵੀ ਆਰਡਰ ਕਰ ਦੇਣਾ ਚਾਹੀਦਾ ਹੈ ਕਿ ਜਿਤਨੀ ਦੇਰ ਇਹ ਤੁਹਾਡੇ ਚੈਂਬਰ ਦੇ ਵਿਚ ਡਿਸਕਸ ਨਾ ਹੋ ਜਾਵੇ ਉਤਨੀ ਦੇਰ ਇਸ ਤੇ ਫਰਦਰ ਡਿਸਕਸ਼ਨ ਏਥੇ ਨਹੀਂ ਹੋਣੀ ਚਾਹੀਦੀ ।

**ਸਿਰਦਾਰ ਕਪੂਰ ਸਿੰਘ** : ਸਪੀਕਰ ਸਾਹਿਬ, ਜੋ ਕੁਝ ਇਸ ਸਦਨ ਦੀ ਸਥਿਤੀ ਹੈ ਇਹ ਆਪਦੇ ਰੂਲਿੰਗ ਆਉਣ ਤੇ ਕੁੱਝ ਐਸੀ ਹੋ ਗਈ ਹੈ ਕਿ ਇਸ ਤੇ ਹੋਰ ਵਿਚਾਰ ਕਰਨ ਦੀ ਜ਼ਰੂਰਤ ਹੈ। ਇਸ ਗੱਲ ਨਾਲ ਸਾਰਾ ਸਦਨ ਸਹਿਮਤ ਹੋਵੇਗਾ ਕਿ ਮੁੜ ਵਿਚਾਰ ਕਰਨ ਦੀ ਬੇਨਤੀ ਕਰਨ ਨਾਲ ਕੋਈ ਐਸੀ ਗੱਲ ਨਹੀਂ ਹੋ ਜਾਂਦੀ ਜੋ ਆਪ ਦੇ ਅਧਿਕਾਰਾਂ ਦੇ ਖਿਲਾਫ ਵਿਚਾਰ ਦੀ ਸੂਚਿਕ ਹੋਵੇ ਅਸੀਂ ਜਲਦੀ ਵਿੱਚ ਕਿਸੇ ਅਯੋਗ ਰੂਲ ਦੀ ਚਣੌਤੀ ਨਾ ਕਰ ਦੇਈਏ ਜਿਤਨੀ ਕੁ ਗੱਲ ਹੀ ਉਨ੍ਹਾਂ ਵੱਲੋਂ ਕਹੀ ਗਈ ਸੀ, ਜੋ ਮੈਂ ਸਮਝਦਾ ਹਾਂ ਕਿ ਕੋਈ ਮਾੜੀ ਗੱਲ ਨਹੀਂ ਹੈ, ਜੋ ਆਪ ਨੂੰ ਮੰਨ ਲੈਣੀ ਚਾਹੀਦੀ ਹੈ ਅਤੇ ਬਾਕੀ ਦੀ ਬਹਿਸ ਬੰਦ ਹੋਣੀ ਚਾਹੀਦੀ ਹੈ।

**चौधरी बलबीर सिंह** : इन के मुताल्लिक मैं तो यही कहूंगा कि आप ने इस के मुताल्लिक इतना मुताला करने के बाद जो रूलिंग दिया है इसके बाद जो कुछ कहा गया है वह बिल्कुल गलत है यह इस हाऊस के रिकार्ड से हज़फ होना चाहिये। आप के रोलिंग के बाद जो भी कहा गया है ऐक्सपंज किया जाये।

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ) : ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ ਕਿ :

> ਇਹ ਸਦਨ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਬੁਨਿਆਦੀ ਹੱਕ ਵਜੋਂ ਜਾਇਦਾਦ ਦਾ ਹੱਕ ਕੱਢਣ ਲਈ ਭਾਰਤ ਦੇ ਸੰਵਿਧਾਨ ਦੀ ਸੋਧਨਾ ਕਰਨ ਵਾਸਤੇ ਭਾਰਤ ਸਰਕਾਰ ਨੂੰ ਬਿਨੇ ਕੀਤੀ ਜਾਵੇ।

**Sardar Umrao Singh** : Sir, I have certain amendments to move.

**Mr. Speaker** : Let him move first.

**ਕਾਮਰੇਡ ਕੁਲਵੰਤ ਸਿੰਘ** : ਮੈਂ ਹਾਊਸ ਦਾ ਧਿਆਨ......(ਵਿਘਨ)

**ਸਰਦਾਰ ਤੇਜਾ ਸਿੰਘ** : ਸਾਡਾ ਇਕ ਆਬਜੈਕਸ਼ਨ ਸੀ ਜਿਸ ਤੇ ਜਨਾਬ ਨੇ ਕੋਈ ਡੀਸੀਜ਼ਨ ਨਹੀਂ ਦਿੱਤਾ।

**ਸ਼੍ਰੀ ਸਪੀਕਰ** : ਮੈਂ ਇਸ ਤੇ ਜ਼ਰੂਰ ਗੌਰ ਕਰਾਂਗਾ (I shall certainly look into it.)

**ਸਰਦਾਰ ਤੇਜਾ ਸਿੰਘ** : ਸਪੀਕਰ ਸਾਹਿਬ, ਸਾਡੀ ਅਰਜ਼ ਤਾਂ ਇਹੋ ਸੀ ਕਿ ਬਜਾਏ ਇਸ ਦੇ ਕਿ ਇਹ ਰੈਜ਼ੋਲੀਊਸ਼ਨ ਅਜ ਮੂਵ ਹੋਵੇ ਇਹ ਕਲ੍ਹ ਤੱਕ ਪਿਛੇ ਪਾ ਦਿੱਤਾ ਜਾਵੇ। ਪਰ ਇਹ ਮੂਵ ਹੋਕੇ ਡਿਸਕਸ਼ਨ ਸ਼ੁਰੂ ਹੋ ਗਈ ਹੈ। ਇਸ ਲਈ ਇਸ ਇਸ਼ੂ ਦੀ ਲੀਗੈਲਿਟੀ ਬਾਅਦ ਵਿਚ ਦੇਖਣ ਦਾ ਕੋਈ ਫਾਇਦਾ ਨਹੀਂ ਹੋਣਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਅੱਜ ਦੀ ਬਹਿਸ ਏਥੇ ਹੀ ਬੰਦ ਕਰਕੇ ਪਹਿਲਾਂ ਇਸ ਰੂਲਿਗ ਨੂੰ ਡਿਸਕਸ ਕਰ ਲਿਆ ਜਾਵੇ, ਫੇਰ ਹੀ ਕੋਈ ਕਾਰਵਾਈ ਸਹੀ ਹੋ ਸਕਦੀ ਹੈ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਇਹੋ ਅਰਜ਼ ਕਰ ਰਿਹਾ ਸੀ ਕਿ ਮੌਜੂਦਾ ਜ਼ਮਾਨੇ ਵਿੱਚ ਹਰ ਆਦਮੀ ਆਪਣੀ ਰਹਿਣੀ, ਬਹਿਣੀ ਅਤੇ ਸਹਿਣੀ ਵਿੱਚ ਤਰੱਕੀ ਕਰਨੀ ਚਾਹੁੰਦਾ ਹੈ, ਪਰ ਅੱਜ ਜਿਸ ਤਰ੍ਹਾਂ ਬੈਂਕ ਨੈਸ਼ਨੇਲਾਈਜ਼ ਕਰਨ ਲੱਗਿਆਂ ਪਾਰਲੀਮੈਂਟ ਦੇ ਫੈਸਲੇ ਦੇ ਖਿਲਾਫ ਸੁਪਰੀਮ ਕੋਰਟ ਦੇ ਜੱਜਾਂ ਨੇ ਫੈਸਲਾ ਦਿੱਤਾ, ਇਸ ਤੋਂ ਬੜੇ ਗੰਭੀਰ ਹਾਲਾਤ ਮੁਲਕ ਦੇ ਵਿਚ ਪੈਦਾ ਹੋ ਗਏ ਹਨ। ਅਸੀਂ ਉਨ੍ਹਾਂ ਦੇ ਨਤੀਜੇ ਸੋਚ ਵੀ ਨਹੀਂ ਸਕਦੇ। ਇਹ ਸ਼ੱਕ ਪੈਦਾ ਹੋ ਗਿਆ ਹੈ ਕਿ ਅਜੇ ਅਗਲਾ ਕਦਮ ਪੁੱਟਣ ਵਿੱਚ ਕਿਤਨਾ ਕੁ ਜ਼ੋਰ ਲਾਉਣਾ ਪਵੇ। ਇਹ ਲੋਕ ਜਨਤਾ ਨੂੰ ਅਗੇ ਨਹੀਂ ਆਉਣ ਦੇਣਗੇ ਜਦੋਂ

[ਕਾਮਰੇਡ ਕੁਲਵੰਤ ਸਿੰਘ]

ਤੱਕ ਕਿ ਹਕੂਮਤਾਂ ਆਪਣੀ ਪੂਰੀ ਟਿੱਲ ਨਾ ਲਾ ਦੇਣ। ਬੈਂਕਾਂ ਦੀ ਨੈਸ਼ਨੇਲਾਈਜ਼ੇਸ਼ਨ ਨੇ ਸੁਪਰੀਮ ਕੋਰਟ ਦੇ ਨਾਂ ਨੂੰ ਜਦੋਂ ਦਾ ਕੰਡੈਂਮ ਕੀਤਾ ਹੈ ਉਦੋਂ ਤੋਂ ਵੇਖਣ ਵਿੱਚ ਇਹੋ ਗੱਲ ਆਉਂਦੀ ਹੈ ਕਿ ਬੈਂਕਾਂ ਵਾਲੇ ਜ਼ਿਮੀਂਦਾਰ ਲੋਕਾ ਨੂੰ ਕਰਜ਼ੇ ਦੇਣ ਵੇਲੇ ਜਿਹੜੇ ਵਿਤਕਰੇ ਭਰੇ ਸਲੂਕ ਕਰਦੇ ਸਨ ਉਹ ਅੱਜ ਸਾਰੇ ਸਿਧੇ ਹੋ ਗਏ ਹਨ। ਜਿਨ੍ਹਾਂ ਬੈਂਕਾਂ ਤੋਂ ਕਿਸਾਨਾਂ ਨੂੰ ਕਰਜ਼ੇ ਮਿਲਦੇ ਹੀ ਨਹੀਂ ਸਨ ਅੱਜ ਉਨ੍ਹਾਂ ਤੋਂ ਵੀ ਕਰਜ਼ੇ ਮਿਲਣੇ ਸ਼ੁਰੂ ਹੋ ਗਏ ਹਨ। ਹੁਣ ਹਰ ਕੋਈ ਛੋਟੇ ਮੋਟੇ ਬੈਂਕ ਤੋਂ ਕਰਜ਼ਾ ਲੈ ਸਕਦਾ ਹੈ, ਇਥੋਂ ਤੱਕ ਕਿ ਰਿਕਸ਼ਾ ਵਾਲਿਆਂ ਨੂੰ ਵੀ ਆਰਾਮ ਹੋ ਗਿਆ ਉਨ੍ਹਾਂ ਨੇ ਜਦੋਂ ਦਾ ਬੈਂਕਾਂ ਦੀ ਨੈਸ਼ਨੇਲਾਈਜ਼ੇਸ਼ਨ ਦਾ ਸਵਾਲ ਆਇਆ ਸਾਰਾ ਪ੍ਰੋਸੀਜ਼ਰ ਹੀ ਬਦਲ ਲਿਆ, ਆਪਣਾ ਵਤੀਰਾ ਬਦਲ ਲਿਆ। ਇਨ੍ਹਾਂ ਗੱਲਾਂ ਦਾ ਆਮ ਲੋਕਾਂ ਦੀ ਜ਼ਿੰਦਗੀ ਤੇ ਅਸਰ ਪੈਣਾ ਹੈ। ਪਰ ਜੋ ਕੁੱਝ ਹੋਇਆ ਉਸ ਤੋਂ ਸਾਫ ਦਿਸਦਾ ਹੈ ਕਿ ਚੰਦ ਗਿਣਤੀ ਦੇ ਬੰਦਿਆਂ ਨੇ ਇਸ ਗੱਲ ਦੀ ਮੋਨਾਪਲੀ ਬਣਾਈ ਹੋਈ ਹੈ ਕਿ ਜਿਹੜੀ ਵੀ ਸ਼ਕਤੀ ਉਨ੍ਹਾਂ ਨੂੰ ਹਾਸਲ ਹੈ ਉਹ ਲੋਕਾਂ ਦੇ ਲਾਭ ਦੇ ਖਿਲਾਫ ਉਨ੍ਹਾਂ ਦੇ ਹਿਤਾਂ ਦੇ ਉਲਟ ਵਰਤਣੀ ਹੈ ਅੱਜ ਨੈਸ਼ਨਲਾਈਜ਼ੇਸ਼ਨ ਦਾ ਇਤਨਾ ਫਾਇਦਾ ਹੋਇਆ ਹੈ ਕਿ ਸਾਨੂੰ ਆਪਣੀ ਨੈਸ਼ਨਲ ਪਲੈਨਜ਼ ਦੇ ਵਿੱਚ ਜਿਹੜੀ ਪੈਸੇ ਦੀ ਕਮੀ ਸੀ ਉਹ ਪੂਰੀ ਹੋ ਗਈ ਹੈ। ਅਸੀਂ ਇਸ ਫੈਸਲੇ ਤੋਂ ਬਾਅਦ ਆਪਣੀ ਚੌਥੀ ਪੰਜ ਸਾਲਾ ਪਲੈਨ ਦੀ ਰਕਮ ਵਧਾਈ ਹੈ। ਅਸੀਂ ਤਾਂ ਇਸ ਰਾਏ ਦੇ ਹਾਂ ਕਿ ਜੋ ਕੋਈ ਅਜਿਹੇ ਫੈਸਲੇ ਪਾਰਲੀਮੈਂਟ ਜਾਂ ਅਸੈਂਬਲੀਆਂ ਰਾਹੀਂ ਹੋਣੇ ਚਾਹੀਦੇ ਹਨ ਜਿਨ੍ਹਾਂ ਦਾ ਕਿ ਸਿੱਧਾ ਜਨਤਾ ਤੇ ਅਸਰ ਪੈਣਾ ਹੈ। ਉਨ੍ਹਾਂ ਲੋਕਾਂ ਦੀਆਂ ਪਲੈਨਜ਼ ਜਿਹੜੀਆਂ ਕਿ ਮੁੱਠੀ ਭਰ ਹਨ ਚਲਣ ਹੀ ਨਹੀਂ ਦੇਣੀਆਂ ਚਾਹੁੰਦੇ। ਪੰਜਾਬ ਵਿੱਚ ਅਕਾਲੀ ਦਲ ਨੂੰ ਛੱਡ ਕੇ ਜਿਤਨੀਆਂ ਵੀ ਇਹ ਪਾਰਟੀਆਂ ਜਨ-ਸੰਘ ਸਵਤੰਤਰ ਅਤੇ ਸੋਸ਼ਲਿਸ਼ਟ ਨਾਉਂ ਦੀਆਂ ਪਾਰਟੀਆਂ ਆਪਣੇ ਆਪ ਨੂੰ ਪ੍ਰੋਗਰੈਸਿਵ ਅਖਵਾਉਂਦੀਆਂ ਹਨ, ਇਹ ਨੁਮਾਇੰਦਗੀ ਸਿੰਡੀਕੇਟੀਆਂ ਦੀ ਕਰਦੇ ਹਨ ਅਤੇ ਹਰ ਥਾਂ ਆਪਣੀ ਅਜਾਰਾਦਾਰੀ ਕਾਇਮ ਕਰਨ ਦੀ ਕੋਸ਼ਿਸ਼ ਕਰਦੀਆਂ ਹਨ। ਪਰ ਪਰਾਪੇਗੰਡਾ ਉਲਟ ਕਰਦੀਆਂ ਹਨ। ਅਜ ਹਾਲਾਤ ਐਸੇ ਪੈਦਾ ਕਰ ਦਿੱਤੇ ਗਏ ਹਨ ਕਿ ਇਨ੍ਹਾਂ ਲੋਕਾਂ ਦੇ ਹਥਾਂ ਤੋਂ ਨਾ ਕੋਈ ਮਕਾਨ, ਨਾ ਜ਼ਮੀਨ ਅਤੇ ਨਾ ਹੀ ਕੋਈ ਜਾਇਦਾਦ ਮਹਿਫੂਜ਼ ਹੈ। ਸਰਕਾਰ ਕੌਮੀ ਲਾਭ ਨੂੰ ਮੁੱਖ ਰਖਕੇ ਜੇ ਕੋਈ ਕਦਮ ਪੁੱਟਦੀ ਹੈ ਤਾਂ ਇਹ ਸਿੰਡੀਕੇਟੀਏ ਜਨਤਾ ਦੇ ਰਾਹ ਵਿੱਚ ਇਕ ਭਾਰੀ ਰੁਕਾਵਟ ਬਣਦੇ ਹਨ। ਜਾਇਦਾਦ ਦੇ, ਮਕਾਨਾਂ ਦੇ ਅਧਿਕਾਰ ਜੁਡੀਸ਼ਿਅਲ ਕੋਰਟਾਂ ਕੋਲ ਯਾ ਸੁਪਰੀਮ ਕੋਰਟ ਕੋਲ ਨਹੀਂ ਹੋਣੇ ਚਾਹੀਦੇ। ਇਹ ਫੈਸਲੇ ਅਸੈਂਬਲੀ ਕਰੇ ਜਾਂ ਪਾਰਲੀਮੈਂਟ ਹੀ ਕਰੇ ਇਨ੍ਹਾਂ ਤੇ ਤੁਰੰਤ ਅਮਲ ਹੋਣਾ ਚਾਹੀਦਾ ਹੈ, ਨਹੀਂ ਤਾਂ ਲੋਕਾਂ ਦੇ ਹਕਾਂ ਦੀ ਰਾਖੀ ਕਰਨੀ ਮੁਸ਼ਕਲ ਹੋ ਜਾਵੇਗੀ। ਇਹ ਕਿਤਨੀ ਹੈਰਾਨੀ ਦੀ ਗੱਲ ਹੈ ਕਿ ਇਹ ਕਿਹਾ ਜਾਣਾ ਕਿ ਜਾਇਦਾਦ ਦੇ ਬੁਨਿਆਦੀ ਹਕਾਂ ਨੂੰ ਕੱਢੇ ਜਾਣ ਬਾਰੇ ਇਸ ਮੁਲਕ ਦੇ ਵਿਧਾਨ ਵਿੱਚ ਕੋਈ ਤਰਮੀਮ ਹੀ ਨਹੀਂ ਹੋ ਸਕਦੀ। ਮੈਂ ਹੈਰਾਨ ਹਾਂ ਕਿ ਇਹ ਕੋਈ ਖੁਦਾਈ ਹੁਕਮ ਤਾਂ ਨਹੀਂ ਕਿ ਇਹਦੇ ਵਿੱਚ ਕੋਈ ਤਬਦੀਲੀ ਆ ਹੀ ਨਹੀਂ ਸਕਦੀ। ਮੈਂ ਜੇ ਲਫਜ਼ ਵਾਧੂ ਨਾ ਕਹਿੰਦਾ ਹੋਵਾਂ ਤਾਂ ਮੰਨਣਾ ਪਵੇਗਾ ਕਿ ਐਸਾ ਜ਼ਮਾਨਾ ਆ ਗਿਆ ਹੈ ਕਿ ਅਜ ਕਲ੍ਹ ਤਾਂ ਖੁਦਾਈ ਹੁਕਮਾਂ ਵਿੱਚ ਵੀ ਲੋਕ ਤਬਦੀਲੀਆਂ ਕਰਕੇ ਅੱਗੇ ਵਧੇ ਹਨ। ਵਿਧਾਨ ਬਣਾਉਣ ਵਾਲੇ ਲੋਕਾਂ ਨੇ ਵੀ ਜਦੋਂ ਇਹ ਵਿਧਾਨ ਬਣਾਇਆ ਤਾਂ ਬੁਨਿਆਦੀ ਹਕੂਕ ਵਿਧਾਨ ਦੇ ਵਿੱਚ ਰਖੇ। ਅਜ ਸਾਮਰਾਜੀ ਤਾਕਤਾਂ ਦਾ ਪ੍ਰਾਪੇਗੰਡਾ ਕਰਨ ਵਾਲਿਆਂ ਨੂੰ ਇਹ ਨਹੀਂ ਸੋਭਦਾ ਕਿ ਉਹ ਇਸ ਤਰ੍ਹਾਂ ਦਾ ਪ੍ਰਾਪੇਗੰਡਾ ਇਸ ਮੁਲਕ ਵਿੱਚ ਕਰਨ, ਜਦੋਂ ਕਿ ਅਮਰੀਕਾ ਵਿਚ ਵੀ, ਜਿਹੜਾ ਕਿ ਧਨਾਢਾਂ ਦਾ ਮੁਲਕ ਹੈ, ਬੁਨਿਆਦੀ ਹਕਾਂ ਤੇ ਉਨ੍ਹਾਂ ਦੇ ਵਿਧਾਨ ਵਿੱਚ ਸੋਧ ਹੋ ਗਈ ਹੈ। ਇਕ ਗਰੀਬ ਮੁਲਕ ਵਿੱਚ ਗਲਤ

ਢੰਗ ਨਾਲ, ਕਿਸੇ ਮੁਲਕ ਦੇ ਵਾਤਾਵਰਨ ਨੂੰ ਮਿਸਕੋਟ ਕਰਨ ਦਾ ਕੋਈ ਫਾਇਦਾ ਨਹੀਂ ਹੋਵੇਗਾ । ਲੋਕਾਂ ਵਿੱਚ ਇਸ ਤਰ੍ਹਾਂ ਦੇ ਜਿਹੜੇ ਭੁਲੇਖੇ ਪਾਏ ਜਾ ਰਹੇ ਹਨ ਕਿ ਜੇ ਇਸ ਤਰ੍ਹਾਂ ਦੀਆਂ ਗੱਲਾਂ ਕਰੋਗੇ ਤਾਂ ਕਮਿਊਨਿਜ਼ਮ ਆ ਜਾਵੇਗਾ । ਜੇ ਅਮਰੀਕਾ ਵਰਗੇ ਮੁਲਕ ਵਿੱਚ ਅਮੈਂਡਮੈਂਟ ਹੋ ਸਕਦੀ ਹੈ ਤਾਂ ਇਥੇ ਕਿਉਂ ਨਹੀਂ ਹੋ ਸਕਦੀ । ਪਰ ਇਹ ਗੱਲ ਮੁਨਾਸਿਬ ਨਹੀਂ ਕਿ ਦਲੀਲਾਂ ਤਾਂ ਦੇਣੀਆਂ ਅਮਰੀਕਾ ਵਰਗੇ ਮੁਲਕਾਂ ਦੀਆਂ ਪਰ ਲਾਈਨ ਆਫ ਐਕਸ਼ਨ ਹੋਰ ਰਖਣਾ, ਇਹ ਸ਼ੋਭਦਾ ਨਹੀਂ ।

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਕੁਰਸੀ ਤੇ ਬਿਰਾਜਮਾਨ ਹੋਏ ।)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਆਪਣੇ ਕੰਸਟੀਚਿਊਸ਼ਨ ਦੇ ਆਰਟੀਕਲ 39 (ਬੀ) ਵੱਲ ਦਿਵਾਉਣਾ ਚਾਹੁੰਦਾ ਹਾਂ । ਉਸ ਵਿੱਚ ਲਿਖਿਆ ਹੈ ਕਿ :

> "That the ownership and control of material resources of the community are so distributed as best to subserve the common good."

ਡਿਪਟੀ ਸਪੀਕਰ ਸਾਹਿਬ, ਇਹ ਹੈ ਡਾਇਰੈਕਟਿਵ ਕੰਸਟੀਚੂਸ਼ਨ ਦਾ ! ਇਸ ਦੇ ਮੁਤਾਬਿਕ ਤਾਂ ਸਟੇਟ ਸਾਰੇ ਆਮਦਨੀ ਦੇ ਜ਼ਰਾਏ ਵੰਡ ਸਕਦੀ ਹੈ ਤਾਂ ਕਿ ਉਹ ਆਮ ਪਬਲਿਕ ਦੇ ਭਲੇ ਵਾਸਤੇ ਵਰਤੇ ਜਾ ਸਕਣ । ਫਿਰ ਡਿਪਟੀ ਸਪੀਕਰ ਸਾਹਿਬ, ਇਸ ਆਰਟੀਕਲ ਦੇ (ਸੀ) ਭਾਗ ਵਿੱਚ ਲਿਖਿਆ ਹੈ :—

> "That the operation of the economic system does not result in the concentration of wealth and means of production to the common detriment."

ਇਸ ਵਿਚ ਦੱਸਿਆ ਗਿਆ ਹੈ ਕਿ ਜਿਹੜਾ ਇਕਨਾਮਿਕ ਸਿਸਟਮ ਹੈ ਇਸ ਵਿਚ ਸਾਰੀ ਦੌਲਤ ਕੇਵਲ ਕੁੱਝ ਹਥਾਂ ਦੇ ਵਿਚ ਹੀ ਇਕੱਠੀ ਹੁੰਦੀ ਜਾਂਦੀ ਹੈ, ਆਮ ਲੋਕਾਂ ਦੇ ਪਾਸ ਇਹ ਦੌਲਤ ਪਹੁੰਚਾਣਾ ਹੀ ਵਿਧਾਨ ਦਾ ਆਸ਼ਾ ਹੈ । ਇਸ ਲਈ ਸਾਨੂੰ ਵਿਧਾਨ ਨੂੰ ਅਮੈਂਡ ਕਰਨਾ ਪੈਣਾ ਹੈ ਪਰ ਜੇ ਵਿਧਾਨ ਨੂੰ ਅਸੀਂ ਅਮੈਂਡ ਹੀ ਨਹੀਂ ਕਰ ਸਕਾਂਗੇ ਤਾਂ ਫਿਰ ਵਿਧਾਨ ਦਾ ਆਸ਼ਾ ਕਿਵੇਂ ਪੂਰਾ ਹੋ ਜਾਵੇਗਾ । ਇਸ ਦੌਲਤ ਦੀ ਵੰਡ ਕਿਸ ਤਰ੍ਹਾਂ ਸਹੀ ਹੋ ਸਕਦੀ ਹੈ ? ਲੋਕਾਂ ਨੂੰ ਉਨ੍ਹਾਂ ਦੇ ਹੱਕ ਦੇਣ ਲਈ ਥੋੜੇ ਜਿਹੇ ਲੋਕਾਂ ਤੋਂ ਉਨ੍ਹਾਂ ਦੇ ਹਕ ਲੈਣੇ ਹੀ ਪੈਣਗੇ । ਇਹ ਗੱਲ ਮੈਂ ਨਹੀਂ ਕਹਿੰਦਾ ਸਗੋਂ ਮਨਾਪਲੀ ਕਮਿਸ਼ਨ ਕਹਿੰਦਾ ਹੈ ਕਿ ਹਿੰਦੁਸਤਾਨ ਦੀ ਅੱਧੀ ਤੋਂ ਵੱਧ ਦੌਲਤ ਕੇਵਲ 75 ਘਰਾਣਿਆਂ ਕੋਲ ਹੈ । ਡਿਸਟਰੀਬਿਊਸ਼ਨ ਪੜਤਾਲੀਆ ਕਮੇਟੀ ਦੀ ਰਿਪੋਰਟ ਵੀ ਇਹ ਹੀ ਕਹਿੰਦੀ ਹੈ ਕਿ ਹਿੰਦੁਸਤਾਨ ਦੇ ਗਰੀਬ ਹੋਰ ਗਰੀਬ ਹੁੰਦੇ ਜਾ ਰਹੇ ਹਨ ਅਤੇ ਅਮੀਰ ਹੋਰ ਅਮੀਰ ਹੁੰਦੇ ਜਾ ਰਹੇ ਹਨ । ਲੇਕਿਨ ਅੱਜ ਸੁਪਰੀਮ ਕੋਰਟ ਦੀ ਜੱਜਮੈਂਟ ਦੇ ਨਾਲ ਹਾਲਤ ਇਹ ਹੋ ਗਏ ਹਨ ਕਿ ਲੋਕਾਂ ਦੇ ਹੱਕ ਉਨ੍ਹਾਂ ਨੂੰ ਦੇਣ ਲਈ ਅਸੀਂ ਵਿਧਾਨ ਨੂੰ ਅਮੈਂਡ ਹੀ ਨਹੀਂ ਕਰ ਸਕਾਂਗੇ ।

(ਇਸ ਵੇਲੇ ਸਰਦਾਰ ਕਿਰਪਾਲ ਸਿੰਘ ਸੀਟਾਂ ਦੇ ਵਿਚ ਇਧਰ ਉਧਰ ਘੁੰਮ ਰਹੇ ਸੀ ।)

**Mr. Deputy Speaker** : Sardar Kirpal Singh, I would request you not to come between the Speaker and the Chair.

**ਕਾਮਰੇਡ ਕੁਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਕੇਵਲ ਕੁੱਝ ਇਜ਼ਾਰੇਦਾਰਾਂ ਦੇ ਕੋਲ ਦੇਸ਼ ਦੀ 50% ਤੋਂ ਵੱਧ ਦੌਲਤ ਇਕੱਠੀ ਹੋ ਗਈ ਹੈ । ਇਨ੍ਹਾਂ 75 ਪ੍ਰਵਾਰਾਂ ਵਿਚੋਂ ਜੇ ਮੈਂ ਤੁਹਾਨੂੰ ਕੇਵਲ ਇਕ ਬਿਰਲਾ ਗਰੁੱਪ ਬਾਰੇ ਹੀ ਦਸਾਂ ਤਾਂ ਤੁਸੀਂ ਹੈਰਾਨ ਹੋ ਜਾਓਗੇ ।

[ਕਾਮਰੇਡ ਕੁਲਵੰਤ ਸਿੰਘ]
ਉਸ ਗਰੁਪ ਦਾ 536 ਟਰੇਡਾਂ ਤੇ ਕਬਜ਼ਾ ਹੈ । ਜਿਨ੍ਹਾਂ ਦਾ ਕੁਲ ਸਰਮਾਇਆ 26 ਅਰਬ ਰੁਪਏ ਬਣਦਾ ਹੈ। ਇਥੇ ਹੀ ਬਸ ਨਹੀ ਇਸ ਗਰੁਪ ਦਾ ਮੁਨਾਫਾ 1963-64 ਤੋਂ 1966-67 ਤਕ ਸਿਰਫ ਤਿੰਨ ਸਾਲਾਂ ਦੇ ਵਿਚ ਹੀ 292 ਕਰੋੜ ਤੋਂ 437 ਕਰੋੜ ਹੋ ਗਿਆ ਹੈ । ਮੈਂ ਚੈਲੰਜ ਦੇ ਨਾਲ ਕਹਿੰਦਾ ਹਾਂ ਕਿ ਬਾਵਜੂਦ ਤਨਖ਼ਾਹ ਆਦਿ ਵਧਾਉਣ ਦੇ ਜੇ ਮੁਲਾਜ਼ਮਾਂ ਨੂੰ 1947 ਦੀ ਹਾਲਤ ਦੇ ਮੁਕਾਬਲੇ ਦੇਖਿਆ ਜਾਵੇ ਤਾਂ ਉਹ ਭੈੜੀ ਹਾਲਤ ਵਿਚ ਹਨ । ਇਥੇ ਹੀ ਬਸ ਨਹੀਂ ਅੱਜ ਵੀ 10 ਕਰੋੜ ਆਦਮੀ ਇਸ ਮੁਲਕ ਦੇ ਵਿਚ ਐਸੇ ਹਨ ਜਿਨ੍ਹਾਂ ਦੀ ਰੋਜ਼ਾਨਾ ਆਮਦਨ 4,5 ਆਨੇ ਹੈ । ਇਥੇ ਹੀ ਬਸ ਨਹੀਂ, ਅੱਜ ਵੀ 1 ਕਰੋੜ ਲੋਕ ਬੇਕਾਰ ਹਨ। ਇਥੇ ਹੀ ਬੱਸ ਨਹੀਂ ਅੱਜ ਵੀ 70 ਹਜ਼ਾਰ ਦੇ ਕਰੀਬ ਇੰਜੀਨੀਅਰ ਬੇਕਾਰ ਹਨ। ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਇਸ ਤਰ੍ਹਾਂ ਹੀ ਚਲਦੇ ਰਹੇ ਤਾਂ ਇਹ ਸਮੱਸਿਆਵਾਂ ਕਦੇ ਵੀ ਦੂਰ ਨਹੀਂ ਹੋਣਗੀਆਂ। ਇਸ ਲਈ ਸਾਨੂੰ ਰੈਡੀਕਲੀ ਇਸ ਇਕਨਾਮਿਕ ਸਿਸਟਮ ਨੂੰ ਬਦਲ ਦੇਣਾ ਚਾਹੀਦਾ ਹੈ। ਤਾਂ ਹੀ ਅਸੀਂ ਵਿਧਾਨ ਦੇ ਆਸ਼ੇ ਨੂੰ ਪੂਰਾ ਕਰ ਸਕਾਂਗੇ। ਪਰ ਜੇ ਇਹ ਫੈਸਲਾ ਹੋ ਗਿਆ ਕਿ ਪਾਰਲੀਮੈਂਟ ਇਹ ਜਾਇਦਾਦ ਦਾ ਹੱਕ ਖ਼ਤਮ ਨਹੀਂ ਕਰ ਸਕਦੀ ਤਾਂ ਇਹ ਆਸ਼ਾ ਕਦੇ ਵੀ ਪੂਰਾ ਨਹੀਂ ਹੋਵੇਗਾ। ਇਹ ਲੋਕ ਕਹਿੰਦੇ ਹਨ ਕਿ ਜੇ ਜਾਇਦਾਦ ਦਾ ਹੱਕ ਖ਼ਤਮ ਹੋ ਗਿਆ ਤਾਂ ਇਥੇ ਕਮਿਊਨਿਜ਼ਮ ਆ ਜਾਵੇਗਾ। ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਹ ਕਾਂਵਾਂ ਰੌਲੀ ਪਾਈ ਜਾਣ ਦੇਣੀ ਚਾਹੀਦੀ ਹੈ ਅਤੇ ਜੇ ਇਨ੍ਹਾਂ ਨੂੰ ਇਹ ਡਰ ਹੈ ਕਿ ਕਮਿਊਨਿਜ਼ਮ ਆ ਜਾਵੇਗਾ ਤਾਂ ਵੀ ਇਹ ਡਰ ਕਾਇਮ ਰਹਿਣਾ ਹੀ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਬੈਂਕਾਂ ਦੇ ਨੈਸ਼ਨੇਲਾਈਜ਼ ਹੋਣ ਦੇ ਨਾਲ ਆਮ ਲੋਕਾਂ ਨੂੰ ਕੁੱਝ ਰਾਹਤ ਮਿਲੇਗੀ ਅਤੇ ਹਾਲਤ ਕੁਝ ਸੁਧਰੇਗੀ। ਨਹੀਂ ਤਾਂ ਅਸੀਂ ਪਿਛਲੇ 20-22 ਸਾਲਾਂ ਤੋਂ ਦੇਖ ਰਹੇ ਹਾਂ ਕਿ ਹਾਲਾਤ ਉਥੇ ਦੇ ਉਥੇ ਹੀ ਖੜੇ ਹਨ। ਇਸ ਹਾਲਤ ਨੂੰ ਖ਼ਤਮ ਕਰਨ ਲਈ ਸਾਨੂੰ ਤਿੱਖੀਆਂ ਤਬਦੀਲੀਆਂ ਕਰਨੀਆਂ ਪੈਣਗੀਆਂ । ਸਾਰੇ ਮੁਲਕਾਂ ਦੇ ਵਿਚ ਆਪਣੇ ਆਪਣੇ ਸਿਸਟਮ ਲਾਗੂ ਹਨ। ਭਾਰਤ ਵਿਚ ਵੀ ਡੈਮੋਕਰੇਸੀ ਹੈ। ਪਰ ਇਸ ਵਿੱਚ ਤਰੱਕੀ ਦੀ ਜੋ ਖੜੋਤ ਹੈ ਇਸ ਨੂੰ ਖ਼ਤਮ ਕਰਨਾ ਪਏਗਾ। ਪਰ ਜਦੋਂ ਬਿਰਲੇ ਆਦਿ ਜਿਹੇ ਲੋਕਾਂ ਤੋਂ ਕੁਝ ਲੈਣ ਲਗਦੇ ਹਾਂ ਤਾਂ ਸੁਪਰੀਮ ਕੋਰਟ ਦੀ ਜੱਜਮੈਂਟ ਆ ਜਾਂਦੀ ਹੈ । ਹੁਣ ਵੀ ਬੈਂਕ ਲੈਣ ਦੇ ਲਈ ਸਾਨੂੰ ਉਸ ਵਾਸਤੇ 12.50 ਕਰੋੜ ਰੁਪਿਆ ਵਧੇਰੇ ਦੇਣਾ ਪਏਗਾ । ਇਸ ਲਈ ਸਾਨੂੰ ਅੱਜ ਮੁੜ ਸੋਚਣਾ ਪਏਗਾ ਕਿ ਜਦੋਂ ਵੀ ਕੋਈ ਅਜਿਹੀ ਚੀਜ਼ ਲਈ ਜਾਵੇ ਤਾਂ ਕਿਤਨਾ ਮੁਆਵਜ਼ਾ ਦੇਣਾ ਪਏਗਾ। ਇਥੇ ਕਿਹਾ ਗਿਆ ਹੈ ਜੇ ਇਸ ਤਰ੍ਹਾਂ ਹੋਇਆ ਤਾਂ ਇਥੇ ਇਨਕਲਾਬ ਆ ਜਾਵੇਗਾ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਨਕਲਾਬ ਨੇ ਆਉਣਾ ਹੈ ਤਾਂ ਨਾ ਤਾਂ ਉਸ ਨੂੰ ਸਰਦਾਰ ਬਸੰਤ ਸਿੰਘ ਦੀ ਪਾਰਟੀ ਹੀ ਰੋਕ ਸਕੇਗੀ ਅਤੇ ਨਾ ਹੀ ਜਨਸੰਘ ਰੋਕ ਸਕੇਗਾ, ਨਾ ਹੀ ਅਕਾਲੀ ਦਲ ਹੀ ਰੋਕ ਸਕੇਗਾ ਅਤੇ ਨਾ ਹੀ ਕੋਈ ਹੋਰ ਪਾਰਟੀ ਰੋਕ ਸਕੇਗੀ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਵਿਧਾਨ ਦਾ ਜਿਹੜਾ ਆਸ਼ਾ ਹੈ ਉਸ ਨੂੰ ਪੂਰਾ ਕਰਨ ਲਈ ਜੇ ਕੋਈ ਰੈਡੀਕਲ ਕਦਮ ਚੁਕਣੇ ਪੈਣ ਤਾਂ ਜ਼ਰੂਰ ਚੁੱਕਣੇ ਚਾਹੀਦੇ ਹਨ ਅਤੇ ਇਜ਼ਾਰੇਦਾਰੀ ਖ਼ਤਮ ਕਰਨੀ ਚਾਹੀਦੀ ਹੈ। ਅਤੇ ਇਸ ਦੇਸ਼ ਦੀ ਦੌਲਤ ਦਾ ਲਾਭ ਗਰੀਬ ਆਦਮੀ ਕੋਲ ਅਤੇ ਆਮ ਲੋਕਾਂ ਦੇ ਕੋਲ ਵੀ ਜਾਣਾ ਚਾਹੀਦਾ ਹੈ ।

**Mr. Deputy Speaker** : The House stands adjourned till 9.00 A. M. on Friday, the 27th February, 1970.

1.30 P.M. | *(The Sabha then adjourned till* 9.00 *A. M. on Friday, the 27th February*, 1970.)

6
5.P

# Punjab Vidhan Sabha Debates

*27th February, 1970*

**Vol. I—No. 6**

**OFFICIAL REPORT**

CONTENTS

**Friday, the 27th February, 1970**


| | Page |
|---|---|
| Starred Questions and Answers .. | (6)1 |
| Answers to Starred Questions Laid on the Table under Rule 45 .. | (6)29 |
| Unstarred Questions and Answers .. | (6)31 |
| Call Attention Notices under Rule 73 .. | (6)50 |
| Statements in Reply to Call Attention Motions Laid on the Table .. | (6)53 |
| Presentation of the Supplementary Estimates (Second Instalment), 1969-70 .. | (6)55 |
| Presentation of the Report of the Estimates Committee on the Supplementary Estimates (Second Instalment), 1969-70 .. | (6)55 |
| Discussion on Governor's Address (Resumption) .. | (6)55 |
| Personal Explanation by the Revenue Minister .. | (6)64 |
| Discussion on Governor's Address (Resumption) .. | (6)64 |
| Walk-out .. | (6)87 |
| Discussion on Governor's Address (Resumption) .. | (6)87 |
| Appendix .. | |


Price: Rs. 14.75 Paise

## *ERRATA*

TO

PUNJAB VIDHAN SABHA DEBATES, DATED 27TH FEBRUARY, 1970
VOL. I—NO. 6

| *Read* | *for* | *page* | *line* |
|---|---|---|---|
| ਕੋਐਜੂਕੇਸ਼ਨਲ | ਕੋਐਜੂਕੇਸ਼ਨ | (6)8 | 15 |
| अकाली और जन संघ वज़ीर | अकाली जन संघ वजीर | (6)17 | 17 |
| ਮਨੁਖਾਂ | ਮਠੁਖਾਂ | (6)18 | 11 |
| ਨਿਸ਼ਾਨ | ਕ੍ਸ਼ਿਨ | (6)23 | 23 |
| ਡਾਕਟਰ ਸਾਧੂ ਰਾਮ | ਡਾਕਟਚ ਸਾਧੂ ਰਾਮ | (6)26 | 6th from below |
| ਖੇਚਲ | ਖਚਲ | (6)27 | 16 |
| with | wlth | (6)32 | 19 |
| succumbed | succumed | (6)33 | 3rd from below |
| the | he | (6)34 | last |
| stated | state | (6)37 | 21st from below |
| straight | straigtht | (6)41 | 16th from below |
| brother | borther | (6)43 | 7 |
| enemity | enmity | (6)43 | 37 |
| committed | committe | (6)43 | 7th from below |
| ਸਰਕਾਰ | ਸਰਕਰ | (6)72 | 3rd from below |
| ਸਰਦਾਰ | ਸਰਕਾਰ | (6)74 | 5th from below |
| ਪੰਜਾਬ ਰਾਜ | ਪੰਜਾਬੀ ਰਾਜ | (6)79 | 6 |
| Necessary | ecessary | (6)89 | 24 |
| 1,186 | 1,176 | iii | 11th from below |

## PUNJAB VIDHAN SABHA

**Friday, the 27th February, 1970**

*The Vidhan Sabha met in the Hall of the Vidhan Bhavan Sector 1, Chandigarh, at 9.00 a.m. of the Clock. Mr. Speaker (Sardar Darbara Singh) in the Chair.*

---

### Starred Questions and Answers

### Supplementaries to Starred Question No. 1027*

**ਕਾਮਰੇਡ ਸੱਤ ਪਾਲ ਡਾਂਗ:** ਮਨਿਸਟਰ ਸਾਹਿਬ ਨੇ ਕਲ ਕਿਹਾ ਸੀ ਕਿ ਹਾਇਰ ਪਰਚੇਜ਼ ਸਕੀਮ ਹਾਲੇ ਤਕ ਫਾਈਨਲਾਈਜ਼ ਨਹੀਂ ਹੋਈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਇੰਡਸਟਰੀਅਲ ਹਾਊਸਿੰਗ ਸਕੀਮ ਹੇਠ ਅੰਮ੍ਰਿਤਸਰ ਦੀ ਕਾਲੋਨੀਜ਼ ਦੇ ਵਰਕਰਾਂ ਨੂੰ ਇਹ ਨੋਟਿਸ ਦਿਤੇ ਗਏ ਕਿ ਐਨੀ ਕੀਮਤ ਤੇ ਕੁਆਰਟਰਜ਼ ਹਾਇਰ ਪਰਚੇਜ਼ ਤੇ ਲੈਣ ਨੂੰ ਤਿਆਰ ਹੋ ਜਾਂ ਨਹੀਂ; 'ਹਾਂ' ਜਾਂ 'ਨਾਂ' ਵਿਚ ਜਵਾਬ ਦਿਉ। ਅਗਰ ਸਕੀਮ ਫਾਈਨਲਾਈਜ਼ ਨਹੀਂ ਹੋਈ ਤਾਂ ਉਨ੍ਹਾਂ ਵਰਕਰਜ਼ ਨੇ ਕਿੰਨੀਆਂ ਕਿਸਤਾਂ ਦੇਣੀਆਂ ਹਨ ? ਇਹ ਦਸਿਆ ਨਹੀਂ। ਉਨ੍ਹਾਂ ਕੋਲੋਂ 'ਹਾਂ' ਜਾਂ 'ਨਾਂ' ਵਿਚ ਜਵਾਬ ਮੰਗਿਆ ਗਿਆ ਹੈ, ਇਸ ਬਾਰੇ ਦਸਿਆ ਜਾਵੇ ?

ਸਥਾਨਿਕ **ਸਰਕਾਰ ਮੰਤਰੀ** (ਸ੍ਰੀ ਮਨਮੋਹਨ ਕਾਲੀਆ): ਇਹ ਪਰੋਪੋਜ਼ਲ ਸੀ ਅਤੇ ਉਨ੍ਹਾਂ ਤੋਂ ਪੁਛਿਆ ਗਿਆ ਸੀ ਕਿ ਉਨ੍ਹਾਂ ਨੂੰ ਇਹ ਟਰਮਜ਼ ਮਨਜ਼ੂਰ ਹਨ ਜਾਂ ਨਹੀਂ। ਉਨ੍ਹਾਂ ਦਾ ਜਵਾਬ ਮਿਲਣ ਤੇ ਫੇਰ ਜਿਹੜੀ ਚੀਜ਼ ਸੂਟੇਬਲ ਹੋਵੇਗੀ, ਉਸੇ ਤਰ੍ਹਾਂ ਸੈਟਲ ਕੀਤਾ ਜਾਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ:** ਕੀ ਸਰਕਾਰ ਫੈਸਲਾ ਵਰਕਰਜ਼ ਦੀ ਰਾਏ ਤੇ ਕਰੇਗੀ ਜਾਂ ਆਪਣੇ ਆਪ ਹੀ ਫੈਸਲਾ ਕਰ ਦੇਵੇਗੀ ? ਇਸ ਬਾਰੇ ਕੀ ਕਰਾਈਟੇਰੀਆ ਹੈ ?

**ਮੰਤਰੀ:** ਫੈਸਲਾ ਕਰਨ ਵੇਲੇ ਵਰਕਰਜ਼ ਦੀ ਰਾਏ ਨੂੰ ਵਧ ਤੋਂ ਵਧ ਅਕਾਮੋਡੇਟ ਕੀਤਾ ਜਾਵੇਗਾ। ਇਹ ਪਾਲਿਸੀ ਲੇਬਰ ਕਮਿਸ਼ਨਰ ਨਾਲ ਮਿਲ ਕੇ ਸਟੇਟ ਗੌਰਮੈਂਟ ਨੇ ਬੜੀ ਦੇਰ ਬਾਅਦ ਤਹਿ ਕੀਤੀ ਹੈ। ਵਰਕਰਜ਼ ਦੀ ਰਾਏ ਲੈ ਕੇ ਫੇਰ ਅਸੀਂ ਇਸ ਬਾਰੇ ਫੈਸਲਾ ਕਰਾਂਗੇ।

**चौधरी बलबीर सिंह :** यह जो क्वार्टर हैं यह 2,700 रुपये में बने थे लेकिन अब इनकी कीमत 3,700 रुपये रख दी है, हालांकि घिसाई की कीमत तो इस में से निकलनी चाहिए। दस साल के बाद इनकी कीमत 3,700 रुपये रख देना, यह ज़्यादती है। यह क्वार्टर इस्तेमाल होते रहे हैं, इनकी कीमत एक हज़ार या 1,500 रुपये चाहिए। फर्ज़ करो चार वर्करों ने इस प्राइस को मान लिया तो बाकी को नुक्सान रहेगा।

**ਮੰਤਰੀ:** ਕਿਉਂਕਿ ਇਸ ਦੀ ਰਿਕਵਰੀ 30 ਸਾਲ ਵਿਚ ਕਰਨੀ ਹੈ, ਇਸ ਕਰਕੇ ਡਿਪਾਰਟਮੈਂਟ ਨੇ ਇਹ ਫਿਟ ਸਮਝਿਆ ਹੈ ਕਿ ਇਸ ਦੀ ਪਰੈਜ਼ੈਂਟ ਲੋਕਲ ਵੈਲਿਊ ਰਖੀ ਜਾਵੇ। (ਸ਼ੋਰ) (ਵਿਘਨ)।

**ਚੌਧਰੀ ਤੁਲਸੀ ਰਾਮ ਚੌਹਾਨ:** ਲੁਧਿਆਣਾ ਇੰਡਸਟਰੀਅਲ ਐਸਟੇਟ ਵਿਚ ਜੋ ਸਕੀਮ ਮੁਕੰਮਲ ਹੋ ਚੁਕੀ ਹੈ, ਜਿਸ ਤਰ੍ਹਾਂ ਕਿ ਮਨਿਸਟਰ ਸਾਹਿਬ ਉਥੇ ਦੇਖ ਕੇ ਆਏ ਹਨ, ਤਾਂ ਅਜ ਤੋਂ ਉਥੇ ਰੈਂਟ ਲੈਣਾ ਬੰਦ ਕਰ ਦਿਤਾ ਜਾਵੇ ?

**ਮੰਤਰੀ:** ਮੈਂ ਤਾਂ ਉਥੇ ਗਿਆ ਨਹੀਂ।

---

*For Starred Question No. 1027 and its reply please see Punjab Vidhan Sabha Debate, dated 26th February, 1970.

**ਚੌਧਰੀ ਤੁਲਸੀ ਰਾਮ ਚੌਹਾਨ**: ਮੈਂ ਤਾਂ ਗੌਰਮੈਂਟ ਨੂੰ ਪੁਛ ਰਿਹਾ ਹਾਂ। ਕੋਈ ਹੋਰ ਗਿਆ ਹੋਣਾ ਹੈ ?

(ਕੋਈ ਉਤਰ ਨਹੀਂ ਦਿਤਾ ਗਿਆ)

**ਸ੍ਰੀ ਗਿਆਨ ਚੰਦ ਖਰਬੰਦਾ**: ਕਿਹੜੀ ਕਿਹੜੀ ਜਗ੍ਹਾ ਤੇ ਇਹ ਸਕੀਮ ਲਾਗੂ ਕਰਨ ਦਾ ਵਿਚਾਰ ਹੈ ?

**ਮੰਤਰੀ**: ਨੋਟਿਸ ਦੇ ਦਿਉ।

---

**Interest of Harijans in Temporary Vacancies filled through Employment Exchanges**

***1275. Sardar Darshan Singh K.P.** : Will the Minister for Social Welfare be pleased to state—

(a) whether it is a fact that no vacancies are reserved for Harijan candidates in the matter of filling up temporary vacancies through the Employment Exchanges ;

(b) if the reply to part (a) above be in the affirmative, the authority which is responsible for safeguarding the interests of Harijans in this regard ?

**ਡਾਕਟਰ ਭਗਤ ਸਿੰਘ** : (ਏ) ਨਹੀਂ ਜੀ।

(ਬੀ) ਉਪਰੋਕਤ (ਏ) ਨੂੰ ਮੁੱਖ ਰਖਦਿਆਂ ਜਵਾਬ ਦੇਣ ਦਾ ਸਵਾਲ ਪੈਦਾ ਨਹੀਂ ਹੁੰਦਾ।

**ਸਰਦਾਰ ਗੁਰਬੰਤਾ ਸਿੰਘ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੀਆਂ ਟੈਂਪੋਰੇਰੀ ਵੇਕੈਂਸੀਜ਼ ਨਿਕਲਦੀਆਂ ਹਨ, ਉਨ੍ਹਾਂ ਵਿਚ ਹਰੀਜਨਾਂ ਲਈ ਰਿਜ਼ਰਵ ਸੀਟਾਂ ਰਖੀਆਂ ਜਾਂਦੀਆਂ ਹਨ ਕਿ ਨਹੀਂ ?

**ਮੰਤਰੀ**: ਹਾਂ ਜੀ, ਰਖੀਆਂ ਜਾਂਦੀਆਂ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਵੇਕੈਂਸੀਜ਼ ਭਰਨ ਬਾਰੇ ਹਰੀਜਨਾਂ ਵਿਚ ਬੜੀ ਰਿਜ਼ੈਂਟਮੈਂਟ ਹੈ। ਕਦੇ ਦੋ ਤਿੰਨ ਵੇਕੈਂਸੀਜ਼ ਕੱਢ ਦਿੰਦੇ ਹਨ, ਫੇਰ ਉਹ ਵੀ ਭਰੀਆਂ ਨਹੀਂ ਜਾਂਦੀਆਂ। ਕੀ ਮਨਿਸਟਰ ਸਾਹਿਬ ਇਸ ਦੀ ਪੜਤਾਲ ਕਰਾਉਣ ਨੂੰ ਤਿਆਰ ਹਨ ?

**ਮੰਤਰੀ**: ਅਗਰ ਕੋਈ ਆਨਰੇਬਲ ਮੈਂਬਰ ਅਜਿਹੀ ਸ਼ਿਕਾਇਤ ਨੋਟਿਸ ਵਿਚ ਲਿਆਉਣਗੇ ਤਾਂ ਐਕਸ਼ਨ ਲਿਆ ਜਾਵੇਗਾ। (ਸ਼ੋਰ) (ਵਿਘਨ)

**चौधरी बलबीर सिंह** : जो वेकैंसीज़ को फिल करने के लिए इनके लिए रेशो रखी गई है, क्या सरकार के ख्याल के मुताबिक यह रैज़रवेशन की रेशो मुकम्मल होती रही है या कम रही है ?

**ਮੰਤਰੀ**: ਇਹ ਸ਼ਿਕਾਇਤ ਜਾਇਜ਼ ਹੈ, ਪਰਸੈਂਟੇਜ ਪੂਰੀ ਨਹੀਂ ਹੁੰਦੀ ਰਹੀ। ਇਸ ਸ਼ਿਕਾਇਤ ਨੂੰ ਮੁੱਖ ਰਖਦੇ ਹੋਏ ਇਕ ਹਾਈ ਪਾਵਰਡ ਕਮੇਟੀ ਬਣਾਈ ਹੈ, ਜੋ ਕਿ ਇਸ ਚੀਜ਼ ਦੀ ਦੇਖ ਭਾਲ ਕਰ ਰਹੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਜਿਹੜੀ ਇਨ੍ਹਾਂ ਨੇ ਹਾਈ ਪਾਵਰਡ ਕਮੇਟੀ ਦਾ ਜ਼ਿਕਰ ਕੀਤਾ ਹੈ, ਉਹਦੀਆਂ ਕਿੰਨੀਆਂ ਹਾਲੇ ਤਕ ਮੀਟਿੰਗਾਂ ਹੋ ਚੁਕੀਆਂ ਹਨ ? ਉਨ੍ਹਾਂ ਨੇ ਕੋਈ ਫੈਸਲਾ ਕੀਤਾ ਹੈ ਜਿਸ ਨਾਲ ਹਰੀਜਨਾਂ ਦਾ ਲਾਭ ਹੋਇਆ ਹੋਵੇ ?

**ਮੰਤਰੀ**: ਕਮੇਟੀ ਦੀ ਕੇਵਲ ਇਕ ਮੀਟਿੰਗ ਹੋਈ ਹੈ, ਉਸ ਵਿਚ ਪਰੀਲੀਮੀਨਰੀਜ਼ ਡਿਸਕਸ਼ਨ ਹੋਈਆਂ ਹਨ। ਡਿਪਾਰਟਮੈਂਟ ਤੋਂ ਫਿਗਰਜ਼ ਅਤੇ ਫੈਕਟਸ ਦੀ ਮੰਗ ਕੀਤੀ ਹੈ। ਦੂਸਰੀ ਮੀਟਿੰਗ 17 ਮਾਰਚ, 1970 ਨੂੰ ਹੋਣੀ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.:** ਕੀ ਭਲਾਈ ਮੰਤਰੀ ਦਸਣਗੇ ਕਿ ਹਰੀਜਨਾਂ ਨਾਲ ਜੋ ਵਧੀਕੀਆਂ ਹੁੰਦੀਆਂ ਹਨ ਉਸ ਬਾਰੇ ਉਨ੍ਹਾਂ ਵਲੋਂ ਸ਼ਿਕਾਇਤਾਂ ਦਾ ਕਦੇ ਇਨ੍ਹਾਂ ਨੇ ਕੋਈ ਨੋਟਿਸ ਲਿਆ ਹੈ ? ਕੋਈ ਕਾਰਵਾਈ ਕੀਤੀ ਹੈ ?

**ਮੰਤਰੀ:** ਮੈਂ ਤਾਂ ਅਰਜ਼ ਕੀਤੀ ਹੈ ਕਿ ਹਾਈ ਪਾਵਰਡ ਕਮੇਟੀ ਬਣ ਗਈ ਹੈ ਅਤੇ ਇਹ ਸਾਰੀਆਂ ਚੀਜ਼ਾਂ ਉਹ ਦੇਖੇਗੀ ਅਤੇ ਵਿਚਾਰੇਗੀ।

**ਚੌਧਰੀ ਜਗਤ ਰਾਮ :** ਸਾਡੇ ਮੰਤਰੀ ਸਾਹਿਬ ਹਰੀਜਨਾਂ ਨਾਲ ਬਹੁਤ ਹਮਦਰਦੀ ਰਖਦੇ ਹਨ। ਉਨ੍ਹਾਂ ਨੇ ਦਸਿਆ ਹੈ ਕਿ ਹਰੀਜਨਾਂ ਨਾਲ ਬਹੁਤ ਧਕੇ ਹੁੰਦੇ ਹਨ, ਪਰ ਅਜ ਤਕ ਉਨ੍ਹਾਂ ਦੀ ਰੈਜ਼ਰਵੇਸ਼ਨ ਪੂਰੀ ਨਹੀਂ ਹੁੰਦੀ ਰਹੀ (ਸ਼ੋਰ) (ਵਿਘਨ)

**ਇਕ ਆਵਾਜ਼:** ਵੀਹ ਸਾਲਾਂ ਵਿਚ ਤੁਸੀਂ ਕੀ ਕਰਦੇ ਰਹੇ ?

**ਚੌਧਰੀ ਜਗਤ ਰਾਮ :** ਜੇ ਤੁਸੀਂ ਵੀ ਸਾਡੇ ਵਰਗੇ ਹੋਣਾ ਹੈ ਤਾਂ ਉਠਕੇ ਲਾਂਭੇ ਹੋਵੋ। (ਸ਼ੋਰ) (ਵਿਘਨ) ਕਿਤੇ ਇਸ ਤਰ੍ਹਾਂ ਤਾਂ ਨਹੀਂ ਹੋਵੇਗਾ ਜਿਸ ਤਰ੍ਹਾਂ ਕਿ ਚੀਫ ਮਨਿਸਟਰ ਸਾਹਿਬ ਦੀ ਰਹਿ-ਨੁਮਾਈ ਵਿਚ ਜ਼ਮੀਨਾਂ ਦੀ ਵੰਡ ਵਿਚ ਹੇਰਾਫੇਰੀ ਹੋਈ ਹੈ ? ਕਿਤੇ ਇਸ ਹਾਈ ਪਾਵਰਡ ਕਮੇਟੀ ਵਿਚ ਵੀ ਹੇਰਾ ਫੇਰੀ ਨਾਂ ਹੋ ਜਾਵੇ।

**ਮੰਤਰੀ:** ਜਿਤਨੀ ਕੁ ਸੈਂਸ ਆਨਰੇਬਲ ਮੈਂਬਰ ਸਾਹਿਬ ਦੇ ਸਵਾਲ ਵਿਚ ਹੈ ਉਸ ਦਾ ਜਵਾਬ ਦੇ ਦਿੱਤਾ ਹੈ। (ਸ਼ੋਰ) (ਵਿਘਨ)

**ਆਵਾਜ਼ਾਂ :** ਇਹ ਐਸਪਰਸ਼ਨ ਹੈ।

**ਮੰਤਰੀ:** ਜੇ ਇਹ ਐਸਪਰਸ਼ਨ ਹੈ, ਤਾਂ ਮੈਂ ਵਿਦਡਰਾ ਕਰਦਾ ਹਾਂ। ਜਿਹੜੀ ਜ਼ਮੀਨਾਂ ਲਈ ਸਬ-ਕਮੇਟੀ ਬਣੀ ਹੈ ਉਹਦੇ ਫੈਸਲੇ ਆਨਰੇਬਲ ਮੈਂਬਰ ਨੂੰ ਪਤਾ ਹਨ। ਕੈਬਨਟ ਵਿਚ ਆ ਕੇ ਫੈਸਲੇ ਸ਼ੈਡਿਊਲਡ ਕਾਸਟਸ ਦੇ ਹੱਕ ਵਿਚ ਹੋਣਗੇ। (ਸ਼ੋਰ ਵਿਘਨ)

---

## Case of Embezzlement in Mohindra College, Patiala

***1189. Sardar Dalip Singh Pandhi :** Will the Minister for Education be pleased to state—

(a) whether any case of embezzlement occurred in the Mohindra College, Patiala, during the last five years, if so, the amount embezzled and the name of the person involved ;

(b) whether any Principal was also involved in the said case ; if so, his name ;

(c) the details of the departmental action taken in the said case of embezzlement ?

**ਸਰਦਾਰ ਸੁਰਜੀਤ ਸਿੰਘ :** (ੲ) (i) ਹਾਂ ਜੀ।

(ii) 74,813.10 ਰੁਪਏ

(iii) ਸ੍ਰੀ ਰਮਿੰਦਰ ਸਿੰਘ ਫੀਸ ਕਲਰਕ। ਉਸ ਸਮੇਂ ਸ੍ਰੀ ਐਮ: ਐਲ: ਖੋਸਲਾ ਪ੍ਰਿੰਸੀਪਲ ਸੀ ਤੇ ਸ੍ਰੀ ਰਾਮਾ ਨੰਦ ਬਰਸਰ ਸਨ।

(ਬੀ) ਉਸ ਸਮੇਂ ਸ੍ਰੀ ਐਮ: ਐਲ: ਖੋਸਲਾ ਕਾਲਿਜ ਦੇ ਪਰਿੰਸੀਪਲ ਸਨ। ਪਰ ਪੁਲਿਸ ਦੀ ਤਫਤੀਸ਼ ਮੁਕੰਮਲ ਹੋਣ ਤੋਂ ਬਾਦ ਹੀ ਇਹ ਨਿਰਣਾ ਕੀਤਾ ਜਾ ਸਕੇਗਾ ਕਿ ਪ੍ਰਿੰਸੀਪਲ ਦਾ ਕੋਈ ਹੱਥ ਸੀ ਯਾ ਨਹੀਂ।

(ਸੀ) ਕੋਈ ਨਹੀਂ। ਮਾਮਲਾ ਪੋਲੀਸ ਦੇ ਜ਼ੇਰ ਤਫਤੀਸ਼ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੇਸ ਦਾ ਕਦੋਂ ਤਕ ਫੈਸਲਾ ਹੋ ਜਾਵੇਗਾ? ਕੀ ਕਿਤੇ ਇਸ ਕੇਸ ਨੂੰ ਹਸ਼ ਅੱਪ ਤਾਂ ਨਹੀਂ ਕੀਤਾ ਜਾ ਰਿਹਾ?

**ਮੰਤਰੀ**: ਇਸ ਬਾਰੇ ਐਸ. ਪੀ. ਨੂੰ ਇਨਵੈਸਟੀਗੇਸ਼ਨ ਕਰਨ ਲਈ ਕਿਹਾ ਗਿਆ ਹੈ ਅਤੇ ਆਈ. ਜੀ. ਨੂੰ ਵੀ ਕਿਹਾ ਗਿਆ ਹੈ ਕਿ ਇਸ ਦੀ ਜਲਦੀ ਤਫਤੀਸ਼ ਕੀਤੀ ਜਾਵੇ।

**चौधरी बलबीर सिंह** : वजीर साहिब ने इस सवाल के जवाब में कहा है कि 74 हज़ार रुपये का ग़बन हुआ है। इस को कई साल हो गए हैं। तो क्या वज़ीर साहिब या सरकार इस की कोई तारीख मुकर्रर करेंगे कि इस से पहले इस केस की प्रौसीक्यूशन मुकम्मल हो जाएगी ?

**ਮੰਤਰੀ** : ਬਹੁਤ ਜਲਦੀ ਕਰ ਰਹੇ ਹਾਂ ਪਰ ਇਸ ਬਾਰੇ ਕੋਈ ਡੇਟ ਫਿਕਸ ਨਹੀਂ ਕੀਤੀ ਜਾ ਸਕਦੀ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਸ ਕੇਸ ਨੂੰ ਦਬਾਉਣ ਲਈ ਐਜੂਕੇਸ਼ਨ ਡਿਪਾਰਟਮੈਂਟ ਦਾ ਜਿਹੜਾ ਸੈਕਟਰੀ ਹੈ, ਉਸ ਨੂੰ ਅਤੇ ਆਈ. ਜੀ. ਨੂੰ ਐਪਰੋਚ ਤਾਂ ਨਹੀਂ ਕੀਤਾ ਜਾ ਰਿਹਾ, ਤਾਂ ਕਿ ਇਸ ਕੇਸ ਨੂੰ ਹੱਸ਼ ਅੱਪ ਕੀਤਾ ਜਾਵੇ ?

**ਮੰਤਰੀ**: ਐਸੀ ਕੋਈ ਗੱਲ ਸਾਡੇ ਨੋਟਿਸ ਵਿਚ ਨਹੀਂ ਹੈ।

**ਡਾਕਟਰ ਅਮੀਰ ਸਿੰਘ ਕਲਕਟ**: ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਕੇਸ ਨੂੰ ਜਲਦੀ ਮੁਕਾਉਣ ਵਾਸਤੇ ਕੋਈ ਸਟੈਪ ਗੌਰਮਿੰਟ ਲੈ ਰਹੀ ਹੈ ?

**ਮੰਤਰੀ**: ਇਸ ਦੀ ਤਫਤੀਸ਼ ਹੋ ਰਹੀ ਹੈ।

---

**Starred Question No. 1190***

**ਸ੍ਰੀ ਸਪੀਕਰ** : ਨਿਸ਼ਾਨ ਵਾਲਾ ਸਵਾਲ ਨੰ: 1190 ਅੱਗੇ ਪਾਉਣ ਲਈ ਕਿਹਾ ਗਿਆ ਹੈ।

(Extension has been asked for in respect of Starred Question No. 1190)

---

**Upgrading of Primary School, Ramgarh in the Backward Area of Talwara Block of Hoshiarpur District.**

***1196. Chaudhri Kewal Krishan :** Will the Minister for Education be pleased to state—

(a) whether it is a fact that Primary School, Ramgarh in the backward area of Block Talwara, district Hoshiarpur situated near the border of Himachal Pradesh has not, so far, been upgraded ;

(b) whether it is also a fact that the conditions regarding upgrading of the said Primary School have already been fulfilled and the case has been recommended by the D.E.O., Hoshiarpur ;

(c) whether the Government gives priority to upgrade schools situated in backward hilly area and the border areas; if so, the reasons for not upgrading the above mentioned school till now ;

(d) whether the Government propose to upgrade the said school during the year 1970-71 ?

---

*Starred Question No. 1190 and reply thereto appear in the Punjab Vidhan Sabha Debate, dated 10th March, 1970.

**ਸਰਦਾਰ ਸੁਰਜੀਤ ਸਿੰਘ :** (ਏ) ਤੇ (ਬੀ) ਹਾਂ ਜੀ।

(ਸੀ) ਸਕੂਲਾਂ ਨੂੰ ਅਪਗ੍ਰੇਡ ਕਰਨ ਸਮੇਂ ਹੋਰ ਪੱਖਾਂ ਦੇ ਨਾਲ ਨਾਲ, ਇਲਾਕੇ ਦੀ ਨੇਚਰ ਦਾ ਵੀ ਧਿਆਨ ਰੱਖਿਆ ਜਾਂਦਾ ਹੈ ।

(ਡੀ) ਇਸ ਸਕੂਲ ਦਾ ਕੇਸ ਅਜੇਹੇ ਹੋਰ ਸਕੂਲਾਂ ਨਾਲ, ਯੋਗ ਸਮੇਂ ਸਿਰ ਗੁਣ ਦੋਸ਼ ਦੇ ਅਧਾਰ ਤੇ ਵਿਚਾਰਿਆ ਜਾਵੇਗਾ ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਤਲਵਾੜੇ ਦੇ ਬਲਾਕ ਵਿਚ ਕੋਈ ਸਕੂਲ ਅਪ-ਗਰੇਡ ਨਹੀਂ ਕੀਤਾ ਗਿਆ। ਇਹ ਹਿਮਾਚਲ ਦੇ ਨਾਲ ਲੱਗਦਾ ਹੈ। ਇਹ ਬੈਕਵਰਡ ਏਰੀਆ ਹੈ ਅਤੇ ਇਥੇ ਬੈਕਵਰਡ ਕਲਾਸਜ਼ ਰਹਿੰਦੀਆਂ ਹਨ। ਕੀ ਮਨਿਸਟਰ ਸਾਹਿਬ ਇਸ ਸਾਲ ਇਸ ਨੂੰ ਪ੍ਰਾਇਰਟੀ ਦੇਣਗੇ ?

**ਮੰਤਰੀ:** ਇਸ ਸਾਲ ਦੇ ਕੇਸ ਮੰਗਵਾਏ ਹਨ, ਦੂਸਰਿਆਂ ਕੇਸਾਂ ਦੇ ਨਾਲ, ਜੇਕਰ ਠੀਕ ਹੋਇਆ ਤਾਂ ਕੀਤਾ ਜਾਵੇਗਾ ।

**चौधरी बलबीर सिंह :** मैं वज़ीर साहिब से पूछना चाहता हूं कि क्या यह ठीक है कि कुछ स्कूलों ने या जिन पन्चायतों ने सरकार की सब शर्तें बिल्डिंग वगैरा बना कर पूरी कर दीं और इन के महकमे से या ज़िला से या सर्कल से केस पूरे हो कर डी. पी. आई. के पास पहुंचे मगर तब भी उनके स्कूलों को अपग्रेड नहीं किया गया लेकिन जिन्होंने शर्तें पूरी नहीं कीं उनको कर दिया गया ? क्या यह पार्टी के बेसिज़ पर होते हैं ?

(कोई जवाब नहीं दिया गया)

**ਚੌਧਰੀ ਕੇਵਲ ਕ੍ਰਿਸ਼ਨ:** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹਾਲਾਤ ਨੂੰ ਦੇਖ ਕੇ ਕੀਤਾ ਜਾਂਦਾ ਹੈ। ਖਾਸ ਤੌਰ ਤੇ ਜਿੱਥੇ ਬੜੀ ਜਲਦੀ ਜ਼ਰੂਰਤ ਹੈ, ਹੋ ਸਕਦਾ ਹੈ ਕਿ ਉੱਥੇ ਕੋਈ ਡਿਸਪਿਊਟ ਐਰਾਈਜ਼ ਨ ਹੋ ਜਾਵੇ, ਇਸ ਲਈ ਕਿ ਮਨਿਸਟਰ ਸਾਹਿਬ ਇਹ ਨਹੀਂ ਚਾਹੁੰਦੇ ਕਿ ਉਨ੍ਹਾਂ ਦੀਆਂ ਮੰਗਾਂ ਨੂੰ ਮੁੱਖ ਰੱਖਦੇ ਹੋਏ, ਉਨ੍ਹਾਂ ਨੂੰ ਪੂਰਾ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਸਹੂਲਤਾਂ ਦਿਤੀਆਂ ਜਾਣ ?

**ਮੰਤਰੀ:** ਮੈਂ ਤਾਂ ਪਹਿਲਾਂ ਹੀ ਇਸ ਦਾ ਜਵਾਬ ਦੇ ਦਿਤਾ ਹੈ। ਮੌਕੇ ਦੇ ਅਨੁਸਾਰ ਹੀ ਸਹੂਲਤਾਂ ਦਿਤੀਆਂ ਜਾਂਦੀਆਂ ਹਨ।

**ਚੌਧਰੀ ਤੁਲਸੀ ਰਾਮ ਚੌਹਾਨ :** ਪਿਛਲੇ ਸਾਲ ਹੁਸ਼ਿਆਰਪੁਰ ਵਿਚ ਬਲਾਚੌਰ ਦਾ ਜਿਹੜਾ ਬੈਕਵਰਡ ਏਰੀਆ ਹੈ, ਉਥੇ ਦਾ ਸਕੂਲ ਅਪ-ਗਰੇਡ ਨਹੀਂ ਕੀਤਾ ਗਿਆ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਂਦੇ ਸਾਲ ਵਿਚ ਇਸ ਤੇ ਵਿਚਾਰ ਕਰਕੇ ਇਸ ਬੈਕਵਰਡ ਏਰੀਆ ਦਾ ਖਿਆਲ ਕੀਤਾ ਜਾਵੇਗਾ। ਉਥੇ ਬੈਕਵਰਡ ਕਲਾਸਿਜ਼ ਵੀ ਹਨ ਅਤੇ ਬੈਕਵਰਡ ਏਰੀਆ ਵੀ ਹੈ।

**ਮੰਤਰੀ:** ਅਸੀਂ ਬੈਕਵਰਡ ਏਰੀਆ ਦਾ ਵੀ ਖਿਆਲ ਰੱਖਦੇ ਹਾਂ।

**ਸਰਦਾਰ ਦਰਸ਼ਨ ਸਿੰਘ ਕੇ.ਪੀ.:** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੇਠੋਂ ਤ ਰਿਪੋਰਟ ਡਿਸਟ੍ਰਿਕਟ ਤੋਂ, ਡੀ.ਈ.ਓ. ਤੋਂ ਡੀ.ਪੀ.ਆਈ. ਤੱਕ ਮੁਕੰਮਲ ਹੋ ਕੇ ਆਉਂਦੀ ਹੈ ਅਤੇ ਉਹ ਸਕੂਲ ਅਪ-ਗਰੇਡ ਨਾ ਕੀਤੇ ਜਾਣ ਤਾਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਦੇ ਕਿਤੇ ਦਿਲ ਵਿਚ ਇਹ ਤਾਂ ਨਹੀਂ ਕਿ ਕਾਂਗਰਸ ਦੇ ਐਮ. ਐਲ. ਏ. ਦੇ ਹਲਕਿਆਂ ਵਿਚ ਸਕੂਲ ਅਪ-ਗਰੇਡ ਨਹੀਂ ਕਰਨੇ ਅਤੇ ਅਕਾਲੀਆਂ ਦੇ ਹਲਕਿਆਂ ਵਿਚ ਹੀ ਦੇਣੇ ਹਨ। ਪਿਛਲੇ ਸਾਲ ਇਸੇ ਤਰ੍ਹਾਂ ਹੋਇਆ ਹੈ ?

**ਮੰਤਰੀ**: ਅਜਿਹੀਆਂ ਗੱਲਾਂ ਤਾਂ ਤੁਹਾਡੇ ਵੇਲੇ ਹੀ ਹੁੰਦੀਆਂ ਹੋਣਗੀਆਂ, ਪਰ ਇਹ ਹੁਣ ਨਹੀਂ ਹੁੰਦਾ। ਅਸੀਂ ਤਾਂ ਮੈਰਿਟ ਦੇਖਦੇ ਹਾਂ। ਰੀਕੁਮੈਂਡੇਸ਼ਨਜ਼ ਬਹੁਤ ਜ਼ਿਆਦਾ ਹੁੰਦੀਆਂ ਹਨ ਪਰ ਸਕੂਲਾਂ ਦਾ ਨੰਬਰ ਲਿਮਿਟਡ ਹੁੰਦਾ ਹੈ। ਇਸ ਕਰਕੇ ਇਸ ਦੇ ਅਨੁਸਾਰ ਹੀ ਵੰਡ ਕੀਤੀ ਜਾਂਦੀ ਹੈ।

-----

STARRED QUESTION NO. 1231

**ਸ੍ਰੀ ਸਪੀਕਰ**: ਸਵਾਲ ਨੰ: *1231 ਅੱਗੇ ਪਾਉਣ ਲਈ ਕਿਹਾ ਗਿਆ ਹੈ।

(Extension has been asked for in respect of Starred Question No 1231.)

-----

**Upgrading of Middle School, Khundpur in Mukerian Block**

***1236. Chaudhri Kewal Krishan :** Will the Minister for Education be pleased to state—

(a) whether it is a fact that Government issued orders for upgrading the Middle School at Village Khundpur in Mukerian Block to a High School in November, 1969 and appointments of some teachers were made therein ;

(b) whether it is a fact that Government withdrew the order of upgrading the said school in the same month i.e., November, 1969 ; if so, the reasons therefor;

(c) whether Government proposes to upgrade the said school again during the year 1970-71 ?

ਸਰਦਾਰ ਸੁਰਜੀਤ ਸਿੰਘ : (ੲ) ਨਹੀਂ ਜੀ।

(ਬੀ) ਸਵਾਲ ਨਹੀਂ ਉਠਦਾ।

(ਸੀ) ਜ਼ਿਲ੍ਹਾ ਸਿਖਿਆ ਅਫ਼ਸਰ, ਹੁਸ਼ਿਆਰਪੁਰ ਨੇ ਇਸ ਸਕੂਲ ਦੇ ਕੇਸ ਦੀ ਸਿਫ਼ਾਰਸ਼ ਨਹੀਂ ਕੀਤੀ। ਫਿਰ ਵੀ ਜ਼ਿਲ੍ਹਾ ਸਿਖਿਆ ਅਫ਼ਸਰ ਤੋਂ ਸਕੂਲ ਦਾ ਕੇਸ ਮੰਗਵਾਇਆ ਜਾ ਰਿਹਾ ਹੈ। ਇਸ ਬਾਰੇ ਅਜਿਹੇ ਹੋਰ ਸਕੂਲਾਂ ਨਾਲ ਯੋਗ ਸਮੇਂ ਸਿਰ ਗੁਣ ਦੋਸ਼ ਦੇ ਆਧਾਰ ਤੇ ਵਿਚਾਰ ਕੀਤਾ ਜਾਵੇਗਾ।

**ਚੌਧਰੀ ਕੇਵਲ ਕ੍ਰਿਸ਼ਨ** : ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਖੁੰਦਪੁਰ ਸਕੂਲ ਨੂੰ ਅੱਪ-ਗਰੇਡ ਕਰਨ ਦੇ ਆਰਡਰ ਗੌਰਮਿੰਟ ਨੇ ਨਹੀਂ ਕੀਤੇ। ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਸਕੂਲ ਨੂੰ ਮਿਡਲ ਤੋਂ ਹਾਈ ਸਕੂਲ ਕਰਨ ਦੇ ਆਰਡਰ ਹੋਏ, ਉਥੇ ਸਟਾਫ ਦੇ ਜਾਣ ਦੇ ਵੀ ਆਰਡਰ ਹੋ ਗਏ ਸੀ। ਲੇਕਿਨ ਕੁਝ ਦਿਨਾਂ ਦੇ ਬਾਅਦ ਵਿਦਡਰਾ ਦੇ ਆਡਰ ਆ ਗਏ ਔਰ ਸਟਾਫ ਨੂੰ ਵੀ ਵਾਪਿਸ ਬੁਲਾ ਲਿਆ ਗਿਆ। ਲੇਕਿਨ ਗੌਰਮਿੰਟ ਨੇ ਕਿਹਾ ਹੈ ਕਿ ਕੋਈ ਆਰਡਰ ਨਹੀਂ ਹੋਏ। ਮੈਂ ਕਹਿੰਦਾ ਹਾਂ ਕਿ ਮੈਂ ਸਬੂਤ ਦੇ ਸਕਦਾ ਹਾਂ। ਜੇ ਕਹੋ ਤਾਂ ਮੈਂ ਉਸ ਦੀ ਨਕਲ ਇਥੇ ਰੱਖ ਸਕਦਾ ਹਾਂ। ਸੋ ਮੈਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੀ ਅਜਿਹੇ ਆਫੀਸਰ ਦੇ ਅਗੇਂਸਟ ਤੁਸੀਂ ਐਕਸ਼ਨ ਲਵੋਗੇ ਜਿਸ ਨੇ ਇਹ ਗਲਤ ਇਨਫਰਮੇਸ਼ਨ ਦਿਤੀ ਹੈ ?

**ਮੰਤਰੀ**: ਜਵਾਬ ਗਲਤ ਨਹੀਂ ਹੈ। ਉਥੇ ਮਿਡਲ ਸਕੂਲ ਤੁਹਾਡੇ ਨੌਂ ਅਪ ਗਰੇਡ ਹੋਏ ਹਨ। ਹਾਈ ਸਕੂਲ ਦੀ ਸ਼ਿਫਾਰਿਸ਼ ਵੀ ਸੀ। ਜੇ ਹਾਈ ਸਕੂਲ ਬਣਾਉਂਦੇ ਤਾਂ ਦੂਸਰੇ ਘੱਟ ਰਹਿੰਦੇ ਸਨ।

---

*Starred Question No. 1231 and reply thereto appear in the Punjab Vidhan Sabha Debate, dated 16th March, 1970.

ਇਸ ਲਈ ਵਿਚਾਰ ਇਹ ਹੋਇਆ ਕਿ ਮਿਡਲ ਸਕੂਲ ਜ਼ਿਆਦਾ ਅਪ-ਗਰੇਡ ਕੀਤੇ ਜਾਣ। ਇਸ ਵਾਰ ਇਸ ਦਾ ਕੇਸ ਅਸੀਂ ਮੰਗਵਾਇਆ ਹੈ, ਉਮੀਦ ਹੈ ਕਿ ਸ਼ਾਇਦ ਫੈਸਲਾ ਇਸ ਦੇ ਹੱਕ ਵਿਚ ਹੋ ਜਾਵੇ।

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਸਕੂਲ ਦੇ ਅਪ-ਗਰੇਡ ਕਰਨ ਬਾਰੇ ਕੀ ਕੋਈ ਆਰਡਰ ਹੋਏ ਜਾਂ ਨਹੀਂ ਅਤੇ ਕੀ ਸਟਾਫ ਭੇਜਿਆ ਗਿਆ ਜਾਂ ਨਹੀਂ ? ਕੀ ਇਹ ਇਸ ਨੂੰ ਗਲਤ ਸਮਝਦੇ ਹਨ ?

**ਮੰਤਰੀ:** ਆਰਡਰ ਹੋਏ ਸਨ ਪਰ ਆਰਡਰ ਤਿੰਨ ਦਿਨ ਦੇ ਬਾਅਦ ਕੈਂਸਲ ਹੋ ਗਏ।

**ਚੌਧਰੀ ਤੁਲਸੀ ਰਾਮ ਚੌਹਾਨ:** ਮੈਂ ਕਹਿੰਦਾ ਹਾਂ ਕਿ ਪਿਛਲੇ ਸਾਲ ਦੇ ਵਿਚ ਜਿਹੜੇ ਸਕੂਲ ਅਪ-ਗਰੇਡ ਹੋਏ ਸਨ, ਉਨ੍ਹਾਂ ਦੇ ਵਿਚ ਮਤ ਭੇਦ ਹੈ। ਮੈਂ ਮਨਿਸਟਰ ਸਾਹਿਬ ਕੋਲੋਂ ਇਹ ਜਾਨਣ ਦੀ ਕੋਸ਼ਿਸ਼ ਕਰਾਂਗਾ ਕਿ ਪਿਛਲੇ ਸਾਲ ਜ਼ਿਲ੍ਹਾ ਹੁਸ਼ਿਆਰਪੁਰ ਵਿਚ 19 ਸਕੂਲ ਇਨ੍ਹਾਂ ਨੇ ਅਪ-ਗਰੇਡ ਕੀਤੇ। ਜਿਨ੍ਹਾਂ ਦੇ ਵਿਚੋਂ 3 ਸਕੂਲ ਵੈਦ ਕਰਤਾਰ ਸਿੰਘ ਦੀ ਕੰਸਟੀਚੁਐਂਸੀ ਵਿਚ ਹੋਏ। 4 ਸਕੂਲ ਸਰਦਾਰ ਦਵਿੰਦਰ ਸਿੰਘ ਬਾਜਵਾ ਦੀ ਕੰਸਟੀਚੁਐਂਸੀ ਵਿਚ ਹੋਏ ਅਤੇ 1 ਸਕੂਲ ਚੌਧਰੀ ਬਲਬੀਰ ਸਿੰਘ ਦੀ ਕੰਸਟੀਚੁਐਂਸੀ ਵਿਚ ਹੋਇਆ। ਇਸ ਲਈ ਇਹ ਮੈਨੂੰ ਦੱਸ ਦੇਣ ਕਿ ਬਾਕੀ ਜਿਹੜੀਆਂ ਕਾਂਗਰਸ ਦੀਆਂ ਕਾਂਸਟੀਚੁਐਂਸੀਜ਼ ਹਨ, ਕੀ ਉਨ੍ਹਾਂ ਵਿਚ ਕੋਈ ਸਕੂਲ ਅਪ-ਗਰੇਡ ਹੋਇਆ ? ਜੇ ਨਹੀਂ ਹੋਇਆ ਤਾਂ ਕੀ ਇਹ ਮਤਭੇਦ ਨਹੀਂ ?

**ਮੰਤਰੀ:** ਇਹ ਇਸ ਵਿਚੋਂ ਐਰਾਈਜ਼ ਨਹੀਂ ਹੁੰਦਾ।

---

### Applications for House Building Advance invited by the Director of Public Instruction, Punjab from its Employees

***1274. Sardar Darshan Singh K.P. :** Will the Minister for Education be pleased to state—

(a) whether it is a fact that the Director of Public Instruction, Punjab invited applications for house building advance from the officials of his department under Rules 10.16 to 10.19 of the Punjab Financial Rules, Vol. I ;

(b) if the reply to part (a) above be in the affirmative, the number of Class III employees belonging to Scheduled Castes and Backward Classes among those referred to above who have been given the said advance ;

(c) whether 12 per cent quota out of the said advance too has been reserved for Harijan employees ?

ਸਰਦਾਰ ਸੁਰਜੀਤ ਸਿੰਘ :(ਏ) ਹਾਂ ਜੀ।

(ਬੀ) ਇਹ ਸੂਚਨਾ ਨਹੀਂ ਹੈ ਜੀ ਕਿਉਂਕਿ ਇਸ ਦੀ ਸੂਚੀ ਜ਼ਾਤ ਪਾਤ ਦੇ ਬਾਰੇ ਅਰਜ਼ੀ ਤੇ ਨਹੀਂ ਦਿਤੀ ਹੁੰਦੀ ਹੈ।

(ਸੀ) ਨਾਂ ਜੀ।

---

### Higher Secondary Schools Down-graded as High Schools

***1285. Sardar Kirpal Singh :** Will the Minister for Education be pleased to state—

(a) the number of Higher Secondary Schools for Girls and Boys separately in the State during the years 1967-68, 1968-69, and 1969-70 to date ;

[Sardar Kirpal Singh]

(b) the number of co-educational Higher Secondary Schools during the period referred to in part (a) above ;

(c) the number of Higher Secondary Schools referred to in parts (a) and (b) above which have been downgraded as High Schools during the period from 1967-68 to-date together with the reasons therefor in each case and the district-wise lists of such schools be placed on the Table of the House ?

ਸਰਦਾਰ ਸੁਰਜੀਤ ਸਿੰਘ :

| | | ਲੜਕੇ | ਲੜਕੀਆਂ | ਜੋੜ |
|---|---|---|---|---|
| (ਏ) | 1967-68 | 197 | 88 | 285 |
| | 1968-69 | 190 | 79 | 269 |
| | 1969-70 | 181 | 74 | 255 |

(ਬੀ) ਲੜਕੀਆਂ ਦੇ ਹਾਇਰ ਸੈਕੰਡਰੀ ਸਕੂਲਾਂ ਤੋਂ ਬਿਨਾਂ ਲੜਕਿਆਂ ਦੇ ਸਾਰੇ ਹਾਇਰ ਸੈਕੰਡਰੀ ਸਕੂਲ ਕੋਐਜੂਕੇਸ਼ਨ ਹੁੰਦੇ ਹਨ ।

(ਸੀ) 34 । ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**1967-68 ਵਿਚ ਹਾਇਰ ਸੈਕੰਡਰੀ ਤੋਂ ਹਾਈ ਸਕੂਲਾਂ ਵਿਚ ਬਦਲੇ ਸਕੂਲਾਂ ਦੇ ਨਾਮ**

| ਕ੍ਰਮ ਨੰ: | ਜ਼ਿਲ੍ਹਾ, ਸੰਨ ਅਤੇ ਸਕੂਲਾਂ ਦਾ ਨਾਂ | ਸਕੂਲਾਂ ਨੂੰ ਡਾਊਨ ਗਰੇਡ ਕਰਨ ਦੇ ਕਾਰਨ |
|---|---|---|
| | (1) ਜਲੰਧਰ (1967-68) | |
| 1. | ਖਾਲਸਾ ਹਾਇਰ ਸੈਕੰਡਰੀ ਸਕੂਲ, ਮਲਸਿਆਂ (ਜਲੰਧਰ) | ਜਗਾਹ ਦੀ ਤੰਗੀ, ਯੋਗ ਅਮਲੇ ਦਾ ਨਾ ਮਿਲਣਾ। ਸਾਇੰਸ ਦਾ ਸਮਾਨ ਘਟ ਹੋਣਾ ਅਤੇ ਪੱਕੇ ਕਰਨ ਦੀਆਂ ਸ਼ਰਤਾਂ ਪੂਰੀਆਂ ਨਾ ਕਰਨਾ । |
| 2. | ਦੁਆਬਾ ਆਰੀਆ ਹਾਇਰ ਸੈਕੰਡਰੀ ਸਕੂਲ, ਨੂਰ ਮਹਿਲ | ਇਹ ਸਕੂਲ ਮੈਨੇਜਮੈਂਟ ਦੀ ਬੇਨਤੀ ਉਤੇ ਡਾਊਨਗਰੇਡ ਕੀਤਾ ਗਿਆ ਸੀ । |
| 3. | ਡੀ.ਆਰ.ਜੈਨ ਹਾਇਰ ਸੈਕੰਡਰੀ ਸਕੂਲ, ਜਲੰਧਰ ਕੈਂਟ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ । |
| 4. | ਪੀ.ਸੀ.ਐਮ.ਐਨ. ਹਾਇਰ ਸੈਕੰਡਰੀ ਸਕੂਲ ਜਾਡਲਾ (ਜਲੰਧਰ) | ਯੋਗ ਸਟਾਫ ਦਾ ਨਾ ਮਿਲਣਾ । ਵਿਦਿਆਰਥੀਆਂ ਦੀ ਰੁਚੀ ਮੈਟ੍ਰਿਕ ਪੈਟਰਨ ਵਲ ਹੋਣ ਦੇ ਕਾਰਣ। |
| | ਸਾਲ 1968-69 (ਜਲੰਧਰ) | |
| 5. | ਗੌਰਮਿੰਟ ਹਾਇਰ ਸੈਕੰਡਰੀ ਸਕੂਲ, ਤਲਵਣ (ਜਲੰਧਰ) | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ |

| 1 | 2 | 3 |
|---|---|---|
| 6. | ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ, ਬਿਲਗਾ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ । |
| | (2) ਜ਼ਿਲ੍ਹਾ ਲੁਧਿਆਣਾ (1967-68) | |
| 7. | ਦਸਮੇਸ਼ ਖਾਲਸਾ ਹਾਇਰ ਸੈਕੰਡਰੀ ਸਕੂਲ, ਹੇਰਾਂ (ਲੁਧਿਆਣਾ) | ਮੈਨੇਜਮੈਂਟ ਦੀ ਬੇਨਤੀ ਤੇ ਕੀਤਾ ਗਿਆ ਸੀ। |
| 8. | ਨਿਊ ਹਾਇਰ ਸੈਕੰਡਰੀ ਸਕੂਲ, ਸਿਵਲ ਲਾਈਨਜ਼, ਲੁਧਿਆਣਾ | ਸਕੂਲ ਦੀ ਮੈਨੇਜਮੈਂਟ ਸਾਇੰਸ ਲਾਬਾਰਟਰੀ ਨੂੰ ਸਾਜ਼ ਸਮਾਨ ਨਾਲ ਪੂਰਾ ਕਰਨ ਲਈ ਅਸਮਰਥ ਸੀ । ਬੇਨਤੀ ਉਤੇ ਡਾਊਨਗਰੇਡ ਕੀਤਾ ਗਿਆ । |
| | ਸਾਲ 1968-69 | |
| 9. | ਆਦਰਸ਼ ਕੰਨਿਆਂ ਹਾਇਰ ਸੈਕੰਡਰੀ ਸਕੂਲ, ਜਗਰਾਉਂ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਕਾਰਣ ਸਕੂਲ ਦੀ ਮੈਨੇਜਮੈਂਟ ਦੀ ਬੇਨਤੀ ਉਤੇ ਡਾਊਨਗਰੇਡ ਕੀਤਾ ਸੀ । |
| 10. | ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ, ਨਾਰੰਗਵਾਲ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ |
| 11. | ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ, ਬੋਧਾ ਰਾਏ ਕਲਾਂ । | ਉਹੀ |
| | (3) ਜ਼ਿਲ੍ਹਾ ਬਠਿੰਡਾ (1967-68) | |
| 12. | ਹਿੰਦੂ ਹਾਇਰ ਸੈਕੰਡਰੀ ਸਕੂਲ, ਰਾਮਾ | ਉਸ ਇਲਾਕੇ ਵਿਚ ਹਾਇਰ ਸੈਕੰਡਰੀ ਸਿਸਟਮ ਲੋਕਾਂ ਦੀ ਰੁਚੀ ਦੇ ਮੁਤਾਬਕ ਨਹੀਂ ਸੀ। ਵਿਦਿਆਰਥੀਆਂ ਦੀ ਗਿਣਤੀ ਘੱਟ ਸੀ । |
| 13. | ਖਾਲਸਾ ਹਾਇਰ ਸੈਕੰਡਰੀ ਸਕੂਲ, ਤਲਵੰਡੀ ਸਾਬੋ | ਹਾਇਰ ਸੈਕੰਡਰੀ ਸਿਸਟਮ ਅਨਪਾਪੂਲਰ ਸੀ । ਮੈਨੇਜਮੈਂਟ ਖਰਚਾ ਕਰਨ ਤੋਂ ਅਸਮਰਥ ਸੀ। |
| 14. | ਖਾਲਸਾ ਹਾਇਰ ਸੈਕੰਡਰੀ ਸਕੂਲ, ਮਾਨਸਾ | ਕਵਾਲੀਫਾਈਡ ਸਟਾਫ ਦਾ ਨਾ ਮਿਲਣਾ ਅਤੇ ਸਕੀਮ ਦਾ ਖਰਚਾ ਪੂਰਾ ਨਾ ਹੋਣ ਦੇ ਕਾਰਣ। |
| | ਸਾਲ 1968-69 | |
| 15. | ਖਾਲਸਾ ਹਾਇਰ ਸੈਕੰਡਰੀ ਸਕੂਲ, ਫਰੀਦਕੋਟ, | ਮੈਨੇਜਮੈਂਟ ਖਰਚੇ ਦਾ ਭਾਰ ਚੁੱਕਣ ਵਿਚ ਅਸਮਰਥ ਸੀ ਅਤੇ ਨਾ ਹੀ ਯੋਗ ਅਮਲਾ ਮਿਲਦਾ ਸੀ। |

[ਸਿਖਿਆ ਮੰਤਰੀ]

| 1 | 2 | 3 |
|---|---|---|
| 16. | ਗੌਰਮਿੰਟ ਹਾਇਰ ਸੈਕੰਡਰੀ ਸਕੂਲ, ਕਲਿਆਣ ਸੁਖ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ |
| 17. | ਗੌਰਮਿੰਟ ਹਾਇਰ ਸੈਕੰਡਰੀ ਸਕੂਲ, ਚਾਉਕੇ | ਉਹੀ |
| 18. | ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ, ਮਲੋਟ ਮੰਡੀ | ਉਹੀ |
| | (4) ਜ਼ਿਲ੍ਹਾ ਸੰਗਰੂਰ (1967-68) | |
| 19. | ਐਸ. ਡੀ. ਹਾਇਰ ਸੈਕੰਡਰੀ ਸਕੂਲ, ਬਰਨਾਲਾ | ਹਾਇਰ ਸੈਕੰਡਰੀ ਸਿਸਟਮ ਇਲਾਕੇ ਵਿਚ ਅਨਪਾਪੂਲਰ ਸੀ। |
| | ਸਾਲ 1968-69 | |
| 20. | ਗੌਰਮਿੰਟ ਹਾਇਰ ਸੈਕੰਡਰੀ ਸਕੂਲ, ਧਾਉਲਾ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ। |
| 21. | ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ, ਲਹਿਰਾ ਗਾਗਾ | ਉਹੀ |
| | (5) ਜ਼ਿਲ੍ਹਾ ਅੰਮ੍ਰਿਤਸਰ (1967-68) | |
| 22. | ਜੀ.ਐਨ. ਖਾਲਸਾ ਸ਼ਹੀਦ ਹਾਇਰ ਸੈਕੰਡਰੀ ਸਕੂਲ, ਫਤੇਪੁਰ ਰਾਜਪੂਤਾਂ | ਵਿੱਤੀ ਔਕੜ, ਕਵਾਲੀਫਾਈਡ ਸਟਾਫ ਦਾ ਨਾ ਮਿਲਣਾ ਅਤੇ ਪਕਾ ਹੋਣ ਦੀਆਂ ਸ਼ਰਤਾਂ ਪੂਰੀਆਂ ਨਾ ਕਰਨ ਦੇ ਕਾਰਣ। |
| 23. | ਸ੍ਰੀ ਰਾਮ ਕੰਨਿਆ ਮਹਾ ਵਿਦਿਆਲਿਆ ਹਾਇਰ ਸੈਕੰਡਰੀ ਸਕੂਲ, ਨਮਕ ਮੰਡੀ, ਅੰਮ੍ਰਿਤਸਰ | ਸਕੂਲ ਨੂੰ ਕੋਈ ਗਰਾਂਟ ਨਹੀਂ ਮਿਲੀ ਸੀ ਅਤੇ ਪੱਕਾ ਹੋਣ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦਾ ਸੀ। |
| 24. | ਸੇਂਟ ਮੇਰੀ ਗਰਲਜ਼ ਹਾਇਰ ਸੈਕੰਡਰੀ ਸਕੂਲ, ਅੰਮ੍ਰਿਤਸਰ | ਸਕੂਲ ਪੱਕਾ ਹੋਣ ਦੀਆਂ ਸ਼ਰਤਾਂ ਪੂਰੀਆਂ ਨਹੀਂ ਸੀ ਕਰਦਾ ਅਤੇ ਨਾ ਹੀ ਕੁਆਲੀਫਾਈਡ ਸਟਾਫ ਮਿਲ ਰਿਹਾ ਸੀ। |
| | ਸਾਲ 1968-69 | |
| 25. | ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ, ਕਟੜਾ ਕਰਮ ਸਿੰਘ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ ਡਾਊਨ ਗਰੇਡ ਕੀਤਾ ਗਿਆ। |
| 26. | ਗੌ: ਹਾਇਰ ਸੈਕੰਡਰੀ ਸਕੂਲ, ਨਵਾਂਕੋਟ | ਉਹੀ |
| 27. | ਗੌ: ਹਾਇਰ ਸੈਕੰਡਰੀ ਸਕੂਲ, ਰਜੋਕੇ, | ਉਹੀ |

| 1 | 2 | 3 |
|---|---|---|
| | (6) ਜ਼ਿਲ੍ਹਾ ਫਿਰੋਜ਼ਪੁਰ (1967-68) | |
| 28. | ਡੀ.ਸੀ. ਮਾਡਲ ਹਾਇਰ ਸੈਕੰਡਰੀ ਸਕੂਲ, ਫਿਰੋਜ਼ਪੁਰ | ਵਿੱਤੀ ਔਕੜ, ਵਿਦਿਆਰਥੀਆਂ ਦੀ ਘੱਟ ਗਿਣਤੀ ਅਤੇ ਉਨ੍ਹਾਂ ਦੀ ਮੈਟ੍ਰਿਕ ਪੈਟਰਨ ਵਲ ਰੁੱਚੀ। |
| 29. | ਗੌ: ਹਾਇਰ ਸੈਕੰਡਰੀ ਸਕੂਲ, ਫੂਲਾਖੇੜਾ | ਵਿਦਿਆਰਥੀਆਂ ਦੀ ਘੱਟ ਗਿਣਤੀ ਹੋਣ ਦੇ ਕਾਰਣ ਡਾਊਨਗਰੇਡ ਕੀਤਾ ਗਿਆ। |
| | (7) ਜ਼ਿਲ੍ਹਾ ਪਟਿਆਲਾ (1967-68) | |
| 30. | ਖਾਲਸਾ ਸੇਵਕ ਜੱਥਾ ਹਾਇਰ ਸੈਕੰਡਰੀ ਸਕੂਲ, ਪਟਿਆਲਾ | ਵਿੱਤੀ ਔਕੜ ਹੋਣ ਦੇ ਕਾਰਣ ਸਕੂਲ ਡਾਊਨ-ਗਰੇਡ ਕੀਤਾ ਗਿਆ। |
| | ਸਾਲ 1968-69 | |
| 31. | ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ, ਰਾਜਪੁਰਾ, ਪਟਿਆਲਾ | ਵਿਦਿਆਰਥੀਆਂ ਦੀ ਗਿਣਤੀ ਘੱਟ ਹੋਣ ਦੇ ਕਾਰਣ ਡਾਊਨਗਰੇਡ ਕੀਤਾ ਗਿਆ। |
| | (8) ਜ਼ਿਲ੍ਹਾ ਕਪੂਰਥਲਾ (1968-69) | |
| 32. | ਗੌ: ਗਰਲਜ਼ ਹਾਇਰ ਸੈਕੰਡਰੀ ਸਕੂਲ, ਦਿਆਲਪੁਰ | ਉਹੀ |
| | (9) ਜ਼ਿਲ੍ਹਾ ਹੁਸ਼ਿਆਰਪੁਰ (1968-69) | |
| 33. | ਗੌ: ਹਾਇਰ ਸੈਕੰਡਰੀ ਸਕੂਲ, ਖਵਾਸਪੁਰ ਹੀਰਾਂ | ਉਹੀ |
| | (10) ਜ਼ਿਲ੍ਹਾ ਗੁਰਦਾਸਪੁਰ (1968-69) | |
| 34. | ਗੌ: ਗਰਲਜ਼ ਹਾਇਰ ਸੈਕੰਡਰੀ ਸਕੂਲ, ਕਾਹਣਵਾਂ | ਉਹੀ |

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜੀ ਸੂਚਨਾ ਦਿਤੀ ਹੈ ਉਸ ਦੇ ਮੁਤਾਬਕ ਹਾਇਰ ਸਕੰਡਰੀ ਸਕੂਲ ਐਜੂਕੇਸ਼ਨ ਦੀ ਪਾਪੂਲੈਰਟੀ ਘੱਟ ਰਹੀ ਹੈ। 1967-68 ਵਿਚ 285 ਹਾਇਰ ਸੈਕੰਡਰੀ ਸਕੂਲ ਸੀ ਹੁਣ ਘੱਟ ਕੇ 255 ਰਹਿ ਗਏ ਹਨ। ਕੀ ਮਨਿਸਟਰ ਸਾਹਿਬ ਦਸਣਗੇ ਕਿ ਹਾਇਰ ਸਕੈਂਡਰੀ ਐਜੂਕੇਸ਼ਨ ਸਿਸਟਮ ਨੂੰ ਪਾਪੂਲਰ ਕਰਨਾ ਚਾਹੁੰਦੇ ਹਨ ਜਾਂ ਇਹ ਸਮਝਕੇ ਕਿ ਇਹ ਡਿਫੀਕਲਟ ਹੈ, ਇਸ ਨੂੰ ਖ਼ਤਮ ਕਰਨ ਦਾ ਯਤਨ ਕਰਨਾ ਚਾਹੁੰਦੇ ਹਨ ?

**ਮੰਤਰੀ**: ਗੌਰਮਿੰਟ ਨੇ ਬੜੀ ਕੋਸ਼ਿਸ਼ ਕੀਤੀ ਹੈ ਹਾਇਰ ਸਕੈਂਡਰੀ ਸਿਸਟਮ ਨੂੰ ਪਾਪੂਲਰ ਕਰਨ ਦੀ ਪਰ ਲੋਕਾਂ ਨੇ ਐਕਸੈਪਟ ਨਹੀਂ ਕੀਤਾ, ਇਸ ਲਈ ਪਾਪੂਲਰ ਨਹੀਂ ਹੋ ਸਕੀ।

**ਸਰਦਾਰ ਕਿਰਪਾਲ ਸਿੰਘ**: ਅਗਰ ਇਹ ਪਾਪੂਲਰ ਨਹੀਂ ਹੋ ਸਕਿਆ ਸਿਸਟਮ ਤਾਂ ਕੀ ਗੌਰਮਿੰਟ ਫਿਰ ਹਾਇਰ ਸਕੈਂਡਰੀ ਨੂੰ ਹਾਈ ਵਿਚ ਚੇਂਜ ਕਰਨ ਤੇ ਕੋਈ ਗੌਰ ਕਰ ਰਹੀ ਹੈ ?

**ਮੰਤਰੀ**: ਐਸਾ ਕੋਈ ਵਿਚਾਰ ਨਹੀਂ ਕੀਤਾ ਜਾ ਰਿਹਾ।

**चौधरी बलबीर सिंह** : क्या मिनिस्टर साहिब बतायेंगे कि क्या यह दुरुस्त है कि जितने भी तालीम के माहरीन हैं, उन्होंने कहा है कि हायर सैकंडरी सिस्टम फेल हो चुका है ?

ਮੰਤਰੀ : ਨਹੀਂ ਜੀ, ਐਸੀ ਕੋਈ ਗਲ ਨਹੀਂ ।

ਡਾਕਟਰ ਅਮੀਰ ਸਿੰਘ ਬਲਕਟ: ਕੀ ਮਨਿਸਟਰ ਸਾਹਿਬ ਦਸਣ ਦੀ ਖਚਲ ਕਰਨਗੇ ਕਿ ਸਕੂਲ ਘੱਟ ਅਪਗਰੇਡ ਹੋਏ ਹਨ, ਤਾਲੀਮ ਦੀ ਬਰਸਟ ਨੂੰ ਧਿਆਨ ਵਿਚ ਰਖਦੇ ਹੋਏ ਹੋਰ ਸਕੂਲਾਂ ਨੂੰ ਅੱਪ-ਗਰੇਡ ਕਰਨਗੇ ਤਾਂ ਕਿ ਤਾਲੀਮ ਦੀ ਬਰਸਟ ਪੂਰੀ ਹੋ ਸਕੇ ?

ਮੰਤਰੀ: ਬਹੁਤ ਜ਼ਿਆਦਾ ਸਕੂਲ ਅਪਗਰੇਡ ਕੀਤੇ ਗਏ ਹਨ।

---

Starred Question No. 1325

ਸ੍ਰੀ ਸਪੀਕਰ : ਸਵਾਲ ਨੰਬਰ *1325 ਅਗੇ ਪਾਉਣ ਲਈ ਕਿਹਾ ਗਿਆ ਹੈ ।

[Extension has been asked for in respect of Starred Question No 1325.]

चौधरी बलवीर सिंह : स्पीकर साहिब, आप ने कहा था कि जिन सवालों की ऐक्सटैनशन के बारे में सरकार कहेगी उन को मैं खुद देखूंगा। मेरी अर्ज़ है कि यह जो सूचना है यह चंडीगढ़ में ही इन को मिल सकती है, बाहर से मंगवानी नहीं पड़ती। मामूली सी बात है आप देख लें।

ਸ੍ਰੀ ਸਪੀਕਰ : ਮੈਂ ਇਹ ਦੇਖ ਲਵਾਂਗਾ। (I will examine it)

---

**State Agricultural Marketing Board**

***1243. Comrade Kulwant Singh :** Will the Minister for Agriculture be pleased to state—

(a) the details of the facilities which were given to the Chairman and the members of the State Agricultural Marketing Board, before 1967 ;

(b) whether the present Government has given some more facilities to the Chairman and members of the said Board; if so, the details thereof and the reasons therefor ?

**Shri Radha Krishan :** (a) Before 1967, the Chairman of the Board used to be a Government Officer except for the period from 11th December, 1963 to 29th March, 1965, during which period the Chairman of the Board was non-official. The non-official Chairman used to avail of the Staff Car of the Board and he with other non-official members was entitled to T.A./D.A. admissible to Class I Government Officers.

(b) The following facilities have now been provided at the expense of the Board to the Chairman :—

(i) A monthly allowance of Rs 1,800.
(ii) Motor Car for affairs connected with the Board.
(iii) Free furnished house with telephone.
(iv) Electricity and water charges to the extent of Rs 1,500 P.A.

These facilities have been now afforded to the Chairman, because Government felt that his services should be utilized more fully for the effective implementation of the Act.

[(ੳ) 1967 ਤੋਂ ਪਹਿਲਾਂ ਬੋਰਡ ਦਾ ਪ੍ਰਧਾਨ ਸਰਕਾਰੀ ਅਫ਼ਸਰ ਹੁੰਦਾ ਸੀ ਸਿਵਾਏ 11 ਦਸੰਬਰ, 1963 ਤੋਂ 29 ਮਾਰਚ, 1969 ਦੇ ਸਮੇਂ ਤੋਂ ਗੈਰ ਸਰਕਾਰੀ ਪ੍ਰਧਾਨ ਬੋਰਡ ਦੀ ਕਾਰ ਵਰਤੋਂ ਵਿਚ ਲਿਆਇਆ ਕਰਦਾ ਸੀ, ਪ੍ਰਧਾਨ ਤੇ ਹੋਰ ਗੈਰ ਸਰਕਾਰੀ ਮੈਂਬਰਾਂ ਨੂੰ ਫਸਟ ਕਲਾਸ ਸਰਕਾਰੀ ਅਫ਼ਸਰ ਦੇ ਬਰਾਬਰ ਸਫ਼ਰੀ ਭੱਤਾ ਤੇ ਰੋਜ਼ਾਨਾ ਭੱਤਾ ਮਿਲਦਾ ਸੀ ।

---

Starred Question No. 1325 and reply there to appear in the Punjab Vidhan Sabha Debates, dated 17—3—70

(ਅ) ਬੋਰਡ ਦੇ ਖਰਚੇ ਵਿਚੋਂ ਹੇਠ ਲਿਖੀਆਂ ਸਹੂਲਤਾਂ ਬੋਰਡ ਦੇ ਚੇਅਰਮੈਨ ਨੂੰ ਦਿਤੀਆਂ ਗਈਆਂ ਹਨ :—

(1) 1800 ਰੁਪਿਆ ਮਾਹਵਾਰ ਭੱਤਾ ।

(2) ਬੋਰਡ ਦੇ ਸਬੰਧਤ ਕੰਮਾਂ ਲਈ ਕਾਰ ਦੀ ਵਰਤੋਂ ।

(3) ਮੁਫਤ ਫਰਨਿਸ਼ ਕੀਤਾ ਮਕਾਨ ਟੈਲੀਫੂਨ ਸਮੇਤ ।

(4) 1500 ਰੁਪਏ ਸਾਲਾਨਾ ਤਕ ਪਾਣੀ ਅਤੇ ਬਿਜਲੀ ਦਾ ਖਰਚਾ ।

ਬੋਰਡ ਦੇ ਚੇਅਰਮੈਨ ਨੂੰ ਇਹ ਸਹੂਲਤਾਂ ਹੁਣ ਇਸ ਲਈ ਦਿਤੀਆਂ ਗਈਆਂ ਹਨ ਕਿ ਐਕਟ ਦੀ ਪ੍ਰਭਾਵਸ਼ਾਲੀ ਤਰੀਕੇ ਨਾਲ ਪਾਲਣਾ ਹੋ ਸਕੇ ।

**ਡਾਕਟਰ ਅਮੀਰ ਸਿੰਘ ਕਲਕਟ:** ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਮਾਰਕਿਟ ਕਮੇਟੀਆਂ ਜਿਹੜੀਆਂ ਹਨ ਉਹ ਫੰਡਜ਼ ਕੁਲੈਕਟਿੰਗ ਏਜੰਸੀਆਂ ਹੀ ਬਣ ਗਈਆਂ ਹਨ, ਕੋਈ ਕੰਮ ਨਹੀਂ ਕਰਦੀਆਂ ਅਤੇ ਬੋਰਡ ਦੇ ਚੇਅਰਮੈਨਜ਼ ਨੂੰ ਜਿਹੜੀ ਕਾਰ ਮਿਲੀ ਹੋਈ ਹੈ ਉਹ ਨਿਆਣਿਆਂ ਨੂੰ ਢੋਣ ਵਾਸਤੇ ਹੀ ਉਨ੍ਹਾਂ ਰਖੀ ਹੋਈ ਹੈ, ਉਸ ਦਾ ਪਰਾਪਰ ਇਸਤੇਮਾਲ ਨਹੀਂ ਹੁੰਦਾ ?

**ਮੰਤਰੀ:** ਨਹੀਂ ਜੀ, ਨਿਆਣਿਆਂ ਨੂੰ ਢੋਣ ਵਾਲੀ ਕੋਈ ਗਲ ਨਹੀਂ। ਉਨ੍ਹਾਂ ਨੂੰ ਕਾਰ ਮਾਰਕਿਟ ਕਮੇਟੀਆਂ ਦੇ ਪਰਬੰਧ ਨੂੰ ਹੋਰ ਚੰਗਾ ਕਰਨ ਲਈ ਦਿਤੀ ਗਈ ਹੈ।

**ਚੌਧਰੀ ਸੱਤਦੇਵ:** ਕੀ ਮਨਿਸਟਰ ਸਾਹਿਬ ਧਿਆਨ ਨਾਲ ਦਸਣਗੇ ਕਿ ਇਹ ਜਿਹੜੇ ਮਾਰਕੀਟਿੰਗ ਬੋਰਡ ਦੇ ਚੇਅਰਮੈਨ ਬਣਾਏ ਗਏ ਹਨ ਇਹ ਕਿਸੀ ਹੋਰ ਦੀ ਮਰਜ਼ੀ ਦੇ ਮੁਤਾਬਕ ਹੀ ਬਣ ਗਏ ਹਨ ਜਾਂ ਤੁਹਾਡੀ ਮਰਜ਼ੀ ਦੇ ਮੁਤਾਬਕ ਬਣੇ ਹਨ ? ਇਸ ਵਿੱਚ ਆਪਦੀ ਭੀ ਰਾਏ ਲਈ ਗਈ ਜਾਂ ਆਪ ਨੂੰ ਪੁਛਿਆ ਹੀ ਨਹੀਂ ?

**ਮੰਤਰੀ:** ਇਹ ਗੌਰਮਿੰਟ ਦਾ ਫੈਸਲਾ ਹੈ ਜੀ।

**ਚੌਧਰੀ ਰਾਮ ਸਿੰਘ:** ਕੀ ਮਨਿਸਟਰ ਸਾਹਿਬ ਦਸਣਗੇ ਕਿ ਚੇਅਰਮੈਨ ਨੂੰ ਸਾਰੀਆਂ ਸਹੂਲਤਾਂ ਦਿੱਤੀਆਂ ਹਨ ਲੇਕਿਨ ਮੈਂਬਰ ਨੂੰ ਕੀ ਸਹੂਲਤਾਂ ਦਿਤੀਆਂ ਜਾਂਦੀਆਂ ਹਨ ਔਰ ਉਨ੍ਹਾਂ ਨੂੰ ਕੀ ਅਲਾਉਂਸ ਆਦਿ ਦਿੱਤਾ ਜਾਂਦਾ ਹੈ ?

**ਮੰਤਰੀ:** ਮੈਂਬਰਾਂ ਨੂੰ, ਕਲਾਸ ਵਨ ਅਫਸਰ ਨੂੰ ਜੋ ਸਫ਼ਰ ਭੱਤਾ ਦਿਤਾ ਜਾਂਦਾ ਹੈ, ਉਹੀ ਉਨ੍ਹਾਂ ਨੂੰ ਦਿਤਾ ਜਾਂਦਾ ਹੈ ਹੋਰ ਕੋਈ ਵਾਧੂ ਸਹੂਲੀਅਤ ਨਹੀਂ ਦਿੱਤੀ ਜਾਂਦੀ।

**ਸ੍ਰੀ ਗਿਆਨ ਚੰਦ ਖਰਬੰਦਾ:** ਕੀ ਮਨਿਸਟਰ ਸਾਹਿਬ, ਚੇਅਰਮੈਨ ਤੇ ਮੈਂਬਰਾਂ ਦੇ ਨਾਮ ਵਗੈਰਾ ਹਾਊਸ ਵਿਚ ਦਸਣਗੇ ?

**ਮੰਤਰੀ:** ਇਹ ਸੂਚਨਾਂ ਇਸ ਪਰਕਾਰ ਹੈ :—

| | | |
|---|---|---|
| ਪਰਧਾਨ | ... | ਸ੍ਰੀ ਕਰਨੈਲ ਸਿੰਘ । |
| ਮਾਰਕਿਟ ਸਮਿਤੀਆਂ ਦੇ ਉਤਪਾਦਕ ਸਦਸਿਆਂ ਵਿਚੋਂ | ... | ਸ੍ਰੀ ਮਹਿੰਦਰ ਸਿੰਘ ਸਾਈਆਂ ਵਾਲਾ |
| ਕਿਸਾਨਾਂ ਦੀ ਰਿਜਿਸਟਰਡ ਸੰਸਥਾਵਾਂ ਦੇ ਵਿਚੋਂ | ... | ਕਰਨਲ ਸਰ ਬੂਟਾ ਸਿੰਘ |
| ਪ੍ਰਗਤੀਸ਼ੀਲ ਉਤਪਾਦਕਾਂ ਵਿਚੋਂ | ... | ਸ੍ਰੀ ਸੁਖਦੇਵ ਸਿੰਘ ਪਰਧਾਨ, ਜ਼ਿਲ੍ਹਾ ਪਰੀਸ਼ਦ, ਬਠਿੰਡਾ |
| | | ਸ੍ਰੀ ਗੁਰਦੀਪ ਸਿੰਘ ਦਿਲਾਨ, ਅੰਮ੍ਰਿਤਸਰ । |
| ਸਹਿਕਾਰੀ ਸਭਾਵਾਂ ਵਿਚੋਂ | ... | ਸ੍ਰੀ ਅਮਰ ਸਿੰਘ ਦੁਸਾਂਝ, ਜਲੰਧਰ । |
| ਮਾਰਕਿਟ ਕਮੇਟੀਆਂ ਦੇ ਲੀਡਰ ਸਦਸਿਆਂ ਵਿਚੋਂ | ... | ਸ੍ਰੀ ਮੁਨਸ਼ੀ ਰਾਮ ਗਲਹੋਤਰਾ, ਫਾਜ਼ਿਲਕਾ । |

[ਖੇਤੀ ਬਾੜੀ ਮੰਤਰੀ]

ਸਰਕਾਰੀ ਮੈਂਬਰ ... ਰਜਿਸਟਰਾਰ, ਸਹਿਕਾਰੀ, ਸਭਾਵਾਂ, ਪੰਜਾਬ
ਨਿਰਦੇਸ਼ਕ, ਖੇਤੀ ਬਾੜੀ ਪੰਜਾਬ।
ਨਿਰਦੇਸ਼ਕ, ਪਸ਼ੂਪਾਲਨ, ਪੰਜਾਬ
ਨਿਰਦੇਸ਼ਕ, ਮੰਡੀਆਂ, ਪੰਜਾਬ।

**ਸਰਦਾਰ ਗੁਰਬੰਤਾ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜੇ ਮੈਂਬਰਾਂ ਦਾ ਜ਼ਿਕਰ ਕੀਤਾ ਗਿਆ ਹੈ, ਇਨ੍ਹਾਂ ਵਿਚੋਂ ਕੋਈ ਹਰੀਜਨ ਮੈਂਬਰ ਵੀ ਹੈ ?

**ਮੰਤਰੀ**: ਨਹੀਂ ਜੀ।

**ਚੌਧਰੀ ਸੱਤਦੇਵ**: ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜਾ ਫਾਜ਼ਿਲਕਾ ਦੇ ਮੈਂਬਰ ਸ੍ਰੀ ਮੁਨਸ਼ੀ ਰਾਮ ਦਾ ਜ਼ਿਕਰ ਕੀਤਾ ਹੈ, ਇਹ ਕਿਸ ਪਾਰਟੀ ਨਾਲ ਸਬੰਧ ਰਖਦੇ ਹਨ ?

**ਮੰਤਰੀ** : ਪਾਰਟੀ ਦਾ ਮਤਲਬ ਦਸੋ ਕੀ ਹੈ ?

**ਚੌਧਰੀ ਸੱਤਦੇਵ**: ਪਾਰਟੀ ਦਾ ਮਤਲਬ ਕਾਂਗਰਸ ਪਾਰਟੀ, ਅਕਾਲੀ ਪਾਰਟੀ ਜਾਂ ਜਨਸੰਘ ਪਾਰਟੀ ਜਾਂ ਕੋਈ ਹੋਰ ਤੁਹਾਡੀ ਆਪਣੀ ਅਦਲਾ ਬਦਲੀ ਵਾਲੀ ਪਾਰਟੀ, ਕਿਹੜੀ ਪਾਰਟੀ ਨਾਲ ਉਹ ਸਬੰਧ ਰਖਦਾ ਹੈ ?

**ਮੰਤਰੀ**: ਇਸ ਦੇ ਬਾਰੇ ਨੋਟਿਸ ਦੇ ਦਿਉ।

---

## Demands of Class IV Employees of the Health Department

***1230. Comrade Babu Singh Master :** Will the Minister of State for Industries and Health be pleased to state—

(a) whether Shri Sajjan Singh, General Secretary, Class IV Government Employees Union, Punjab, submitted any memorandum to the Director, Health Services, Punjab, in December, 1969 about the demands of Class IV Employees of the Health Department ; if so, a copy of the same be laid on the Table of the House ;

(b) whether the Director, Health Services, Punjab invited Shri Sajjan Singh to discuss the demands with him so as to avoid the hunger strike and other programme of agitation by the Union ; if so, with what result ;

(c) other steps, if any, being taken by the Government to see that agitation is avoided by the Union of the Class IV Employees?

**Sardar Ravel Singh :** (a) Yes. A copy is laid on the Table of the House.

(b) Yes. The action taken in respect of the demands put in by him verbally at the time of discussion was explained to him.

(c) As/when any demand is submitted by the Class IV Employees, the same is examined and necessary action taken.

[(ੳ) ਹਾਂ ਜੀ। ਕਾਪੀ ਸਭਾ ਦੀ ਮੇਜ਼ ਦੀ ਰੱਖੀ ਜਾਂਦੀ ਹੈ।

(ਅ) ਹਾਂ ਜੀ। ਉਨ੍ਹਾਂ ਦੁਵਾਰਾ ਜ਼ਬਾਨੀ ਦਸੀਆਂ ਹੋਈਆਂ ਮੰਗਾਂ ਸਬੰਧੀ ਜੋ ਵੀ ਕਾਰਵਾਈ ਇਸ ਦਫ਼ਤਰ ਵਲੋਂ ਕੀਤੀ ਗਈ ਸੀ, ਉਹ ਉਨ੍ਹਾਂ ਨੂੰ ਵਿਚਾਰ ਵਟਾਂਦਰੇ ਵੇਲੇ ਜ਼ਬਾਨੀ ਦਸ ਦਿਤੀ ਗਈ ਸੀ।

(ੲ) ਜਦੋਂ ਕਦੇ ਵੀ ਚੌਥੇ ਦਰਜੇ ਦੇ ਕਰਮਚਾਰੀਆਂ ਦੀ ਕੋਈ ਮੰਗ ਇਸ ਦਫਤਰ ਵਿਚ ਆਉਂਦੀ ਹੈ, ਤਾਂ ਨਰੀਖਣ ਕਰਕੇ ਲੋੜੀਂਦੀ ਕਾਰਵਾਈ ਕੀਤੀ ਜਾਂਦੀ ਹੈ।]

**ਕਾਪੀ ਪੱਤਰ ਨੰ :** 69/405, ਮਿਤੀ 19 **ਦਸੰਬਰ,** 1969 **ਵਲੋਂ ਸ਼੍ਰੀ ਸਜਨ ਸਿੰਘ ਜਨਰਲ ਸਕੱਤਰ** ਰਾਹੀਂ **2684—ਏ ਸੈਕਟਰ—27ਸੀ, ਚੰਡੀਗੜ੍ਹ ਚੌਥਾ ਦਰਜਾ ਸਰਕਾਰੀ ਕਰਮਚਾਰੀ ਯੂਨੀਅਨ, ਪੰਜਾਬ,** ਸੇਵਾ ਵਿਖੇ ਡਾਇਰੈਕਟਰ ਸਿਹਤ ਵਿਭਾਗ, ਪੰਜਾਬ, ਚੰਡੀਗੜ੍ਹ।

ਬੇਨਤੀ ਹੈ ਕਿ ਮੈਨੂੰ ਹੁਕਮ ਹੋਇਆ ਹੈ ਕਿ ਮੈਂ ਆਪ ਜੀ ਨੂੰ ਯੂਨੀਅਨ ਦੇ ਫੈਸਲੇ ਤੋਂ ਜਾਣੂ ਕਰਵਾਵਾਂ ਜੋ ਕਿ ਮਿਤੀ 14 ਦਸੰਬਰ, 1969 ਨੂੰ ਪੰਜਾਬ ਕੌਂਸਲ ਦੀ ਮੀਟਿੰਗ ਵਿਚ ਕੀਤਾ ਗਿਆ।

ਯੂਨੀਅਨ ਦੀ ਪੰਜਾਬ ਕੌਂਸਲ ਦੀ ਮੀਟਿੰਗ ਵਿਚ ਇਹ ਮਤਾ ਬੜਾ ਹੀ ਦੁਖ ਨਾਲ ਪਾਸ ਕੀਤਾ ਗਿਆ ਹੈ ਕਿ ਡਾਇਰੈਕਟਰ ਸਿਹਤ ਵਿਭਾਗ ਦਾ ਬੜਾ ਬੇਰਹਿਮੀ ਭਰਿਆ ਰਵੱਈਆ ਚੌਥੇ ਦਰਜੇ ਦੇ ਕਰਮਚਾਰੀਆਂ ਬਾਰੇ ਹੈ। ਕਿਉਂਕਿ ਯੂਨੀਅਨ ਦੇ ਅਨੇਕਾਂ ਪੱਤਰ ਲਿਖਣ ਤੋਂ ਬਾਅਦ ਵੀ ਅਜੇ ਤਕ ਡਾਇਰੈਕਟਰ ਸਿਹਤ ਨੇ ਕਰਮਚਾਰੀਆਂ ਦੀਆਂ ਮੰਗਾਂ ਨੂੰ ਯੂਨੀਅਨ ਨਾਲ ਗਲ ਬਾਤ ਕਰਨੀ ਪਸੰਦ ਨਹੀਂ ਕੀਤੀ ਜਦੋਂ ਕਿ ਸਿਹਤ ਮੰਤਰੀ ਸ਼੍ਰੀ ਰਵੇਲ ਸਿੰਘ ਆਪ ਆਪਣੇ ਜ਼ਰੂਰੀ ਕੰਮਾਂ ਨੂੰ ਛੱਡ ਕੇ ਯੂਨੀ-ਅਨ ਦੀ ਪੰਜਾਬ ਕੌਂਸਲ ਦੇ 51 ਮੈਂਬਰਾਂ ਦੀ ਭੁੱਖ ਹੜਤਾਲ ਖੁਲ੍ਹਾਉਣ ਸਮੇਂ ਸਕੱਤਰੇਤ ਦੇ ਸਾਹਮਣੇ ਮਿਤੀ 18 ਨਵੰਬਰ, 1969 ਨੂੰ ਮੰਗਾਂ ਮੰਨਣ ਲਈ ਆਏ ਸਨ। ਉਨ੍ਹਾਂ ਨੇ ਬੜਾ ਹੀ ਵਿਸ਼ਵਾਸ ਦਿਵਾਇਆ। ਇਸ ਦੇ ਉਲਟ ਡਾਇਰੈਕਟਰ ਸਿਹਤ ਨੇ ਯੂਨੀਅਨ ਦੇ ਆਗੂ (ਹੈਲਥ ਸੈਂਟਰ ਬੁਢਲਾਡੇ) ਸ਼੍ਰੀ ਮੁਖਤਿਆਰ ਸਿੰਘ ਖੁਲੇ ਨੂੰ ਢੱਬਵਾਲੀ ਕਲਾਂ ਉਸ ਦੇ ਘਰ ਤੋਂ ਕਾਫੀ ਦੂਰ ਬਦਲੀ ਕਰ ਦਿਤੀ।

ਯੂਨੀਅਨ ਨੇ ਉੱਚ ਅਧਿਕਾਰੀਆਂ ਦੇ ਰਵਈਏ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਜਦੋ ਜਹਿਦ ਦਾ ਪ੍ਰੋਗਰਾਮ ਬਣਾਇਆ ਹੈ। ਇਹ ਜਦੋ ਜਹਿਦ ਦੇ ਪਰੋਗਰਾਮ ਅਨੁਸਾਰ ਡਾਇਰੈਕਟਰ ਸਿਹਤ ਦੇ ਦਫਤਰ ਅਤੇ ਚੰਡੀਗੜ੍ਹ ਵਿਖੇ ਮਿਤੀ 7 ਜਨਵਰੀ, 1970 ਨੂੰ ਪੰਜ ਆਗੂ 24 ਘੰਟੇ ਦੀ ਭੁੱਖ ਹੜਤਾਲ ਰੱਖਣਗੇ ਅਤੇ ਅਗਲੀ ਜਦੋ ਜਹਿਦ ਦਾ ਫੈਸਲਾ ਵੀ ਉਸੇ ਦਿਨ ਭੁੱਖ ਹੜਤਾਲ ਖੁਲ੍ਹਾਉਣ ਸਮੇਂ ਡਾਇਰੈਕਟਰ ਸਿਹਤ ਵਿਭਾਗ ਨੂੰ ਦੱਸ ਦਿਤਾ ਜਾਵੇਗਾ।

ਅਸੀਂ ਫਿਰ ਵੀ ਆਸ ਰਖਦੇ ਹਾਂ ਕਿ ਆਪ ਇਸ ਜਦੋ ਜਹਿਦ ਦੇ ਆਰੰਭ ਹੋਣ ਤੋਂ ਪਹਿਲਾਂ ਹੀ ਯੂਨੀਅਨ ਦੇ ਆਗੂਆਂ ਨਾਲ ਗਲਬਾਤ ਕਰਕੇ ਮੰਗਾਂ ਦਾ ਨਿਪਟਾਰਾ ਕਰੋਗੇ।

---

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਜ਼ਬਾਨੀ ਫੈਸਲੇ ਹੁੰਦੇ ਹਨ ਜਾਂ ਲਿਖਤੀ ਫੈਸਲੇ ਹੁੰਦੇ ਹਨ ਉਨ੍ਹਾਂ ਨੂੰ ਲਾਗੂ ਵੀ ਕਰਦੇ ਹਨ ਜਾਂ ਨਹੀਂ ਔਰ ਜਿਹੜੇ ਲਾਗੂ ਨਹੀਂ ਕਰਦੇ ਕੀ ਉਨ੍ਹਾਂ ਬੰਦਿਆਂ ਨੂੰ ਸਜ਼ਾ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਹੜੇ ਫੈਸਲੇ ਹੁੰਦੇ ਹਨ ਉਹ ਲਾਗੂ ਹੀ ਕੀਤੇ ਜਾਂਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਇਹ ਸਾਨੂੰ ਇਜਾਜ਼ਤ ਦੇਣ ਅਸੀਂ ਇਨ੍ਹਾਂ ਨੂੰ ਦਸ ਸਕਦੇ ਹਾਂ ਕਿ ਬਹੁਤ ਸਾਰੇ ਫੈਸਲੇ ਸਰਕਾਰ ਨੇ ਲਾਗੂ ਨਹੀਂ ਕੀਤੇ। ਕੀ ਇਸ ਮਾਮਲੇ ਦੀ ਪੜਤਾਲ ਕਰਾਉਣ ਲਈ ਤਿਆਰ ਹਨ ?

**ਰਾਜ ਮੰਤਰੀ :** ਇਹ ਸਾਨੂੰ ਦਸ ਦੇਣ, ਅਸੀਂ ਦੇਖ ਲਵਾਂਗੇ।

---

## Visits by Ministers to Delhi

***1327. Sardar Sarup Singh :** Will the Chief Minister be pleased to state—

(a) the names of Ministers who have been going to Delhi for the cause of Chandigarh from time to time during the last two months ;

(b) the total amount paid by the State Exchequer on account of their visits to Delhi for the purpose ?

**Sardar Gurnam Singh :** (a) and (b) A statement giving the requisite information is placed on the Table of the House.

[ਮੁਖ ਮੰਤਰੀ]

[(ਏ) ਅਤੇ (ਬੀ) ਇਕ ਵਿਵਰਣ-ਪੱਤਰ ਜਿਸ ਵਿਚ ਲੁੜੀਂਦੀ ਸੂਚਨਾ ਦਿਤੀ ਹੋਈ ਹੈ, ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।]

Statement showing the names of the Ministers who visited Delhi for the cause of Chandigarh together with the total amount paid to them as T.A./D.A. on account of their visits to Delhi for the purpose during the months of December, 1969 and January 1970.

| Serial No. | Name | | Amount |
|---|---|---|---|
| | | | Rs |
| 1. | Sardar Gurnam Singh, C.M. | .. | 317·20 |
| 2. | Shri Balram Dass Tandon, I.M. | .. | 62·50 |
| 3. | Sardar Sohan Singh Bassi, I.P.M. | .. | He has not claimed T.A. so far |
| 4. | Shri Krishan Lal, F.M. | .. | 75·00 |
| 5. | Sardar Balwant Singh, F.S.M. | .. | 423·50 |
| 6. | Shri Manmohan Kalia, L.G.M. | .. | 137·50 |
| | Total | .. | 1,015·70 |

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਮਨਿਸਟਰਾਂ ਦੀ ਲਿਸਟ ਰਖੀ ਗਈ ਹੈ ਸਦਨ ਦੀ ਮੇਜ਼ ਤੇ ਉਸ ਵਿਚ ਸਿਰਫ 6 ਮੰਤਰੀਆਂ ਦੇ ਨਾਂ ਹਨ, ਅਤੇ ਉਨ੍ਹਾਂ ਤੋਂ ਬਗੈਰ ਜਿਹੜੇ ਬਾਕੀ ਮਨਿਸਟਰ ਹਨ ਸਰਦਾਰ ਆਤਮਾ ਸਿੰਘ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਆਦਿ ਕੀ ਉਨ੍ਹਾਂ ਨੇ ਟੀ. ਏ., ਡੀ.ਏ. ਕਲੇਮ ਨਹੀਂ ਕੀਤਾ ਜਾਂ ਇਹ ਇਨਫਰਮੇਸ਼ਨ ਜਾਣ ਬੁਝ ਕੇ ਗ਼ਲਤ ਦਿਤੀ ਗਈ ਹੈ ?

**ਮੁੱਖ ਮੰਤਰੀ** : ਕੋਈ ਜਾਣ ਬੁਝ ਕੇ ਗਲਤ ਇਨਫਰਮੇਸ਼ਨ ਦੇਣ ਵਾਲੀ ਗਲ ਨਹੀਂ, ਜਿਨ੍ਹਾਂ ਨੇ ਹੁਣ ਤਕ ਕਲੇਮ ਕੀਤਾ ਹੈ, ਉਨ੍ਹਾਂ ਦੀ ਇਨਫਰਮੇਸ਼ਨ ਦੇ ਦਿਤੀ ਹੈ ਅਤੇ ਜਦੋਂ ਬਾਕੀ ਕਰਨਗੇ ਅਤੇ ਇਨਫਰਮੇਸ਼ਨ ਜੇਕਰ ਮੰਗੀ ਜਾਏਗੀ, ਦੇ ਦਿਤੀ ਜਾਏਗੀ।

**ਸਰਦਾਰ ਸਰੂਪ ਸਿੰਘ**: ਇਸ ਵਿਚ ਇਹ ਇਨਫਰਮੇਸ਼ਨ ਦਿਤੀ ਗਈ ਹੈ ਕਿ ਸਰਦਾਰ ਸੋਹਣ ਸਿੰਘ ਬਾਸੀ ਨੇ ਟੀ.ਏ., ਡੀ.ਏ. ਨਹੀਂ ਲਿਆ ਬਾਕੀ ਜਿਨ੍ਹਾਂ ਮਨਿਸਟਰਾਂ ਨੇ ਟੀ.ਏ.,ਡੀ.ਏ. ਕਲੇਮ ਨਹੀਂ ਕੀਤਾ ਅਤੇ ਉਹ ਗਏ ਸਨ ਉਨ੍ਹਾਂ ਦੀ ਲਿਸਟ ਕਿਉਂ ਨਹੀਂ ਦਿਤੀ ਗਈ ?

**ਮੁੱਖ ਮੰਤਰੀ**: ਇਹ ਮੈਨੂੰ ਦਸ ਦੇਣ ਕਿ ਕਿਹੜੇ ਕਿਹੜੇ ਗਏ ਸਨ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਦਸ ਦਿੰਦਾ ਹਾਂ ਕਿ 21,22, ਅਤੇ 23 ਨੂੰ ਸਰਦਾਰ ਆਤਮਾ ਸਿੰਘ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਉਥੇ ਸਨ ।

**ਮੁੱਖ ਮੰਤਰੀ** : ਇਹ ਦਸਣਾ ਚਾਹੁੰਦੇ ਹਨ ਕਿ ਇਹ ਵੀ ਉਨ੍ਹਾਂ ਦਿਨਾਂ ਵਿਚ ਉਥੇ ਹੀ ਸਨ। ਮੇਰੇ ਕੋਲ ਜਿੰਨੀ ਇਨਫਰਮੇਸ਼ਨ ਹੈ ਉਹ ਮੈਂ ਦੇ ਦਿਤੀ ਹੈ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਉਥੇ ਦਰਜਨਾਂ ਮਨਿਸਟਰ ਫਿਰਦੇ ਸਨ। ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ 19 ਤਾਰੀਖ ਨੂੰ ਜਿਹੜਾ ਇਥੇ ਯੂਨਾਨੀਮਸਲੀ ਫੈਸਲਾ ਹੋਇਆ ਸੀ ਉਸ ਦੇ ਉਲਟ ਹੀ ਇਹ ਜਾ ਕੇ ਲੈ ਆਏ ਹਨ, ਕੀ ਇਸ ਹਾਲਤ ਵਿਚ ਟੀ.ਏ., ਡੀ.ਏ. ਲੈਣ ਦੇ ਹੱਕਦਾਰ ਸਨ ? (ਕੋਈ ਉਤਰ ਨਹੀਂ ਆਇਆ)

**ਸਰਦਾਰ ਗੁਰਬੰਤਾ ਸਿੰਘ:** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਡੀ.ਏ. ਮਨਿਸਟਰ ਨੂੰ ਮਿਲਦਾ ਹੈ ਉਹ ਹੈ ਸਿਰਫ 15 ਰੁਪਏ ਲੇਕਿਨ ਇਹ ਜਦੋਂ ਬਾਹਰ ਜਾਂਦੇ ਹਨ ਰੈਸਟ ਹਾਊਸ ਬੁਕ ਕਰਾਉਂਦੇ ਹਨ, ਸਰਕਾਰੀ ਕਾਰਾਂ ਯੂਜ਼ ਕਰਦੇ ਹਨ ਅਤੇ ਹੋਰ ਵੀ ਇਸ ਤਰ੍ਹਾਂ ਦੇ ਕਈ ਖ਼ਰਚੇ ਕਰਦੇ ਹਨ। ਲੇਕਿਨ ਜਿਹੜਾ ਜਵਾਬ ਚੀਫ ਮਨਿਸਟਰ ਸਾਹਿਬ ਨੇ ਦਿਤਾ ਹੈ, ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਉਨ੍ਹਾਂ ਨੂੰ ਦਫ਼ਤਰ ਵਿਚੋਂ ਠੀਕ ਇਤਲਾਹ ਨਹੀਂ ਮਿਲੀ। ਜਿਨ੍ਹਾਂ ਮਨਿਸਟਰਾਂ ਦਾ ਪ੍ਰੋਗਰਾਮ ਇਸ਼ੂ ਹੋਇਆ ਹੋਇਆ ਸੀ, ਉਨ੍ਹਾਂ ਦੀ ਇਤਲਾਹ ਤਾਂ ਦੇ ਦਿਤੀ ਹੈ ਅਤੇ ਬਾਕੀ ਜਿਹੜੇ ਗਏ ਹਨ, ਉਨ੍ਹਾਂ ਦੀ ਇਤਲਾਹ ਨਹੀਂ ਦਿਤੀ ਗਈ ?

**ਮੁੱਖ ਮੰਤਰੀ:** ਜਦੋਂ ਉਨ੍ਹਾਂ ਨੇ ਕਲੇਮ ਕੀਤਾ ਅਸੀਂ ਜ਼ਰੂਰ ਤੁਹਾਨੂੰ ਦਸ ਦਿਆਂਗੇ ਸਾਨੂੰ ਛੁਪਾਉਣ ਦੀ ਕੋਈ ਲੋੜ ਨਹੀਂ ਅਤੇ ਜਿਹੜੀ ਇਨਫਰਮੇਸ਼ਨ ਇਸ ਵੇਲੇ ਤਕ ਦਫਤਰ ਵਿਚ ਸੀ ਅਤੇ ਇਥੇ ਹਾਊਸ ਵਿਚ ਦਿਤੀ ਗਈ ਹੈ, ਉਹ ਠੀਕ ਹੈ।

**ਸ੍ਰੀ ਸਪੀਕਰ :** ਮੈਂ ਬੇਨਤੀ ਕਰਾਂਗਾ ਕਿ ਇਹ ਇਕ ਮਹੱਤਵ ਪੂਰਣ ਕੰਮ ਸੀ, ਕੋਈ ਅਜਿਹਾ ਕੰਮ ਨਹੀਂ ਸੀ ਜਿਸ ਤੇ ਇਹ ਖਰਚ ਆਇਆ ਹੈ। ਇਸ ਲਈ... ਵਿਘਨ... ਸ਼ੋਰ

(I would like to point out that the amount has been spent on work of public importance and not for any ordinary purpose) (Interruption) (noise)

**ਕਈ ਅਵਾਜ਼ਾਂ** : ਕੰਮ ਤਾਂ ਚੰਗਾ ਸੀ, ਮਗਰ ਸੌਦਾ ਚੰਗਾ ਨਹੀਂ ਕੀਤਾ...(ਸ਼ੋਰ)... (ਵਿਘਨ)

**चौधरी बलबीर सिंह :** क्या मुख्य मन्त्री साहिब बतायेंगे कि पहले कांग्रेस वजीर दिल्ली जाते थे और अब अकाली जन संघ वजीर जाते हैं उनके भत्ते आदि में क्या फर्क है ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਸਰੂਪ ਸਿੰਘ:** ਨਾਂ ਇਨ੍ਹਾਂ ਦੀ ਵਾਰੀ ਆਉਣੀ ਹੈ ਅਤੇ ਨਾ ਹੀ ਇਨ੍ਹਾਂ ਨੂੰ ਪਤਾ ਲਗਣਾ ਹੈ। (ਹਾਸਾ)

**ਸ੍ਰੀ ਸਪੀਕਰ:** ਚੌਧਰੀ ਸਾਹਿਬ, ਫਰਕ ਇਤਨਾ ਤਾਂ ਰਹਿੰਦਾ ਹੀ ਹੈ ਕਿ ਕਾਂਗਰਸ ਵਜ਼ੀਰਾਂ ਦੀ ਹਾਈ ਕਮਾਂਡ ਉਥੇ ਸੀ ਅਤੇ ਅਕਾਲੀ ਵਜ਼ੀਰ ਤਾਂ ਸਿਰਫ਼ ਕੰਮ ਲਈ ਹੀ ਗਏ ਸਨ ......

(*Addressing Chaudhri Balbir Singh* : At least this difference is there between the two that the high Command of the Congress Ministers was at Delhi whereas the Akali Ministers of this Government had gone there on business.

Starred Question No. 1229

(The Starred Qustion No. 1229 was not called upon).

---

**Persons arrested at Kapurthala**

***1326. Sardar Sarup Singh :** Will the Chief Minister be pleased to—

(a) lay on the Table of the House a statement about the happenings in Kapurthala, since 29th January, 1970 ;

(b) state the number and names of persons arrested in connection with the said happenings and under what section of law ?

**Sardar Gurnam Singh :** (a) A statement is laid on the Table of the House.

[Chief Minister]

(b) In all 152 persons have been arrested so far (10-u/s 452/447, I.P.C., 18 u/s 308/392/436/148/149 I.P.C., 17 u/s 107/151 Cr. P.C. and 107 u/s 188 I.P.C.).

As for the names of the persons arrested, a statement is laid on the Table of the House.

[(ੲ) ਵਿਵਰਣ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

(ਬੀ) ਹੁਣ ਤਕ ਕੁਲ 152 ਵਿਅਕਤੀ ਗ੍ਰਿਫਤਾਰ ਕੀਤੇ ਗਏ ਹਨ (10 ਜ਼ੇਰ ਧਾਰਾ 452/447 ਆਈ ਪੀ. ਸੀ', 18-ਜ਼ੇਰ ਧਾਰਾ 307/392/436/148/149 ਆਈ. ਪੀ. ਸੀ., 17-ਜ਼ੇਰ ਧਾਰਾ 107/151 ਜ਼ਾਬਤਾ ਫੌਜਦਾਰੀ ਅਤੇ 107-ਜ਼ੇਰਧਾਰਾ 188 ਆਈ. ਪੀ. ਸੀ.) । ਜਿਥੇ ਤੱਕ ਗਿਰਫਤਾਰ ਹੋਏ ਮਨੁਖਾਂ ਦੇ ਨਾਵਾਂ ਦਾ ਸਬੰਧ ਹੈ, ਵਿਵਰਣ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।]

**Statement about happenings at Kapurthala since 29th January, 1970**

On 29th January, 1970, some local people belonging to the Sikh Community were reported to have occupied a 'Gumbad' situated in the District Courts compound, near the Mandir. Later, they pitched Nishan Sahib and started Akhand Path there. The local Hindus, taking it as a provocation, formed an Action Committee to get the status-quo ante restored. They also met the Deputy Commissioner and the Superintendent of Police, Kapurthala on 1st February, 1970 to press their point of view, on which a case FIR No. 39 dated 1st February, 1970 u/s 452 I.P.C. registered at Police Station, Kotwali Kapurthala for forcible occupation of the 'Gumbad' and some arrests were made. As communal tension was growing over this incident in Kapurthala town, a Minister of the State Government visited Kapurthala and tried to resolve the dispute to the mutual satisfaction of both the parties. It was decided that Deputy Commissioner, Kapurthala would hear the parties, see the revenue records and decide the issue early. The Hindus, however, did not agree to this. They took out a procession on 3rd February. 1970 and raised slogans which resulted in a clash. A few cases of looting and arson took place and the Police had to use tear gas to control the situation. Eight civilians and 5 Police personnel were injured in which connection case FIR No. 40 dated 3rd February, 1970 Under sections 307/436/392/148/149 was registered at P.S. Kotwali, Kapurthala and 18 accused were arrested. The situation having become tense, Section 144 Cr. P.C. was also promulgated in Kapurthala town, which was defied by the Hindus and some arrests were effected. The Hindus also observed Hartal. The Chief Minister, Punjab, through a press statement assured that conditions existing prior to the dispute would be restored after scrutinizing the Revenue Records, the Hartal and Satyagrah was called off on 10th February, 1970. In the meanwhile, local Sikhs went to the High Court in writ and obtained stay order till 2nd March, 1970, the date fixed for hearing by the motion Bench.

On 23rd February, 1970, Kapurthala Police arrested 4 persons U/s 107/151 Cr. P.C. for allegedly threatening one Babu Ram with dire consequences for his alleged assistance to the Hindus in the recent agitation. On 24th February, 1970, 7 Sikhs including 2 ladies were arrested at 9 A.M. from Court Chowk, Kapurthala for defiance of 144 Cr. P.C. as they had come in the form of a procession raising slogans.

**Statement giving names of persons arrested**

ਜ਼ੇਰ ਧਾਰਾ 447/452 ਆਈ.ਪੀ.ਸੀ.

1. ਮੋਹਨ ਸਿੰਘ ਪੁੱਤਰ ਉਜਾਗਰ ਸਿੰਘ
2. ਬਿਨ ਸਿੰਘ ਪੁੱਤਰ ਹਰਨਾਮ ਸਿੰਘ ।
3. ਨਰੈਨ ਸਿੰਘ ਪੁੱਤਰ ਹਰੀ ਸਿੰਘ ।
4. ਬਲਦੇਵ ਸਿੰਘ ਪੁੱਤਰ ਜਗਤ ਸਿੰਘ ।
5. ਗੁਰਚਰਨ ਸਿੰਘ ਪੁੱਤਰ ਲਾਭ ਸਿੰਘ ।
6. ਸਰਦਾਰਾ ਸਿੰਘ ਪੁੱਤਰ ਪਸ਼ੌਰਾ ਸਿੰਘ ।

7. ਵਰਿਆਮ ਸਿੰਘ ਪੁੱਤਰ ਅਮਰੀਕ ਸਿੰਘ।
8. ਗੁਪਾਲ ਸਿੰਘ ਪੁੱਤਰ ਹਰਬੰਸ ਸਿੰਘ।
9. ਨਰਿੰਦਰ ਸਿੰਘ ਪੁੱਤਰ ਅਮਰੀਕ ਚੰਦ।
10. ਦਰਸ਼ਨ ਸਿੰਘ ਪੁੱਤਰ ਜਗਤ ਸਿੰਘ।

**ਜ਼ੇਰ** ਧਾਰਾ 307/392/436/148/149 **ਆਈ.ਪੀ.ਸੀ.**

11. ਮੋਹਨ ਲਾਲ ਪੁੱਤਰ ਚਰਨ ਦਾਸ।
12. ਅਮਰ ਨਾਥ ਪੁੱਤਰ ਚਾਨਣ ਮਲ
13. ਪਰਕਾਸ਼ ਚੰਦ ਪੁੱਤਰ ਲਭੂ ਰਾਮ।
14. ਤਰਸੇਮ ਨਾਥ ਪੁੱਤਰ ਮੰਗਤ ਰਾਮ।
15. ਰਾਜ ਕੁਮਾਰ ਪੁੱਤਰ ਬਨਾਰਸੀ ਦਾਸ।
16. ਸਤਪਾਲ ਬਹਿਲ ਪੁੱਤਰ ਜੈ ਕਿਸ਼ਨ।
17. ਆਤਮਾ ਰਾਮ ਪੁੱਤਰ ਜਗਤ ਰਾਮ।
18. ਜਗਜੀਤ ਸਿੰਘ ਭੰਡਾਰੀ ਪੁੱਤਰ ਕਾਲੂ ਰਾਮ।
19. ਚਤਰਭੁਜ ਪੁੱਤਰ ਜਗਨ ਨਾਥ।
20. ਮਿਲਖੀ ਰਾਮ ਰਤਨ ਪੁੱਤਰ ਮੂਲ ਚੰਦ।
21. ਬਨਵਾਰੀ ਲਾਲ ਪੁੱਤਰ ਚਰਨ ਦਾਸ।
22. ਗਿਰਧਾਰੀ ਲਾਲ ਪੁੱਤਰ ਕ੍ਰਿਸ਼ਨ ਕੁਮਾਰ।
23. ਚਰਨਜੀਤ ਲਾਲ ਪੁੱਤਰ ਹਜ਼ਾਰੀ ਲਾਲ।
24. ਮੂਲ ਚੰਦ ਪੁੱਤਰ ਜਗੀਰੀ ਮੱਲ।
25. ਚੂਨੀ ਲਾਲ ਪੁੱਤਰ ਲਖਮੀ ਚੰਦ।
26. ਅੰਮ੍ਰਿਤ ਲਾਲ ਉਰਫ ਅੰਮ੍ਰਿਤਸਰੀਆ ਪੁੱਤਰ ਸੰਤ ਰਾਮ।
27. ਰੌਸ਼ਨ ਲਾਲ ਪੁੱਤਰ ਮੂਲ ਚੰਦ।
28. ਮੁਹਿੰਦਰ ਕੁਮਾਰ ਪੁੱਤਰ ਜਗਨ ਨਾਥ।

**ਜ਼ੇਰ ਧਾਰਾ** 107/151 **ਜ਼ਾਬਤਾ ਫੌਜਦਾਰੀ**

29. ਹਰਬੰਸ ਸਿੰਘ ਪੁੱਤਰ ਗੰਧਾਰਾ ਸਿੰਘ।
30. ਬਲਬੀਰ ਸਿੰਘ ਪੁੱਤਰ ਕਾਬਲ ਸਿੰਘ।
31. ਰਘਬੀਰ ਸਿੰਘ ਪੁੱਤਰ ਸਰਦਾਰਾ ਸਿੰਘ।
32. ਕਰਨੈਲ ਸਿੰਘ ਪੁੱਤਰ ਫੌਜਾ ਸਿੰਘ।
33. ਦਰਸ਼ਨ ਸਿੰਘ ਪੁੱਤਰ ਆਸਾ ਸਿੰਘ।
34. ਤਾਰਾ ਸਿੰਘ ਪੁੱਤਰ ਬਿਸ਼ਨ ਸਿੰਘ।
35. ਅਰਜਨ ਸਿੰਘ ਪੁੱਤਰ ਰਾਮ ਸਿੰਘ।
36. ਸੋਮ ਦੱਤ ਪੁੱਤਰ ਸੂਰਜ ਭਾਨ।
37. ਨੰਦ ਲਾਲ ਪੁੱਤਰ ਰੱਖਾ ਰਾਮ।
38. ਮੁਹਿੰਦਰ ਕੁਮਾਰ ਪੁੱਤਰ ਸਤਪਾਲ।
39. ਕੁੰਦਨ ਲਾਲ ਪੁੱਤਰ ਤੀਰਥ ਰਾਮ।
40. ਬਲਦੇਵ ਰਾਜ ਪੁੱਤਰ ਤੀਰਥ ਰਾਮ।

[ਮੁੱਖ ਮੰਤਰੀ]

41. ਸਵਰਨ ਸਿੰਘ ਪੁੱਤਰ ਅਨੰਦ ਸਿੰਘ।

**ਜ਼ੇਰ ਧਾਰਾ 188 ਆਈ. ਪੀ. ਸੀ.**

42. ਗੋਬਿੰਦ ਲਾਲ ਪੁੱਤਰ ਚਮਨ ਲਾਲ।
43. ਅਸ਼ੋਕ ਕੁਮਾਰ ਪੁੱਤਰ ਰੋਸ਼ਨ ਲਾਲ।
44. ਰਾਮਜੀ ਦਾਸ ਪੁੱਤਰ ਜੀਵਨ ਦਾਸ।
45. ਪ੍ਰੇਮ ਨਾਥ ਪੁੱਤਰ ਹੰਸ ਰਾਜ।
46. ਨਰੇਸ਼ ਕੁਮਾਰ ਪੁੱਤਰ ਮੁਲਖ ਰਾਜ।
47. ਬਲਦੇਵ ਰਾਜ ਪੁੱਤਰ ਰੌਲਾ ਰਾਮ।
48. ਰੋਸ਼ਨ ਲਾਲ ਪੁੱਤਰ ਹਰੀ ਰਾਮ।
49. ਵਿਸ਼ਵਾ ਮਿੱਤਰ ਪੁੱਤਰ ਰਾਮ ਸਰਨ।
50. ਨਰੇਸ਼ ਕੁਮਾਰ ਪੁੱਤਰ ਹੰਸ ਰਾਜ।
51. ਗੁਰਚਰਨ ਲਾਲ ਪੁੱਤਰ ਰਾਮ ਧੰਨ।
52. ਨਰਿੰਦਰ ਕੁਮਾਰ ਪੁੱਤਰ ਦਰਸ਼ਨ ਲਾਲ।
53. ਦਲੀਪ ਕੁਮਾਰ ਪੁੱਤਰ ਬਨਵਾਰੀ ਲਾਲ।
54. ਸੁਦੇਸ਼ ਕੁਮਾਰ ਪੁੱਤਰ ਸਵਰਨ ਕੁਮਾਰ।
55. ਰਜਿੰਦਰ ਕੁਮਾਰ ਪੁੱਤਰ ਸ੍ਰੀ ਕ੍ਰਿਸ਼ਨ।
56. ਵਿਜੈ ਨੰਦ ਪੁੱਤਰ ਕੇਵਲ ਕ੍ਰਿਸ਼ਨ।
57. ਨਰਿੰਦਰ ਕੁਮਾਰ ਪੁੱਤਰ ਪਦਮ ਪਤ।
58. ਧਵਨ ਕੁਮਾਰ ਪੁੱਤਰ ਜੁਗਲ ਕਿਸ਼ੋਰ।
59. ਯਸ਼ਪਾਲ ਪੁੱਤਰ ਗੁਪਾਲ ਦਾਸ।
60. ਸੁਰੇਸ਼ ਕੁਮਾਰ ਪੁੱਤਰ ਰਾਮ ਮੂਰਤੀ।
61. ਦਮਨ ਕੁਮਾਰ ਪੁੱਤਰ ਹਤੈਸ਼ੀ ਚੰਦ।
62. ਵਿਨੋਦ ਅਨੰਦ ਪੁੱਤਰ ਅਮੋਲਕ ਰਾਮ।
63. ਅਨੰਦ ਕੁਮਾਰ ਪੁੱਤਰ ਬਾਬੂ ਰਾਮ।
64. ਅਸ਼ੋਕ ਕੁਮਾਰ ਪੁੱਤਰ ਸੂਰਜ ਪ੍ਰਕਾਸ਼।
65. ਵਿਨੋਦ ਕੁਮਾਰ ਪੁੱਤਰ ਮੇਲਾ ਰਾਮ।
66. ਰਾਮ ਕੁਮਾਰ ਪੁੱਤਰ ਹਰੀ ਚੰਦ।
67. ਬਲਦੇਵ ਰਾਜ ਪੁੱਤਰ ਦਇਆ ਨੰਦ।
68. ਪਰਸ਼ੋਤਮ ਕੁਮਾਰ ਪੁੱਤਰ ਭਗਤ ਰਾਮ।
69. ਮੁਹਿੰਦਰ ਕੁਮਾਰ ਪੁੱਤਰ ਗੁਰਬਖਸ਼ ਰਾਏ।
70. ਜੁਗਿੰਦਰ ਕੁਮਾਰ ਪੁੱਤਰ ਭਗਤ ਰਾਮ।
71. ਰਕੇਸ਼ ਕਾਂਤ ਪੁੱਤਰ ਅੰਮ੍ਰਿਤ ਲਾਲ।
72. ਜਗਿੰਦਰ ਪਾਲ ਪੁੱਤਰ ਲੇਖ ਰਾਜ।
73. ਅਜੀਤ ਸਿੰਘ ਪੁੱਤਰ ਕਰਤਾਰ ਚੰਦ।
74. ਗੁਰੂ ਦੱਤ ਪੁੱਤਰ ਦਾਸ ਰਾਮ।

75. ਹੀਰਾ ਲਾਲ ਪੁੱਤਰ ਸੰਤ ਰਾਮ।
76. ਨਰਿੰਦਰ ਕੁਮਾਰ ਪੁੱਤਰ ਉਦੈ ਭਾਨ।
77. ਗਨਪਤ ਰਾਏ ਪੁੱਤਰ ਕ੍ਰਿਸ਼ਨ ਭਾਨ।
78. ਪਰਮਜੀਤ ਪੁੱਤਰ ਕ੍ਰਿਸ਼ਨ ਲਾਲ।
79. ਕ੍ਰਿਸ਼ਨ ਚੰਦ ਪੁੱਤਰ ਰੱਖਾ ਰਾਮ।
80. ਜੁਗਲ ਕਿਸ਼ੋਰ ਪੁੱਤਰ ਪਰਮਾਨੰਦ।
81. ਵਿਜੈ ਕੁਮਾਰ ਪੁੱਤਰ ਰਾਮ ਲਾਲ।
82. ਸਤ ਪਾਲ ਪੁੱਤਰ ਕਰਤਾਰ ਚੰਦ।
83. ਪਵਨ ਪ੍ਰਸ਼ਾਦ ਪੁੱਤਰ ਹਜ਼ਾਰੀ ਲਾਲ।
84. ਵਿਜੈ ਮਲਹੋਤਰਾ ਪੁੱਤਰ ਜਗਦੀਸ਼ ਚੰਦ।
85. ਛਿੰਦਾ ਪੁੱਤਰ ਮੁਕੰਦ ਲਾਲ।
86. ਕੰਚਨ ਕੁਮਾਰ ਪੁੱਤਰ ਪੰਨਾ ਲਾਲ।
87. ਯਸ਼ਪਾਲ ਪੁੱਤਰ ਸੂਰਜ ਪ੍ਰਕਾਸ਼।
88. ਸੁਭਾਸ਼ ਚੰਦ ਪੁੱਤਰ ਜਗੀਰੀ ਲਾਲ।
89. ਰਵੀ ਕਾਂਤ ਪੁੱਤਰ ਕਿਸ਼ੋਰ ਚੰਦ।
90. ਰਾਜ ਕੁਮਾਰ ਪੁੱਤਰ ਤੇਲੂ ਰਾਮ।
91. ਲਭੂ ਰਾਮ ਪੁੱਤਰ ਹਰੀ ਚੰਦ।
92. ਮਦਨ ਲਾਲ ਪੁੱਤਰ ਭੀਮ ਸੈਨ।
93. ਕ੍ਰਿਸ਼ਨ ਕੁਮਾਰ ਪੁੱਤਰ ਰਾਮਜੀ ਲਾਲ।
94. ਦੀਪਕ ਕੁਮਾਰ ਪੁੱਤਰ ਰੂਪ ਲਾਲ।
95. ਵੇਦ ਪ੍ਰਕਾਸ਼ ਪੁੱਤਰ ਦਿਵਾਨ ਚੰਦ।
96. ਪਰਮਜੀਤ ਪੁੱਤਰ ਮਹਿੰਗਾ ਰਾਮ।
97. ਕੇਵਲ ਕਿਸ਼ਨ ਪੁੱਤਰ ਭਗਤ ਰਾਮ।
98. ਕ੍ਰਿਸ਼ਨ ਕੁਮਾਰ ਪੁੱਤਰ ਮੁਨੀ ਲਾਲ।
99. ਡਾ: ਰਘੂਦੇਵ ਪੁੱਤਰ ਵਾਸਦੇਵ।
100. ਵਿਜੈ ਕੁਮਾਰ ਪੁੱਤਰ ਚਮਨ ਲਾਲ।
101. ਸਤੀਸ਼ ਸ਼ਰਮਾ ਪੁੱਤਰ ਕ੍ਰਿਸ਼ਨ ਦੇਵ।
102. ਭਾਰਤ ਭੂਸ਼ਨ ਪੁੱਤਰ ਭਗਤ ਰਾਮ।
103. ਪਵਨ ਕੁਮਾਰ ਪੁੱਤਰ ਕ੍ਰਿਸ਼ਨ ਕੁਮਾਰ।
104. ਦੁਰਗਾਦਾਸ ਪੁੱਤਰ ਬਾਲ ਕਿਸ਼ਨ।
105. ਸੁਭਾਸ਼ ਚੰਦਰ ਪੁੱਤਰ ਬਨਾਰਸੀ ਦਾਸ।
106. ਜੁਗਿੰਦਰ ਪਾਲ ਪੁੱਤਰ ਤਿਲਕ ਰਾਜ।
107. ਧਰਮ ਪਾਲ ਪੁੱਤਰ ਕੁੰਦਨ ਲਾਲ।
108. ਭੂਸ਼ਨ ਲਾਲ ਪੁੱਤਰ ਲਭੂ ਰਾਮ।
109. ਸ਼ਿਵ ਦੱਤ ਪੁੱਤਰ ਜਗਤ ਫਤੇਰ।
110. ਜੈ ਪ੍ਰਕਾਸ਼ ਪੁੱਤਰ ਧਨਪਤ ਰਾਏ।

[ਮੁੱਖ ਮੰਤਰੀ]

111. ਪਿਸ਼ੌਰੀ ਲਾਲ ਪੁੱਤਰ ਦੇਸ ਰਾਜ।
112. ਸ਼ਿਵ ਕੁਮਾਰ ਪੁੱਤਰ ਦੁਰਗਾ ਦਾਸ।
113. ਪਵਨ ਕੁਮਾਰ ਪੁੱਤਰ ਸੰਤ ਰਾਮ।
114. ਨਰੈਨਦਾਸ ਪੁੱਤਰ ਉਦੈ ਰਾਮ।
115. ਤਿਲਕ ਰਾਜ ਪੁੱਤਰ ਰਾਮ ਪ੍ਰਕਾਸ਼।
116 ਤਰਸੇਮ ਲਾਲ ਪੁੱਤਰ ਗੋਬਿੰਦ ਲਾਲ।
117. ਨਿਰਮਲ ਕੁਮਾਰ ਪੁੱਤਰ ਹਰੀ ਰਾਮ।
118. ਦਵਿੰਦਰ ਕੁਮਾਰ ਪੁੱਤਰ ਜਗਨ ਨਾਥ।
119. ਦੇਸ ਰਾਜ ਪੁੱਤਰ ਦਿਵਾਨ ਚੰਦ।
120. ਅਨੰਤ ਰਾਮ ਪੁੱਤਰ ਮੇਲਾ ਰਾਮ।
121. ਕੁਲਵੰਤ ਭੰਡਾਰੀ ਪੁੱਤਰ ਜਗਜੀਤ ਸਿੰਘ।
122. ਪੰਨਾ ਲਾਲ ਪੁੱਤਰ ਰਾਮ ਪ੍ਰਕਾਸ਼।
123. ਰੋਸ਼ਨ ਲਾਲ ਪੁੱਤਰ ਸੋਹਨ ਲਾਲ।
124. ਬਲਦੇਵ ਰਾਜ ਪੁੱਤਰ ਪੂਰਨ ਚੰਦ।
125. ਪਰੇਮ ਪਾਲ ਪੁੱਤਰ ਅਨੰਤ ਰਾਮ।
126. ਅਸ਼ੋਕ ਕੁਮਾਰ ਪੁੱਤਰ ਚੰਮਨ ਲਾਲ।
127. ਅਸ਼ੋਕ ਕੁਮਾਰ ਪੁੱਤਰ ਮੋਤੀ ਰਾਮ।
128. ਚਮਨ ਲਾਲ ਪੁੱਤਰ ਕਾਲੂ ਰਾਮ।
129. ਗਿਰਧਾਰੀ ਲਾਲ ਪੁੱਤਰ ਮੋਹਨ ਲਾਲ।
130. ਰਾਮ ਕੁਮਾਰ ਪੁੱਤਰ ਮਹਿੰਦਰ ਪਾਲ।
131. ਇੰਦਰਜੀਤ ਪੁੱਤਰ ਰਾਮ ਰੱਖਾ।
132. ਜੋਗ ਰਾਜ ਪੁੱਤਰ ਮਨੋਹਰ ਲਾਲ।
133. ਧਰਮਪਾਲ ਪੁੱਤਰ ਗੁਰਬਖਸ਼ ਰਾਏ।
134. ਸੁਰਿੰਦਰ ਕੁਮਾਰ ਪੁੱਤਰ ਹੰਸ ਰਾਜ।
135. ਸੁਖਦੇਵ ਰਾਜ ਪੁੱਤਰ ਮੁਨਸ਼ੀ ਰਾਮ।
136. ਹਰਬੰਸ ਲਾਲ ਪੁੱਤਰ ਸ਼ਿਵ ਰਾਮ।
137. ਸ਼ਿਵ ਕੁਮਾਰ ਪੁੱਤਰ ਅੰਮ੍ਰਿਤ ਲਾਲ।
138. ਮਦਨ ਲਾਲ ਪੁੱਤਰ ਗੋਬਿੰਦ ਰਾਮ।
139. ਗਿਰਧਾਰੀ ਲਾਲ ਪੁੱਤਰ ਅਰਜਨ ਸਿੰਘ।
140. ਮਦਨ ਲਾਲ ਪੁੱਤਰ ਹਰਬੰਸ ਲਾਲ।
141. ਜੁਗਲ ਕਿਸ਼ੋਰ ਪੁੱਤਰ ਮੋਤੀ ਰਾਮ।
142. ਮਨਜੀਤ ਬਹਾਦਰ ਸਿੰਘ।
143. ਸ਼ਿਵਦਰਸ਼ਨ ਸਿੰਘ।
144. ਜਸਵੰਤ ਸਿੰਘ।
145. ਵਸਨ ਸਿੰਘ
146. ਰਣਜੀਤ ਸਿੰਘ

147. ਜਸਪਾਲ ਕੌਰ।

148. ਕਰਤਾਰ ਕੌਰ।

**ਜ਼ੇਰ ਧਾਰਾ** 107/151 **ਜ਼ਾਬਤਾ ਫੌਜ਼ਦਾਰੀ**

149. ਗੁਰਮੇਜ਼ ਸਿੰਘ।

150. ਹਰਬੰਸ ਸਿੰਘ

151. ਬਲਦੇਵ ਸਿੰਘ।

152. ਸੋਹਨ ਸਿੰਘ।

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਇਨ੍ਹਾਂ ਜਿਹੜੀ ਸਟੇਟਮੈਂਟ ਰਖੀ ਹੈ ਉਸ ਦੇ ਵਿਚ ਇਨ੍ਹਾਂ ਨੇ ਦਸਿਆ ਹੈ ਕਿ ਅਕਾਲੀਆਂ ਨੇ ਧੱਕੇ ਨਾਲ ਨਿਸ਼ਾਨ ਸਾਹਿਬ ਲਾ ਲਿਆ ਸੀ ਅਤੇ 1 ਫਰਵਰੀ, 1970 ਨੂੰ ਹਿੰਦੂਆਂ ਦਾ ਡੈਪੂਟੇਸ਼ਨ ਇਨ੍ਹਾਂ ਨੂੰ ਮਿਲਿਆ ਸੀ ਅਤੇ 452 ਦੇ ਥਲੇ ਰਜਿਸਟਰੇਸ਼ਨ ਕੀਤੀ ਗਈ ਸੀ। ਤਾਂ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅਕਾਲੀਆਂ ਨੂੰ ਕਿਉਂ ਤਿੰਨ ਦਿਨਾਂ ਦੇ ਬਾਅਦ ਫੜਿਆ ਗਿਆ ਅਤੇ ਉਹ ਹੋਰ ਤਿੰਨ ਦਿਨ ਖੱਪ ਪਾਉਂਦੇ ਰਹੇ ਤੇ ਵਾਤਾਵਰਣ ਖ਼ਰਾਬ ਕਰਦੇ ਰਹੇ।

**ਮੁੱਖ ਮੰਤਰੀ**: ਆਨਰੇਬਲ ਮੈਂਬਰ ਨੂੰ ਪਤਾ ਹੋਣਾ ਚਾਹੀਦਾ ਹੈ, ਜਦੋਂ ਕੇਸ ਰਜਿਸਟਰ ਹੋ ਜਾਏ ਤਾਂ ਉਹ ਥਾਣੇ ਵਿਚ ਹਾਜ਼ਰ ਨਹੀਂ ਹੁੰਦੇ, ਉਸ ਦੇ ਲਈ ਮੈਂ ਦਸ ਦਿਆਂ ਕਿ ਪੁਲੀਸ ਨੇ ਹਰ ਕਾਰਵਾਈ ਕੀਤੀ, ਉਨ੍ਹਾਂ ਨੂੰ ਪਕੜਨ ਦੀ। ਜਿਹੜਾ ਇਹ ਕਹਿੰਦੇ ਹਨ ਕਿ ਅਕਾਲੀ ਖੱਪ ਪਾਉਂਦੇ ਰਹੇ, ਮੈਂ ਦਸਦਾ ਹਾਂ ਕਿ ਖੱਪ ਦੋਹਾਂ ਪਾਸਿਉਂ ਹੀ ਪੈਂਦੀ ਰਹੀ ਅਤੇ ਅਸੀਂ ਪੂਰੀ ਕੋਸ਼ਿਸ਼ ਕੀਤੀ ਮਾਮਲਾ ਸੁਲਝਾਉਣ ਦੀ। ਅਸੀਂ ਉਸ ਦਾ ਫੈਸਲਾ ਰੈਵਿਨਿਉ ਰਿਕਾਰਡ ਦੇ ਮੁਤਾਬਕ ਹੀ ਕਰਾਂਗੇ। ਉਹ ਕੇਸ ਹੁਣ ਕੋਰਟ ਵਿਚ ਹੈ ਅਤੇ ਕੋਰਟ ਨੇ ਸਟੇ ਕੀਤਾ ਹੋਇਆ ਹੈ ਉਸ ਲਈ 2 ਤਾਰੀਖ ਲਗੀ ਹੈ। ਅਸੀਂ ਆਰਗੂ ਕਰਕੇ ਸਟੇ ਵੈਕੇਟ ਕਰਾਂਵਾਂਗੇ। ਮੈਂ ਹਾਊਸ ਦੀ ਗਿਆਤਾ ਲਈ ਦਸ ਦਿਆਂ ਕਿ ਅਸੀਂ ਅਨਆਥੋਰਾਈਜ਼ਡ ਜਗ੍ਹਾ ਤੇ ਨਾ ਕਿਸੇ ਹਿੰਦੂ ਅਤੇ ਨਾ ਕਿਸੇ ਸਿੱਖ ਨੂੰ ਕਬਜ਼ਾ ਕਰਨ ਦੀ ਇਜਾਜ਼ਤ ਦਿਆਂਗੇ।

**ਸ੍ਰੀ ਗਿਆਨ ਚੰਦ ਖਰਬੰਦਾ**: ਕੀ ਚੀਫ ਮਨਿਸਟਰ ਸਾਹਿਬ ਦਸਣ ਦੀ ਕਿਰਪਾਲਤਾ ਕਰਨਗੇ ਕਿ ਪੰਜਾਬ ਵਿਚ ਕਈ ਮਕਾਮਾਤ ਤੇ ਅਕਾਲੀਆਂ ਨੇ ਸ੍ਰੀ ਕ੍ਰਿਸ਼ਨ ਸਾਹਿਬ ਗੱਡ ਕੇ, ਖ਼ਾਸ ਤੌਰ ਤੇ ਉਨ੍ਹਾਂ ਥਾਵਾਂ ਤੇ ਜਿਥੇ ਮੰਦਰ ਆਦਿ ਸਨ, ਤੇ ਜਗਾ ਤੇ ਕਬਜ਼ਾ ਕਰਣ ਦੀ ਜਿਹੜੀ ਮੁਹਿਮ ਸ਼ੁਰੂ ਕੀਤੀ ਹੋਈ ਹੈ, ਕਿਉਂਜੋ ਧਾਰਮਿਕ ਫਸਾਦ ਹੋਣ ਦਾ ਡਰ ਹੈ, ਇਸ ਲਈ ਕੋਈ ਕਦਮ ਚੁਕੇ ਜਾਣਗੇ ?

**ਮੁੱਖ ਮੰਤਰੀ**: ਮੈਂ ਪਹਿਲੇ ਹੀ ਜਵਾਬ ਦੇ ਦਿਤਾ ਹੈ।

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਇਕ ਸਬਜੁਡਿਸ ਕੁਐਸਚਨ ਹੈ, ਇਸ ਲਈ ਇਸ ਦਾ ਜਵਾਬ ਨਹੀਂ ਆਉਣਾ ਚਾਹੀਦਾ।

**ਮੁੱਖ ਮੰਤਰੀ**: ਇਸ ਕਰਕੇ ਹੀ ਮੈਂ ਜਿਹੜੀ ਜ਼ਰੂਰੀ ਗਲ ਸੀ ਉਹ ਦਸ ਦਿਤੀ ਅਤੇ ਬਾਕੀ ਕੋਈ ਡਿਟੇਲਜ਼ ਵਿਚ ਨਹੀਂ ਗਿਆ।

**ਸਰਦਾਰ ਸਰੂਪ ਸਿੰਘ**: ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਕਿਹਾ ਗਿਆ ਹੈ ਸਟੇਟਮੈਂਟ ਵਿਚ ਕਿ ਐਫ. ਆਈ. ਆਰ. ਨੰ: 40 ਦੇ ਮਿਤੀ 3 ਫਰਵਰੀ, 1970 ਅੰਡਰ ਸੈਕਸ਼ਨ 307, 436, 392, 148 ਅਤੇ 149 ਅਧੀਨ ਕੁਝ ਬੰਦੇ ਫੜੇ ਗਏ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਬੰਦਿਆਂ ਵਿਚ ਕੁਝ ਐਸੇ ਬੰਦੇ ਫੜੇ ਗਏ ਜਿਹੜੇ ਉਸ ਦਿਨ ਉਥੇ ਮੌਜੂਦ ਹੀ ਨਹੀਂ ਸਨ, ਜਿਸ ਤਰ੍ਹਾਂ ਸ੍ਰੀ ਮਿਲਖੀ ਰਾਮ, ਗਿਰਧਾਰੀ ਲਾਲ, ਸ੍ਰੀ ਪ੍ਰਕਾਸ਼ ਚੰਦ ਆਦਿ।

[ਸਰਦਾਰ ਸਰੂਪ ਸਿੰਘ]
ਝੂਠਾ ਮੁਕਦਮਾ ਉਨ੍ਹਾਂ ਤੇ ਬਣਾ ਕੇ ਉਨ੍ਹਾਂ ਨੂੰ ਗਲਤ ਫੜਿਆ ਗਿਆ, ਕੀ ਉਹ ਇਸ ਦੀ ਵਜਾਹ ਦਸਣਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਕੀ ਇਹ ਆਨਰੇਬਲ ਮੈਂਬਰ ਉਨ੍ਹਾਂ ਦੇ ਨਾਲ ਸਨ ?

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਉਥੇ ਸਾਰੇ ਸ਼ਹਿਰ ਤੋਂ ਪੁਛ ਲਵੋ, ਉਹ ਉਥੇ ਨਹੀਂ ਸਨ।

**ਮੁੱਖ ਮੰਤਰੀ**: ਮੈਂ ਕਹਿੰਦਾ ਹਾਂ ਕਿ ਕੇਸ ਕੋਰਟ ਵਿਚ ਹੈ ਉਥੋਂ ਫੈਸਲਾ ਹੋ ਜਾਏਗਾ ਕਿ ਕੇਸ ਠੀਕ ਹੈ ਜਾਂ ਨਹੀਂ। ਕੇਸ ਚੂੰਕਿ ਸਬਜੁਡਿਸ ਹੈ ਅਤੇ ਜਿਹੜੇ ਫੜ ਲਏ ਗਏ ਹਨ, ਉਹ ਕੋਰਟ ਵਿਚ ਹੀ ਹਨ, ਅਗਰ ਉਹ ਗਲਤ ਫੜੇ ਗਏ ਹੋਣਗੇ ਤਾਂ ਕੋਰਟ ਛੱਡ ਦੇਵੇਗੀ ਅਤੇ ਅਗਰ ਸਚੇ ਫੜੇ ਗਏ ਹੋਣਗੇ ਤਾਂ ਕੋਰਟ ਵਿਚੋਂ ਉਨ੍ਹਾਂ ਨੂੰ ਸਜ਼ਾ ਹੋ ਜਾਏਗੀ। ਮੈਂ ਇਹ ਵੀ ਦਸ ਦਿਆਂ ਹਾਊਸ ਨੂੰ ਕਿ ਮੇਰਾ ਅਸੂਲ ਇਹ ਹੈ ਕਿ ਅਗਰ ਕਿਸੇ ਨੂੰ ਗ਼ਲਤ ਐਵੀਡੈਂਸ ਤੇ ਜਾਂ ਗਲਤ ਤਰੀਕੇ ਨਾਲ ਕੋਈ ਸਜ਼ਾ ਦਿਤੀ ਗਈ ਹੈ ਮੈਂ ਉਸ ਨੂੰ ਅੰਦਰ ਰਖਣ ਨੂੰ ਤਿਆਰ ਨਹੀਂ ਹਾਂ ਅਤੇ ਅਜਿਹੇ ਮਾਮਲੇ ਤੇ ਮੁੜ ਵਿਚਾਰ ਕਰਨ ਨੂੰ ਸਦਾ ਤਿਆਰ ਹਾਂ।

**चौधरी बलबीर सिंह** : क्या मुख्य मन्त्री जी बताएंगे कि इस गड़बड़ में जो प्रचार मन्त्री हैं उन का कितना हाथ है ? (विघ्न)

**ਮੁੱਖ ਮੰਤਰੀ**: ਇਹ ਗਲਤ ਐਲੀਗੇਸ਼ਨ ਹੈ (ਵਿਘਨ)

**ਚੌਧਰੀ ਕੇਵਲ ਕ੍ਰਿਸ਼ਨ**: ਕੀ ਮੁੱਖ ਮੰਤਰੀ ਜੀ ਦਸਣ ਦੀ ਕਿਰਪਾ ਕਰਨਗੇ ਕਿ ਕਪੂਰਥਲੇ ਵਿੱਚ ਜਿਹੜਾ ਵਾਕਿਆ ਹੋਇਆ ਹੈ ਉਸ ਵਿਚ ਜ਼ਿਆਦਤੀ ਸਿਖਾਂ ਵਲੋਂ ਹੋਈ ਸੀ ਜਾਂ ਹਿੰਦੂਆਂ ਵਲੋਂ ?

**ਮੁੱਖ ਮੰਤਰੀ**: ਇਹ ਗਲ ਮੈਂ ਇਸ ਵੇਲੇ ਦਸਣ ਨੂੰ ਤਿਆਰ ਨਹੀਂ ਪਰ ਜੇ ਆ ਕੇ ਪੁਛੋਗੇ ਤਾਂ ਮੈਂ ਆਪ ਨੂੰ ਦੋਵਾਂ ਦੀਆਂ ਜ਼ਿਆਦਤੀਆਂ ਦਸ ਦਿਆਂਗਾ। ਮਗਰ ਮੈਂ ਸਮਝਦਾ ਹਾਂ ਕਿ ਇਸ ਨੂੰ ਇਸ ਤਰ੍ਹਾਂ ਉਠਾਉਣਾ ਠੀਕ ਨਹੀਂ ਹੈ।

**ਡਾਕਟਰ ਸਾਧੂ ਰਾਮ** : ਕੀ ਇਹ ਗਲ ਠੀਕ ਹੈ ਕਿ ਜਦੋਂ ਜਲੂਸ ਜਾ ਰਿਹਾ ਸੀ ਤਾਂ ਉਥੇ ਇਕ ਸੋਢੇ ਦੀ ਫੈਕਟਰੀ ਹੈ ਇਕ ਅਕਾਲੀ ਦਲ ਦੇ ਵਡੇ ਮੈਂਬਰ ਦੀ, ਜਿਸ ਵਿਚੋਂ ਹਜ਼ਾਰਾਂ ਬੋਤਲਾਂ ਜਲੂਸ ਤੇ ਮਾਰੀਆਂ ਗਈਆਂ। ਪੁਲਿਸ ਨੇ ਜਲੂਸ ਵਾਲਿਆਂ ਨੂੰ ਅਰੈਸਟ ਕਰ ਲਿਆ ਅਤੇ ਬੋਤਲਾਂ ਮਾਰਨ ਵਾਲਿਆਂ ਨੂੰ ਬੁਲਾਇਆ ਤਕ ਵੀ ਨਹੀਂ। ਕੀ ਇਸ ਵਿਚ ਗੌਰਮੈਂਟ ਦਾ ਹਥ ਹੈ ਜਾਂ ਨਹੀਂ ?

**ਮੁੱਖ ਮੰਤਰੀ**: ਇਸ ਵਿਚ ਆਪ ਦਾ ਹੱਥ ਨਾ ਹੋਵੇ, ਗੌਰਮੈਂਟ ਦਾ ਤਾਂ ਨਹੀਂ।

**Mr. Speaker** : Next Question

**ਵੈਦ ਕਰਤਾਰ ਸਿੰਘ**: ਸਪੀਕਰ ਸਾਹਿਬ, ਮੈਂ 8 ਵਾਰੀ ਉਠਿਆ ਹਾਂ (ਵਿਘਨ)

**Mr. Speaker** : I am sorry, I have not been able to catch your eye.

**ਵੈਦ ਕਰਤਾਰ ਸਿੰਘ** : ਇਹ ਬੜਾ ਜ਼ਰੂਰੀ ਸਪਲੀਮੈਂਟਰੀ ਹੈ। (ਵਿਘਨ)

**ਸ੍ਰੀ ਸਪੀਕਰ**: ਅੱਛਾ ਜੀ, ਪੁਛੋ। (ਵਿਘਨ) (All right, please put it).

**ਵੈਦ ਕਰਤਾਰ ਸਿੰਘ** : ਜੋ ਝਗੜਾ ਗੁਰਦੁਆਰਿਆਂ ਅਤੇ ਨਿਸ਼ਾਨ ਸਾਹਿਬ ਗਡਣ ਕਰਕੇ ਚਲ ਰਿਹਾ ਹੈ ਉਸ ਬਾਰੇ ਬਹਿਸ ਚਲ ਰਹੀ ਹੈ ਅਤੇ ਮੁੱਖ ਮੰਤਰੀ ਨੇ ਯਕੀਨ ਦਿਵਾਇਆ ਹੈ ਕਿ ਠੀਕ ਫੈਸਲਾ ਕੀਤਾ ਜਾਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਅਜਿਹੇ ਵੀ ਵਾਕਿਆਤ ਹਨ ਜਿਥੇ ਆਰੀਆ ਸਮਾਜ ਜਾਂ ਗਾਂਧੀ ਵਾਦੀਆਂ ਨੇ ਆਪਣਾ ਝੰਡਾ ਗਡ ਕੇ ਨਾਜਾਇਜ਼ ਕਬਜ਼ਾ ਕੀਤਾ ਹੈ, ਕੀ ਉਨ੍ਹਾਂ ਦੇ ਬਾਰੇ ਵੀ ਸੋਚਿਆ ਜਾਵੇਗਾ ...... (ਵਿਘਨ) ਜੋ ਆਰੀਆ ਸਮਾਜੀਆਂ ਨੇ ਬਸਤੀ ਸ਼ੇਖ ਵਿਚ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਉਸ ਦਾ ਵੀ ਫੈਸਲਾ ਕਰੋ ... (ਵਿਘਨ)

**ਮੁੱਖ ਮੰਤਰੀ :** ਮੈਂ ਪਹਿਲਾਂ ਹੀ ਜਵਾਬ ਦੇ ਚੁਕਾ ਹਾਂ ਕਿ ਕਿਸੇ ਪਾਰਟੀ ਨੂੰ ਭਾਵੇਂ ਉਹ ਕਮਯੂਨਲ ਜਾਂ ਰਿਲੀਜਸ ਹੋਵੇ ਕਿਸੇ ਥਾਂ ਨਾਜਾਇਜ਼ ਕਬਜ਼ਾ ਕਰਨ ਦੀ ਇਜਾਜ਼ਤ ਨਹੀਂ ਦਿਤੀ ਜਾਵੇਗੀ। (ਤਾੜੀਆਂ) (ਵਿਘਨ)

**चौधरी बलबीर सिंह :** एक जमात का नाम लिया गया है जिस का इन झगड़ों से ताल्लुक नहीं। उसके बारे में इन्होंने गलत ढंग से लफ्ज इस्तेमाल किये हैं। सारे पंजाब में कहीं पर कब्जा करने का कोई झगड़ा आर्य समाज से नहीं हुआ। या तो यह लफ्ज वापस लें या Expunge करें। (विघ्न)

ਵੈਦ ਕਰਤਾਰ ਸਿੰਘ: ਬਸਤੀ ਸ਼ੇਖ ਜਲੰਧਰ ਵਿਚ ....।

---

**Construction of Elite Cinema at Phagwara**

***1160. Doctor Sadhu Ram :** Will the Minister for Local Government be pleased to state—

(a) whether Government is aware of the fact that in Phagwara just on the G.T. Road, a cinema, namely, Elite Cinema is under construction at present ;

(b) whether Government is further aware of the fact that the people are very much agitated over the construction of the said cinema in view of its becoming a standing and perpetual nuisance not only to the school children of the Primary School situated near the building of the said cinema but also to the Gurdwara and the Harijan Basti nearby ;

(c) if the reply to part (b) above be in the affirmative, the action, if any, taken or proposed to be taken to remove the grievances of the people and to allot some other place for the building of the cinema and utilise the building mentioned in part (a) above for some other purpose ?

**Sardar Gurnam Singh** (Chief Minister): (a) Yes.

(b) No.

(c) In view of reply to part (b) question does not arise.

[(ੳ) ਹਾਂ ਜੀ।

(ਅ) ਨਹੀਂ ਜੀ।

(ੲ) (ਅ) ਵਿਚ ਦਿੱਤੇ ਗਏ ਜਵਾਬ ਦੇ ਅਨੁਸਾਰ, ਸਵਾਲ ਹੀ ਪੈਦਾ ਨਹੀਂ ਹੁੰਦਾ।]

**चौधरी बलबीर सिंह :** वह राम लीला कमेटी से झगड़ा है, आर्य समाज से नहीं है। बात को ठीक present नहीं किया (विघ्न) जा रहा....... (विघ्न) आर्य समाज के खिलाफ इल्ज़ाम गलत लगाया गया है। हमें जवाब देने का हक है। मैं चैलेंज करता हूं, वहां पर आर्य समाज का झंडा नहीं लगाया गया..... (विघ्न)

**चौधरी केवल कृष्ण :** आर्य समाज ने ऐसा कोई पार्ट प्ले नहीं किया यह लफ्ज़ ऐक्सपंज करने चाहियें।

**Mr. Speaker.** Please resume your seat,

**ਡਾਕਟਰ ਸਾਧੂ ਰਾਮ :** ਇਹ ਕਿਹਾ ਗਿਆ ਹੈ ਕਿ ਸਿਨਮਾ ਸੜਕ ਤੇ ਬਣ ਰਿਹਾ ਹੈ ਜਿਸ ਦੇ ਇਕ ਪਾਸੇ ਸਕੂਲ, ਇਕ ਪਾਸੇ ਗੁਰਦੁਆਰਾ ਅਤੇ ਇਕ ਪਾਸੇ ਹਰੀਜਨ ਬਸਤੀ ਹੈ। ਅਸੀਂ ਚਾਹੁੰਦੇ ਹਾਂ ਕਿ ਉਥੇ ਕੋਲਡ ਸਟੋਰੇਜ ਬਣਾਇਆ ਜਾਵੇ ਸਿਨਮਾ ਕਿਤੇ ਹੋਰ ਬਣਾ ਲਿਆ ਜਾਵੇ।

**ਮੁੱਖ ਮੰਤਰੀ**: ਇਸ ਵੇਲੇ ਇਹੀ ਇਨਫਰਮੇਸ਼ਨ ਹੈ। ਅਗਰ ਇਹ ਗਲ ਹੋਈ ਤਾਂ ਮੈਂ ਦੇਖਣ ਲਈ ਤਿਆਰ ਹਾਂ, ਡਿਪਟੀ ਕਮਿਸ਼ਨਰ ਨੂੰ ਦੇਖਣ ਲਈ ਕਿਹਾ ਜਾਵੇਗਾ ਅਗਰ ਵਾਕਈ ਐਸੀ ਗਲ ਹੋਈ ਤਾਂ ਉਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗਾ।

**ਸ੍ਰੀ ਸਰਦਾਰੀ ਲਾਲ ਕਪੂਰ**: ਮੁੱਖ ਮੰਤਰੀ ਜੀ ਨੇ ਇਕ ਚਿਠੀ ਲਿਖੀ ਸੀ ਕਿ ਜਿਥੇ ਸ਼ਰਾਬ ਦੇ ਠੇਕਿਆਂ ਦੇ ਕੋਲ ਸਕੂਲ ਹਨ ਅਤੇ ਗੁਰਦੁਆਰੇ ਹਨ ਉਹ ਠੇਕੇ ਉਥੋਂ ਉਠਾਏ ਜਾਣਗੇ ......

**ਸ੍ਰੀ ਸਪੀਕਰ** : ਇਹ ਇਕ ਸਪੈਸਿਫਿਕ ਕੁਐਸਚਨ ਹੈ, ਇਕ ਸਿਨਮੇ ਬਾਰੇ ।
(The question relates to a specific cinema)

**चौधरी बलबीर सिंह** : सरकार ने पहले हीं पालिसी बना रखी है कि जहां स्कुल हो उस के नजदीक सिनेमा नहीं होगा और धार्मिक स्थान के नजदीक भी नहीं होगा । अगर वह शर्त मौजुद है तो उस के खिलाफ वह इजाज़त क्यों दी गई ?

**ਮੁੱਖ ਮੰਤਰੀ**: ਇਸ ਵੇਲੇ ਜੋ ਇਨਫਰਮੇਸ਼ਨ ਮੇਰੇ ਪਾਸ ਹੈ ਉਹੀ ਦਸਦਾ ਹਾਂ। ਜੋ ਵੀ ਸ਼ਰਤ ਹੈ ਉਸਦੀ ਉਲੰਘਣਾ ਨਹੀਂ ਕੀਤੀ ਗਈ। ਇਸੇ ਲਈ ਡਾਕਟਰ ਸਾਧੂ ਰਾਮ ਨੂੰ ਕਿਹਾ ਸੀ ਕਿ ਮੈਂ ਦੇਖ ਲਵਾਂਗਾ।

**ਸਰਦਾਰ ਕਿਰਪਾਲ ਸਿੰਘ** : ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦਸਣਗੇ ਕਿ ਸਿਨਮੇ ਬਣਾਉਣ ਬਾਰੇ ਕੀ ਸ਼ਰਤਾਂ ਹਨ ਜੋ ਸਰਕਾਰ ਨੇ ਲਾਈਆਂ ਹੋਈਆਂ ਹਨ ?

**ਮੁੱਖ ਮੰਤਰੀ**: ਇਸ ਲਈ ਨੋਟਿਸ ਦੇ ਦਿਉ।

---

## Revision of Police Rules

***1207. Doctor Sadhu Ram :** Will the Chief Minister be pleased to state—

(a) whether it is a fact that the present Police Rules in the State are the same which were in vogue during pre-independence period in the United Punjab, if so, the reasons therefor ;

(b) whether the Government propose to revise these old Police Rules in view of the changed conditions in the State arising after the attainment of Independence ?

**Sardar Gurnam Singh :** (a) Yes. The revision of the old Police Rules is being carried out and till the whole process is complete, the Police administration has to be run in accordance with the Old Police Rules.

(b) Yes.

[(ੳ) ਹਾਂ ਜੀ । ਪੁਰਾਣੇ ਪੁਲਿਸ ਰੂਲਾਂ ਦੀ ਦੁਹਰਾਈ ਜਾਰੀ ਹੈ ਤੇ ਇਸ ਕੰਮ ਦੇ ਮੁਕੰਮਲ ਹੋਣ ਤਕ ਪੁਲਿਸ ਪ੍ਰਸ਼ਾਸਨ ਪੁਰਾਣੇ ਨਿਯਮਾਂ ਦੇ ਅਧੀਨ ਚਲਾਣਾ ਪਵੇਗਾ ।

(ਅ) ਹਾਂ ਜੀ ।]

**ਡਾਕਟਰ ਸਾਧੂ ਰਾਮ** : ਜਦੋਂ ਇਥੋ ਤੋਂ ਲੈ ਕੇ ਜੰਮੂ ਕਸ਼ਮੀਰ ਅਤੇ ਲਾਹੌਰ ਤਕ ਇਕ ਹੀ ਗੌਰਮਿੰਟ ਸੀ ਤਾਂ ਵੀ ਸਾਰੇ ਪੰਜਾਬ ਵਿਚ ਇਕ ਹੀ ਆਈ. ਜੀ. ਹੁੰਦਾ ਸੀ। ਹੁਣ ਦੋ ਆਈ. ਜੀ., 5-6 ਡੀ.ਆਈ.ਜੀ. ਅਤੇ ਜੋ ਰੂਲਜ਼ ਹਨ ਉਹ ਵੈਸੇ ਹੀ ਪਾਕਿਸਤਾਨ ਨਾਲ ਸਬੰਧ ਰਖਦੇ ਹਨ, ਕੀ ਉਨ੍ਹਾਂ ਨੂੰ ਬਦਲਣ ਦੀ ਕੋਸ਼ਿਸ਼ ਕੀਤੀ ਜਾਵੇਗੀ ?

**ਮੁੱਖ ਮੰਤਰੀ** : ਇਸ ਸਟੇਟ ਵਿਚ ਜਿਥੇ ਦੇ ਕਿ ਆਨਰੇਬਲ ਮੈਂਬਰ ਬਾਸ਼ਿੰਦੇ ਹਨ, ਇਕ ਹੀ ਆਈ. ਜੀ. ਹੈ। ਦੂਜੀ ਗਲ ਇਨ੍ਹਾਂ ਰੂਲਾਂ ਦਾ ਪਾਕਿਸਤਾਨ ਨਾਲ ਕੋਈ ਸਬੰਧ ਨਹੀਂ ਹੈ।

ਬਿਆਨ

**ਸ਼੍ਰੀ ਕ੍ਰਿਸ਼ਨ ਲਾਲ,** (ਵਿੱਤ ਮੰਤਰੀ) : ਈਕੁਏਟਿਡ ਅਸਾਮੀਆਂ ਦਾ ਮਾਮਲਾ ਸਰਗਰਮੀ ਨਾਲ ਵਿਚਾਰ ਅਧੀਨ ਹੈ। ਇਹ ਇਕ ਲੰਬਾ ਚੌੜਾ ਕੰਮ ਹੈ ਜਿਸ ਦਾ ਸਬੰਧ 520 ਕੈਟੇਗਰੀਆਂ ਨਾਲ ਹੈ। ਹਰ ਇਕ ਕੇਸ ਦੀ ਜਾਂਚ ਪੜਤਾਲ ਉਸ ਦੇ ਆਪਣੇ ਗੁਣਾਂ ਨੂੰ ਮੁੱਖ ਰਖਦੇ ਹੋਏ ਕੀਤੀ ਜਾਣੀ ਹੈ ਅਤੇ ਸਬੰਧਤ ਕਰਮਚਾਰੀਆਂ ਵਲੋਂ ਜੋ ਕੋਈ ਬੇਨਤੀ ਪੱਤਰ ਪਹਿਲਾਂ ਆ ਚੁਕਿਆ ਹੈ ਤਾਂ ਨਾਲ ਲਗਦੇ ਉਸ ਪਰ ਭੀ ਵਿਚਾਰ ਕੀਤੀ ਜਾਣੀ ਹੈ। ਆਸ ਕੀਤੀ ਜਾਂਦੀ ਹੈ ਕਿ ਇਹ ਮਾਮਲਾ ਛੇਤੀ ਤੋਂ ਛੇਤੀ ਨਜਿਠਿਆ ਜਾਵੇਗਾ। ਇਸ ਸਮੇਂ ਵਿਚ ਰਿਟਾਇਰ ਹੋਣ ਵਾਲੇ ਕਰਮਚਾਰੀਆਂ ਪਰ ਇਸ ਵਕਫੇ ਦਾ ਕੋਈ ਬੁਰਾ ਪਰਭਾਵ ਨਹੀਂ ਪੈਣ ਲਗਾ ਕਿਉਂ ਜੋ ਸੋਧੇ ਹੋਏ ਸਕੇਲ, ਜੇ ਕੋਈ ਹੋਣ, ਪਹਿਲੀ ਫਰਵਰੀ, 1968 ਤੋਂ ਹੀ ਲਾਗੂ ਹੋਣਗੇ।

[The case regarding equated posts is under active examination. It is a voluminous task involving 520 categories. Each case has to be examined on its merits and representations which might have already been made by the employees concerned have also to be taken into consideration side by side. It is hoped to finalise the matter as soon as possible. This interval is not going to exercise an adverse effect on the employees likely to retire in the meantime. because the revised pay scales, if any, will be effective from the Ist February, 1968.

**Mr. Speaker:** Any question on the replies to Call Attention Notices

(No one rose to speak.)

## PRESENTATION OF THE SUPPLEMENTARY ESTIMATES (SECOND INSTALMENT), 1969-70

**Finance, Food and Supplies Minister** (Sardar Balwant Singh) : Sir, I beg to present the Supplementary Estimates (Second Instalment), 1969-70. The demands therein have been made on the recommendation of the Governor.

## PRESENTATION OF THE REPORT OF THE ESTIMATES COMMITTEE ON THE SUPPLEMENTARY ESTIMATES (SECOND INSTALMENT), 1969-70

**Chairman, Estimates Committee** (Sardar Teja Singh) : Sir, I beg to present the Report of the Committee on Estimates on the Supplementary Estimates (Second Instalment) for the year 1969-70.

## DISCUSSION ON GOVERNOR'S ADDRESS

(Resumption)

**ਸਰਦਾਰ ਬਸੰਤ ਸਿੰਘ (ਡਕਾਲਾ):** ਸਪੀਕਰ ਸਾਹਿਬ, ਮੈਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੇ ਮੁਤੱਲਕ ਉਸ ਦਿਨ ਕੁਝ ਕਹਿ ਰਿਹਾ ਸੀ। ਉਸ ਦੇ ਬਾਰੇ ਮੈਂ ਦੋ ਸੁਝਾਵ ਸਰਕਾਰ ਨੂੰ ਦਿਤੇ ਸੀ। ਹੁਣ ਮੈਂ ਉਸ ਦੀ ਤਫ਼ਸੀਲ ਦੇ ਵਿਚ ਨਹੀਂ ਜਾਂਦਾ।

ਦੂਸਰੀ ਗਲ ਜਿਹੜੀ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਦੇ ਵਿਚ ਕਹੀ ਹੈ ਉਹ ਹੈ ਪੰਜਾਬ ਦਾ ਹਰਿਆਣੇ ਦੇ ਨਾਲ ਇੰਟਰਸਟੇਟ ਡਿਸਪੀਊਟ। ਐਡਰੈਸ ਦੇ ਵਿਚ ਗਵਰਨਰ ਸਾਹਿਬ ਨੇ ਇਹ ਆਸ ਪ੍ਰਗਟ ਕੀਤੀ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਅਨਕੰਡੀਸ਼ਨਲ ਦੇ ਦਿਤਾ ਜਾਵੇਗਾ। ਸਪੀਕਰ ਸਾਹਿਬ, ਇਹ ਕੋਈ ਲੁਕੀ ਛਿਪੀ ਗਲ ਨਹੀਂ। ਮੈਂ ਇਸ ਸਰਕਾਰ ਦੀਆਂ ਨੀਤੀਆਂ ਦੀ ਹਿਮਾਇਤ ਕਰਦਾ ਹਾਂ। ਪਰ ਇਸ ਮਾਮਲੇ ਦੇ ਵਿਚ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਫੈਸਲਾ ਜੋ ਸੈਂਟਰ ਨੇ ਦਿਤਾ ਹੈ, ਇਸ

[ਸਰਦਾਰ ਬਸੰਤ ਸਿੰਘ]

ਵਿਚ ਅਸੀਂ ਜ਼ਬਰਦਸਤ ਹਾਰ ਖਾਧੀ ਹੈ। (ਕਾਂਗਰਸੀ ਬੈਂਚਾਂ ਤੋਂ ਥੰਪਿੰਗ) ਮੈਂ ਇਸ ਫੈਸਲੇ ਨੂੰ ਕਈ ਵਾਰ ਪੜ੍ਹਿਆ ਹੈ ਅਤੇ ਸਮਝਣ ਦੀ ਕੋਸ਼ਿਸ਼ ਕੀਤੀ ਹੈ ਪਰ ਇਸ ਦਾ ਕੋਈ ਸਿਰ ਪੈਰ ਮੇਰੀ ਸਮਝ ਵਿਚ ਨਹੀਂ ਆਇਆ। ਇਹ ਵੀ ਮੇਰੀ ਸਮਝ ਵਿਚ ਨਹੀਂ ਆਇਆ ਕਿ ਇਸ ਵਿਚ ਲਿਖਿਆ ਕੀ ਹੋਇਆ ਹੈ। ਸਪੀਕਰ ਸਾਹਿਬ, ਮੇਰੇ ਵਿਚਾਰ ਵਿਚ ਤਾਂ ਇਹ ਫੈਸਲਾ is a post-dated cheque on a liquidated bank. I would go a step further and say that it is a bogus cheques on a non-existing bank. ਪਤਾ ਨਹੀਂ ਕੀ ਇੰਪਲੀਮੈਂ-ਟੇਸ਼ਨ ਹੋਣੀ ਹੈ ਅਤੇ ਉਸ ਦੇ ਕੀ ਨਤੀਜੇ ਨਿਕਲਣੇ ਹਨ। ਪਰ, ਸਪੀਕਰ ਸਾਹਿਬ, ਇਕ ਗਲ ਮੈਂ ਅਰਜ਼ ਕਰ ਦਿਆਂ ਕਿ ਇਹ ਇਕ ਪੈਕੇਜ ਡੀਲ ਹੈ। ਇਸ ਵਿਚ ਇਹ ਨਹੀਂ ਹੋ ਸਕਦਾ ਕਿ ਕੁਝ ਡਬੇ ਤਾਂ ਅਸੀਂ ਚੁਕ ਲਈਏ ਅਤੇ ਕੁਝ ਰਹਿਣ ਦੇਈਏ। ਜਾਂ ਤਾਂ ਸਾਨੂੰ ਸਾਰੇ ਹੀ ਚੁਕਣੇ ਪੈਣਗੇ ਅਤੇ ਜਾਂ ਸਾਰੇ ਹੀ ਛਡਣੇ ਪੈਣਗੇ। ਇਹ ਨਹੀਂ ਹੋ ਸਕਦਾ ਕਿ ਅਸੀਂ ਚੰਡੀਗੜ੍ਹ ਦੇ ਫੈਸਲੇ ਨੂੰ ਤਾਂ ਵੈਲਕਮ ਕਰੀਏ ਪਰ ਫਾਜ਼ਿਲਕਾ ਦੇ ਫੈਸਲੇ ਨੂੰ ਵੈਲਕਮ ਨਾ ਕਰੀਏ। ਮੈਂ ਇਸ ਬਾਰੇ ਇਕ ਮਿਸਾਲ ਦਿੰਦਾ ਹਾਂ ਕਿ ਜੇ ਇਕ ਜੱਜ ਇਕ ਮੁਲਜ਼ਮ ਨੂੰ 7 ਸਾਲ ਦੀ ਕੈਦ ਦੀ ਸਜ਼ਾ ਦਿੰਦਾ ਹੈ ਪਰ ਨਾਲ ਹੀ ਉਸ ਨੂੰ "ਏ" ਕਲਾਸ ਦੀ ਸਹੂਲਤ ਦੇਣ ਦੀ ਸਿਫਾਰਸ਼ ਵੀ ਕਰਦਾ ਹੈ ਤਾਂ ਇਹ ਨਹੀਂ ਹੋ ਸਕਦਾ ਕਿ ਉਹ ਕੈਦੀ "ਏ" ਕਲਾਸ ਦੀ ਸਹੂਲਤ ਤਾਂ ਮੰਨ ਲਵੇ ਪਰ 7 ਸਾਲ ਦੀ ਕੈਦ ਨੂੰ ਇਨਕਾਰ ਕਰ ਦੇਵੇ। ਇਸ ਕਰਕੇ ਸਾਨੂੰ ਵੀ ਇਹ ਪੈਕੇਜ ਡੀਲ ਮੰਨਣਾ ਹੀ ਪਏਗਾ।

ਦੂਸਰੀ ਗਲ ਇਸ ਫੈਸਲੇ ਦੇ ਵਿਚ ਕਮਿਸ਼ਨ ਦੀ ਹੈ। ਮੈਂ ਦਿਆਨਤਦਾਰੀ ਦੇ ਨਾਲ ਕਹਿੰਦਾ ਹਾਂ ਕਿ ਇਸ ਕਮਿਸ਼ਨ ਦੇ ਨਾਲ ਪੰਜਾਬ ਨੂੰ ਨੁਕਸਾਨ ਪਹੁੰਚੇਗਾ। ਤੁਸੀਂ ਇਸ ਤੋਂ ਪਹਿਲਾਂ ਦੇ ਕਮਿਸ਼ਨਾਂ ਦਾ ਹਾਲ ਦੇਖ ਲਓ। ਪਹਿਲਾਂ ਹੱਦਬੰਦੀ ਕਮਿਸ਼ਨ ਬਣਿਆ, ਫਿਰ ਰੀਆਰਗੇਨਾਈਜ਼ੇਸ਼ਨ ਕਮਿਸ਼ਨ ਬਣਿਆ, ਸ਼ਾਹ ਕਮਿਸ਼ਨ। ਪਰ ਹਰ ਇਕ ਕਮਿਸ਼ਨ ਦੇ ਫੈਸਲੇ ਦੇ ਨਾਲ ਪੰਜਾਬ ਦੀਆਂ ਹੱਦਾਂ ਸੁੰਗੜਦੀਆਂ ਹੀ ਗਈਆਂ ਹਨ। ਫਿਰ ਜੇ ਇਹ ਕਮਿਸ਼ਨ ਬਣ ਗਿਆ ਤਾਂ ਪਠਾਨਕੋਟ, ਦੀਨਾ ਨਗਰ, ਤਹਿਸੀਲ ਊਨਾ, ਨੰਗਲ ਅਤੇ ਅਨੰਦਪੁਰ ਨੂੰ ਅਸੀਂ ਕਿਸੇ ਤਰ੍ਹਾਂ ਵੀ ਪੰਜਾਬ ਦੇ ਵਿਚ ਨਹੀਂ ਰਖ ਸਕਦੇ। ਇਥੇ ਉਸ ਦਿਨ ਕਾਮਰੇਡ ਬਾਬੂ ਸਿੰਘ ਨੇ ਆਖਿਆ ਸੀ ਕਿ ਜੇ ਅਸਾਡੀਆਂ ਨਜ਼ਰਾਂ ਕਾਂਗੜੇ ਤੇ ਹੋਣ ਤਾਂ ਉਹ ਸਾਨੂੰ ਕਿਸੇ ਨੇ ਨਹੀਂ ਦੇ ਦੇਣਾ। ਮੈਂ ਉਨ੍ਹਾਂ ਦੀ ਇਸ ਗਲ ਨਾਲ ਐਗਰੀ ਕਰਦਾ ਹਾਂ। ਪਰ ਹਿਮਾਚਲ ਵਾਲੇ ਸਾਡੇ ਤੋਂ ਹੁਸ਼ਿਆਰਪੁਰ ਦਾ ਕਾਫੀ ਇਲਾਕਾ ਲੈ ਜਾਣਗੇ। ਮੈਂ ਅਰਜ਼ ਕਰਦਾ ਹਾਂ ਕਿ ਹਿਮਾਚਲ ਨੂੰ ਪਾਰਟੀ ਮੰਨ ਕੇ ਇਕ ਅਜਿਹੀ ਗਲਤੀ ਕੀਤੀ ਗਈ ਹੈ ਜਿਹੜੀ ਕਿ ਨਾ-ਕਾਬਲੇ ਤਲਾਫੀ ਹੈ।

ਫਿਰ ਤੀਸਰੀ ਗਲ ਇਸ ਫੈਸਲੇ ਦੇ ਵਿਚ ਕਾਰੀਡੋਰ ਦੀ ਆਖੀ ਗਈ ਹੈ। ਮੈਂ ਇਤਨਾ ਜਾਣਦਾ ਹਾਂ, ਜਿਤਨਾ ਮੈਂ ਪੜ੍ਹਿਆ ਹੈ, ਉਸ ਦੇ ਮੁਤਾਬਕ ਤਾਂ ਮੈਂ ਆਖ ਸਕਦਾ ਹਾਂ ਕਿ ਸਾਰੀ ਦੁਨੀਆਂ ਦੀ ਹਿਸਟਰੀ ਦੇ ਵਿਚ ਕਦੇ ਅਜ਼ਾਦ ਦੇਸ਼ਾਂ ਦੇ ਅੰਦਰ ਇਸ ਤਰ੍ਹਾਂ ਦਾ ਕਾਰੀਡੋਰ ਸ਼ਬਦ ਨਹੀਂ ਵਰਤਿਆ ਗਿਆ। ਹਾਂ ਸਾਵਰਨ ਮੁਲਕਾਂ ਦੇ ਵਿਚ ਤਾਂ ਇਹ ਹੋ ਸਕਦਾ ਹੈ। ਜਿਵੇਂ ਹਿੰਦੁਸਤਾਨ ਅਤੇ ਪਾਕਿਸਤਾਨ ਵਿਚ, ਜਰਮਨੀ ਅਤੇ ਰੂਸ ਵਿਚ, ਇੰਗਲੈਂਡ ਅਤੇ ਫਰਾਂਸ ਦੇ ਵਿਚ। ਪਰ ਇਸ ਦੇਸ਼ ਦੇ ਦੋ ਸੂਬਿਆਂ ਦੇ ਵਿਚ ਇਸ ਦੀ ਕੀ ਲੋੜ ਸੀ? ਕੀ ਅਸੀਂ ਹਰਿਆਣੇ ਦਾ ਰਾਹ ਰੋਕ ਦੇਣਾ ਸੀ, ਜਾਂ ਉਨ੍ਹਾਂ ਦੀ ਟਰਾਂਸਪੋਰਟ ਰੋਕ ਦੇਣੀ ਸੀ ਜਾਂ ਉਨ੍ਹਾਂ ਨੂੰ ਉਥੋਂ ਲੰਘਣ ਨਹੀਂ ਸੀ ਦੇਣਾ, ਜਿਸ ਕਰਕੇ ਉਨ੍ਹਾਂ ਨੂੰ ਇਹ ਕਾਰੀਡੋਰ ਦੀ ਲੋੜ ਪਈ। ਮੈਂ ਸੈਂਟਰ ਦੀ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਸ ਨੇ ਕਿਤੇ ਸਰਦਾਰ ਕਪੂਰ ਸਿੰਘ ਦੇ ਪ੍ਰੋਗਰਾਮ ਤੇ ਅਮਲ ਕਰਨ ਦਾ ਇਰਾਦਾ ਤਾਂ ਨਹੀਂ ਕਰ ਲਿਆ? ਕੁਝ ਵੀ ਹੋਵੇ ਇਹ ਇਕ ਕਮਿਊਨਲ ਫੈਸਲਾ ਹੈ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਹ ਫੈਸਲਾ ਨਹੀਂ

ਮੰਨਣਾ ਚਾਹੀਦਾ। ਜੇ ਮੰਨਣਾ ਵੀ ਹੈ ਤਾਂ ਉਹ ਕੁਝ ਕੰਡੀਸ਼ਨਾਂ ਦੇ ਨਾਲ ਮੰਨੋ। ਉਹ ਕੰਡੀਸ਼ਨਾਂ ਵੀ ਮੈਂ ਅਰਜ਼ ਕਰ ਦੇਂਦਾ ਹਾਂ। ਇਸ ਵਿਚ ਸਭ ਤੋਂ ਪਹਿਲੀ ਗਲ ਤਾਂ ਇਹ ਹੈ ਕਿ ਚੰਡੀਗੜ੍ਹ ਜੋ 5 ਸਾਲਾਂ ਵਾਸਤੇ ਯੂਨੀਅਨ ਗੌਰਮਿੰਟ ਕੋਲ ਰਹੇਗਾ, ਇਸ ਵਾਸਤੇ ਸਰਕਾਰ ਨੂੰ ਜ਼ੋਰ ਪਾਉਣਾ ਚਾਹੀਦਾ ਹੈ ਕਿ ਇਹ ਜਲਦੀ ਤੋਂ ਜਲਦੀ ਪੰਜਾਬ ਦੇ ਹਵਾਲੇ ਕਰ ਦਿਤਾ ਜਾਵੇ। ਕੰਡੀਸ਼ਨ ਨੰ: 2 ਇਹ ਹੈ ਕਿ ਫਾਜ਼ਿਲਕਾ ਦਾ ਇਲਾਕਾ ਕਿਸੇ ਲੈਂਗੂਇਸਟਕ ਕਮਿਸ਼ਨ ਦੇ ਹਵਾਲੇ ਕਰ ਦਿਤਾ ਜਾਵੇ ਅਤੇ ਜੋ ਵੀ ਉਹ ਫੈਸਲਾ ਦੇਵੇ, ਉਹ ਮੰਨਿਆ ਜਾਵੇ। ਨੰ: 3 ਇਹ ਹੈ ਕਿ ਹਿਮਾਚਲ ਨੂੰ ਕਿਸੇ ਵੀ ਹਾਲਤ ਦੇ ਵਿਚ ਪਾਰਟੀ ਨਾ ਮੰਨਿਆ ਜਾਵੇ। ਨੰ: 4 ਭਾਖੜਾ ਦਾ ਸਟੇਟਸ ਕੋ ਕਾਇਮ ਕੀਤਾ ਜਾਵੇ। ਜੇ ਇਸ ਤੋਂ ਕੋਈ ਘਟ ਗਲ ਮੰਨੀ ਗਈ ਤਾਂ ਮੈਂ ਦਿਆਨਤਦਾਰੀ ਨਾਲ ਕਹਿੰਦਾ ਹਾਂ ਕਿ ਸਾਡੀ ਸਟੇਟ ਦਾ ਇਤਨਾ ਨੁਕਸਾਨ ਹੋ ਜਾਵੇਗਾ ਕਿ ਉਹ ਕਦੇ ਵੀ ਪੂਰਾ ਨਹੀਂ ਹੋ ਸਕੇਗਾ। ਮੈਂ ਆਪਣੇ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਬੇਸ਼ਕ ਤੁਸੀਂ ਸੈਂਟਰ ਗੌਰਮਿੰਟ ਦੀਆਂ ਪ੍ਰੋਗਰੈਸਿਵ ਪਾਲੀਸੀਆਂ ਦੀ ਸਪੋਰਟ ਕਰੋ ਪਰ ਇਹ ਇੰਪ੍ਰੈਸ਼ਨ ਨਾ ਪੈਣ ਦਿਓ ਕਿ ਉਨ੍ਹਾਂ ਦੀ ਹਰ ਗਲ ਨੂੰ ਤੁਸੀਂ ਚੁਪਚਾਪ ਮੰਨ ਲਉਗੇ, ਉਨ੍ਹਾਂ ਦੀ ਹਰ ਗਲ ਨੂੰ ਸਪੋਰਟ ਕਰੋਗੇ। ਮੈਂ ਅਰਜ਼ ਕਰਦਾ ਹਾਂ ਕਿ ਅੱਜ ਮਹਾਂਰਾਸ਼ਟਰ ਅਤੇ ਮੈਸੂਰ ਦਾ ਝਗੜਾ ਚਲ ਰਿਹਾ ਹੈ। ਸਾਨੂੰ ਤਾਂ ਕੋਈ ਪੁਛਦਾ ਹੀ ਨਹੀਂ ਹੈ, ਪਰ ਉਨ੍ਹਾਂ ਵਾਸਤੇ ਹਵਾਈ ਜਹਾਜ਼ ਦੇ ਰਾਹੀਂ ਸਪੈਸ਼ਲ ਏਲਚੀ ਭੇਜੇ ਜਾ ਰਹੇ ਹਨ। ਪਰ ਫਿਰ ਵੀ ਉਹ ਆਉਣ ਲਈ ਤਿਆਰ ਨਹੀਂ ਹਨ। ਮੈਸੂਰ ਦਾ ਚੀਫ਼ ਮਨਿਸਟਰ ਕਹਿੰਦਾ ਹੈ ਕਿ ਉਹ ਬੀਮਾਰ ਹੈ ਅਤੇ ਇਸ ਲਈ ਨਹੀਂ ਆ ਸਕਦਾ। ਮਹਾਂਰਾਸ਼ਟਰ ਦੇ ਚੀਫ਼ ਮਨਿਸਟਰ ਨੇ ਵੀ ਕਿਹਾ ਹੈ ਕਿ ਮੈਂ ਨਹੀਂ ਆ ਸਕਦਾ। ਮੈਸੂਰ ਦਾ ਚੀਫ਼ ਮਨਿਸਟਰ ਤਾਂ ਇਹ ਵੀ ਕਹਿੰਦਾ ਹੈ ਕਿ ਜੇ ਸਾਡੇ ਖਿਲਾਫ਼ ਫੈਸਲਾ ਹੋਇਆ ਤਾਂ ਮੈਂ ਅਸਤੀਫ਼ਾ ਦੇ ਦਿਆਂਗਾ। ਮੈਂ ਆਪਣੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਵੀ ਇਸ ਤਰ੍ਹਾਂ ਦਾ ਮਜ਼ਬੂਤ ਸਟੈਂਡ ਲਵੇ। ਮੈਂ ਉਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇ ਉਹ ਇਸ ਤਰ੍ਹਾਂ ਦਾ ਸਟੈਂਡ ਲੈ ਲੈਣਗੇ ਤਾਂ ਸਾਰੀ ਸਟੇਟ ਦੇ ਲੋਕੀਂ ਉਨ੍ਹਾਂ ਦੀ ਸਪੋਰਟ ਕਰਨਗੇ।

ਦੂਸਰੀ ਗਲ ਜਿਹੜੀ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਆਖੀ ਹੈ, ਉਹ ਇਹ ਹੈ ਕਿ ਕੁਰੱਪਸ਼ਨ ਬਹੁਤ ਵਧ ਗਈ ਹੈ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਕੁਰੱਪਸ਼ਨ ਤਾਂ ਅੱਜ ਹਦ ਦੀ ਵਧ ਗਈ ਹੈ। ਗਵਰਨਰ ਸਾਹਿਬ ਨੇ ਇਸ ਨੂੰ ਰੋਕਣ ਲਈ ਕੁਝ ਸਕੁਐਡ ਆਦਿ ਬਣਾਉਣ ਦੀ ਗਲ ਆਖੀ ਹੈ। ਪਰ ਜਦੋਂ ਤਕ ਸਾਡੀ ਸੁਸਾਇਟੀ ਦਾ ਰੁਝਾਨ ਨਹੀਂ ਬਦਲਦਾ ਉਤਨੀ ਦੇਰ ਤਕ ਇਸ ਦਾ ਸੁਧਾਰ ਹੋਣਾ ਮੁਸ਼ਕਲ ਹੈ। ਇਕ ਨਵਾਂ ਰੁਝਾਅ ਇਨ੍ਹਾਂ ਸੁਸਾਇਟੀਆਂ ਦੇ ਵਿਚ ਆ ਗਿਆ ਹੈ ਕਿ ਕਿਵੇਂ ਰਾਤੋ ਰਾਤ ਅਮੀਰ ਬਣਿਆ ਜਾ ਸਕਦਾ ਹੈ। ਇਕ ਆਦਮੀ ਭਾਵੇਂ ਬਿਨਾਂ ਕੋਈ ਕੰਮ ਕਾਰ ਕੀਤੇ ਹੇਰਾਫੇਰੀ ਕਰਕੇ 10 ਲੱਖ ਰੁਪਏ ਕਮਾ ਲੈਂਦਾ ਹੈ ਤਾਂ ਦੁਨੀਆਂ ਉਸ ਨੂੰ ਟੈਕਟਫੁਲ ਆਖਦੀ ਹੈ। ਅਤੇ ਉਸ ਦੇ ਮੁਕਾਬਲੇ ਦੇ ਵਿਚ ਇਕ ਸ਼ਰੀਫ ਆਦਮੀ ਜੋ ਆਪਣੀ ਮਿਹਨਤ ਕਰਕੇ ਰੋਟੀ ਕਮਾਉਂਦਾ ਹੈ ਅਤੇ ਦੇਸ਼ ਦੀ ਸੇਵਾ ਕਰਦਾ ਹੈ ਪਰ ਪੈਸਾ ਹੇਰਾਫੇਰੀ ਨਾਲ ਨਹੀਂ ਕਮਾਉਂਦਾ, ਮਹੱਲੇ ਵਾਲੇ ਵੀ ਅਤੇ ਘਰ ਵਾਲੇ ਵੀ ਉਸ ਨੂੰ ਨਾਲਾਇਕ ਆਖਦੇ ਹਨ। ਇਹ ਸਾਡੀ ਸੁਸਾਇਟੀ ਦਾ ਰੁਝਾਨ ਬਣ ਗਿਆ ਹੈ। ਪਰ ਮੈਂ ਅਰਜ਼ ਕਰਦਾ ਹਾਂ ਕਿ ਜਿਸ ਸਰਕਲ ਦੇ ਵਿਚ ਅੱਜ ਅਸੀਂ ਫਸ ਗਏ ਹਾਂ ਉਹ ਬੜਾ ਵਸੀਹ ਹੈ ਕਿ ਉਸ ਵਿਚੋਂ ਨਿਕਲ ਨਹੀਂ ਸਕਦੇ ਪਏ। ਅਜ ਅਸਲ ਵਿਚ ਮਨੀ ਹੀ ਰਾਜ ਕਰ ਰਹੀ ਹੈ। ਨਾਂ ਭਾਵੇਂ ਕਈ ਪਾਰਟੀਆਂ ਦਾ ਹੈ, ਜਨਸੰਘ, ਸਵਤੰਤਰ, ਕਮਿਊਨਿਸਟ ਅਤੇ ਕਾਂਗਰਸ ਆਦਿ ਪਰ ਅਸਲ ਵਿਚ ਪੈਸਾ ਹੀ ਰਾਜ ਕਰ ਰਿਹਾ ਹੈ। ਪੈਸੇ ਵਿਚ ਤਾਕਤ ਆਉਂਦੀ ਹੈ ਅਤੇ ਤਾਕਤ ਦੇ ਵਿਚੋਂ

[ਸਰਦਾਰ ਬਸੰਤ ਸਿੰਘ]

ਪੈਸਾ ਆਉਂਦਾ ਹੈ। ਇਸ ਕਰਕੇ ਹੀ ਕੁਰੱਪਸ਼ਨ ਜ਼ਿਆਦਾ ਹੋ ਗਈ ਹੈ। ਬੇਸ਼ਕ ਕਈ ਰਾਜਾਂ ਨਾਲੋਂ ਹਾਲੇ ਵੀ ਪੰਜਾਬ ਦੀ ਹਾਲਤ ਚੰਗੀ ਹੈ, ਪਰ ਮੈਂ ਅਰਜ਼ ਕਰਦਾ ਹਾਂ ਕਿ ਜੇ ਇਸ ਨੂੰ ਖਤਮ ਕਰਨਾ ਚਾਹੁੰਦੇ ਹੋ ਤਾਂ ਹਾਈਐਸਟ ਲੈਵਲ ਤੇ ਐਡਮਨਿਸਟਰੇਟਿਵ ਇੰਟਰਫਿਰੀਐਂਸ ਘਟ ਕਰੋ। ਜੇਕਰ ਇਹ ਸਿਫਾਰਸ਼ਾਂ ਦਾ ਸਿਲਸਿਲਾ ਰੋਕ ਦਿਤਾ ਜਾਵੇ, ਤਾਂ ਮੈਂ ਸਮਝਦਾ ਹਾਂ ਕਿ ਕੁਰੱਪਸ਼ਨ ਦਾ ਕੁਝ ਇਲਾਜ ਹੋ ਸਕਦਾ ਹੈ।

ਤੀਸਰੀ ਗਲ ਜਿਹੜੀ ਗਵਰਨਰ ਐਡਰੈਸ ਦੇ ਵਿਚ ਕਹੀ ਗਈ ਹੈ, ਉਹ ਹੈ ਐਗਰੀਕਲਚਰ ਦੇ ਬਾਰੇ । ਮੈਂ ਇਸ ਗਲ ਤੇ ਖੁਸ਼ੀ ਪਰਗਟ ਕਰਦਾ ਹਾਂ ਕਿ ਸਾਡੀ ਸਟੇਟ ਦੀਆਂ ਜਿਹੜੀਆਂ ਪਾਲੀਸੀਜ਼ ਹਨ, ਉਹ ਰੂਰਲ ਐਗਰੀਕਲਚਰਲ ਓਰੀਐਂਟਡ ਹਨ। (ਥੰਪਿੰਗ) ਮੈਂ ਸਮਝਦਾ ਹਾਂ ਕਿ ਉਹ ਚੰਗੀਆਂ ਪਾਲੀਸੀਜ਼ ਹਨ।

ਐਗਰੀਕਲਚਰ ਦੇ ਮੁਤੱਲਕ ਦੋ ਗਲਾਂ ਦਾ ਖਿਆਲ ਰਖਣਾ ਚਾਹੀਦਾ ਹੈ। ਜਿਨਸ ਦੇ ਰੇਟਸ ਹਿੰਦ ਸਰਕਾਰ ਨੂੰ ਫਸਲ ਤੋਂ ਪਹਿਲਾਂ ਅਨਾਊਂਸ ਕਰ ਦੇਣੇ ਚਾਹੀਦੇ ਹਨ। ਕਨਜ਼ਿਊਮਰ ਦਾ ਨਾਂ ਲੈ ਕੇ ਕਿਸਾਨ ਨੂੰ ਬਰਬਾਦ ਕੀਤਾ ਜਾ ਰਿਹਾ ਹੈ। ਇਸ ਕਰਕੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੀਜ਼ਨ ਤੋਂ ਪਹਿਲਾਂ ਜਿਨਸ ਦੇ ਰੇਟਸ ਫਿਕਸ ਕਰ ਦੇਣੇ ਚਾਹੀਦੇ ਹਨ। ਜੇ ਰੇਟਸ ਪਹਿਲਾਂ ਫਿਕਸ ਹੋ ਜਾਣ ਤਾਂ ਕਿਸਾਨ ਉਸ ਦੇ ਮੁਤਾਬਿਕ ਆਪਣੀ ਪਲੈਨ ਬਣਾ ਲੈਂਦਾ ਹੈ। ਪਰ ਹੁੰਦਾ ਇਹ ਹੈ ਕਿ ਜਦੋਂ ਉਹ ਮੰਡੀ ਵਿਚ ਕਣਕ ਲੈ ਜਾਂਦਾ ਹੈ ਤਾਂ ਫੇਰ ਰੇਟਸ ਫਿਕਸ ਹੁੰਦੇ ਹਨ। ਪਤਾ ਨਹੀਂ ਸੈਂਟਰਲ ਸਰਕਾਰ ਨੂੰ ਰੇਟਸ ਪਹਿਲਾਂ ਫਿਕਸ ਕਰਨ ਵਿਚ ਕੀ ਅੜਚਨ ਹੈ। ਇਸ ਲਈ ਮੈਂ ਸਰਕਾਰ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ।

ਦੂਜੇ ਵੈਲਥ ਟੈਕਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਬਾਰੇ ਪੀਜ਼ੈਂਟ ਦੇ ਹੱਕ ਮਹਿਫੂਜ਼ ਰਖਣੇ ਚਾਹੀਦੇ ਹਨ। ਵੈਲਥ ਟੈਕਸ ਲਗਣ ਨਾਲ ਪੰਜਾਬ ਦਾ ਕਿਸਾਨ ਫਲਰਿਸ਼ ਨਹੀਂ ਕਰ ਸਕਦਾ। ਮੈਨੂੰ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਇਸ ਦੇ ਮੁਤੱਲਕ ਇਕ ਕਮੇਟੀ ਮੁਕਰਰ ਕੀਤੀ ਹੋਈ ਹੈ, ਪਰ ਬਹੁਤ ਜਲਦੀ ਇਹ ਚੀਜ਼ ਹੋ ਜਾਣੀ ਚਾਹੀਦੀ ਹੈ। ਆਜ਼ਾਦ ਪਰੋਫੈਸ਼ਨ ਨੂੰ ਗੁਲਾਮ ਬਣਾਇਆ ਜਾ ਰਿਹਾ ਹੈ। ਉਹ ਕਿਸਾਨ ਕਿਥੇ ਅਪੀਲਾਂ ਕਰੇਗਾ, ਕਿਥੇ ਉਹ ਸਾਰਾ ਰੁਪਿਆ ਜਮ੍ਹਾਂ ਕਰਾਏਗਾ। ਪਾਰਲੀਮੈਂਟ ਵਿਚ ਜੋ ਬਿਲ ਆਇਆ ਸੀ ਕਿ ਸਾਰਾ ਰੁਪਿਆ ਦੇ ਦਿਤਾ ਜਾਵੇਗਾ ਸਟੇਟਾਂ ਨੂੰ, ਇਸ ਬਾਰੇ ਮੈਂ ਕਹਾਂਗਾ ਕਿ ਪੰਜਾਬ ਸਰਕਾਰ ਨੂੰ ਆਪਣਾ ਹਿੱਸਾ ਲੈਣ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ ਅਤੇ ਇਸ ਖਾਮੀ ਨੂੰ ਪੂਰਾ ਕਰਨ ਲਈ ਹੋਰ ਕੋਈ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ।

ਤੀਜੇ ਟਰਾਂਸਪੋਰਟ ਦੀ ਨੇਸ਼ਨਾਲਾਈਜ਼ੇਸ਼ਨ ਬਾਰੇ ਮੈਂ ਅਰਜ਼ ਕਰਾਂ ਕਿ ਇਹ ਇਕ ਫਊਬੀਆ ਬਣ ਗਿਆ ਹੈ ਕਿ ਨੈਸ਼ਨਾਲਾਈਜ਼ੇਸ਼ਨ ਕਰ ਦਿਤੀ ਜਾਵੇ। ਇਹ ਚੀਜ਼ ਬਗੈਰ ਸੋਚੇ ਸਮਝੇ ਕੀਤੀ ਜਾ ਰਹੀ ਹੈ ਕਿ ਇਸ ਚੀਜ਼ ਦਾ ਕੀ ਨੁਕਸਾਨ ਹੈ ਅਤੇ ਕੀ ਫਾਇਦਾ ਹੈ। ਇਕ ਜਨਰਲ ਚੀਜ਼ ਬਣ ਗਈ ਹੈ ਕਿ ਨੈਸ਼ਨਾਲਾਈਜ਼ੇਸ਼ਨ ਕਰਨੀ ਚਾਹੀਦੀ ਹੈ। ਛੋਟੇ ਕਸਬਿਆਂ ਵਿਚ ਅਤੇ ਹੋਰ ਸੜਕਾਂ ਤੇ ਜਾ ਕੇ ਦੇਖੋ ਸਾਰਾ ਸਾਰਾ ਦਿਨ ਉਥੇ ਬੱਚੇ ਖੜੇ ਰਹਿੰਦੇ ਹਨ ਪਰ ਉਨ੍ਹਾਂ ਨੂੰ ਬੱਸ ਨਹੀਂ ਮਿਲਦੀ। ਜੇ ਪਰਾਈਵੇਟ ਬਸਾਂ ਦੀ ਕੰਡੀਸ਼ਨ ਨੂੰ ਸੁਧਾਰਿਆ ਜਾਵੇ ਅਤੇ ਜੇ ਤੁਹਾਡੇ ਕੋਲ ਐਨਾ ਰੁਪਿਆ ਹੈ ਤਾਂ ਕੰਪੀਟੀਟਿਵ ਟਰਾਂਸਪੋਰਟ ਬਣਾਈ ਜਾਵੇ ਉਹਦੇ ਵਿਚ ਹਮੇਸ਼ਾ ਫਾਇਦਾ ਰਹਿੰਦਾ ਹੈ ਇਹ ਬਹੁਤ ਚੰਗੀ ਚੀਜ ਹੋਵੇਗੀ ਜੇ ਪਰੋਗ-ਰੈਸਿਵ ਡੀ-ਨੇਸ਼ਨਾਲਾਈਜ਼ੇਸ਼ਨ ਕੀਤੀ ਜਾਵੇ । ਇਸ ਨਾਲ ਲੋਕਾਂ ਨੂੰ ਫਾਇਦਾ ਹੋਵੇਗਾ। ਇਹ ਕਹਿ ਕੇ ਮੈਂ ਬੈਠਦਾ ਹਾਂ।

**ਸਰਦਾਰ ਤਾਰਾ ਸਿੰਘ ਲਾਇਲਪੁਰੀ** (ਜੰਡਿਆਲਾ, ਐਸ. ਸੀ.) : ਹਾਊਸ ਦੇ ਅੰਦਰ ਗਵਰਨਰ ਸਾਹਿਬ ਦਾ ਐਡਰੈਸ ਪੇਸ਼ ਹੋਇਆ ਹੈ। ਗਵਰਨਰ ਸਾਹਿਬ ਨੇ ਉਸ ਐਡਰੈਸ ਅੰਦਰ ਪੰਜਾਬ ਸਰਕਾਰ ਦੀ ਬਹੁਤ ਸਾਰੀ ਕਾਰਕਰਦਗੀ ਦਾ, ਅਤੇ ਪਾਲਿਸੀ ਦਾ ਜੋ ਜ਼ਿਕਰ ਕੀਤਾ ਹੈ , ਮੈਂ ਸਮਝਦਾ ਹਾਂ ਕਿ ਯਕੀਨਨ ਇਹ ਐਡਰੈਸ ਸ਼ਲਾਘਾਯੋਗ ਹੈ। ਗਵਰਨਰ ਸਾਹਿਬ ਨੇ ਐਡਰਸ ਦੇ ਪਹਿਲੇ ਸਫ਼ੇ ਤੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹੀਦੀ ਤੇ ਬੜਾ ਖੇਦ ਪਰਗਟ ਕੀਤਾ ਹੈ ਅਤੇ ਆਸ ਪਰਗਟ ਕੀਤੀ ਹੈ ਕਿ ਅਜਿਹੇ ਹਾਲਾਤ ਪਰਗਟ ਹੋਣਗੇ ਜਿਸ ਨਾਲ ਸੰਤ ਫਤਿਹ ਸਿੰਘ ਜੀ ਦਾ ਅਗਨ ਭੇਂਟ ਹੋਣ ਦਾ ਫੈਸਲਾ ਟਲ ਜਾਵੇਗਾ। ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਖਾਸ ਕਰਕੇ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਅਜਿਹੇ ਸਟੈਪਸ ਚੁਕੇ ਜਿਸ ਨਾਲ ਹਿੰਦੁਸਤਾਨ ਦੀਆਂ ਸਾਰੀਆਂ ਪੁਲੀਟੀਕਲ ਪਾਰਟੀਆਂ ਦੀ ਹਿਮਾਇਤ ਹਾਸਲ ਕੀਤੀ ਅਤੇ ਚੰਡੀਗੜ੍ਹ ਪੰਜਾਬ ਵਿਚ ਸ਼ਾਮਿਲ ਕਰਾਉਣ ਦਾ ਫੈਸਲਾ ਕਰਾ ਕੇ ਸੰਤ ਬਾਬਾ ਫਤਿਹ ਸਿੰਘ ਦੀ ਜਾਨ ਬਚਾ ਲਈ। ਅਤੇ ਉਸ ਮਨਹੂਸ ਦਿਨ ਨੂੰ ਆਉਣ ਤੋਂ ਰੋਕ ਲਿਆ ਜਿਸ ਲਈ ਕਿ ਸੰਤ ਬਾਬਾ ਫਤਿਹ ਸਿੰਘ ਜੀ ਦਾ ਅਗਨ ਭੇਂਟ ਹੋਣ ਦਾ ਅਟਲ ਫੈਸਲਾ ਕੀਤਾ ਹੋਇਆ ਸੀ। ਇਸ ਉਤੇ ਮੈਂ ਚੀਫ਼ ਮਨਿਸਟਰ ਸਾਹਿਬ ਅਤੇ ਉਨ੍ਹਾਂ ਦੀ ਕੈਬਨਿਟ ਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਨੇ ਚੰਡੀਗੜ੍ਹ ਨੂੰ ਪੰਜਾਬ ਵਿਚ ਮਿਲਾ ਕੇ ਪੰਜਾਬ ਦੀ ਸ਼ਾਨ ਨੂੰ ਉਚਿਆਂ ਕੀਤਾ ਹੈ। ਜਿਹੜੇ ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕੇ ਸਾਡੇ ਤੋਂ ਲੈਣ ਦਾ ਫੈਸਲਾ ਹਿੰਦ ਸਰਕਾਰ ਦਾ ਹੈ, ਉਸ ਬਾਰੇ ਅਕਾਲੀ ਵਰਕਿੰਗ ਕਮੇਟੀ ਅਤੇ ਅਕਾਲੀ ਲੈਜਿਸਲੇਚਰ ਪਾਰਟੀ ਨੇ ਇਸ ਫੈਸਲੇ ਨੂੰ ਕੰਡੈਮ ਕੀਤਾ ਹੈ। ਸਾਡੇ ਚੀਫ਼ ਮਨਿਸਟਰ ਸਾਹਿਬ ਵੀ ਕਈ ਵਾਰੀ ਕਹਿ ਚੁਕੇ ਹਨ ਕਿ ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕੇ ਲੈਣ ਲਈ ਇਹ ਯਤਨ ਕਰਨਗੇ।

ਦੂਜੀ ਗਲ, ਇਥੇ ਹਾਊਸ ਵਿਚ ਹਰੀਜਨਾਂ ਬਾਰੇ ਬਹੁਤ ਕੁਝ ਕਿਹਾ ਗਿਆ । ਮੈਂ ਆਪ ਹਰੀਜਨ ਹਾਂ। ਮੈਂ ਸਮਝਦਾ ਹਾਂ ਕਿ ਹਰੀਜਨਾਂ ਦਾ ਮਸਲਾ ਕਿਨ੍ਹਾਂ ਲੋਕਾਂ ਨੇ ਪੈਦਾ ਕੀਤਾ ਹੈ, ਅਤੇ ਕਿਹੜੇ ਲੋਕ ਇਸ ਮਸਲੇ ਨੂੰ ਹਲ ਕਰ ਸਕਦੇ ਹਨ। ਵੀਹ ਸਾਲ ਇਥੇ ਕਾਂਗਰਸ ਦਾ ਰਾਜ ਰਿਹਾ, ਇਥੇ ਨਹੀਂ, ਸਾਰੀਆਂ ਸਟੇਟਾਂ ਵਿਚ ਅਤੇ ਸੈਂਟਰ ਵਿਚ ਕਾਂਗਰਸ ਦਾ ਰਾਜ ਰਿਹਾ ਹੈ, ਪਰ ਸੈਂਟਰਲ ਸਰਕਾਰ ਨੇ ਕੋਈ ਵੀ ਅਜਿਹੀ ਪਾਲਿਸੀ ਨਹੀਂ ਬਣਾਈ ਜਿਸ ਨਾਲ ਕਿ ਹਰੀਜਨਾਂ ਦੇ ਮਸਲੇ ਹਲ ਹੋ ਗਏ ਹੁੰਦੇ। ਹੁਣ ਇਹ ਦੋ ਸਾਲ ਦੀ ਸਰਕਾਰ ਤੋਂ ਅਸੀਂ ਕਿਸ ਤਰ੍ਹਾਂ ਉਮੀਦ ਕਰ ਸਕਦੇ ਹਾਂ ਕਿ ਇਹ ਸਰਕਾਰ ਇਸ ਥੋੜ੍ਹੇ ਸਮੇਂ ਵਿਚ ਹਰੀਜਨਾਂ ਦੇ ਸਾਰੇ ਮਸਲੇ ਹਲ ਕਰ ਦਿੰਦੀ। ਮੈਨੂੰ ਕਾਂਗਰਸ ਸਰਕਾਰ ਦਾ ਵੀ ਪਤਾ ਹੈ ਅਤੇ ਮੈਂ ਇਹ ਕਹਿ ਸਕਦਾ ਹਾਂ ਕਿ ਮੁਕਾਬਲਤਨ ਉਸ ਕਾਂਗਰਸ ਸਰਕਾਰ ਦੇ ਇਸ ਹੁਣ ਦੀ ਸਰਕਾਰ ਨੇ ਕਾਫ਼ੀ ਕੁਝ ਹਰੀਜਨਾਂ ਲਈ ਕੀਤਾ ਹੈ। ਇਹ ਕੰਮ ਆਹਿਸਤਾ ਆਹਿਸਤਾ ਹੀ ਹੋ ਸਕਦੇ ਹਨ। ਹਰੀਜਨਾਂ ਨੂੰ ਜ਼ਮੀਨਾਂ ਦੀ ਵੰਡ ਦੇ ਮੁਤੱਲਕ ਬਹੁਤ ਰੌਲਾ ਪਿਆ, ਕਲ ਵੀ ਕੁਝ ਮੈਂਬਰਾਂ ਨੇ ਵਾਕ ਆਊਟ ਕੀਤਾ। ਇਸ ਚੀਜ਼ ਦਾ ਪਾਰਟੀ ਮੀਟਿੰਗ ਵਿਚ ਫੈਸਲਾ ਹੋਣਾ ਚਾਹੀਦਾ ਹੈ। (ਸਰਕਾਰੀ ਬੈਂਚਿਜ਼ ਵਲੋਂ ਥੰਪਿੰਗ) ਸਾਡਾ ਸਰਕਾਰ ਦੇ ਖਿਲਾਫ ਕੋਈ ਰੋਸ ਨਹੀਂ ਹੈ, ਇਹ ਤਾਂ ਜਜ਼ਬਾਤ ਦਾ ਇਜ਼ਹਾਰ ਕੀਤਾ ਹੈ। ਅਸੀਂ ਹਰੀਜਨ ਆਪਣੀ ਸਰਕਾਰ ਦੀ ਪਿੱਠ ਤੇ ਪੂਰੀ ਤਰ੍ਹਾਂ ਨਾਲ ਹਾਂ। (ਸਰਕਾਰੀ ਬੈਂਚਿਜ਼ ਵਲੋਂ (ਥੰਪਿੰਗ) ਉਹ ਲੋਕ ਵੀਹ ਸਾਲਾਂ ਵਿਚ ਹਰੀਜਨਾਂ ਦੀ ਜ਼ਮੀਨ ਦਾ ਮਸਲਾ ਹਲ ਨਹੀਂ ਕਰ ਸਕੇ, ਸਾਡੀ ਸਰਕਾਰ ਦੋ ਸਾਲਾਂ ਵਿਚ ਇਸ ਮਸਲੇ ਨੂੰ ਹਲ ਕਰ ਦੇਵੇ, ਇਹ ਕਹਿਣਾ ਸਾਡੀ ਸਰਕਾਰ ਨਾਲ ਬੇਇਨਸਾਫੀ ਹੈ। ਇਸ ਬਾਰੇ ਜੋ ਚੀਫ਼ ਮਨਿਸਟਰ ਸਾਹਿਬ ਨੇ ਕੈਬਨਿਟ ਸਬ-ਕਮੇਟੀ ਬਣਾਈ ਹੈ, ਇਸ ਵਿਚ ਐਮ. ਐਲ. ਏ. ਮੈਂਬਰਜ਼ ਹਨ। ਇਸ ਬਾਰੇ ਪੰਜ ਤਰੀਕ ਦੀ ਮੀਟਿੰਗ ਵਿਚ ਫੈਸਲਾ ਕੀਤਾ ਹੈ ਕਿ ਇਹ ਜੋ ਜ਼ਮੀਨਾਂ ਸੈਂਟਰ ਤੋਂ ਮਿਲੀਆਂ ਹਨ, ਇਹ ਕੇਵਲ ਹਰੀਜਨਾਂ ਵਿਚ ਹੀ ਤਕਸੀਮ ਕੀਤੀਆਂ ਜਾਣ।

[ਸਰਦਾਰ ਤਾਰਾ ਸਿੰਘ ਲਾਇਲਪੁਰੀ]

ਇਹ ਫੈਸਲਾ ਉਸ ਕਮੇਟੀ ਦੀ ਮੀਟਿੰਗ ਵਿਚ ਹੋ ਚੁਕਾ ਹੈ। ਇਸ ਤੋਂ ਅਗੇ ਇਹ ਫੈਸਲਾ ਵੀ ਹੋ ਗਿਆ ਹੈ ਕਿ ਇਨ੍ਹਾਂ ਜ਼ਮੀਨਾਂ ਨੂੰ ਪੁਲੀਟੀਕਲੀ ਤੌਰ ਤੇ ਵਰਤਣ ਦਾ ਯਤਨ ਨਹੀਂ ਕਰਨਾ ਚਾਹੀਦਾ।

ਕਾਂਗਰਸ ਦੇ ਵੀਹ ਸਾਲ ਦੇ ਰਾਜ ਵਿਚ ਹਰੀਜਨਾਂ ਨੂੰ ਨੌਕਰੀਆਂ ਵਿਚ ਬੜਾ ਭਾਰੀ ਘਾਟਾ ਰਿਹਾ ਹੈ। ਸਾਡੇ ਚੀਫ ਮਨਿਸਟਰ ਸਾਹਿਬ ਨੇ ਇਸ ਚੀਜ਼ ਦੀ ਰੋਕ ਥਾਮ ਲਈ ਇਕ ਹਾਈ ਪਾਵਰਡ ਕਮੇਟੀ ਬਣਾਈ ਹੈ। ਇਹ ਕਮੇਟੀ ਦੇਖੇਗੀ ਕਿ ਹਰੀਜਨਾਂ ਨਾਲ ਕਿਥੇ ਕਿਥੇ ਧਕੇ ਹੋ ਰਹੇ ਹਨ। ਚੀਫ ਮਨਿਸਟਰ ਸਾਹਿਬ ਇਸ ਕਮੇਟੀ ਦੇ ਪਰਧਾਨ ਹਨ। ਸਰਦਾਰ ਪਰਤਾਪ ਸਿੰਘ ਕੈਰੋਂ ਅਤੇ ਗਿੱਲ ਸਾਹਿਬ ਵਰਗੇ ਚੀਫ ਮਨਿਸਟਰ ਵੀ ਆਏ ਪਰ ਕਿਸੇ ਨੇ ਅਜਿਹੀ ਕਮੇਟੀ ਨਹੀਂ ਬਣਾਈ। ਇਹ ਸ਼ਲਾਘਾਯੋਗ ਕੰਮ ਸਰਦਾਰ ਗੁਰਨਾਮ ਸਿੰਘ, ਚੀਫ ਮਨਿਸਟਰ ਦਾ ਹੀ ਹੈ। (ਸਰਕਾਰੀ ਬੈਂਚਿਜ਼ ਵਲੋਂ ਥੰਪਿੰਗ) (ਵਿਘਨ) ਇਸ ਗਲ ਤੇ ਮੈਂ ਚੀਫ ਮਨਿਸਟਰ ਅਤੇ ਇਨ੍ਹਾਂ ਦੀ ਕੈਬਨਿਟ ਨੂੰ ਵਧਾਈ ਦਿੰਦਾ ਹਾਂ। ਇਹ ਕਮੇਟੀ ਬਣਾ ਕੇ ਹਰੀਜਨਾਂ ਨਾਲ ਹੋ ਰਹੇ ਧਕਿਆਂ ਨੂੰ ਬੰਦ ਕਰਨ ਦਾ ਯਤਨ ਕੀਤਾ ਗਿਆ ਹੈ।

ਹੁਣ ਮੈਂ ਤਾਲੀਮ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ। ਸੈਂਟਰਲ ਗੌਰਮਿੰਟ ਵਲੋਂ ਜਿਹੜੇ ਹਰੀਜਨਾਂ ਵਾਸਤੇ 21 ਲੱਖ ਰੁਪਏ ਦਿਤੇ ਜਾਂਦੇ ਸਨ, ਉਹ ਹੁਣ ਉਨ੍ਹਾਂ ਨੇ ਬੰਦ ਕਰ ਦਿੱਤੇ ਹਨ। ਹਾਲਾਂ ਕਿ ਇੰਦਰਾ ਗਾਂਧੀ ਕਹਿੰਦੀ ਹੈ ਕਿ ਮੈਂ ਹਰੀਜਨਾਂ ਅਤੇ ਗਰੀਬਾਂ ਦੀ ਬੜੀ ਮੱਦਦ ਕਰਦੀ ਹਾਂ। ਲੇਕਿਨ ਇਹ ਰੁਪਿਆ ਸੈਂਟਰ ਗੌਰਮਿੰਟ ਨੇ ਬੰਦ ਕਰ ਦਿਤਾ ਹੈ। ਪਰ ਇਸ ਘਾਟੇ ਨੂੰ ਪੂਰਾ ਕਰਨ ਲਈ ਸਾਡੀ ਪੰਜਾਬ ਸਰਕਾਰ ਨੇ ਜੋ ਰਕਮ ਰੱਖੀ ਅਤੇ ਹਰੀਜਨਾਂ ਵਾਸਤੇ ਜਿਹੜੀ ਰੀਜ਼ਰਵੇਸ਼ਨ ਕੀਤੀ ਹੈ, ਉਸ ਦੇ ਲਈ ਮੈਂ ਸਮਝਦਾ ਹਾਂ ਕਿ ਇਹ ਸਾਡੀ ਸਰਕਾਰ ਵਧਾਈ ਦੀ ਪਾਤਰ ਹੈ। (ਤਾੜੀਆਂ) ਪਿਛੇ ਕਾਂਗਰਸ ਦੀ ਸਰਕਾਰ ਵਲੋਂ ਹਰੀਜਨਾਂ ਦੇ ਲੜਕਿਆਂ ਨੂੰ ਜਿਹੜਾ 6 ਰੁਪਏ ਵਜ਼ੀਫਾ ਦਿਤਾ ਸੀ, ਉਹ ਹੁਣ ਸਾਡੀ ਸਰਕਾਰ ਨੇ ਵਜ਼ੀਫਾ 9 ਰੁਪਏ ਕਰ ਦਿਤਾ ਹੈ। ਇਸ ਲਈ ਇਸ ਵਾਸਤੇ ਵੀ ਇਹ ਸਰਕਾਰ ਵਧਾਈ ਦੀ ਪਾਤਰ ਹੈ। ਇਹ ਸਰਕਾਰ ਹਰੀਜਨਾਂ ਦੀਆਂ ਲੋੜਾਂ ਨੂੰ ਮੁੱਖ ਰਖਕੇ ਸਭ ਕੁਝ ਕਰ ਰਹੀ ਹੈ।

ਜਿਥੋਂ ਤੱਕ ਧਾਰਮਕ ਅਸਥਾਨਾਂ ਦਾ ਤੁਅੱਲਕ ਹੈ, ਇਸ ਦੇ ਬਾਰੇ ਮੈਂ ਦੱਸਦਾ ਹਾਂ ਕਿ ਅਨੰਦ ਪਰ ਸਾਹਿਬ, ਨੈਨਾਦੇਵੀ, ਡੇਰਹਾ ਬਾਬਾ ਨਾਨਕ, ਸੁਲਤਾਨਪੁਰ ਸਾਹਿਬ, ਅਨੰਦਪੁਰ ਸਾਹਿਬ, ਜਿਥੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਸਾਜਿਆ ਸੀ ਅਤੇ ਜਿਨ੍ਹਾਂ ਨੇ ਇਥੇ ਹੋ ਰਹੇ ਜ਼ੁਲਮਾਂ ਤੋਂ ਛੁਟਕਾਰਾ ਦਿਵਾਇਆ ਸੀ, ਕਾਂਗਰਸ ਦੇ ਰਾਜ ਵੇਲੇ ਤਾਂ ਇਨ੍ਹਾਂ ਧਾਰਮਿਕ ਅਸਥਾਨਾਂ ਤੇ ਇਕ ਪੈਸਾ ਵੀ ਨਹੀਂ ਖਰਚ ਕੀਤਾ ਗਿਆ, ਪਰ ਇਸ ਸਾਡੀ ਸਰਕਾਰ ਨੇ ਬਗੈਰ ਕਿਸੇ ਮਜ਼ਹਬ ਦੇ ਪੱਖ ਪਾਤ ਦੇ, ਬਗੈਰ ਕਿਸੇ ਜ਼ਾਤ ਪਾਤ ਦੇ ਇਨ੍ਹਾਂ ਦੀ ਡਿਵੈਲਪਮੈਂਟ ਵਲ ਕਦਮ ਚੁਕੇ ਹਨ। ਰਾਮ ਤੀਰਥ ਦਾ ਅਸਥਾਨ, ਗੱਲ ਕੀ ਭਾਵੇਂ ਕੋਈ ਮੰਦਰ ਜਾਂ ਗੁਰਦੁਆਰਾ ਹਿੰਦੂਆਂ ਦਾ ਹੋਵੇ ਸਿੱਖਾਂ ਦਾ ਹੋਵੇ, ਬਾਲਮੀਕੀਆਂ ਦਾ ਹੋਵੇ, ਇਹ ਸਰਕਾਰ ਮੰਦਰਾਂ ਆਦਿ ਤੇ ਵੀ ਬਗੈਰ ਕਿਸੇ ਜ਼ਾਤ ਪਾਤ ਦੇ ਪੈਸੇ ਖਰਚ ਕਰੇਗੀ ਅਤੇ ਕਰ ਰਹੀ ਹੈ। ਇਨ੍ਹਾਂ ਨੂੰ ਮੈਂ ਕਹਿੰਦਾ ਹਾਂ ਕਿ, ਕਈ ਕਹਿੰਦੇ ਹਨ ਕਿ ਹਰੀਜਨਾਂ ਨਾਲ ਹਮਦਰਦੀ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਸ ਸਰਕਾਰ ਨੂੰ ਹਰੀਜਨਾਂ ਨਾਲ ਬਹੁਤ ਹਮਦਰਦੀ ਹੈ। ਇਕ ਪਾਸੇ ਕਹਿੰਦੇ ਹਨ ਕਿ ਸਾਡਾ ਗੁਰਦੁਆਰਾ ਬਣਾਓ, ਅਤੇ ਦੂਜੇ ਪਾਸੇ ਕਹਿੰਦੇ ਹਨ ਕਿ ਸਾਡੇ ਮੰਦਰ ਬਣਾਓ, ਗੱਲ ਕੀ ਪੰਜਾਬ ਸਰਕਾਰ ਨੇ ਸਮੁੱਚੇ ਬੱਜਟ ਵਿਚੋਂ 25 ਲੱਖ ਰੁਪਿਆ ਖਰਚ ਹਰੀਜਨਾਂ ਦੇ ਮੰਦਰ ਅਤੇ ਧਰਮਸ਼ਾਲਾਂ ਬਣਾਉਣ ਵਾਸਤੇ ਰੱਖ ਕੇ, ਹਰੀਜਨਾਂ ਲਈ ਬੜੇ ਭਲਾਈ ਦੇ ਕੰਮ ਕਰ ਰਹੀ ਹੈ। ਇਸ ਲਈ ਹਰੀਜਨਾਂ ਦੀ ਸਰਕਾਰ ਨੇ ਬੜੀ ਭਲਾਈ ਕੀਤੀ ਹੈ।

ਇਸ ਤੋਂ ਅੱਗੇ ਮੈਂ ਐਜੂਕੇਸ਼ਨ ਵਲ ਆਉਂਦਾ ਹਾਂ। ਜਿਥੋਂ ਤਕ ਐਜੂਕੇਸ਼ਨ ਦਾ ਸਵਾਲ ਹੈ, ਗੁਰੂ ਨਾਨਕ ਯੂਨੀਵਰਸਿਟੀ ਅਤੇ ਹੋਰ ਬਹੁਤ ਸਾਰੇ ਕਾਲਜ ਅਤੇ ਸਕੂਲ ਖੋਲ੍ਹੇ ਗਏ ਅਤੇ ਖੋਲ੍ਹੇ ਜਾ ਰਹੇ ਹਨ। ਇਸੇ ਤਰ੍ਹਾਂ ਪੰਜਾਬ ਵਿਚ ਇਕ ਐਜੂਕੇਸ਼ਨ ਬੋਰਡ ਬਣਾਇਆ ਹੈ। 1965 ਦੇ ਵਿਚ ਜਦ ਪਾਕਿਸਤਾਨ ਦੇ ਹਮਲੇ ਨਾਲ ਬਹੁਤ ਸਾਰਾ ਨੁਕਸਾਨ ਹੋਇਆ ਸੀ, ਤਾਂ ਉਸ ਦੇ ਵਾਸਤੇ ਪੰਜਾਬ ਸਰਕਾਰ ਨੇ ਕਰੋੜਾਂ ਰੁਪਏ ਖਰਚ ਕਰਕੇ ਲੋਕਾਂ ਨੂੰ ਲਿਫਟ ਦਿਤੀ ਹੈ। ਬਾਰਡਰ ਦੇ ਇਲਾਕੇ ਵਿਚ ਸਰਕਾਰ ਨੇ ਸੋਚਿਆ ਹੈ ਕਿ ਉਨ੍ਹਾਂ ਦਾ ਮਾਲੀਆ ਮੁਆਫ ਕੀਤਾ ਜਾਵੇ। ਇਸੇ ਤਰ੍ਹਾਂ ਉਨ੍ਹਾਂ ਵਾਸਤੇ ਰੀਜ਼ਰਵੇਸ਼ਨ ਵੀ ਰੱਖੀ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਹੈ, ਇਹ ਹਰ ਇਕ ਨੁਕਤਾ ਨਿਗਾਹ ਤੋਂ ਸ਼ਲਾਘਾਯੋਗ ਹੈ।

ਚੰਡੀਗੜ੍ਹ ਜਿਹੜਾ ਪੰਜਾਬ ਵਾਸਤੇ ਹਾਸਲ ਕੀਤਾ ਹੈ, ਇਸ ਵਿਚ ਪੰਜਾਬ ਸਰਕਾਰ ਦੀ ਕਾਫੀ ਤਕੜੀ ਜਿੱਤ ਹੋਈ ਹੈ। ਇਸ ਲਈ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ। ਧਾਰਮਿਕ ਅਸਥਾਨਾਂ ਅਤੇ ਤਾਲੀਮ ਦੇ ਖੇਤਰ ਵਿਚ ਇਸ ਸਰਕਾਰ ਨੇ ਜੋ ਕੰਮ ਕੀਤੇ ਹਨ, ਉਨ੍ਹਾਂ ਲਈ ਇਹ ਵਧਾਈ ਦੀ ਹੱਕਦਾਰ ਹੈ। ਕਾਂਗਰਸ ਦੇ ਮੁਕਾਬਲੇ ਵਿਚ ਹੁਣ ਹਰੀਜਨਾਂ ਨੂੰ ਪੂਰਾ ਇਨਸਾਫ ਮਿਲ ਰਿਹਾ ਹੈ। ਪਹਿਲੇ 1800 ਰੁਪਏ ਤਕ ਆਮਦਨ ਤਕ ਦੀਆਂ ਫੀਸਾਂ ਮੁਆਫ ਹੁੰਦੀਆਂ ਸਨ, ਪਰ ਹੁਣ ਇਸ ਸਰਕਾਰ ਨੇ ਇਹ 36 ਸੌ ਰੁਪਏ ਤਕ ਹੱਦ ਕਰ ਦਿਤੀ ਹੈ। ਇਸ ਲਈ ਵੀ ਇਹ ਸਰਕਾਰ ਵਧਾਈ ਦੀ ਹੱਕਦਾਰ ਹੈ। ਹਰੀਜਨਾਂ ਨਾਲ ਹੁਣ ਪੂਰਾ ਇਨਸਾਫ ਹੋ ਰਿਹਾ ਹੈ। ਇਸ ਤਰ੍ਹਾਂ ਹਰੀਜਨ ਬਹੁਤ ਤਾਲੀਮ ਹਾਸਿਲ ਕਰ ਸਕਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਐਡਰੈਸ ਬਿਲਕੁਲ ਵਧਾਈ ਦਾ ਪਾਤਰ ਹੈ। (ਵਿਘਨ) ਇਹ ਜਿਹੜਾ ਚੰਡੀਗੜ੍ਹ ਪੰਜਾਬ ਨੂੰ ਮਿਲਿਆ ਹੈ, ਇਸ ਮਸਲੇ ਤੇ ਵੀ ਮੈਂ ਪੰਜਾਬ ਸਰਕਾਰ ਅਤੇ ਸਰਦਾਰ ਗੁਰਨਾਮ ਸਿੰਘ, ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ। (ਘੰਟੀ) ਇਸ ਲਈ ਮੈਂ ਗਵਰਨਰ ਸਾਹਿਬ ਦੇ ਐਡਰੈਸ ਦੀ ਪਰੋੜ੍ਹਤਾ ਕਰਦਾ ਹੋਇਆ ਬੈਠਦਾ ਹਾਂ। (ਘੰਟੀ)।

**ਸ੍ਰੀ ਸਰਦਾਰੀ ਲਾਲ ਕਪੂਰ:** (ਲੁਧਿਆਣਾ ਉੱਤਰ) ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਨ ਦੀ ਮੁਖਾਲਫਤ ਕਰਨ ਵਾਸਤੇ ਖੜਾ ਹੋਇਆ ਹਾਂ। ਜੋ ਕੁਝ ਵੀ ਗਵਰਨਰ ਨੇ ਆਪਣੇ ਭਾਸ਼ਣ ਵਿਚ ਕਿਹਾ ਹੈ ਉਹ ਗੌਰਮਿੰਟ ਦੀ ਆਪਣੀ ਪਾਲਿਸੀ ਦੀਆਂ ਗੱਲਾਂ ਜ਼ਾਹਿਰ ਕਰਦਾ ਹੈ। ਸਭ ਤੋਂ ਪਹਿਲਾਂ ਮੈਂ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਜਨਮ ਸ਼ਤਾਬਦੀ ਅਤੇ ਮਹਾਤਮਾ ਗਾਂਧੀ ਜੀ ਦੀ ਪਹਿਲੀ ਸ਼ਤਾਬਦੀ ਮਨਾਉਣ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਕਹਿੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਸ਼ਤਾਬਦੀ ਅਤੇ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਦਾ ਜੋ ਕੁਝ ਗੌਰਮਿੰਟ ਨੇ ਕੀਤਾ ਹੈ, ਉਹ ਦਰੁਸਤ ਨਹੀਂ ਕੀਤਾ ਭਾਵ ਕਿ ਇਹ ਚੰਗੀ ਤਰ੍ਹਾਂ ਨਹੀਂ ਕਰ ਸਕੇ। ਗੁਰੂ ਨਾਨਕ ਦੇਵ ਜੀ ਦੇ ਜੋ ਆਪਣੇ ਖਿਆਲਾਤ ਸਨ, ਮੈਂ ਕਹਿੰਦਾ ਹਾਂ ਕਿ ਇਸ ਵਕਤ ਇਹ ਜਿਹੜੀ ਸ਼ਤਾਬਦੀ ਮਨਾ ਰਹੇ ਹਨ, ਇਹ ਬਿਲਕੁਲ ਉਨ੍ਹਾਂ ਦੇ ਖਿਆਲਾਂ ਦੇ ਉਲਟ ਪ੍ਰਚਾਰ ਕਰ ਰਹੇ ਹਨ। ਇਸ ਵਕਤ ਵਜ਼ੀਰਾਂ ਨੇ ਜਿਹੜੀਆਂ ਤਕਰੀਰਾਂ ਕੀਤੀਆਂ ਹਨ, ਉਨ੍ਹਾਂ ਨਾਲ ਸਾਰੇ ਪੰਜਾਬ ਵਿਚ, ਜਨਤਾ ਵਿਚ ਨਫਰਤ ਫੈਲੀ ਹੋਈ ਹੈ। ਜਿਹੜੀਆਂ ਉਸ ਵਕਤ ਇਨ੍ਹਾਂ ਨੇ ਤਕਰੀਰਾਂ ਕੀਤੀਆਂ, ਉਨ੍ਹਾਂ ਨਾਲ ਲੋਕਾਂ ਵਿਚ ਬੜੇ ਗੁੱਸੇ ਦੀ ਲਹਿਰ ਦੌੜ ਗਈ। ਮੈਂ ਤੁਹਾਨੂੰ ਦੱਸਦਾ ਹਾਂ ਕਿ 26 ਜਨਵਰੀ ਨੂੰ ਲੁਧਿਆਣਾ ਵਿਚ ਜਲੂਸ ਨਿਕਲਿਆ। ਜਿਸ ਵਿਚ ਇੰਤਜ਼ਾਮ ਉਥੋਂ ਦੀ ਐਡਮਨਿਸਟਰੇਸ਼ਨ ਨੇ ਕੀਤਾ। ਟਰੱਕ ਅਤੇ ਟਰੈਕਟਰ ਆਦਿ ਲੈ ਕੇ ਦਿਤੇ। ਜਿਹੜੇ ਜਲੂਸ ਵਿਚ ਲੋਕੀਂ ਸਨ, ਉਨ੍ਹਾਂ ਕੋਲ ਹਥਿਆਰ ਸਨ। ਲੋਕਾਂ ਤੋਂ ਜ਼ਬਰਦਸਤੀ ਹੜਤਾਲ ਕਰਵਾਈ ਗਈ, ਲੋਕਾਂ ਨੇ ਆਪ ਨਹੀਂ ਕੀਤੀ। ਇਸ ਹੜਤਾਲ ਵਿਚ ਐਡਮਨਿਸਟਰੇਸ਼ਨ ਨੇ ਵੀ ਪਾਰਟ ਪਲੇ ਕੀਤਾ। (ਵਿਘਨ) ਜਿਹੜੇ ਲੋਕੀਂ ਆਸ ਪਾਸ, ਇਰਦ ਗਿਰਦ ਖੜ੍ਹੇ ਸਨ, ਉਨ੍ਹਾਂ ਨੂੰ ਭਾਲਿਆਂ ਆਦਿ ਨਾਲ ਧਮਕੀਆਂ ਦਿੱਤੀਆਂ ਗਈਆਂ।

[ਸ੍ਰੀ ਸਰਦਾਰੀ ਲਾਲ ਕਪੂਰ]

ਮੈਂ ਕਹਿੰਦਾ ਹਾਂ ਕਿ ਜਦ ਵਜ਼ੀਰ ਖੁਦ ਐਲਾਨ ਕਰਨ ਕਿ ਚੰਡੀਗੜ੍ਹ ਪੰਜਾਬ ਨੂੰ ਨਾ ਮਿਲਿਆ ਤਾਂ... (ਵਿਘਨ) ਮੈਂ ਕਹਿੰਦਾ ਹਾਂ ਕਿ ਸਾਰੀਆਂ ਪਾਰਟੀਆਂ ਇਸ ਦੇ ਹੱਕ ਵਿਚ ਸਨ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ, ਲੇਕਿਨ ਇਸ ਦੇ ਬਾਵਜੂਦ ਅਜਿਹੀਆਂ ਗੱਲਾਂ ਕਰਨੀਆਂ ਠੀਕ ਨਹੀਂ। (ਵਿਘਨ) ਮੈਂ ਕਹਿੰਦਾ ਹਾਂ ਕਿ ਲੋਕ ਇਸ ਕਿਸਮ ਦੀਆਂ ਗੱਲਾਂ ਨਹੀਂ ਕਰਦੇ ਸਗੋਂ ਵਜ਼ੀਰ ਹੀ ਇਸ ਕਿਸਮ ਦਾ ਪਰਚਾਰ ਕਰਦੇ ਰਹੇ ਹਨ। ਮੈਂ ਦਸਦਾ ਹਾਂ ਕਿ ਲੁਧਿਆਣਾ ਚੌਂਕ ਵਿਚ ਲਾਊਡ ਸਪੀਕਰ ਰਾਹੀਂ, ਬਗੈਰ ਇਜਾਜ਼ਤ ਤੇ ਪ੍ਰਚਾਰ ਇਸ ਕਿਸਮ ਦਾ ਹੁੰਦਾ ਰਿਹਾ। (ਵਿਘਨ) ਮੈਂ ਕਹਿੰਦਾ ਹਾਂ ਕਿ ਗੌਰਮਿੰਟ ਸਭ ਦੀ ਹੁੰਦੀ ਹੈ, ਇਕ ਪਾਰਟੀ ਦੀ ਹਕੂਮਤ ਨਹੀਂ ਹੁੰਦੀ। ਇਨ੍ਹਾਂ ਮਨਿਸਟਰਾਂ ਦੀਆਂ ਤਕਰੀਰਾਂ ਅਖਬਾਰਾਂ ਵਿਚ ਵੀ ਛਪੀਆਂ ਹਨ। ਇਹ ਤਾਂ ਗੁਰੂ ਜੀ ਦੀ ਬਾਣੀ ਦੇ ਉਲਟ ਪਾਸੇ ਜਾਂਦੇ ਹਨ। ਗੁਰੂ ਜੀ ਨੇ ਕਿਹਾ ਸੀ :—

"ਬਿਸਰ ਗਈ ਸਭ ਤਾਤ ਪਰਾਈ"

ਪਰ ਇਹ ਸਰਕਾਰ ਇਸ ਦੇ ਉਲਟ ਚਲਦੀ ਹੈ। ਸੋ ਅਜਿਹੀਆਂ ਗੱਲਾਂ ਕਰਨੀਆਂ ਗੌਰਮਿੰਟ ਵਾਸਤੇ, ਮਨਿਸਟਰਾਂ ਵਾਸਤੇ ਠੀਕ ਨਹੀਂ ਹਨ। ਸਪੀਕਰ ਸਾਹਿਬ, ਕੱਲ੍ਹ ਇਥੇ ਸੀ. ਐਮ. ਸਾਹਿਬ ਨੇ ਝੰਡੇ ਦੇ ਮੁਤਲਕ ਜ਼ਿਕਰ ਕੀਤਾ ਸੀ। ਮੈਂ ਸਮਝਦਾ ਹਾਂ ਕਿ ਉਹ ਜੱਜ ਰਹੇ ਹਨ, ਬੜੇ ਕਾਬਲ ਜੱਜ ਰਹੇ ਹਨ। ਮੈਂ ਸਮਝਦਾ ਹਾਂ ਕਿ ਉਹ ਲਾਜੀਕਲੀ ਗੱਲ ਨਹੀਂ ਸਮਝ ਸਕੇ। ਜਿਸ ਝੰਡੇ ਦੇ ਮੁਤਲਕ ਜ਼ਿਕਰ ਕੀਤਾ, ਉਸ ਝੰਡੇ ਦੀ ਖਾਤਰ ਹਜ਼ਾਰਾਂ ਲੋਕਾਂ ਨੇ ਆਪਣੀਆਂ ਜਾਨਾਂ ਵਾਰੀਆਂ, ਖੂਨ ਪਸੀਨਾ ਹੋ ਕੇ ਇਸ ਦੀ ਖਾਤਰ ਕੁਰਬਾਨੀਆਂ ਦਿੱਤੀਆਂ ਔਰ ਜਿਸ ਵੇਲੇ ਇਹ ਝੰਡਾ ਲਹਿਰਾਇਆ ਜਾਂਦਾ ਸੀ ਤਾਂ ਗੋਲੀਆਂ ਚਲਦੀਆਂ ਸਨ। ਐਨੀ ਕੁਰਬਾਨੀ ਤੋਂ ਬਾਅਦ ਦੇਸ਼ ਨੂੰ ਇਹ ਝੰਡਾ ਮਿਲਿਆ ਹੈ, ਜਿਹੜਾ ਤੁਸੀਂ ਅੱਜਕਲ ਕਾਰਾਂ ਅੱਗੇ ਲਾਈ ਫਿਰਦੇ ਹੋ। ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਝੰਡਾ ਇਸ ਵੇਲੇ ਅੰਮ੍ਰਿਤਸਰ ਗੁਰਦੁਆਰੇ ਵਿਚ ਲਗਾ ਹੋਇਆ ਹੈ, ਉਹ ਧਾਰਮਕ ਝੰਡਾ ਹੈ। ਉਸ ਨੂੰ ਸਭ ਧਰਮਾਂ ਅਤੇ ਸਭ ਪਾਰਟੀਆਂ ਦੇ ਸਲਾਮ ਕਰਦੇ ਹਨ। ਉਹ ਇਕ ਮਜ਼ਹਬ ਦਾ ਝੰਡਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਉਹ ਤੁਸੀਂ ਆਪਣੀਆਂ ਕਾਰਾਂ ਤੇ ਕਿਉਂ ਲਗਾਓ ? ਕਾਂਗਰਸ ਦਾ ਝੰਡਾ ਪਾਰਟੀ ਦਾ ਝੰਡਾ ਹੈ, ਪਰ ਉਹ ਮਜ਼ਹਬੀ ਝੰਡਾ ਹੈ, ਉਸ ਨੂੰ ਇਹ ਕਾਰਾਂ ਤੇ ਕਿਉਂ ਲਗਾਉਣ ? ਸੋ ਇਨ੍ਹਾਂ ਨੂੰ ਇਸ ਤਰ੍ਹਾਂ ਕੌਮੀ ਝੰਡੇ ਦੇ ਬਾਰੇ ਨਹੀਂ ਸੀ ਕਹਿਣਾ ਚਾਹੀਦਾ। ਮੈਂ ਸਮਝਦਾ ਹਾਂ ਕਿ ਸੀ.ਐਮ. ਸਾਹਿਬ ਪਹਿਲੇ ਬੜੇ ਠੰਢੇ ਸੁਭਾ ਦੇ ਹੁੰਦੇ ਸਨ, ਪਰ ਅੱਜਕਲ ਬੜੇ ਗਰਮ ਸੁਭਾ ਦੇ ਹਨ। ਇਸ ਲਈ ਉਨ੍ਹਾਂ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਚੀਫ ਮਨਿਸਟਰ ਸਾਹਿਬ ਨੂੰ ਆਪੋਜ਼ੀਸ਼ਨ ਦੀ ਗੱਲ ਚੰਗੀ ਤਰ੍ਹਾਂ ਨਾਲ ਸੁਣ ਲੈਣੀ ਚਾਹੀਦੀ ਹੈ ਅਤੇ ਅਗਰ ਆਪੋਜ਼ੀਸ਼ਨ ਦੀ ਗੱਲ ਚੰਗੀ ਹੋਵੇ ਤਾਂ ਉਸ ਨੂੰ ਸੁਣ ਕੇ ਉਸ ਤੇ ਅਮਲ ਕਰਨ।

ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਲੁਧਿਆਣਾ ਇੰਡਸਟਰੀਅਲ ਟਾਊਨ ਹੈ। ਉਥੇ ਦੀ ਇੰਡਸਟਰੀ ਇਸ ਕਿਸਮ ਦੀ ਹੈ ਕਿ ਉਥੇ ਇੰਡਸਟਰੀਜ਼ ਵਿਚ ਛੋਟੇ ਤਬਕੇ ਵਾਲਿਆਂ ਨੂੰ ਰੁਜ਼ਗਾਰ ਮਿਲਦਾ ਹੈ ਔਰ ਛੋਟੇ ਤਬਕੇ ਵਾਲਿਆਂ ਨੂੰ ਰੋਟੀ ਮਿਲਦੀ ਹੈ। ਉਥੇ ਇੰਡਸਟਰੀਜ਼ ਦੀ ਜਾ ਕੇ ਤੁਸੀਂ ਹਾਲਤ ਦੇਖੋ ਤਾਂ ਆਪ ਨੂੰ ਪਤਾ ਲਗੇ ਕਿ ਕੀ ਹਾਲਤ ਹੈ ? ਉਥੇ ਇਸ ਵੇਲੇ ਇੰਡਸਟਰੀ ਦੀ ਬਹੁਤ ਬਹੁਤ ਬੁਰੀ ਹਾਲਤ ਹੈ। ਲੋਕਾਂ ਨੂੰ ਰੁਜ਼ਗਾਰ ਨਹੀਂ ਮਿਲਦਾ। ਇਸ ਦਾ ਕਾਰਨ ਕੀ ਹੈ ? ਕਾਰਨ ਇਹ ਹੈ ਕਿ ਕਪੜੇ ਦੀ ਇੰਡਸਟਰੀ ਤਬਾਹ ਹੋ ਗਈ ਹੈ, ਇਸ ਵਾਸਤੇ ਕਿ ਉਸ ਨੂੰ ਧਾਗਾ ਨਹੀਂ ਮਿਲਦਾ ਔਰ ਇੰਡਸਟਰੀ ਠਪ ਹੋ ਗਈ ਹੈ ਤੇ ਮਜ਼ਦੂਰਾਂ ਨੂੰ ਮਜ਼ਦਰੀ ਨਹੀਂ ਮਿਲਦੀ ਉਹ ਬੇਕਾਰ

ਹੋ ਗਏ ਹਨ। ਫਿਰ ਉਨ੍ਹਾਂ ਦੇ ਵੇਜਿਜ਼ ਵਲ ਤੁਸੀਂ ਧਿਆਨ ਮਾਰੋ ਤਾਂ ਆਪ ਨੂੰ ਪਤਾ ਲਗੇਗਾ ਕਿ ਉਨ੍ਹਾਂ ਨੂੰ ਵਕਤੀ ਕੰਮ ਮਿਲਦਾ ਹੈ ਔਰ ਇਹ ਸਾਰਾ ਵਕਤੀ ਕੰਮ ਮਿਲ ਮਿਲਾ ਕੇ ਇਕ ਮਜ਼ਦੂਰ ਨੂੰ ਮਸਾਂ ਸੌ ਰੁਪਏ ਮਹੀਨੇ ਦੀ ਆਮਦਨ ਹੁੰਦੀ ਹੈ, ਜਿਸ ਨਾਲ ਕਿ ਉਹ ਆਪਣੇ ਬਚਿਆਂ ਦਾ ਆਪਣਾ ਪੇਟ ਵੀ ਨਹੀਂ ਭਰ ਸਕਦਾ। ਮੇਰੀ ਅਰਜ਼ ਹੈ, ਸਪੀਕਰ ਸਾਹਿਬ, ਇਸ ਵਲ ਧਿਆਨ ਦਿਤਾ ਜਾਵੇ ਤਾਕਿ ਪੰਜਾਬ ਦੀ ਇੰਡਸਟਰੀ ਦਾ ਫਾਇਦਾ ਹੋ ਸਕੇ ਤੇ ਛੋਟੇ ਤਬਕੇ ਨੂੰ ਰੁਜ਼ਗਾਰ ਮਿਲ ਸਕੇ।

ਫਿਰ, ਸਪੀਕਰ ਸਾਹਿਬ, ਮੈਂ ਤਾਲੀਮ ਬਾਰੇ ਅਰਜ਼ ਕਰਦਾ ਹਾਂ। ਇਸ ਦੇ ਵਿਚ ਸ਼ਕ ਨਹੀਂ ਕਿ ਪੰਜਾਬ ਵਿਚ ਤਾਲੀਮ ਦਾ ਮਿਆਰ ਬਾਕੀ ਦੇ ਸੂਬਿਆਂ ਤੋਂ ਅੱਛਾ ਹੈ, ਪਰ ਇਸ ਵਲ ਹਾਲੀ ਹੋਰ ਧਿਆਨ ਦੇਣ ਦੀ ਲੋੜ ਹੈ। ਯੂਨੀਵਰਸਟੀਆਂ ਬਾਰੇ ਆਪ ਸਭ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਇਮਤਿਹਾਨ ਹੁੰਦੇ ਹਨ। ਬਚਿਆਂ ਨੂੰ ਪਰਚੇ ਪਹਿਲਾਂ ਹੀ ਪਤਾ ਲਗ ਜਾਂਦੇ ਹਨ, ਜਿਸ ਕਰਕੇ ਤਾਲੀਮ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ। ਮੇਰੀ ਅਰਜ਼ ਹੈ, ਸਪੀਕਰ ਸਾਹਿਬ, ਕਿ ਇਸ ਸਬੰਧ ਵਿਚ ਇਕ ਕਮੇਟੀ ਬਣਨੀ ਚਾਹੀਦੀ ਹੈ ਜਿਹੜੀ ਕਿ ਇਸ ਗਲ ਦਾ ਖਿਆਲ ਰਖੇ ਤਾਕਿ ਬਚੇ ਆਪਣੀ ਮਿਹਨਤ ਨਾਲ ਪੜ੍ਹ ਲਿਖ ਸਕਣ ਔਰ ਤਰੱਕੀ ਕਰਨ। ਇਸ ਦੇ ਨਾਲ ਹੀ ਮੇਰੀ ਅਰਜ਼ ਹੈ, ਸਪੀਕਰ ਸਾਹਿਬ, ਕਿ ਜਿਹੜੇ ਲੋਕ ਪੜ੍ਹ ਲਿਖ ਜਾਂਦੇ ਹਨ ਉਨ੍ਹਾਂ ਨੂੰ ਰੋਜ਼ਗਾਰ ਨਹੀਂ ਮਿਲਦਾ। ਇਕ ਬੱਚਾ ਬੀ.ਐਡ. ਕਰ ਲੈਂਦਾ ਹੈ, ਪਰ ਉਸ ਨੂੰ ਕਿਧਰੇ ਨੌਕਰੀ ਨਹੀਂ ਮਿਲਦੀ, ਕਿਧਰੇ ਕੋਈ ਰੋਜ਼ਗਾਰ ਨਹੀਂ ਮਿਲਦਾ ਔਰ ਉਹ ਵਿਹਲੇ ਫਿਰਦੇ ਰਹਿੰਦੇ ਹਨ। ਉਨ੍ਹਾਂ ਨੂੰ ਬੀ. ਐਡ. ਕਰਨ ਦਾ ਕੀ ਫਾਇਦਾ ਜੇ ਉਨ੍ਹਾਂ ਨੂੰ ਰੋਜ਼ਗਾਰ ਨਾ ਮੁਹੱਈਆ ਕੀਤਾ ਗਿਆ। ਇਸ ਲਈ ਮੇਰੀ ਅਰਜ਼ ਹੈ ਕਿ ਇਸ ਗਲ ਵਲ ਵੀ ਧਿਆਨ ਦਿਤਾ ਜਾਵੇ।

ਸਪੀਕਰ ਸਾਹਿਬ, ਸੜਕਾਂ ਬਾਰੇ ਮੇਰੀ ਅਰਜ਼ ਹੈ ਕਿ ਜਿੰਨੇ ਵਜ਼ੀਰਾਂ ਦੇ ਆਪਣੇ ਇਲਾਕੇ ਹਨ ਉਥੇ ਹੀ ਸੜਕਾਂ ਬਨਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਔਰ ਹੋਰ ਕਿਧਰੇ ਸੜਕਾਂ ਆਦਿ ਨਹੀਂ ਬਣਾ-ਈਆਂ ਜਾਂਦੀਆਂ। ਇਸ ਸਿਲਸਿਲੇ ਵਿਚ, ਸਪੀਕਰ ਸਾਹਿਬ, ਮੈਂ ਆਪ ਨੂੰ ਦਸਣਾ ਚਾਹੁੰਦਾ ਹਾਂ ਕਿ ਧਰਮ ਕੋਟ, ਜੋਗਾਵਾਲਾ ਵਿਚ ਸੜਕ ਬਣਾਉਣ ਲਈ ਫਾਈਨੈਂਸ ਡੀਪਾਰਟਮੈਂਟ ਦੀ ਕੋਈ ਮਨਜ਼ੂਰੀ ਨਹੀਂ ਲਈ ਗਈ, ਇਹ ਕੈਬਿਨਿਟ ਲੈਵਲ ਤੇ ਹੀ ਸੜਕ ਬਨਾਉਣ ਦਾ ਫੈਸਲਾ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਕ ਇਲਾਕੇ ਵਿਚ ਇਤਨਾ ਰੁਪਿਆ ਸੜਕਾਂ ਵਾਸਤੇ ਖਰਚ ਕੀਤਾ ਜਾਵੇ ਔਰ ਬਾਕੀ ਪਾਸੇ ਕੋਈ ਧਿਆਨ ਨਾ ਦਿਤਾ ਜਾਵੇ ਤਾਂ ਇਹ ਗਲ ਠੀਕ ਨਹੀਂ ਹੈ। ਜੇ ਇਹ ਤਰੀਕਾ ਵਜ਼ੀਰ ਸਾਹਿਬ ਆਪ ਹੀ ਸ਼ੁਰੂ ਕਰ ਦੇਣ ਤਾਂ ਪੰਜਾਬ ਦੀ ਤਰੱਕੀ ਕੀ ਹੋ ਸਕਦੀ ਹੈ। ਜਦੋਂ ਅਸੀਂ ਕੁਰੱਪਸ਼ਨ ਵਲ ਵੇਖਦੇ ਹਾਂ ਤਾਂ ਅਸੀਂ ਦੇਖਦੇ ਹਾਂ ਕਿ ਹਰ ਮਹਿਕਮੇ ਵਿਚ ਕੁਰੱਪਸ਼ਨ ਹੁੰਦੀ ਹੈ। ਪੁਲਿਸ ਦਾ ਮਹਿਕਮਾ ਲੈ ਲਓ, ਕੋਈ ਵੀ ਮਹਿਕਮਾ ਲੈ ਲਓ ਸਾਰੇ ਪਾਸੇ ਕੁਰੱਪਸ਼ਨ ਦੀ ਇੰਤਹਾ ਹੋ ਚੁਕੀ ਹੈ। ਕੋਈ ਕੰਮ ਵੀ ਪੈਸੇ ਦਿਤੇ ਬਿਨਾਂ ਨਹੀਂ ਹੁੰਦਾ ਔਰ ਕੁਰੱਪਸ਼ਨ ਤੋਂ ਬਿਨਾਂ ਕੋਈ ਗਲ ਨਹੀਂ ਹੁੰਦੀ। (ਘੰਟੀ) (ਵਿਘਨ)

**ਸ੍ਰੀ ਸਪੀਕਰ** : ਵਾਈਂਡ ਅੱਪ ਕਰ ਦਿਓ। (Please wind up.)

**ਸ੍ਰੀ ਸਰਦਾਰੀ ਲਾਲ ਕਪੂਰ** . ਸਪੀਕਰ ਸਾਹਿਬ, ਜਦੋਂ ਤੁਸੀਂ ਘੰਟੀ ਵਜਾਉਂਦੇ ਹੋ ਤਾਂ ਦਸ ਦਸ ਮਿੰਟ ਮੈਂਬਰ ਸਾਹਿਬ ਹੋਰ ਬੋਲ ਜਾਂਦੇ ਹਨ, ਮੈਨੂੰ ਦੋ ਮਿੰਟ ਹੋਰ ਬੋਲਣ ਦਿਉ ......

ਸਪੀਕਰ ਸਾਹਿਬ, ਜਿਹੜਾ ਜ਼ਮੀਨਾਂ ਦੇ ਮੁਤਲਕ ਵਿਧਾਨ ਸਭਾ ਵਿਚ ਜ਼ਿਕਰ ਆਉਂਦਾ ਹੈ ਕਿ ਸਰਦਾਰ ਆਤਮਾ ਸਿੰਘ ਨੇ ਆਪਣੇ ਰਿਸ਼ਤੇਦਾਰਾਂ ਨੂੰ ਜ਼ਮੀਨਾਂ ਦਿਤੀਆਂ ਹਨ। ਉਸ ਦੇ ਮੁਤੱਲਕ ਮੇਰੀ ਅਰਜ਼ ਹੈ ਕਿ ਮੈਂ ਇਸ ਗਲ ਲਈ ਚੈਲੇਂਜ ਕਰਦਾ ਹਾਂ ਕਿ ਵਾਕਈ ਜੋ ਜ਼ਿਕਰ ਜ਼ਮੀਨਾਂ ਦਾ ਇਥੇ ਹੁੰਦਾ ਹੈ ਕਿ ਇਹ ਆਪਣੇ ਰਿਸ਼ਤੇਦਾਰਾਂ ਨੂੰ ਜ਼ਮੀਨਾਂ ਦਿੰਦੇ ਹਨ, ਇਹ ਦਰੁਸਤ ਹੈ। ਮੈਂ ਇਸ ਗਲ ਦਾ ਚੈਲੈਂਜ ਕਰਦਾ ਹਾਂ ਔਰ ਮੈਂ ਸਾਬਤ ਕਰ ਸਕਦਾ ਹਾਂ। ਜੇ ਮੈਂ ਇਹ ਗਲ ਸਾਬਤ ਕਰ

[ਸ੍ਰੀ ਸਰਦਾਰੀ ਲਾਲ ਕਪੂਰ]

ਦੇਵਾਂ ਤਾਂ ਇਹ ਅਸਤੀਫ਼ਾ ਦੇ ਦੇਣ ਔਰ ਜੇ ਮੈਂ ਸਾਬਤ ਨਾ ਕਰ ਸਕਿਆ ਤਾਂ ਮੈਂ ਅਸਤੀਫਾ ਦੇਣ ਨੂੰ ਤਿਆਰ ਹਾਂ। (ਕਾਂਗਰਸ ਬੈਂਚਾਂ ਵਲੋਂ ਥੰਪਿੰਗ) ਸਪੀਕਰ ਸਾਹਿਬ, ਹਰੀਜਨਾਂ ਨੂੰ ਜਿਹੜੀਆਂ ਨਿਕਾਸੀ ਜ਼ਮੀਨਾਂ ਦਿਤੀਆਂ ਉਨ੍ਹਾਂ ਵਿਚਾਰਿਆਂ ਨੇ ਆਪਣੀ ਮਿਹਨਤ ਨਾਲ ਜਦੋਂ ਉਨ੍ਹਾਂ ਜ਼ਮੀਨਾਂ ਨੂੰ ਠੀਕ ਕਰ ਲਿਆ ਤਾਂ ਉਨ੍ਹਾਂ ਵਿਚਾਰਿਆਂ ਨੂੰ ਉਥੋਂ ਉਜਾੜ ਕੇ ਕਿਸੇ ਹੋਰ ਨੂੰ ਇਹ ਜ਼ਮੀਨਾਂ ਦੇ ਦਿੱਤੀਆਂ। ਉਨ੍ਹਾਂ ਵਿਚਾਰਿਆਂ ਕੋਲ ਕੁਲੀ ਵੀ ਨਹੀਂ ਰਹੀ। ਜੇ ਉਹ ਵਿਚਾਰੇ ਜ਼ਰਾ ਰੌਲਾ ਪਾਉਂਦੇ ਹਨ ਤਾਂ ਦਫ਼ਾ 107 ਵਿਚ ਫੜ ਕੇ ਅੰਦਰ ਕਰ ਦਿੰਦੇ ਹਨ। (ਵਿਘਨ) (ਘੰਟੀ)।

ਸੋ, ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਦਰੁਸਤ ਤਰੀਕੇ ਨਾਲ ਕੰਮ ਕਰੋ। ਸਰਕਾਰ ਨੂੰ ਚਾਹੀਦਾ ਹੈ ਕਿ ਅਪੋਜ਼ੀਸ਼ਨ ਦੇ ਜਿਹੜੇ ਅੱਛੇ ਸੁਝਾਓ ਹਨ, ਜਿਹੜੀਆਂ ਚੰਗੀਆਂ ਗਲਾਂ ਹਨ ਉਨ੍ਹਾਂ ਨੂੰ ਮੰਨੇ ਅਤੇ ਉਨ੍ਹਾਂ ਨੂੰ ਅਪਨਾਉਣ ਦੀ ਕੋਸ਼ਿਸ਼ ਕਰੇ। ਇਹ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਵੀ ਹਕੂਮਤ ਕਰੋ ਪਰ ਹਕੂਮਤ ਠੀਕ ਤਰੀਕੇ ਨਾਲ ਚਲਾਓ ਔਰ ਚੰਗੇ ਕੰਮ ਕਰੋ। ਇਤਨਾ ਕਹਿ ਕੇ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

---

## PERSONAL EXPLANATION BY THE REVENUE MINISTER

**ਮਾਲ ਮੰਤਰੀ** (ਸਰਦਾਰ ਅਤਮਾ ਸਿੰਘ): ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਸਪੀਕਰ ਸਾਹਿਬ, ਦੋ ਤਿੰਨ ਦਿਨ ਹੋਏ ਮੇਰੇ ਖਿਲਾਫ ਇਲਜ਼ਾਮ ਲਗੇ ਸੀ ਕਿ ਇਸ ਨੇ ਨਿਕਾਸੀ ਜ਼ਮੀਨ ਸੌ ਏਕੜ ਤੇ ਕਬਜ਼ਾ ਕੀਤਾ ਹੈ। ਮੈਂ ਇਹ ਚੈਲੈਂਜ ਪਰਵਾਨ ਕੀਤਾ ਕਿ ਇਕ ਮਰਲਾ ਵੀ ਅਗਰ ਮੇਰੇ ਨਾਮ ਗਿਰਦਾਵਰੀ ਨਿਕਲ ਆਏ ਤਾਂ ਮੈਂ ਮਨਿਸਟਰੀ ਤੋਂ ਅਸਤੀਫ਼ਾ ਦੇ ਦਿਆਂਗਾ। ਫਿਰ ਉਨ੍ਹਾਂ ਭਾਈਆਂ ਨੇ ਪਾਸਾ ਪਰਤ ਲਿਆ ਕਿ ਸਕੇ ਭਰਾ ਔਰ ਭਰਜਾਈ ਦੇ ਨਾਮ ਗਿਰਦਾਵਰੀਆਂ ਕੀਤੀਆਂ ਹਨ। ਮੈਂ ਉਹ ਵੀ ਚੈਲੈਂਜ ਪਰਵਾਨ ਕੀਤਾ ਕਿ ਮੈਨੂੰ ਗਿਰਦਾਵਰੀਆਂ ਉਨ੍ਹਾਂ ਦੇ ਨਾਮ ਦਿਖਾਉਣ ਪਰ ਅੱਜ ਤਿੰਨ ਦਿਨ ਹੋ ਗਏ ਹਨ ਕੋਈ ਗਿਰਦਾਵਰੀ ਕਿਸੇ ਨੇ ਪੇਸ਼ ਨਹੀਂ ਕੀਤੀ। ਮੈਂ ਚੈਲੈਂਜ ਕਰਦਾ ਹਾਂ ਕਿ ਮੇਰੇ ਖਿਲਾਫ, ਮੇਰੇ ਭਰਾ ਦੇ ਖਿਲਾਫ ਔਰ ਮੇਰੀ ਭਰਜਾਈ ਦੇ ਖਿਲਾਫ ਜਿਨ੍ਹਾਂ ਮੈਂਬਰਾਂ ਨੇ ਇਲਜ਼ਾਮ ਲਗਾਏ ਹਨ ਉਹ ਸਬੂਤ ਦੇਣ। ਜੇ ਸਾਬਤ ਹੋ ਜਾਵੇ ਤਾਂ ਰੀਜ਼ਾਇਨ ਕਰ ਦਿਆਂਗਾ ਜੇ ਸਾਬਤ ਨਾ ਹੋਵੇ ਤਾਂ ਇਹ ਮੈਂਬਰ ਅਸਤੀਫਾ ਦੇਣ। (ਵਿਘਨ)

(ਇਸ ਵਕਤ ਸ੍ਰੀ ਗੁਰਦਿਆਲ ਸੈਣੀ ਕੁਝ ਬੋਲਣ ਲਈ ਖੜੇ ਹੋਏ)

**Mr. Speaker**: Please take your seat.

---

## DISCUSSION ON GOVERNOR'S ADDRESS (RESUMPTION)

**चौधरी बलबीर सिंह** (होश्यारपुर): स्पीकर साहिब, यह जो धन्यवाद का मता गवर्नर साहिब के ऐड्रैस पर सरदार जसदेव सिंह ने पेश किया और रियासती साहिब ने सैकंड किया है, इस में कोई खास बात नज़र नहीं आती। तरक्की तो हरसूबे की होती रहती है और होती रहेगी। यह राज्यपाल साहिब का ऐड्रैस इन का कच्चा चिट्ठा है। जैसे एक दुकानदार साल खत्म होने पर एक कच्चा चिट्ठा बनाता है कि इस दौरान कुछ हासिल किया है या कुछ खोया है। और यह ऐड्रैस इस ढंग से देखा जाए और बैलंस शीट देखी जाए तो मुझे इस सिलसिले में एक पंजाबी मरासी की कहानी याद आ जाती है——

ਇਕ ਮਰਾਸੀ ਦਾ ਮੁੰਡਾ ਚੌਥੀ ਜਮਾਤ ਤੋਂ ਤੀਸਰੀ ਵਿਚ ਕਰ ਦਿਤਾ ਗਿਆ। ਉਹ ਮਰਾਸੀ ਨੱਠਾ ਨੱਠਾ ਗਿਆ ਮਾਸਟਰ ਕੋਲ ਕਿ ਮੇਰਾ ਮੁੰਡਾ ਚੌਥੀ ਤੋਂ ਤੀਸਰੀ ਵਿਚ ਕਿਉਂ ਕਰ ਦਿਤਾ ਹੈ। ਉਸ ਨੇ ਕਿਹਾ ਕਿ ਮੁੰਡਾ ਕਮਜ਼ੋਰ ਹੈ ਇਸ ਲਈ ਚੌਥੀ ਤੋਂ ਤੀਸਰੀ ਵਿਚ ਕਰ ਦਿੱਤਾ ਹੈ। ਉਹ ਮਰਾਸੀ

ਨੱਠਾ ਨੱਠਾ ਘਰ ਗਿਆ, ਘਰ ਜਾ ਕੇ ਕਹਿਣ ਲਗਾ ਭਾਗਵਾਨੇ ਨਾਲਾ ਘੁਟ ਕੇ ਬੰਨ੍ਹ ਲੈ, ਮੁੰਡਾ ਪਿਛਲਖੁਰੀ ਤੁਰ ਪਿਆ ਹੈ। (ਵਿਘਨ) (ਸ਼ੋਰ)।

**ਸਰਦਾਰ ਬੇਅੰਤ ਸਿੰਘ:** ਸਪੀਕਰ ਸਾਹਿਬ, ਕੀ ਇਹ ਪਾਰਲੀਮੈਂਟਰੀ ਹੈ ?... (ਵਿਘਨ)

**चौधरी बलबीर सिंह** : तो अगर आप देखें यह जो राज्यपाल का भाषण है, जो यहां पढ़ा गया था उसमें था कि पंजाब में खाद फैक्टरी खोली जायेगी और यह भी कहा गया था कि उसके लिए ज़मीन भी ले ली गई है। इस बारे में पिछले बजट सैशन में कई प्रकार के सवाल भी उठाये गये थे। इस विषय पर सभी मैंबर साहिबान ने अपनी राये प्रकट की थी कि वह फैक्टरी हमें खुद लगानी चाहिये और श्री बीजूपटनायक को लाईसैंस नहीं देना चाहिए। यह मसला पिछले बजट सैशन के दौरान इसी हाऊस में चलता रहा। अब उस फैक्टरी वाली सारी बात ही खत्म हो गई है। और अब यह बाकी इन्डस्ट्री की बातों पर ज़ोर देने लग गये हैं। कहते हैं कि हमारी इन्डस्ट्री ने बहुत तरक्की की है और हम उसकी तरक्की के लिये बहुत कुछ कर रहे हैं। मैं कहता हूं कि जो इन्डस्ट्री शुरु हुई है उसने तरक्की तो करनी ही है, जो इन्डस्ट्री लगाता है, उसने अपना भला तो सोचना ही है, लेकिन सवाल यह है कि गवर्नमैंट ने क्या किया है और क्या कर रही है? जो बात इस गवर्नमैंट ने इस बड़ी फैक्ट्री के बारे में कही थी उसका क्या बना? वह मामला सारे का सारा ठप हो गया।

अब इन्होंने एक और बात शुरु कर दी कि हिन्दू सिख मसला जो था वह हल हो गया वह जनसंघी भाइयों ने मोल लिया और अकालियों ने मोल दिया। यह ठीक है कि हिन्दू सिख इन्टैग्रेशन हो जायेगी। लेकिन इसका नतीजा क्या निकला कि फाज़िल्का और अबोहर के इलाके पंजाब से बाहर जा रहे हैं। और खबरें रोज़ अखबारों में छपती हैं (विघ्न)

चीफ मिनिस्टर साहिब आजकल ज़रा जलाल में रहते है क्योंकि इनको हकूमत का नशा रहता है । (विघ्न)

इन्होंने होश्यारपुर की बात कही। मैं कहता हूं कि होश्यारपुर वालों के तो रोज़ ही ब्यान आते हैं अखबारों में। अगर हम भी उनके साथ हो गये तो इनको पता लग जायेगा। जिस ढंग से इन्होंने बात की वह गलत है। हम देखते हैं कि पंजाब छोटे से से छोटा होता चला जा रहा है।

जब सन्त फतह सिंह जी ने चन्डीगढ़ के लिये व्रत की बात कही तो सभी पार्टियों ने इस बात की मुखालफत की और कहा कि व्रत न रखा जाये। सभी पार्टियों के लीडर वहां पर मौजूद थे। मैंने उसी समय कहा कि जब किसी के साथ बेइन्साफी होती है और जब कोई चारा नहीं रह जाता तो व्रत को सभी पार्टियां पुलीटीकल वैपन के रूप में इस्तेमाल करती हैं, चाहे कांग्रेस पार्टी हो, जनसंघ हो, अकाली हों या स्वतन्त्र पार्टी वाले हों, लेकिन व्रत को किसी गलत तरीके से नहीं रखना चाहिये। संत फतह सिंह जी ने व्रत रखा और चूंकि उन्होंने पहले भी व्रत रखा था और उस समय जो नतीजा निकला वह हमारे सामने था, इसी लिए अब भी हमें खदशा था और उनके व्रत रखने से पहले हमने वह खदशा ज़ाहिर किया था। उसी

[चौधरी बलबीर सिंह]

तरह सारी बात हुई। अगर संत फतह सिंह जी व्रत न रखते तो चण्डीगढ़ पंजाब को मिल जाता, और फाज़िल्का व अबोहर के इलाके भी न देने पड़ते। चूंकि वह व्रत रख बैठे और उनको बचाना था, इस लिए लोगों को इन्होंने कहा कि फाजिलका और अबोहर के बदले में चण्डीगढ़ मिल गया। मैं कहता हूं कि फाज़िलका और अबोहर तो चण्डीगढ़ के 6, 7 सैक्टरों के बदले में गये हैं, क्योंकि 70 से 75 प्रतिशत चण्डीगढ़ तो हमें मिल ही रहा था, लेकिन वह हम कबूल नहीं कर रहे थे। सिर्फ आठ सैक्टरों के लिए फाज़िल्का और अबोहर दे दिये और यह कहते हैं कि यहां हिन्दू सिख भाईचारा है। उधर दिल्ली से ऐलान हुआ और इधर उस इलाके के वज़ीर साहिब ने कह दिया कि चला जाये वह इलाका। वह अपने इलाके के लोगों के विरुद्ध न कह सके कि यह बात गलत हुई है। क्या यह सब हिन्दू सिख इन्टैग्रेशन के लिये हो रहा है? कपूरथला, लुध्याना, जालन्धर आदि शहरों में यह जो वारदातें हुई हैं और हो रही हैं, अगर मैं भरे सदन में यह इल्ज़ाम लगाऊं कि यह जन संघ, और अकाली मिनिस्ट्री की साजिश की वजह से है और इसी लिये सारा पंजाब कराह रहा है और सारे पंजाब में गुस्सा है तो कुछ गलत न होगा। यह जो मन्दिरों के झगड़े हो रहे हैं या निशान साहिब के झगड़े हो रहे हैं यह सब इन्हीं की बदौलत हो रहे हैं और इसीलिए हो रहे हैं, क्योंकि सिर्फ 8 सैक्टरों की खातिर वे इलाके दे दिये हैं।

दूसरे सिरदार कपूर सिंह ने परसों हिन्दी ज़बान के बारे में कुछ कहा। मैं कहना चाहता हूं कि सिरदार कपूर सिंह लैंग्वेज ऐक्सपर्ट हैं लेकिन वह यह बात भुल गये हैं कि अगर हर जगह बोली जाने वाली भाषा को आधार मानना शुरु कर दें तो यह जो पंजाब है यह छोटे छोटे गांवों में ही बंट जाये। मैं उन्हें बताना चाहता हूं कि बोली जाने वाली भाषा और लिखी जाने वाली भाषा में काफी फर्क होता है। जो भाषा बोलने में प्रयोग की जाती है वह डायलैक्ट होती है। हर जगह के लोगों की बोली में थोड़ा बहुत फर्क होता है। जैसे जो मुल्तान रावलपिन्डी, झंग आदि के लोग यहां आकर बस गये हैं अगर उनकी बोली जाने वाली भाषा पर किसी प्रकार का बखेड़ा शुरु कर दिया जाये तो उस आधार पर गांव बंटने शुरु हो जायेंगे। तीन सौ साल पहले जो एक अंग्रेज़ ने बात कही थी, उसी अंग्रेज़ ने ही यह तक्सीम की बीमारी पैदा की। तक्सीम करो और राज करते चले जाओ (विघ्न) यह भाषा की बीमारी भी उसी की पैदा की हुई है। अगर आप अंग्रेज़ों की बात कोट करो तो यह ठीक नहीं होगा। आप हरियाणा में देख लें। जो हिन्दी वहां बोली जाती है वह कुछ और है और जो लिखी जाती है वह और है। यही हाल पंजाब का है। जो बोली पंजाब के गांवों में बोली जाती है वह और है और जो पंजाबी लिखी जाती है वह और है। भाषा पर ज़रूरत से ज़्यादा ज़ोर देने के कारण वहां तोड़ फोड़ की भावना बढ़ती जाती है। जिस बात का प्रचार अंग्रेज़ों ने किया था उनका मतलब सिर्फ नफरत फैलाना था। और भी जो लोग ऐसी बातें करते हैं, वह नफरत ही फैलाना चाहते हैं। ऐसा प्रचार करने वाले मुल्क में डिसइन्टैग्रेशन पैदा करना चाहते हैं। मैं कहता हूं कि फाज़िल्का और अबोहर के इलाका वाले लोग हरियाणा में जाने के लिये इस लिये खुश है क्योंकि उनको महकमा तालीम ने मीडियम आफ इन्स्ट्रकशन की स्वतन्त्रता नहीं दी (विघ्न)। सरदार गुरनाम सिंह जी तो आज कल जलाल में हैं उन्हें हकूमत का नशा है अगर वह ठंडे दिल से

सोचने की कोशिश करें तो उन्हें मालूम हो जायेगा कि यह पठानकोट, फाज़िलका, अबोहर आदि के लोग क्यों पंजाब से निकलना चाहते हैं। उस इलाके में 90 फीसदी लोग मीडीयम आफ इन्स्ट्रकशन का हक चाहते हैं, जो उन्हें नहीं मिल रहा। जिस ढंग से यह करना चाहते हैं वह नहीं चल सकता। यह बात करते हैं कि अब पंजाबी सूबा बन गया है, अब मीडियम का सवाल ही पैदा नहीं होता ....

(ਇਸ ਸਮੇਂ ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ ਸ: ਜਸਦੇਵ ਸਿੰਘ ਸੰਧੂ ਨੇ ਕੁਰਸੀ ਸੰਭਾਲੀ)

**ਸ੍ਰੀ ਸਭਾਪਤੀ** (ਸਰਦਾਰ ਜਸਦੇਵ ਸਿੰਘ ਸੰਧੂ) : ਆਪ ਦਾ time ਹੋ ਗਿਆ ਹੈ। (The time at the disposal of the hon. Member is over.)

**चौधरी बलबीर सिंह** : एक मिन्ट में बात खत्म कर दूंगा। जिस ज़माने में अंगरेज़ का राज था और सब जगह उर्दू पढ़ाई जाती थी, तब भी मैं हिन्दी मीडियम लेकर पढ़ा था और किसी ने मुझे नहीं पूछा था कि तुम क्यों इस ज़बान में पढ़ना चाहते हो। मुझे जिस ज़बान की ज़रूरत थी......

**ਸ੍ਰੀ ਸਭਾਪਤੀ** : ਇਹ ਗਲ ਬਹੁਤ ਸਾਰੇ ਮੈਂਬਰ ਪਹਿਲਾਂ ਕਹਿ ਚੁਕੇ ਹਨ। ਨਵੀਂ ਗਲ ਕਰੋ। (This point has already been discussed by several other Members. Please refer to some other point.)

**चौधरी बलबीर सिंह** : अगर आप हिन्दी के बारे में मेरा कहना कुछ मुनासिब नहीं समझते तो भाषा के बारे में मेरा कहना है कि जो बात सिरदार कपूर सिंह जी ने कही वह बात नहीं है। यह 300 साल वाली बात नहीं है। हिन्दी तो बहुत पहले से चलती आ रही है। संत तुलसी दास जी की रामायण इसी भाषा में है। (घंटी) सभापति महोदय, गवर्नर साहिब के ऐड्रेस में फाज़िलका के बारे में ज़िक्र है। इस से पंजाब का बहुत बड़ा नुक्सान हुआ है, इस फैसला को तसलीम करने से। इस बारे में मुख्य मन्त्री जी ने गलत बयानी की है। (विघ्न) इन्होंने एक ही वक्त में दो बातें की हैं। इन्हों ने कहा है कि इसे बदलवाना है.....

**ਸ੍ਰੀ ਸਭਾਪਤੀ**: ਆਪ ਨੇ ਇਕ ਮਿਨਟ ਦੀ ਬਜਾਏ 3 ਮਿਨਟ ਲੈ ਲਏ ਹਨ, ਹੁਣ ਬੈਠੋ। (You have taken three minutes as against one, please resume your seat now).

**चौधरी बलवीर सिंह** : सभापति महोदय.....

**ਸ੍ਰੀ ਸਭਾਪਤੀ** : ਇਸ ਤੋਂ ਮਗਰੋਂ ਜੋ ਕੁਝ ਚੌਧਰੀ ਸਾਹਿਬ ਬੋਲਣਗੇ ਉਹ ਪਰੋਸੀਡਿੰਗਜ਼ ਦਾ ਭਾਗ ਨਹੀਂ ਹੋਵੇਗਾ। (Anything said by Chaudhri Balbir Singh after this will not form part of the proceedings.)

**ਸਰਦਾਰ ਮਹਿੰਦਰ ਸਿੰਘ** ਬਬੇਹਾਲੀ (ਗੁਰਦਾਸਪੁਰ) : ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਉਨ੍ਹਾਂ ਦਾ ਧੰਨਵਾਦ ਕਰਨ ਲਈ ਖੜਾ ਹੋਇਆ ਹਾਂ। ਇਸ ਐਡਰੈਸ ਦੇ ਪੈਰੇ 1 ਤੋਂ 4 ਵਿਚ ਮੁਖਤਲਿਫ ਗਲਾਂ ਦਾ ਜ਼ਿਕਰ ਹੈ। ਇਹ ਮੁਬਾਰਕ ਸਾਲ ਹੈ ਜਿਸ ਵਿਚ ਗੁਰੂ ਨਾਨਕ ਜੀ ਦਾ 500ਵਾਂ ਜਨਮ ਦਿਨ ਅਤੇ ਮਹਾਤਮਾ ਗਾਂਧੀ ਜੀ ਦਾ 100 ਵਾਂ ਜਨਮ ਦਿਨ ਮਨਾਇਆ ਗਿਆ ਹੈ। ਇਸ ਤੋਂ ਅਲਾਵਾ ਬਹੁਤ ਸਾਰੇ ਦੋਸਤਾਂ ਨੇ ਸ਼ਹੀਦ ਫੇਰੂਮਾਨ ਜੀ ਦੀ ਕੁਰਬਾਨੀ ਤੇ ਵੀ ਰੋਸ਼ਨੀ ਪਾਈ ਹੈ। ਅਤੇ ਇਸ ਤਰ੍ਹਾਂ ਕਰਦੇ ਹੋਏ ਅਕਾਲੀ ਦਲ ਵਿਚ ਝਗੜਾ ਖੜਾ ਕਰਨ ਦਾ ਯਤਨ ਵੀ ਕੀਤਾ ਗਿਆ ਹੈ। ਇਸ ਵਿੱਚ ਕਿਸੇ ਨੂੰ ਸ਼ੱਕ ਨਹੀਂ ਕਿ ਸ਼ਹੀਦ ਫੇਰੂਮਾਨ ਦੀ ਲਾਮਿਸਾਲ

[ਸਰਦਾਰ ਮਹਿੰਦਰ ਸਿੰਘ ਬਬੇਹਾਲੀ]

ਕੁਰਬਾਨੀ ਹੈ, ਇਸ ਤੋਂ ਇਨਕਾਰ ਨਹੀਂ ਮਗਰ ਮੈਂ ਇਹ ਕਹਾਂਗਾ ਕਿ ਕੰਮ ਭਾਵੇਂ ਕਿੰਨਾਂ ਵੀ ਚੰਗਾ ਹੋਵੇ ਉਸ ਨੂੰ ਜਨਤਾ ਤਕ ਪਹੁੰਚਾਉਣ ਵਾਲੇ ਦਾ ਕਰੈਕਟਰ ਵੇਖਿਆ ਜਾਂਦਾ ਹੈ। ਸ਼ਹੀਦ ਫੇਰੂਮਾਨ ਹੋਰਾਂ ਦੀ ਭਾਵਨਾ ਬੜੀ ਚੰਗੀ ਸੀ ਅਤੇ ਕੁਰਬਾਨੀ ਵੀ ਬੜੀ ਉਚ ਸੀ ਮਗਰ ਗੁਰਦੁਆਰੇ ਅਤੇ ਮੰਦਰਾਂ ਦੇ ਬਨਾਉਣ ਜਿਹੇ ਚੰਗੇ ਕੰਮ ਲਈ ਇਹ ਗਲ ਆਮ ਪਰੈਕਟਿਸ ਵਿਚ ਵੇਖਣ ਵਿਚ ਆਉਂਦੀ ਹੈ ਕਿ ਇਸ ਤਰ੍ਹਾਂ ਦੇ ਚੰਗੇ ਕੰਮ ਲਈ ਵੀ ਮਾਮੂਲੀ ਫੰਡਜ਼ ਇਕੱਠੇ ਕਰਨ ਦਾ ਕੰਮ ਕੋਈ ਚੰਗਾ ਪਬਲਿਕਮੈਨ ਹੀ ਕਰ ਸਕਦਾ ਹੈ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਕੁਰਬਾਨੀ ਨੂੰ ਕਿਸੇ ਤੇ ਘਟਾ ਕੇ ਦਸਣ ਵਾਲਾ ਅਕਾਲੀ ਦਲ ਨਹੀਂ ਹੈ ਅਤੇ ਨਾ ਹੀ ਸੰਤ ਹੋਰੀਂ ਹਨ ਸਗੋਂ ਉਹ ਲੋਕ ਹਨ ਜਿਨ੍ਹਾਂ ਇਸ ਕੁਰਬਾਨੀ ਦਾ ਫਾਇਦਾ ਉਠਾ ਕੇ ਆਪਣੀ ਲੀਡਰੀ ਚਮਕਾਉਣ ਦੀ ਕੋਸ਼ਿਸ਼ ਕੀਤੀ ਮਗਰ ਚੂੰਕਿ ਉਹ ਲੋਕਾਂ ਵਿਚ ਹਰਦਿਲ ਅਜ਼ੀਜ਼ ਨਹੀਂ ਸਨ ਇਸ ਲਈ ਲੋਕਾਂ ਨੇ ਉਨ੍ਹਾਂ ਦਾ ਸਾਥ ਨਾ ਦਿੱਤਾ। ਇਸ ਵਿਚ ਅਕਾਲੀ ਦਲ ਦਾ ਕੋਈ ਦੋਸ਼ ਨਹੀਂ। ਚੰਡੀਗੜ੍ਹ ਦੇ ਮਸਲੇ ਬਾਰੇ ਕੁਝ ਸਜਨਾਂ ਨੇ ਫਾਜ਼ਿਲਕਾ ਅਤੇ ਅਬੋਹਰ ਬਾਰੇ ਕੁਝ ਸ਼ਬਦ ਕਹੇ ਹਨ। ਪਰ ਅਕਾਲੀ ਦਲ ਨੇ ਕਦੋਂ ਕਿਹਾ ਸੀ ਕਿ ਇਹ ਇਲਾਕੇ ਦੇਣੇ ਹਨ ਸਗੋਂ ਇਹ ਅਕਾਲੀ ਦਲ ਸੀ ਜਿਸ ਨੇ ਸਭ ਤੋਂ ਪਹਿਲਾਂ ਇਸ ਗਲ ਦੀ ਨਿਖੇਧੀ ਕੀਤੀ ਸੀ। ਸੈਂਟਰ ਨੂੰ ਅਪੀਲ ਵੀ ਕੀਤੀ ਸੀ ਅਤੇ ਉਨ੍ਹਾਂ ਤਕ ਪੁਰਜ਼ੋਰ ਮੁਖਾਲਫਤ ਵੀ ਪਹੁੰਚਾਈ ਸੀ। ਇਸ ਤਰ੍ਹਾਂ ਅਕਾਲੀ ਦਲ ਨੇ ਹਰ ਤਰੀਕੇ ਨਾਲ ਕੋਸ਼ਿਸ਼ ਕੀਤੀ ਹੈ ਸਰਦਾਰ ਗੁਰਨਾਮ ਸਿੰਘ ਹੋਰਾਂ ਦੀ ਰਹਿਨੁਮਾਈ ਵਿਚ ਕਿ ਇਹ ਇਲਾਕੇ ਨਾ ਦਿੱਤੇ ਜਾਣ।

ਇਸ ਭਾਸ਼ਨ ਦੇ ਪੈਰਾ 5 ਵਿਚ ਕਿਹਾ ਗਿਆ ਹੈ...... (ਵਿਘਨ) ਬੇਨਤੀ ਹੈ ਕਿ ਮੈਂ ਕਦੇ ਕਿਸੇ ਦੀ ਸਪੀਚ ਵਿਚ ਇੰਟਰਪਸ਼ਨ ਨਹੀਂ ਕੀਤੀ ਅਗਰ ਆਪ ਇਥੇ ਮੈਨੂੰ ਟੋਕੋਗੇ ਤਾਂ ਮੈਂ ਆਪ ਨੂੰ ਅਗੇ ਨੂੰ ਬੋਲਣ ਨਹੀਂ ਦਿਆਂਗਾ। (ਵਿਘਨ)। ਚੇਅਰਮੈਨ ਸਾਹਿਬ, ਪੈਰਾ 5 ਵਿਚ ਸਰਕਾਰ ਨੇ ਰਿਸ਼ਵਤ ਨੂੰ ਬੰਦ ਕਰਨ ਬਾਰੇ ਆਪਣਾ ਨਿਸ਼ਚਾ ਦਸਿਆ ਹੈ। ਉਨ੍ਹਾਂ ਨੇ ਦਸਿਆ ਹੈ ਕਿ 97 ਕਰਮਚਾਰੀ ਪਕੜੇ ਜਿਨ੍ਹਾਂ ਵਿਚੋਂ 32 ਨੂੰ ਸਜ਼ਾ ਹੋਈ। ਦੋ ਗਜ਼ਟਿਡ ਅਫਸਰ ਨੌਕਰੀਉਂ ਅਲਗ ਕੀਤੇ। ਇਕ ਅਫਸਰ ਅਸਤੀਫਾ ਦੇ ਕੇ ਚਲਾ ਗਿਆ। 26 ਗਜ਼ਟਿਡ ਅਫਸਰ ਅਤੇ 20 ਨਾਨ-ਗਜ਼ਟਿਡ ਅਫਸਰਾਂ ਦੇ ਖਿਲਾਫ ਕਾਰਵਾਈ ਚਲ ਰਹੀ ਹੈ। ਚੇਅਰਮੈਨ ਸਾਹਿਬ, ਰਿਸ਼ਵਤ ਦਾ ਮਸਲਾ ਹੀ ਅਜਿਹਾ ਹੈ ਕਿ ਇਸ ਤੇ ਹਰ ਆਦਮੀ ਸਰਕਾਰ ਨੂੰ ਬਦਨਾਮ ਕਰ ਸਕਦਾ ਹੈ ਪਰ ਮੈਂ ਇਨ੍ਹਾਂ ਸਜਨਾਂ ਨੂੰ ਕਹਾਂਗਾ ਕਿ ਜ਼ਰਾ ਆਪਣੀਆਂ ਬੁਕਲਾਂ ਵਿਚ ਝਾਤੀ ਤਾਂ ਮਾਰ ਕੇ ਦੇਖੋ। ਇਹ ਸੋਚਣ ਵਾਲੀ ਗੱਲ ਹੈ ਕਿ ਜੋ ਸਰਕਾਰੀ ਕਰਮਚਾਰੀ ਰਿਸ਼ਵਤ ਲੈਂਦੇ ਹਨ ਉਹ ਪੈਰਾਸ਼ੂਟ ਰਾਹੀਂ ਆਕਾਸ਼ ਤੋਂ ਤਾਂ ਨਹੀਂ ਆਏ, ਉਹ ਵੀ ਉਨ੍ਹਾਂ ਦੀ ਹੀ ਔਲਾਦ ਹਨ ਜੋ ਮਸਾਲੇ ਵਿਚ ਲਿਦ ਪਾ ਕੇ ਖਵਾਉਂਦੇ ਹਨ, ਬਨਸਪਤੀ ਵਿਚ ਮਿਲਾਵਟ ਕਰਦੇ ਹਨ ਅਤੇ ਸ਼ਰਾਬ ਦੇ ਠੇਕੇ ਲੈ ਕੇ ਲੋਕਾਂ ਦਾ ਖੂਨ ਚੂਸਦੇ ਹਨ, ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖੇਡਦੇ ਹਨ। (ਵਿਘਨ) ਉਨ੍ਹਾਂ ਦੀਆਂ ਹੀ ਵੋਟਾਂ ਲੈ ਕੇ ਤੁਸੀਂ ਇਥੇ ਆਏ ਹੋ ਅਤੇ ਸਰਕਾਰੀ ਕਰਮਚਾਰੀ ਵੀ ਉਨ੍ਹਾਂ ਦੀ ਹੀ ਔਲਾਦ ਹਨ। ਕੀ ਕਿਕਰ ਦੇ ਬੀ ਤੋਂ ਅੰਗੂਰਾਂ ਦੀ ਵੇਲ ਉਗ ਸਕਦੀ ਹੈ। ਜਿਨ੍ਹਾਂ ਸਜਨਾਂ ਪਾਸ 20 ਸਾਲ ਹਕੂਮਤ ਰਹੀ ਸਰਕਾਰੀ ਕਰਮਚਾਰੀਆਂ ਵਿਚ 95 ਫੀ ਸਦੀ ਆਦਮੀ ਉਨ੍ਹਾਂ ਦੇ ਭਰਤੀ ਕੀਤੇ ਹੋਏ ਹਨ। ਕੀ ਇਨ੍ਹਾਂ ਨੇ ਆਪਣੀਆਂ ਪ੍ਰਾਈਵੇਟ ਲਾਈਵਜ਼ ਵਿਚ ਆਪਣੇ ਬਚਿਆਂ ਨੂੰ, ਆਪਣੇ ਬਜ਼ੁਰਗਾਂ ਨੂੰ ਜੋ ਕੁਰੱਪਟ ਸਰਕਾਰੀ ਕਰਮਚਾਰੀ ਹੋਣ ਕਦੇ ਕਿਹਾ ਹੈ ਕਿ ਕੁਰੱਪਸ਼ਨ ਦਾ ਮਾਲ ਘਰ ਨਹੀਂ ਲਿਆਉਣਾ? ਸਾਨੂੰ ਸਭ ਦਾ ਇਖਲਾਕ ਉੱਚਾ ਕਰਨਾ ਚਾਹੀਦਾ ਹੈ ਅਤੇ ਸਹੀ ਮਾਨਿਆਂ ਵਿਚ ਰਿਸ਼ਵਤ ਬੰਦ ਕਰਨੀ ਚਾਹੀਦੀ ਹੈ। ਸਰਕਾਰ ਸਖਤੀ ਨਾਲ ਹੀ ਰਿਸ਼ਵਤ ਨਹੀਂ ਬੰਦ ਕਰ

ਸਕਦੀ, ਰਿਸ਼ਵਤ ਬੰਦ ਕਰਨ ਲਈ ਇਖਲਾਕ ਵੀ ਚੰਗਾ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨਾ ਜਿਥੇ ਸਰਕਾਰ ਦਾ ਫਰਜ਼ ਹੈ, ਨਾਲ ਹੀ ਬਾਕੀ ਸਭ ਦਾ ਵੀ ਹੈ।

ਪੈਰਾ ਨੰਬਰ 8 ਵਿਚ ਸਰਕਾਰ ਵਲੋਂ ਚੌਥੇ ਦਰਜੇ ਦੇ ਮੁਲਾਜ਼ਮਾਂ ਨੂੰ ਦਿੱਤੀਆਂ ਸਹੂਲਤਾਂ ਦਾ ਜ਼ਿਕਰ ਹੈ ਅਤੇ ਇਸ ਤਰ੍ਹਾਂ ਜੋ ਸਰਕਾਰ ਤੇ ਵਧ ਖਰਚ ਪਏਗਾ, ਉਹ 5.6 ਕਰੋੜ ਰੁਪਿਆ ਹੈ। ਸਰਕਾਰ ਨੇ ਆਪਣੇ ਕਰਮਚਾਰੀਆਂ ਨਾਲ ਹਮਦਰਦੀ ਕਰਦੇ ਹੋਏ 999 ਰੁਪਏ ਤਨਖਾਹ ਤਕ, ਮਹਿੰਗਾਈ ਅਲਾਊਂਸ ਨੂੰ ਤਨਖਾਹ ਦਾ ਹਿੱਸਾ ਬਣਾ ਕੇ ਚੰਗਾ ਕਦਮ ਚੁਕਿਆ ਹੈ। ਜਿਵੇਂ ਕਿ ਪਹਿਲਾਂ ਸਰਦਾਰ ਗੁਰਮੀਤ ਸਿੰਘ ਹੋਰਾਂ ਨੇ ਕਿਹਾ ਸੀ ਕਿ ਹੜਤਾਲ ਹੁੰਦੀ ਨਹੀਂ, ਕਰਵਾਈ ਜਾਂਦੀ ਹੈ। ਸਰਕਾਰੀ ਕਰਮਚਾਰੀ ਜੋ ਟੀਚਰ ਹਨ, ਉਨ੍ਹਾਂ ਦੀਆਂ ਕੁਝ ਮੰਗਾਂ ਹਨ। ਮੈਂ ਦੇਖਿਆ ਹੈ ਕਿ ਸਰਕਾਰ ਨੇ ਉਨ੍ਹਾਂ ਨੂੰ ਕਾਫੀ ਸਹੂਲਤਾਂ ਦਿਤੀਆਂ ਹਨ ਮਗਰ ਉਨ੍ਹਾਂ ਦੀ ਮੰਗ ਅਨੁਸਾਰ ਗ੍ਰੇਡ ਵਿਚ ਮਾਮੂਲੀ ਜਿਹਾ ਫਰਕ ਹੈ, ਥੋੜੀ ਜਿਹੀ ਉਨ੍ਹਾਂ ਦੀ ਮੰਗ ਹੈ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਵੱਡਾ ਕੰਮ ਤਾਂ ਹੋ ਗਿਆ ਹੈ, ਉਹ ਸਹੂਲਤਾਂ ਦਿਤੀਆਂ ਜਾ ਚੁਕੀਆਂ ਹਨ ਹੁਣ ਅਗਰ ਥੋੜੀ ਜਿਹੀ ਹੋਰ ਸਹੂਲਤ ਦੇ ਕੇ ਸਰਕਾਰ ਉਨ੍ਹਾਂ ਨੂੰ ਸੈਟਿਸਫਾਈ ਕਰ ਦੇਵੇ ਤਾਂ ਉਹ ਕਦੇ ਵੀ ਐਜੀਟੇਸ਼ਨ ਨਹੀਂ ਕਰਨਗੇ।

ਚੇਅਰਮੈਨ ਸਾਹਿਬ, ਮੈਂ ਇਸ ਭਾਸ਼ਨ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ। ਪੰਜਾਬ ਸਰਕਾਰ ਨੇ ਦਸਿਆ ਹੈ ਕਿ 50 ਕਰੋੜ ਰੁਪਿਆ ਖਰਚ ਕਰਨ ਦਾ ਪ੍ਰੋਗਰਾਮ ਬਣਾਇਆ ਹੈ ਜਿਸ ਵਿਚੋਂ 18.35 ਕਰੋੜ ਰੁਪਿਆ ਕੇਂਦਰੀ ਸਰਕਾਰ ਦੇਵੇਗੀ। ਅਗਰ ਕੋਈ ਕੰਮ ਇਸ ਕਰਕੇ ਰਹਿ ਜਾਵੇ ਕਿ ਕੇਂਦਰ ਦੀ ਸਰਕਾਰ ਪੰਜਾਬ ਸਰਕਾਰ ਨੂੰ ਸਹਾਇਤਾ ਨਾ ਦੇਵੇ ਤਾਂ ਇਸ ਵਿਚ ਪੰਜਾਬ ਸਰਕਾਰ ਦਾ ਕੀ ਕਸੂਰ ਹੋਵੇਗਾ।

ਚੌਥੀ ਪੰਜ ਸਾਲਾ ਯੋਜਨਾ ਵਿਚ ਸਰਕਾਰ ਨੇ ਕਾਫੀ ਰਕਮ ਇਸ ਸਬੰਧ ਵਿਚ ਵਧਾ ਦਿਤੀ ਹੈ। ਪਹਿਲਾਂ ਮਾਲੀ ਵਿਵਸਥਾ 271.4 ਕਰੋੜ ਸੀ ਹੁਣ ਇਸ ਸਰਕਾਰ ਨੇ ਵਧਾ ਕੇ 293.5 ਕਰੋੜ ਕਰ ਦਿਤੀ ਹੈ। ਇਸੇ ਤਰ੍ਹਾਂ ਗਵਰਨਰ ਸਾਹਿਬ ਦੇ ਭਾਸ਼ਨ ਵਿਚ ਅਨਾਜ ਦੀ ਉਪਜ ਵਿਚ ਵਾਧਾ ਕਰਨ ਲਈ ਕਣਕ ਦੀ ਵਧੇਰੇ ਬੀਜਾਈ ਲਈ ਕਦਮ ਚੁਕੇ ਹਨ ਅਤੇ ਕਣਕ ਦੀ ਉਪਜ ਨੂੰ ਆਪਣੇ ਟੀਚੇ ਤੋਂ 3.20 ਲੱਖ ਮੀਟ੍ਰਿਕ ਟਨ ਵਧਾ ਲਿਆ ਹੈ। ਖਾਦ ਦੀ ਖਪਤ ਵੀ ਵਧਾਈ ਹੈ। ਧਰਤੀ ਦੀ ਉਪਜਾਊ ਸ਼ਕਤੀ ਨੂੰ ਮੁੱਖ ਰਖਦੇ ਹੋਏ ਸਰਕਾਰ ਵਲੋਂ 2 ਅਤੇ ਮਾਰਕਿਟਿੰਗ ਫੈਡਰੇਸ਼ਨ ਵਲੋਂ 8 ਭੋਂ ਪਰਖਣ ਲਿਬਾਰੇਟਰੀਆਂ ਖੋਲ੍ਹੀਆਂ ਗਈਆਂ ਹਨ। ਇਸੇ ਤਰ੍ਹਾਂ ਟਿਊਬਵੈਲ ਅਤੇ ਪੰਪਿੰਗ ਸੈਟ ਲਗਾਣ ਲਈ ਇਸ ਸਾਲ ਦੇ ਅੰਤ ਤਕ 14 ਕਰੋੜ ਰੁਪਏ ਦੇ ਕਰਜ਼ੇ ਦਿਤੇ ਜਾਣਗੇ ਜਿਸ ਨਾਲ 3 ਲਖ ਏਕੜ ਧਰਤੀ ਹੋਰ ਸਿੰਜੀ ਜਾ ਸਕੇਗੀ। ਇਸ ਤਰ੍ਹਾਂ ਇਸ ਸਰਕਾਰ ਨੇ ਪੰਜਾਬ ਦੀ ਜ਼ਮੀਨ ਨੂੰ ਵਧੇਰੇ ਉਪਜਾਊ ਬਨਾਣ ਦਾ ਉਪਰਾਲਾ ਕੀਤਾ ਹੈ।

ਜਿਥੇ ਤਕ ਟ੍ਰੈਕਟਰਾਂ ਦੀ ਅਸੈਂਬਲਿੰਗ ਅਤੇ ਮੁਰੰਮਤ ਦਾ ਸੰਬੰਧ ਹੈ ਇਸ ਲਈ ਇਕ ਪੂਰਵ ਵਿਕਰੀ ਸੈਂਟਰ ਸਰਵਿਸ ਲਈ ਜਲੰਧਰ ਵਿਚ ਖੋਲਿਆ ਗਿਆ ਹੈ ਅਤੇ ਇਸ ਦੇ ਨਾਲ ਹੀ ਪੰਜਾਬ ਵਿਚ 5 ਥਾਵਾਂ ਤੇ ਵਿਕਰੀ ਅਤੇ ਸਰਵਿਸ ਸਟੇਸ਼ਨ ਕਾਇਮ ਕੀਤੇ ਹਨ, ਜਲੰਧਰ, ਲੁਧਿਆਣਾ, ਬਠਿੰਡਾ, ਸੰਗਰੂਰ ਅਤੇ ਮੁਕਤਸਰ। ਇਸ ਦੇ ਨਾਲ ਹੀ ਮੈਂ ਕਹਿਣ ਤੋਂ ਸੰਕੋਚ ਨਹੀਂ ਕਰਦਾ ਕਿ ਇਸ ਕੰਮ ਵਿਚ ਵੀ ਮੇਰੇ ਜ਼ਿਲ੍ਹਾ ਗੁਰਦਾਸਪੁਰ ਨੂੰ ਇਗਨੋਰ ਕੀਤਾ ਗਿਆ ਹੈ। ਗਵਰਨਰ ਸਾਹਿਬ ਦੇ ਭਾਸ਼ਨ ਵਿਚ ਇਸ ਜ਼ਿਲ੍ਹੇ ਦਾ ਜ਼ਿਕਰ ਨਹੀਂ ਕੀਤਾ ਗਿਆ। ਹੜ੍ਹਾਂ ਨੂੰ ਰੋਕਣ ਦੇ ਮਸਲੇ ਵਿਚ ਵੀ ਇਸ ਜ਼ਿਲ੍ਹੇ ਨੂੰ ਇਗਨੋਰ ਕੀਤਾ ਗਿਆ ਹੈ ਹਾਲਾਂਕਿ ਇਸ ਜ਼ਿਲ੍ਹੇ ਦੇ ਸਾਰੇ ਪੰਜਾਬ ਤੇ ਅਹਿਸਾਨ ਹਨ ਅਤੇ ਇਸ ਨੂੰ ਸਾਰੇ ਜਾਣਦੇ ਹਨ ਕਿ ਇਸ ਨੇ ਲੜਾਈ ਵਿਚ ਕਿੰਨੀ ਬਹਾਦਰੀ ਵਿਖਾਈ। ਪਰ ਇਕ ਆਦਮੀ ਪਿਛੇ ਕਿ ਜਿਹੜਾ ਇਹ ਕਹਿੰਦਾ ਸੀ ਕਿ ਪੰਜਾਬੀ ਸੂਬਾ ਮੇਰੀ ਲਾਸ਼ ਤੇ ਬਣੇਗਾ। ਉਸ ਦੀ ਮੁਰਦਾ ਲਾਸ਼

[ਸਰਦਾਰ ਮਹਿੰਦਰ ਸਿੰਘ ਬਬੇਹਾਲੀ]

ਅਜ ਬਜ਼ਾਰਾਂ ਵਿਚ ਫਿਰਦੀ ਹੈ, ਪਰ ਕੋਈ ਕਫ਼ਨ ਦੇਣ ਨੂੰ ਵੀ ਤਿਆਰ ਨਹੀਂ (ਵਿਘਨ) (ਸ਼ੋਰ) ਉਸ ਦੇ ਪਿਛੇ ਇਸ ਇਲਾਕੇ ਨੂੰ ਇਗਨੋਰ ਕੀਤਾ ਗਿਆ ਹੈ। ਮੈਂ ਇਹ ਬੇਨਤੀ ਕਰਾਂਗਾ ਕਿ ਇਸ ਇਲਾਕੇ ਵਿਚ ਵੀ ਟ੍ਰੈਕਟਰ ਮੁਰੰਮਤ ਕਰਨ ਦੀ ਏਜੰਸੀ ਕਾਇਮ ਕੀਤੀ ਜਾਣੀ ਚਾਹੀਦੀ ਹੈ।

ਇਸ ਸਰਕਾਰ ਨੇ ਇਕ ਹੋਰ ਸ਼ਲਾਘਾਯੋਗ ਕਦਮ ਉਠਾਇਆ ਹੈ। ਕੋਆਪ੍ਰੇਟਿਵ ਸੁਸਾਇਟੀਆਂ ਦੇ ਐਕਟ ਵਿਚ ਐਮੈਂਡਮੈਂਟ ਕਰਕੇ। ਇਨ੍ਹਾਂ ਨੇ ਸਾਰੇ ਪੰਜਾਬ ਦਾ ਵਾਤਾਵਰਨ ਹੀ ਬਦਲ ਦਿਤਾ ਹੈ। ਮੈਂ ਇਹ ਸਮਝਦਾ ਹਾਂ ਕਿ ਇਸ ਨਾਲ ਮਾਰਕਿਟਿੰਗ ਸੋਸਾਇਟੀਆਂ ਦੇ ਕੰਮ ਵਿਚ ਵਾਧਾ ਹੋਵੇਗਾ। ਅਵਾਮ ਨੂੰ ਇਖਤਿਆਰ ਦਿਤਾ ਗਿਆ ਹੈ। ਪੁਰਾਣੇ ਆਦਮੀਆਂ ਨੂੰ ਬਦਲ ਕੇ ਦੂਸਰਿਆਂ ਨੂੰ ਚਾਂਸ ਦਿਤਾ ਗਿਆ ਹੈ। ਇਸ ਤਰ੍ਹਾਂ ਕੁਝ ਲੋਕਾਂ ਦੇ ਨਿਜੀ ਹਿਤਾਂ ਤੇ ਚੈਕ ਲਗਾਇਆ ਗਿਆ ਹੈ। ਇਸ ਪੱਖ ਵਿਚ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। ਇਸ ਨਾਲ ਪੰਜਾਬ ਵਿਚ ਸਹਿਕਾਰੀ ਸਭਾਵਾਂ ਦੇ ਕੰਮ ਨੂੰ ਬਹੁਤ ਤਰੱਕੀ ਮਿਲੇਗੀ।

ਕਣਕ ਪਰਾਪਤੀ ਦਾ ਜਿਹੜਾ ਟੀਚਾ, ਭਾਰਤ ਖੁਰਾਕ ਕਾਰਪੋਰੇਸ਼ਨ ਅਤੇ ਮਾਰਕੀਟਿੰਗ ਫੈਡਰੇਸ਼ਨ ਦੇ ਰਾਹੀਂ ਖਰੀਦਣ ਦਾ 36 ਲਖ ਮੀਟ੍ਰਿਕ ਟਨ ਦਾ ਸੀ, ਉਸ ਵਿਚੋਂ ਅਧਾ ਪੰਜਾਬ ਨੇ ਦਿਤਾ ਹੈ, ਰਾਜ ਵਿਚੋਂ ਬਰਾਮਦ ਕਰਨ ਲਈ ਰਾਜ ਵਿਚ ਹੋ ਰਹੀ ਜ਼ਰਾਇਤ ਅਤੇ ਉਦਯੋਗ ਵਿਕਾਸ ਲਈ ਬਿਜਲੀ ਦੀ ਵਧੇਰੇ ਲੋੜ ਪੈਦਾ ਹੋ ਗਈ ਹੈ। ਇਸ ਨੂੰ ਪੂਰਾ ਕਰਨ ਲਈ ਬਠਿੰਡੇ ਦੇ ਥਰਮਲ ਪਲਾਂਟ ਤੇ ਕੰਮ ਚਲ ਰਿਹਾ ਹੈ। ਇਸੇ ਤਰ੍ਹਾਂ ਪਾਕਿਸਤਾਨ ਨੂੰ ਪਾਣੀ ਬੰਦ ਕਰਨ ਨਾਲ ਜੋ ਪਾਣੀ ਵਾਧੂ ਪ੍ਰਾਪਤ ਹੋਵੇਗਾ ਉਸ ਦੀ ਵਰਤੋਂ ਲਈ ਅਤੇ ਬਿਜਲੀ ਦੀ ਘਾਟ ਨੂੰ ਪੂਰਾ ਕਰਨ ਲਈ ਥੀਨ ਡੈਮ ਪ੍ਰਾਜੈਕਟ ਨੂੰ ਸਿਰੇ ਚੜ੍ਹਾਉਣ ਦਾ ਦ੍ਰਿੜ੍ਹ ਨਿਸਚਾ ਕੀਤਾ ਗਿਆ ਹੈ। ਇਸ ਤੋਂ ਅਗੇ ਇਸ ਸਾਲ 12017 ਟਿਊਬਵੈਲਾਂ ਨੂੰ ਅਤੇ 977 ਪਿੰਡਾਂ ਨੂੰ ਬਿਜਲੀ ਦਿਤੀ ਗਈ ਹੈ। ਵਡੇ ਅਤੇ ਦਰਮਿਆਨੇ ਸਿੰਜਾਈ ਪ੍ਰੋਗਰਾਮਾਂ ਅਧੀਨ 92 ਟਿਊਬਵੈਲ ਲਾਉਣ ਤੋਂ ਇਲਾਵਾ ਜ਼ਾਖਲ ਰਿਜ ਲਾਈਨ ਦੇ ਦਖਣ ਪੱਛਮ ਵਲ 19 ਨਾਲਿਆਂ ਨੂੰ ਠੀਕ ਕਰਨ ਦਾ ਕੰਮ ਚਲ ਰਿਹਾ ਹੈ। ਅਪਰ ਬਾਰੀ ਦੁਆਬ ਨਹਿਰ ਤੇ ਗੈਰ ਮੌਸਮੀ ਸਿੰਜਾਈ ਦਾ ਕੰਮ ਕਰਨ ਲਈ ਪ੍ਰੋਗਰਾਮ ਚਲ ਰਿਹਾ ਹੈ। ਇਸ ਦੇ ਨਾਲ ਹੀ 410 ਮੀਲ ਲੰਬੇ ਬੰਧ ਬਣਾਏ ਗਏ ਹਨ ਅਤੇ 2680 ਮੀਲ ਸੜਕਾਂ ਦੇ ਬਨਾਉਣ ਦੀ ਤਜਵੀਜ਼ ਹੈ। ਪੁਲੀਆਂ ਤੇ ਨਾਲੀਆਂ ਲਈ 3,96 ਕਰੋੜ ਦੀ ਸਕੀਮ ਤਿਆਰ ਕੀਤੀ ਗਈ ਹੈ। ਇਸ ਤੋਂ ਵਧ ਇਸ ਸਟੇਟ ਵਿਚ ਕੀ ਤਰੱਕੀ ਦਾ ਕੰਮ ਹੋ ਸਕਦਾ ਹੈ। ਕੀ ਇਹ ਤਰੱਕੀ ਦਾ ਕੰਮ ਨਹੀਂ। ਚੌਧਰੀ ਸਾਹਿਬ ਨੇ ਤਾਂ ਇਥੇ ਇਹ ਕਹਿ ਦਿਤਾ ਕਿ ਇਹ ਫਰਜ਼ੀ ਭਾਸ਼ਣ ਹੈ ਪਰ ਮੈਂ ਉਨ੍ਹਾਂ ਨੂੰ ਹੀ ਕਹਾਂਗਾ ਕਿ ਇਸ ਤੋਂ ਵਧ ਕੀ ਹੋਰ ਤਰੱਕੀ ਹੋ ਸਕਦੀ ਹੈ। ਕੀ ਉਨ੍ਹਾਂ ਨੇ ਇਹ ਫਿਗਰਜ਼ ਨਹੀਂ ਵੇਖੀਆਂ ?

ਜਿਥੇ ਤਕ ਦਸਤਕਾਰੀ ਦਾ ਸਬੰਧ ਹੈ, ਛੋਟੇ ਕਾਰਖਾਨਿਆਂ ਲਈ ਇਕ ਕਰੋੜ ਰੁਪਿਆ ਕਰਜ਼ਾ ਦੇਣ ਲਈ ਰਕਮ ਰਖੀ ਗਈ ਹੈ। ਇਥੇ ਮੈਂ ਇਕ ਬੇਨਤੀ ਚੇਅਰਮੈਨ ਸਾਹਿਬ, ਆਪ ਦੀ ਰਾਹੀਂ ਸਰਕਾਰ ਪਾਸ ਕਰਨੀ ਚਾਹੁੰਦਾ ਹਾਂ ਕਿ ਇੰਡਸਟਰੀ ਲਈ ਕਰਜ਼ਾ ਦੇਣ ਦਾ ਜਿਹੜਾ ਤਰੀਕਾ ਹੈ ਉਹ ਔਖਾ ਅਤੇ ਪੇਚੀਦਾ ਹੈ; ਇਸ ਤਰ੍ਹਾਂ ਕਰਜ਼ਾ ਲੈਣ ਵਿਚ ਕਾਫੀ ਦਿਕਤ ਪੇਸ਼ ਆਉਂਦੀ ਹੈ। ਸਰਕਾਰ ਨੂੰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਹਰ ਆਦਮੀ ਨੂੰ ਸਹਿਲੇ ਹੀ ਕਰਜ਼ਾ ਮਿਲ ਸਕੇ। ਪ੍ਰੋਸੀਜਰ ਨੂੰ ਈਜ਼ੀ ਕਰ ਦੇਣਾ ਚਾਹੀਦਾ ਹੈ। ਇਕ ਗਲ ਮੈਂ ਹੋਰ ਇਸੇ ਹੀ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਨੇ ਇਨਡਸਟਰੀ ਦੇ ਖੇਤਰ ਵਿਚ ਪੰਜਾਬ ਨੂੰ ਮਦਦ ਪੂਰੀ ਨਹੀਂ ਦਿਤੀ ਅਤੇ ਆਪਣਾ ਹਿਸਾ ਨਹੀਂ ਪਾਇਆ ਅਤੇ ਇਸ ਤਰ੍ਹਾਂ ਪੰਜਾਬ ਨੂੰ ਉਸ ਹਿਸੇ ਤੋਂ ਵਾਂਝਿਆ ਰਖਿਆ ਗਿਆ ਹੈ। ਇਸ ਪਾਸੇ ਸਰਕਾਰ ਨੂੰ ਜ਼ੋਰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਪਾਸੋਂ

ਆਪਣਾ ਹਿਸਾ ਲੈਣਾ ਚਾਹੀਦਾ ਹੈ ਤਾਂ ਕਿ ਸੂਬੇ ਵਿਚ ਇਨਡਸਟਰੀ ਤਰੱਕੀ ਕਰ ਸਕੇ। ਪੰਜਾਬ ਵਿਚ ਲੁਧਿਆਣਾ ਅਤੇ ਰਾਜਪੁਰਾ ਵਿਖੇ ਬਨਾਸਪਤੀ ਘੀ ਤਿਆਰ ਕਰਨ ਦੇ ਪਲਾਂਟ ਲਗਾਏ ਗਏ ਹਨ ਅਤੇ ਹੁਸ਼ਿਆਰਪੁਰ ਵਿਚ ਵੀ ਇਸ ਤਰ੍ਹਾਂ ਦਾ ਪਲਾਂਟ ਲਗਾਉਣ ਦੀ ਸੰਭਾਵਨਾ ਹੈ। ਇਹ ਤਰੱਕੀ ਦਾ ਰਾਹ ਹੈ ਪਰ, ਚੇਅਰਮੈਨ ਸਾਹਿਬ, ਇਸ ਸਬੰਧ ਵਿਚ ਮੈਂ ਇਕ ਬੇਨਤੀ ਕਰਾਂ ਕਿ ਜ਼ਿਲ੍ਹਾ ਗੁਰਦਾਸਪੁਰ ਵੀ ਇਕ ਇਮਪਾਰਟੈਂਟ ਇਲਾਕਾ ਹੈ ਅਤੇ ਇਸ ਇਲਾਕੇ ਵਿਚ ਵੀ ਸਰਕਾਰ ਇਨਡਸਟਰੀ ਕਾਇਮ ਕਰੇ। ਪਿਛਲੇ ਬਜਟ ਵਿਚ ਵੀ ਕੋਈ ਸਕੀਮ ਇਸ ਇਲਾਕੇ ਲਈ ਨਹੀਂ ਸੀ ਰਖੀ ਗਈ। ਹੁਣ ਇਸ ਬਜਟ ਵਿਚ ਇਸ ਜ਼ਿਲ੍ਹੇ ਵਲ ਖਾਸ ਧਿਆਨ ਦੇਣ ਦੀ ਲੋੜ ਹੈ ਅਤੇ ਇਨਡਸਟਰੀ ਦੇ ਵਿਕਾਸ ਲਈ ਯੋਜਨਾ ਬਣਾਈ ਜਾਣੀ ਚਾਹੀਦੀ ਹੈ ਤਾਕਿ ਇਸ ਜ਼ਿਲ੍ਹੇ ਨੂੰ ਵੀ ਬਾਕੀ ਦੇ ਜ਼ਿਲ੍ਹਿਆਂ ਦੇ ਬਰਾਬਰ ਲਿਆਂਦਾ ਜਾ ਸਕੇ।

ਇਸ ਸਰਕਾਰ ਨੇ ਇਨਜੀਨੀਅਰਾਂ ਅਤੇ ਤਕਨੀਕੀ ਮਾਹਿਰਾਂ ਦੀ ਬੇਕਾਰੀ ਨੂੰ ਖਤਮ ਕਰਨ ਲਈ ਠੋਸ ਕਦਮ ਉਠਾਏ ਹਨ। ਇਨਜੀਨੀਰਿੰਗ ਦੀਆਂ ਨਵੀਆਂ ਬਰਾਂਚਾਂ ਖੋਲੀਆਂ ਗਈਆਂ ਹਨ ਅਤੇ ਇਕ ਇਨਜੀਨੀਅਰਿੰਗ ਕਾਲਜ ਖੋਲਿਆ ਗਿਆ ਹੈ ਅਤੇ ਆਪਣਾ ਰੋਜ਼ਗਾਰ ਆਪ ਸਥਾਪਤ ਕਰਨ ਲਈ ਪੂਰੀਆਂ ਸਹੂਲਤਾਂ ਦੇਣ ਦਾ ਫੈਸਲਾ ਕੀਤਾ ਗਿਆ ਹੈ।

ਵਿਦਿਆ ਦੇ ਖੇਤਰ ਵਿਚ ਕਾਫ਼ੀ ਉਨਤੀ ਕੀਤੀ ਗਈ ਹੈ। ਇਕ ਵਿਦਿਆ ਬੋਰਡ ਬਣਾ ਦਿਤਾ ਗਿਆ ਹੈ, ਗੁਰੂ ਨਾਨਕ ਯੂਨੀਵਰਸਟੀ ਕਾਇਮ ਕਰ ਦਿਤੀ ਗਈ ਹੈ, 80 ਨਵੇਂ ਪਰਾਇਮਰੀ ਸਕੂਲ ਅਤੇ ਦੋ ਨਵੇਂ ਹਾਈ ਸਕੂਲ ਖੋਲ੍ਹੇ ਗਏ ਹਨ। ਇਕ ਨਵਾਂ ਕਾਲਜ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਅਤੇ ਇਕ ਕਰਮਸਰ, ਜ਼ਿਲ੍ਹਾ ਲੁਧਿਆਣਾ ਵਿਚ ਖੋਲ੍ਹਿਆ ਗਿਆ ਹੈ। ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਵੀ ਇਕ ਕਾਲਜ ਖੋਲਣਾ ਚਾਹੀਦਾ ਹੈ। ਇਹ ਇਕ ਸਰਹੱਦੀ ਇਲਾਕਾ ਹੈ ਇਸ ਪਾਸੇ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਅਤੇ ਉਥੇ ਇਕ ਇਨਜੀਨੀਅਰਿੰਗ ਕਾਲਜ ਖੋਲ੍ਹਣਾ ਚਾਹੀਦਾ ਹੈ। ਇਸ ਸਰਕਾਰ ਨੇ ਪ੍ਰਾਈਵੇਟ ਟੀਚਰਾਂ ਦੀ ਸਰਵਿਸ ਨੂੰ ਸੁਰਖਿਅਤ ਕਰਨ ਲਈ ਕਾਨੂੰਨ ਬਣਾ ਦਿਤਾ ਹੈ। ਇਹ ਵੀ ਇਕ ਸ਼ਲਾਘਾਯੋਗ ਕਦਮ ਹੈ। ਇਸ ਦੇ ਨਾਲ ਹੀ ਪਾਠ ਪੁਸਤਕਾਂ ਤਿਆਰ ਕਰਨ ਲਈ ਇਕ ਬੋਰਡ ਬਣਾ ਦਿੱਤਾ ਗਿਆ ਹੈ।

ਜਿਥੇ ਤਕ ਸਿਹਤ ਦਾ ਸਬੰਧ ਹੈ ਪੰਜਾਬ ਸਟੇਟ, ਬਾਕੀ ਦੀਆਂ ਸਟੇਟਾਂ ਨਾਲੋਂ ਤਰੱਕੀ ਦੇ ਲਿਹਾਜ਼ ਨਾਲ ਅਗੇ ਹੈ। ਮੈਡੀਕਲ ਦੇ ਪੱਖ ਤੋਂ ਹੋਰ ਕੀ ਤਰੱਕੀ ਹੋ ਸਕਦੀ ਹੈ ਕਿ ਮੌਤਾਂ ਬਾਕੀ ਸੂਬਿਆਂ ਦੇ ਮੁਕਾਬਲੇ ਵਿਚ ਘਟ ਹੋਈਆਂ ਹਨ। ਇਸ ਕੰਮ ਲਈ ਸਰਦਾਰ ਰਵੇਲ ਸਿੰਘ ਸਿਹਤ ਮੰਤਰੀ ਮੁਬਾਰਕਬਾਦ ਦੇ ਹਕਦਾਰ ਹਨ।

**Mr. Chairman**: Please wind up.

**ਸਰਦਾਰ ਮਹਿੰਦਰ ਸਿੰਘ ਬਬੇਹਾਲੀ**: ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਸ ਤਰ੍ਹਾਂ ਦੇ ਕ੍ਰਿਟਿਸਿਜ਼ਮ ਨੂੰ ਖਤਮ ਕਰਨਾ ਚਾਹੀਦਾ ਹੈ। ...... (ਵਿਘਨ)

**ਸ੍ਰੀ ਸਭਾਪਤੀ**: ਰੈਪੀਟੀਸ਼ਨ ਨਹੀਂ ਹੋਣੀ ਚਾਹੀਦੀ। (No repetition please).

**ਸਰਦਾਰ ਮਹਿੰਦਰ ਸਿੰਘ ਬਬੇਹਾਲੀ**: ਬਹੁਤ ਅੱਛਾ ਜੀ। ਮੈਂ ਹੁਣ ਆਪ ਵਾਇੰਡ ਅਪ ਕਰਨਾ ਚਾਹੁੰਦਾ ਹਾਂ। ਇਕ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਟਰਾਂਸਪੋਰਟ ਦਾ ਜਿਥੋਂ ਤਕ ਸਬੰਧ ਹੈ ਇਸ ਵਿਚ ਕਈ ਇਲਾਕਿਆਂ ਨਾਲ ਵਿਤਕਰਾ ਕੀਤਾ ਜਾਂਦਾ ਹੈ, ਜਿਸ ਤਰ੍ਹਾਂ ਕਿ ਗੁਰਦਾਸਪੁਰ ਦਾ ਜ਼ਿਲ੍ਹਾ ਹੈ। ਇਸ ਜ਼ਿਲ੍ਹੇ ਬਾਰੇ ਵਿਤਕਰਾ ਦੂਰ ਹੋਣਾ ਚਾਹੀਦਾ ਹੈ। ਇਸ ਦੇ ਲਈ ਮੈਂ ਸੁਝਾਵ ਦਿਆਂਗਾ ਕਿ ਜਲੰਧਰ ਰੀਜਨਲ ਟਰਾਂਸਪੋਰਟ ਅਥਾਰਟੀ ਨੂੰ ਤੋੜ ਦੇਣਾ ਚਾਹੀਦਾ ਹੈ ਅਤੇ ਹਰ ਜ਼ਿਲ੍ਹੇ ਵਿਚ ਇਹ

[ਸਰਦਾਰ ਮਹਿੰਦਰ ਸਿੰਘ]

ਅਥਾਰਟੀ ਕਾਇਮ ਕਰ ਦੇਣੀ ਚਾਹੀਦੀ ਹੈ ਤਾਕਿ ਉਹ ਆਪਣੇ ਆਪਣੇ ਜ਼ਿਲ੍ਹੇ ਵਿਚ ਸਹੀ ਤੌਰ ਤੇ ਇੰਤਜ਼ਾਮ ਕਰੇ ਅਤੇ ਲੋਕਾਂ ਦਾ ਉਪਕਾਰ ਹੋ ਸਕੇ। ਚੇਅਰਮੈਨ ਸਾਹਿਬ, ਮੈਂ ਹਾਊਸ ਦੀ ਜਾਣਕਾਰੀ ਲਈ ਇਹ ਦਸਣਾ ਚਾਹੁੰਦਾ ਹਾਂ ਕਿ ਇਥੋਂ ਗੁਰਦਾਸਪੁਰ ਨੂੰ ਸੱਤ ਘੰਟਿਆਂ ਵਿਚ ਬਸ ਪਹੁੰਚਦੀ ਹੈ ਪਰ ਇਸ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ। ਮੈਂ ਤਾਂ ਇੰਨੀ ਅਰਜ਼ ਕਰਾਂਗਾ ਕਿ :

ਇਬਨੇ ਮਰੀਅਮ ਹੂਆ ਕਰੇ ਕੋਈ,
ਇਸ ਦਰਦ ਕੀ ਦੁਆ ਕਰੇ ਕੋਈ।

ਆਪ ਤਾਂ ਜਾਣਦੇ ਹੀ ਹੋ ਕਿ ਗੁਰਦਾਸਪੁਰ ਦਾ ਇਲਾਕਾ ਪਛੜਿਆ ਹੋਇਆ ਹੈ ਅਤੇ ਇਹ ਸਰਹੱਦ ਤੇ ਵਾਕਿਆ ਹੈ ਪਰ ਫਿਰ ਵੀ ਇਸ ਪਖ ਵਲ ਕੋਈ ਧਿਆਨ ਨਹੀਂ ਦਿਤਾ ਗਿਆ। ਇਸ ਦੇ ਮੁਕਾਬਲੇ ਵਿਚ ਅਨੰਦਪੁਰ ਸਾਹਿਬ ਵਿਚ ਟਰਾਂਸਪੋਰਟ ਦੇ ਖੇਤਰ ਵਿਚ ਤਰੱਕੀ ਕੀਤੀ ਗਈ ਹੈ ਅਤੇ ਕੀਤੀ ਜਾ ਰਹੀ ਹੈ ਪਰ ਗੁਰਦਾਸਪੁਰ ਨੂੰ ਇਗਨੋਰ ਕੀਤਾ ਗਿਆ ਹੈ। ਇਸ ਦੇ ਬਾਰੇ ਵਿਚ ਮੇਰਾ ਸੁਝਾਵ ਇਹ ਹੈ ਕਿ ਅਨੰਦਪੁਰ ਸਾਹਿਬ ਤੋਂ ਮੁਕੇਰੀਆਂ ਦੀ ਰਾਹੀਂ ਬਿਆਸ ਤੇ ਨੌਸ਼ਹਿਰਾ ਪਤਨ ਤੇ ਪੁਲ ਬਣਾ ਕੇ ਸੜਕ ਤਿਆਰ ਕੀਤੀ ਜਾ ਸਕਦੀ ਹੈ ਜਿਸ ਨਾਲ ਗੁਰਦਾਸਪੁਰ-ਚੰਡੀਗੜ੍ਹ ਦਾ ਫਾਸਲਾ ਘਟ ਸਕਦਾ ਹੈ। ਅਤੇ ਚੰਡੀਗੜ੍ਹ ਛੇਤੀ ਪਹੁੰਚਿਆ ਜਾ ਸਕਦਾ ਹੈ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਥੇ ਇਸ ਗਲ ਦਾ ਇਲਾਨ ਕੀਤਾ ਗਿਆ ਹੈ ਕਿ ਬਾਰਡਰ ਦੇ ਜ਼ਿਲ੍ਹਿਆਂ ਗੁਰਦਾਸਪੁਰ, ਅੰਮ੍ਰਿਤਸਰ ਅਤੇ ਫਿਰੋਜ਼ਪੁਰ ਨੂੰ ਖਾਸ ਸਹੂਲਤਾਂ ਦਿਤੀਆਂ ਜਾਣਗੀਆਂ ਤਾਂ ਮੈਂ ਬੇਨਤੀ ਕਰਾਂਗਾ ਕਿ ਟਰਾਂਸਪੋਰਟ ਦੇ ਪੱਖ ਵਿਚ ਵੀ ਮੇਰੇ ਜ਼ਿਲ੍ਹੇ ਵਲ ਖਾਸ ਧਿਆਨ ਦਿਤਾ ਜਾਣਾ ਜ਼ਰੂਰੀ ਹੈ ਅਤੇ ਟ੍ਰਾਂਸਪੋਰਟ ਨੂੰ ਬਿਹਤਰ ਕਰਨ ਦੀ ਸਕੀਮ ਤਤਪਰ ਲਾਗੂ ਕੀਤੀ ਜਾਣੀ ਚਾਹੀਦੀ ਹੈ।

ਇਥੇ ਹਰਜੀਨਾਂ ਦੇ ਬਾਰੇ ਵਿਚ ਜ਼ਿਕਰ ਕੀਤਾ ਗਿਆ ਹੈ ਅਤੇ ਹਰੀਜਨਾਂ ਦੀ ਗਲ ਕਰਦਿਆਂ ਹਰ ਕੋਈ ਸੋਸ਼ਲਿਜ਼ਮ ਦਾ ਨਾਹਰਾ ਦਿੰਦਾ ਹੈ। ਇਸ ਬਾਰੇ ਮੇਰੇ ਭਰਾਵਾਂ ਨੇ ਸਰਕਾਰ ਤੇ ਨੁਕਤਾਚੀਨੀ ਕੀਤੀ ਅਤੇ ਕੋਸ਼ਿਸ਼ ਇਹ ਕੀਤੀ ਕਿ ਇਹ ਸਿਧ ਕੀਤਾ ਜਾਵੇ ਕਿ ਕਾਂਗਰਸ ਰਾਜ ਨੇ ਇਨ੍ਹਾਂ ਨੂੰ ਵਧੇਰੇ ਸਹੂਲਤਾਂ ਦਿਤੀਆਂ ਹੋਈਆਂ ਸਨ। ਪਰ ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਸਰਕਾਰ ਨੇ ਉਨ੍ਹਾਂ ਸਹੂਲਤਾਂ ਨੂੰ ਘਟਾ ਦਿਤਾ ਹੈ ? ਇਸ ਸਰਕਾਰ ਨੇ ਤਾਂ ਇਹ ਵਾਹਦਾ ਕੀਤਾ ਸੀ ਕਿ ਧਰਮਸ਼ਾਲਾਂ ਜਲਦੀ ਤੋਂ ਜਲਦੀ ਬਣਾ ਦਿਤੀਆਂ ਜਾਣਗੀਆਂ ਅਤੇ ਇਸ ਪੱਖ ਵਿਚ ਕਾਰਵਾਈ ਜਾਰੀ ਹੈ ਅਤੇ ਹਰ ਪਾਸੇ ਤੋਂ ਹਰੀਜਨਾਂ ਦੀ ਤਰੱਕੀ ਲਈ ਕਾਰਵਾਈ ਹੋ ਰਹੀ ਹੈ। ਇਨ੍ਹਾਂ ਸਾਰਿਆਂ ਪੱਖਾਂ ਤੋਂ ਜੇਕਰ ਵੇਖੀਏ ਅਤੇ ਸਾਰੀ ਚੀਜ਼ ਨੂੰ ਧਿਆਨ ਵਿਚ ਰਖਦੇ ਹੋਏ ਇਸ ਤਰ੍ਹਾਂ ਜਾਪਦਾ ਹੈ ਕਿ ਕਿਸੇ ਭੁਲੇਖੇ ਵਿਚ ਨੁਕਤਾਚੀਨੀ ਕੀਤੀ ਗਈ ਹੈ। ਸਾਰੇ ਸਜਨਾਂ ਨੇ ਆਪੋ ਆਪਣੇ ਨੁਕਤਾ ਨਿਗਾਹ ਤੋਂ ਇਸ ਮੁਆਮਲੇ ਤੇ ਨੁਕਤਾ ਚੀਨੀ ਕੀਤੀ ਹੈ ਪਰ ਆਮ ਤੌਰ ਤੇ, ਚੇਅਰਮੈਨ ਸਾਹਿਬ, ਭੁਗਤੇ ਹੋਏ ਗਵਾਹ ਦਾ ਅਤੇ ਚਲੇ ਹੋਏ ਕਾਰਤੂਸ ਦਾ ਮੁਲ ਬਹੁਤ ਨਹੀਂ ਹੁੰਦਾ। ਵੈਸੇ ਹੀ ਖਿਆਲ ਨਾਲ ਏਥੇ ਇਹ ਨੁਕਤਾਚੀਨੀ ਹੋਈ ਹੈ।

**ਸਰਦਾਰ ਪ੍ਰੀਤਮ ਸਿੰਘ** (ਸਮਾਨਾ, ਐਸ.ਸੀ.): ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ। ਇਹ ਇਕ ਬਹੁਤ ਹੀ ਚੰਗਾ ਐਡਰੈਸ ਹੈ। ਪਹਿਲੀ ਗੱਲ ਜੋ ਮੈਂ ਅਰਜ਼ ਕਰਨੀ ਹੈ ਉਹ ਇਹ ਹੈ ਕਿ ਇਸ ਦੇ ਵਿੱਚ ਸਾਬਕਾ ਫੌਜੀਆਂ ਨੂੰ ਰਿਆਇਤ ਦੇਣ ਵਾਸਤੇ ਲਿਖਿਆ ਹੋਇਆ ਹੈ। ਹੁਣ ਤੋਂ ਪਹਿਲਾਂ ਕਿਸੇ ਵੀ ਸਰਕਰ ਨੇ ਇਹ ਕਦਮ ਨਹੀਂ ਉਠਾਏ। ਇਹ ਇਕ ਬਹੁਤ ਹੀ ਸ਼ਲਾਘਾ ਯੋਗ ਕਦਮ ਹੈ। ਮੈਂ ਪੰਜਾਬ ਸਰਕਾਰ ਪਾਸ ਨਾਲ ਦੀ ਨਾਲ ਇਹ ਵੀ ਬੇਨਤੀ ਕਰਾਂਗਾ ਕਿ ਇਸ ਵਿਚ ਜਿਥੇ ਸਾਬਕਾ ਫੌਜੀਆਂ ਲਈ ਲਫ਼ਜ਼ ਪਾਏ

ਹੋਏ ਹਨ, ਉਥੇ ਸ਼ਹੀਦ ਹੋਣ ਵਾਲੇ ਜਵਾਨਾਂ ਦੇ ਪਰਵਾਰਾਂ ਦੇ ਲਫਜ਼ ਵੀ ਪਾ ਦਿਤੇ ਜਾਣ ਕਿ ਇਨ੍ਹਾਂ ਨੂੰ ਵੀ 10 ਏਕੜ ਜ਼ਮੀਨ ਦਿੱਤੀ ਜਾਏਗੀ, ਕਿਉਂ ਜੋ ਸ਼ਹੀਦ ਹੋਣ ਵਾਲੇ ਪਰਵਾਰਾਂ ਦਾ ਵੀ ਉਤਨਾ ਹੀ ਹਿੱਸਾ ਹੈ ਜਿਤਨਾ ਸਾਬਕਾ ਫੌਜੀਆਂ ਦਾ। ਜਿਥੇ ਇਨ੍ਹਾਂ ਵਾਸਤੇ 20 ਪ੍ਰਤੀਸ਼ਤ ਨੌਕਰੀਆਂ ਰਾਖਵੀਆਂ ਕੀਤੀਆਂ ਗਈਆਂ ਹਨ ਉਥੇ ਮੈਂ ਇਹ ਵੀ ਕਹਾਂਗਾ ਕਿ ਇਹ 20 ਪ੍ਰਤੀਸ਼ਤ ਦੀ ਬਜਾਏ 25 ਪ੍ਰਤੀਸ਼ਤ ਕਰ ਦੇਣੀਆਂ ਚਾਹੀਦੀਆਂ ਹਨ। ਜਿਹੜੇ ਵੀ ਘਟ ਸਰਵਿਸ ਵਾਲੇ ਫੌਜੀ ਹਨ ਉਨ੍ਹਾਂ ਨੂੰ ਤੁਰੰਤ ਨੌਕਰੀਆਂ ਮਿਲਣੀਆਂ ਚਾਹੀਦੀਆਂ ਹਨ ਅਤੇ ਉਸ ਦੀ ਪਿਛਲੀ ਫੌਜ ਦੀ ਸਰਵਿਸ ਵੀ ਕਾਊਂਟ ਕਰ ਲੈਣੀ ਚਾਹੀਦੀ ਹੈ ।

ਇਸ ਤੋਂ ਇਲਾਵਾ ਜਿਹੜੀ 4 ਕਰੋੜ ਦੀ ਸਹਾਇਤਾ ਜ਼ਿਮੀਂਦਾਰਾਂ ਦੇ ਵਾਸਤੇ ਤਜਵੀਜ਼ ਕੀਤੀ ਗਈ ਹੈ, ਮੈਂ ਸਮਝਦਾ ਹਾਂ ਇਹ ਬਹੁਤ ਹੀ ਥੋੜ੍ਹੀ ਹੈ, ਇਹ ਹੋਰ ਜ਼ਿਆਦਾ ਕਰਨੀ ਚਾਹੀਦੀ ਹੈ। ਜਿਥੇ ਵੀ ਕਿਸਾਨ ਕਮਜ਼ੋਰ ਹੁੰਦਾ ਹੈ, ਹਮੇਸ਼ਾ ਉਹ ਦੇਸ਼ ਕਮਜ਼ੋਰ ਹੁੰਦਾ ਹੈ। ਕਿਸੇ ਮੁਲਕ ਨੂੰ ਮਜ਼ਬੂਤ ਬਨਾਉਣ ਵਾਸਤੇ ਫੌਜੀ ਅਤੇ ਕਿਸਾਨ ਜ਼ਰੂਰੀ ਅੰਗ ਹਨ। ਇਨ੍ਹਾਂ ਦਾ ਸਰਕਾਰ ਨੂੰ ਖਾਸ ਖਿਆਲ ਰੱਖਣਾ ਚਾਹੀਦਾ ਹੈ ।

ਜਿਹੜੇ ਇੰਜਨ, ਪੰਪਿੰਗ ਸੈਟਸ ਅਤੇ ਟਰੈਕਟਰ ਵਗੈਰਾ ਲੈਂਡ ਮਾਰਟਗੇਜ਼ ਬੈਂਕਾਂ ਰਾਹੀਂ ਜ਼ਿਮੀਂ-ਦਾਰਾਂ ਨੂੰ ਸਪਲਾਈ ਹੁੰਦੇ ਹਨ, ਪੁਰਾਣੀ ਕਾਂਗਰਸ ਦੀ ਇਹ ਰਵਾਇਤ ਸੀ ਕਿ ਕਿਸੇ ਬੰਦੇ ਨੂੰ ਕਾਇਮ ਕਰਨ ਵਾਸਤੇ ਪਹਿਲਾਂ ਹੀ ਦੇ ਦਿੰਦੇ ਹਨ। ਜਿਹੜੇ ਹਜ਼ਾਰਾਂ ਰੁਪਏ ਦਾ ਮੁਨਾਫਾ ਉਠਾ ਕੇ ਫੇਰ ਜ਼ਿਮੀਂਦਾਰਾਂ ਨੂੰ ਦਿੰਦੇ ਹਨ । ਲੈਂਡ ਮਾਰਟਗੇਜ਼ ਵਾਲਿਆਂ ਦੇ ਇੰਜਨ ਪਿਛੇ ਜੋ ਸਪਲਾਈ ਕੀਤੇ ਜਿਹੜੇ ਇੰਜਨ ਮਾਰਕਿਟ ਵਿਚ 1500 ਅਤੇ 1600 ਵਿਚ ਮਿਲਦੇ ਹਨ, ਉਹ ਕਿਸਾਨਾਂ ਨੂੰ 3200,3300 ਰੁਪਏ ਵਿਚ ਮਿਲੇ। ਜ਼ਿਮੀਂਦਾਰਾਂ ਦਾ ਜਦੋਂ ਪੈਸਾ ਆਪਣਾ ਹੁੰਦਾ ਹੈ, ਉਨ੍ਹਾਂ ਤੇ ਕਿਸੇ ਵੀ ਕਿਸਮ ਦੀ ਮਜਬੂਰੀ ਨਹੀਂ ਹੋਣੀ ਚਾਹੀਦੀ ਕਿ ਕਿਸੇ ਖਾਸ ਜਗ੍ਹਾ ਤੋਂ ਲੈਣ। ਉਨ੍ਹਾਂ ਨੂੰ ਇੰਜਨ, ਟਰੈਕਟਰ ਆਦਿ ਖਰੀਦਣ ਦੀ ਪੂਰੀ ਪੂਰੀ ਖੁਲ੍ਹ ਹੋਣੀ ਚਾਹੀਦੀ ਹੈ।

ਸਨਾਣਾ ਹਲਕਾ ਵਿੱਚ ਇਕ ਜਗ੍ਹਾ ਭੂਪਿੰਦਰ ਸਾਗਰ ਹੈ, ਜਿਸ ਵਿੱਚ ਕਿ ਝੰਭੋ ਚੋਅ ਦਾ ਪਾਣੀ ਇਕੱਠਾ ਹੁੰਦਾ ਹੈ । ਕਿਸੇ ਜਮਾਨੇ ਵਿਚ ਮਹਾਰਾਜਾ ਭੂਪਿੰਦਰ ਸਿੰਘ ਨੇ ਇਹ ਸ਼ਿਕਾਰ ਗਾਹ ਬਣਾਈ ਹੋਈ ਸੀ। ਇਹ ਜਗ੍ਹਾ ਆਲੇ ਦੁਆਲੇ ਦੀ ਜ਼ਮੀਨ ਕਟ ਕੇ ਪਾਣੀ ਇਕੱਠਾ ਕਰਨ ਲਈ ਬਣਾਈ ਸੀ। ਇਹ ਇੱਕ ਉਪਜਾਊ ਜਗ੍ਹਾ ਹੈ । ਇਸ ਦੇ ਮੁਤਲਿਕ ਪਰਾਣੇ ਮਾਲ ਦੇ ਮਹਿਕਮੇ ਦੇ ਇੱਕ ਕਰਮਚਾਰੀ ਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਏਥੇ 14 ਲੱਖ ਟਨ ਅਨਾਜ ਪੈਦਾ ਹੁੰਦਾ ਸੀ। ਇਹ ਜ਼ਮੀਨ ਘਣੇ ਜੰਗਲ ਕਟ ਕੇ ਅਤੇ ਹੋਰ ਆਲੇ ਦੁਆਲੇ ਤੋਂ ਲੈ ਕੇ ਬਣਾਈ ਗਈ ਸੀ। ਇਹ ਬੜੀ ਉਪਜਾਊ ਧਰਤੀ ਹੈ। ਇਹ ਜ਼ਮੀਨ ਮਹਾਰਾਜਾ ਭੂਪਿੰਦਰ ਸਿੰਘ ਨੇ ਜ਼ਿਮੀਦਾਰਾਂ ਤੋਂ ਜ਼ਬਰਦਸਤੀ ਹਾਸਲ ਕੀਤੀ ਸੀ। ਅੱਜ ਕਲ੍ਹ ਜੇ ਕਿਸੇ ਤੋਂ ਕੋਈ ਜ਼ਮੀਨ ਲਈ ਜਾਵੇ ਤਾਂ ਉਸ ਦਾ ਮੁਆਵਜ਼ਾ ਦੇਣਾ ਪੈਂਦਾ ਹੈ, ਪਰ ਉਸ ਵੇਲੇ ਇਹ ਜ਼ਮੀਨ ਸ਼ਿਕਾਰਗਾਹ ਲਈ ਖੁਦ ਵਰਤਦਾ ਸੀ ਅਤੇ ਇਸ ਦਾ ਮੁਆਮਲਾ ਜ਼ਿਮੀਂਦਾਰਾਂ ਨੂੰ ਦੇਣਾ ਪੈਂਦਾ ਸੀ। ਪੰਜਾਬ ਸਰਕਾਰ ਨੇ ਇਸ ਜ਼ਮੀਨ ਨੂੰ ਹੁਣ ਕਾਬਲ ਕਾਸ਼ਤ ਬਣਾਇਆ ਹੈ ਅਤੇ ਇਸ ਵਿੱਚ 35 ਲੱਖ ਰੁਪਏ ਦੀ ਪੈਦਾਵਾਰ ਹਾਸਲ ਕੀਤੀ ਹੈ। ਮੈਂ ਸਰਕਾਰ ਨੂੰ ਇਸ ਜ਼ਮੀਨ ਦੇ ਕਾਸ਼ਤਕਾਰ ਬਨਾਉਣ ਤੇ ਵਧਾਈ ਦਿੰਦਾਂ ਹਾਂ। ਇਹ ਸਰਕਾਰ ਨੇ ਇਕ ਸ਼ਲਾਘਾ ਯੋਗ ਕੰਮ ਕੀਤਾ ਹੈ।

[ਸਰਦਾਰ ਪ੍ਰੀਤਮ ਸਿੰਘ]

ਜਿਥੋਂ ਤਕ ਅਨੰਦਪੁਰ ਸਾਹਿਬ ਦੇ ਨਗਰ ਦਾ ਸਵਾਲ ਹੈ, ਜਦੋਂ ਅਸੀਂ ਇਸ ਧਰਤੀ ਨੂੰ ਵੇਖਦੇ ਹਾਂ ਤਾਂ ਇਸ ਇਤਿਹਾਸਕ ਜਗ੍ਹਾ ਤੋਂ ਸਾਨੂੰ ਦ੍ਰਿੜ੍ਹਤਾ, ਵਿਸ਼ਵਾਸ ਅਤੇ ਦਲੇਰੀ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਦੇਸ਼ ਦੀ ਮਹਾਨ ਸ਼ਕਤੀ ਸਨ। ਉਨ੍ਹਾਂ ਨੇ ਹਰ ਜਾਤੀ ਦੇ ਇਨਸਾਨ ਨੂੰ ਅੰਮ੍ਰਿਤ ਦਾ ਬਾਟਾ ਛਕਾ ਕੇ ਸਿਖ ਧਰਮ ਦੇ ਵਿਚ ਸਮਾ ਲਿਆ। ਕੋਈ ਵਖਰੀ ਜਾਤ ਰਹਿਣ ਹੀ ਨਹੀਂ ਦਿੱਤੀ, ਪਰ ਕਿਤਨੇ ਅਫਸੋਸ ਦੀ ਗੱਲ ਹੈ ਕਿ ਆਜਾਦ ਮੁਲਕ ਵਿਚ ਅੱਜ ਸਾਨੂੰ ਪਛੜੀਆਂ ਸ਼੍ਰੇਣੀਆਂ, ਹਰੀਜਨ, ਬੈਕਵਰਡ ਕਲਾਸਿਜ਼ ਸ਼ੈਡਿਊਲਡ ਕਾਸਟਸ ਵਗੈਰਾ ਦਾ ਨਾਉਂ ਦਿਤਾ ਜਾਂਦਾ ਹੈ। ਗੁਰੂ ਸਾਹਿਬ ਨੇ ਇਨ੍ਹਾਂ ਜਾਤਾਂ ਵਿਚ ਭੇਦ ਭਾਵ ਮਿਟਾਉਣ ਦੀ ਖਾਤਰ ਹੀ ਅਵਤਾਰ ਧਾਰਿਆ ਸੀ। (ਵਿਘਨ) ਬਈ ਸੁਣ ਲਓ ਮੇਰੀ ਵੀ ਇਉਂ ਕਿਉਂ ਬੋਲਦੇ ਹੋ ਜਿਵੇਂ ਗੜਵੀ ਵਿਚ ਰੋੜ ਖੜਕਦੇ ਹਨ। (ਸ਼ੋਰ) ਠੀਕ ਹੈ ਬਈ ਮੇਰੀ ਸੁਣੋ ਹੁਣ। ਜਿਨ੍ਹਾਂ ਨੂੰ ਇਹ ਹਰੀਜਨ ਆਖਦੇ ਹਨ ਉਨ੍ਹਾਂ ਦੀ ਹੀ ਗਲ ਕਰਦਾ ਹਾਂ, ਏਥੇ ਹੁਣੇ ਹੀ ਤਕਰੀਰ ਕਰਦਿਆਂ ਸਰਦਾਰ ਤਾਰਾ ਸਿੰਘ ਲਾਇਲਪੁਰੀ ਨੇ ਦਸਿਆ ਸੀ, ਇਕ ਹਰੀਜਨ ਰਿਸ਼ੀ ਬਾਲਮੀਕ ਜੀ ਹੋਏ, ਜਿਨ੍ਹਾਂ ਨੇ ਰਾਮਾਇਣ ਲਿਖੀ ਜਦੋਂ ਤਿਆਰ ਹੋ ਕੇ ਮੰਦਰ ਵਿਚ ਆ ਗਈ ਪਰ ਉਸ ਮੰਦਰ ਵਿਚ ਦਰਸ਼ਨ ਕਰਨ ਵਾਲਿਆਂ ਹਰੀਜਨਾਂ ਨੂੰ ਉਸ ਜ਼ਮਾਨੇ ਵਿਚ ਇਤਨੀ ਘਿਰਨਾ ਕਰਦੇ ਸਨ ਕਿ ਮੰਦਰ ਵਿਚ ਪੈਰ ਤਕ ਪਾਉਣ ਨਹੀਂ ਦਿੰਦੇ ਸਨ। ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਇਹ ਭੇਦ ਭਾਵ ਖਤਮ ਕੀਤਾ ਅਤੇ ਲੋਕਾਂ ਨੂੰ ਇਹ ਸਬਕ ਦਿੱਤਾ ਕਿ "ਮਾਨਸ ਕੀ ਜਾਤ ਸਭੈ ਏਕ ਹੀ ਪਹਿਚਾਨਬੋ।" ਗੁਰੂ ਗੋਬਿੰਦ ਸਿੰਘ ਨੇ ਸਾਰੀਆਂ ਜਾਤਾਂ ਨੂੰ ਇਕ ਬਣਾਇਆ। ਪਰ ਜਦੋਂ ਕਾਂਗਰਸ ਰਾਜ ਆਇਆ, ਇਨ੍ਹਾਂ ਨੇ ਜਿਹੜੀਆਂ ਮਨੂ ਜੀ ਨੇ ਚਾਰ ਜਾਤਾਂ ਬਣਾਈਆਂ ਸੀ ਉਨ੍ਹਾਂ ਦੀਆਂ ਦੋ ਹੀ ਰਖ ਦਿੱਤੀਆਂ। ਇਕ ਸਵਰਨ ਜਾਤੀ ਅਤੇ ਦੂਸਰੀ ਹਰੀਜਨ ਜਾਤੀ। ਅਜ ਹਰੀਜਨ ਸ਼ਬਦ ਨੂੰ ਦੂਸਰੇ ਲੋਕ ਘਿਰਨਾ ਦੀ ਨਜ਼ਰ ਨਾਲ ਵੇਖਦੇ ਹਨ। ਇਸ ਲਈ ਮੈਂ ਸਮਝਦਾ ਹਾਂ ਕਿਸੇ ਨੂੰ ਵੀ ਹਰੀਜਨ ਕਹਿਕੇ ਬੁਲਾਣਾ ਨਹੀਂ ਚਾਹੀਦਾ, ਇਹ ਉਨ੍ਹਾਂ ਲੋਕਾਂ ਦਾ ਅਪਮਾਨ ਹੈ। ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਇਹ ਵਿਤਕਰਾ ਖ਼ਤਮ ਹੋਣਾ ਚਾਹੀਦਾ ਹੈ।

ਫੇਰ ਇਕ ਗੱਲ ਜ਼ਮੀਨ ਬਾਰੇ ਕਹਾਂਗਾ ਕਿ ਅੱਜ ਹਰ ਹਰੀਜਨ ਜ਼ਮੀਨ ਦਾ ਦਾਵੇਦਾਰ ਹੈ। ਪਰ ਜ਼ਮੀਨ ਤਾਂ ਉਹੀ ਹੈ ਇਹ ਕੋਈ ਰਬੜ ਤਾਂ ਨਹੀਂ ਹੈ ਜਿਹੜੀ ਖਿੱਚ ਕੇ ਵਧਾ ਲਈ ਜਾਵੇ। ਬਾਕੀ ਸਰਕਾਰ ਨੂੰ ਮੈਂ ਇਕ ਬੇਨਤੀ ਇਹ ਵੀ ਕਰਾਂਗਾ ਕਿ ਲੋਕ ਅਦਾਲਤਾਂ ਰਾਹੀਂ ਕਬਜ਼ੇ ਕਰਨ ਲਈ ਤਿਆਰ ਹਨ। ਮੈਂ ਸਰਕਾਰ ਨੂੰ ਕਹਾਂਗਾ ਕਿ ਜਿਤਨੀ ਵੀ ਜ਼ਮੀਨ ਸਰਕਾਰ ਦੇਣਾ ਚਾਹੁੰਦੀ ਹੈ। ਉਹ ਜਲਦੀ ਤੋਂ ਜਲਦੀ ਵੰਡ ਦਿੱਤੀ ਜਾਵੇ ਤਾਂ ਜੋ ਰੋਜ਼ ਦਾ ਰੌਲਾ ਰੱਪਾ ਹੀ ਖਤਮ ਹੋ ਜਾਵੇ। ਏਸ ਪੰਜਾਬ ਸਰਕਾਰ ਦੇ ਮਾਲ ਮੰਤਰੀ ਤੇ ਇਹ ਇਲਜ਼ਾਮ ਲਾਇਆ ਗਿਆ ਕਿ ਉਸ ਨੇ ਭੈਣ, ਭਾਈ, ਭਰਜਾਈ ਆਦਿ ਆਪਣੇ ਰਿਸ਼ਤੇਦਾਰਾਂ ਦੇ ਵਿਚ ਜ਼ਮੀਨ ਦਿੱਤੀ ਹੈ। ਮੈਂ ਕਹਿੰਦਾ ਹਾਂ ਆਖਰ ਖੇਤੀ ਕਰਨ ਵਾਸਤੇ ਹੀ ਦਿਤੀ ਹੈ। ਉਹ ਇਸ ਮੁਲਕ ਵਾਸਤੇ ਹੀ ਅਨਾਜ ਪੈਦਾ ਕਰਦੇ ਹਨ, ਕੀ ਹੋ ਗਿਆ ਜੋ ਇਸ ਤਰ੍ਹਾਂ 4 ਕਿਲੇ ਜ਼ਮੀਨ ਘਟ ਰਹਿ ਗਈ ਹੈ। ਮੈਂ ਇਕ ਤੁਹਾਨੂੰ ਆਪਣੇ ਹਲਕੇ ਦੀ ਮਿਸਾਲ ਦਿੰਦਾ ਹਾਂ। ਮੇਰੇ ਹਲਕੇ ਵਿਚੋਂ ਸਰਕਾਰ ਹਰ ਚੰਦ ਸਿੰਘ, ਡਿਪਟੀ ਮਨਿਸਟਰ, ਰਿਹਾ। ਉਹ ਪਹਿਲਾਂ ਮੇਰੇ ਪਿਤਾ ਜੀ ਕੋਲ 14 ਰੁਪਏ ਦਾ ਮੁਲਾਜ਼ਮ ਸੀ, ਅੱਜ ਉਸ ਨੇ 800 ਵਿਘੇ ਦਾ ਫਾਰਮ ਬਣਾਇਆ ਹੋਇਆ ਹੈ। ਇਹ ਉਸ ਪਾਸ ਕਿਥੋਂ ਆ ਗਿਆ ?

**ਇਕ ਮੈਂਬਰ** : ਉਸ ਨੇ ਮੁਲ ਲਿਆ ਹੈ।

**Mr. Deputy Speaker** : Please address the Chair.

**ਸਰਦਾਰ ਪ੍ਰੀਤਮ ਸਿੰਘ** ਫਿਰ ਇਸ ਵਿਚ 25 ਲੱਖ ਰੁਪਿਆ ਧਰਮਸ਼ਾਲਾਵਾਂ ਵਾਸਤੇ ਰਖਿਆ ਗਿਆ ਸੀ। ਮੈਂ ਤਾਂ ਵੈਸੇ ਹੀ ਇਨ੍ਹਾਂ ਧਰਮਸ਼ਾਲਾਵਾਂ ਦੇ ਵਿਰੁਧ ਹਾਂ, ਕਿਉਂਕਿ ਸਾਡੇ ਗੁਰੂ ਸਾਹਿਬ ਨੇ ਕਿਹਾ ਹੈ ਕਿ ਮਾਨਸ ਕੀ ਜਾਤ ਸਬੇ ਏਕ ਹੀ ਪਹਿਚਾਨਬੋ।" ਇਸ ਲਈ ਇਨ੍ਹਾਂ ਧਰਮਸ਼ਾਲਾਵਾਂ ਦੀ ਲੋੜ ਨਹੀਂ। ਚਾਹੀਦਾ ਇਹ ਹੈ ਕਿ ਪਿੰਡਾਂ ਦੇ ਵਿਚ ਜਿਥੇ ਸਵਰਣ ਜਾਤੀਆਂ ਦੀਆਂ ਬਰਾਤਾਂ ਠਹਿਰਦੀਆਂ ਹਨ, ਉਥੇ ਹੀ ਹਰੀਜਨਾਂ ਦੀਆਂ ਬਰਾਤਾਂ ਠਹਿਰਨੀਆਂ ਚਾਹੀਦੀਆਂ ਹਨ ਅਤੇ ਇਹ ਰੁਪਿਆ ਹਰੀਜਨਾਂ ਦੀ ਭਲਾਈ ਲਈ ਕਿਧਰੇ ਹੋਰ ਖਰਚ ਕੀਤਾ ਜਾਣਾ ਚਾਹੀਦਾ ਸੀ। ਇਸ ਤਰ੍ਹਾਂ ਜਦੋਂ 1955 ਵਿਚ ਪੈਪਸੂ ਸਰਕਾਰ ਨੇ ਹਰੀਜਨਾਂ ਦੀਆਂ ਬਸਤੀਆਂ ਬਣਾਉਣ ਦੀ ਸਕੀਮ ਬਣਾਈ ਸੀ ਤਾਂ ਵੀ ਮੈਂ ਇਸ ਦੀ ਵਿਰੋਧਤਾ ਕੀਤੀ ਸੀ। ਕਿਉਂਕਿ ਜਦੋਂ ਹਰੀਜਨਾਂ ਦੀਆਂ ਬਸਤੀਆਂ ਅਲਗ ਹੋਣਗੀਆਂ ਤਾਂ ਉਹ ਕਿਸ ਤਰ੍ਹਾਂ ਸਵਰਣ ਜਾਤੀਆਂ ਦੇ ਨਾਲ ਮਿਲ ਸਕਣਗੇ। ਇਸ ਲਈ ਉਨ੍ਹਾਂ ਦੀਆਂ ਵਖਰੀਆਂ ਬਸਤੀਆਂ ਨਹੀਂ ਸੀ ਹੋਣੀਆਂ ਚਾਹੀਦੀਆਂ। ਇਸੇ ਤਰ੍ਹਾਂ ਹੁਣ ਇਨ੍ਹਾਂ ਧਰਮਸ਼ਾਲਾਵਾਂ ਦੇ ਵਿਚ ਮੈਂ ਇਤਕਾਦ ਨਹੀਂ ਰੱਖਦਾ। ਇਹ ਰੁਪਿਆ ਹਰੀਜਨਾਂ ਨੂੰ ਮਕਾਨ ਬਣਾਉਣ ਲਈ ਅਤੇ ਹੋਰ ਕੁਝ ਸਹੂਲਤਾਂ ਦੇਣ ਲਈ ਦੇ ਦਿਤਾ ਜਾਣਾ ਚਾਹੀਦਾ ਹੈ।

ਦੂਜੀ ਗਲ ਇਹ ਹੈ ਕਿ ਮਾਸਟਰ ਗੁਰਬੰਤਾ ਸਿੰਘ ਜੀ ਨੇ ਕਿਹਾ ਹੈ ਕਿ ਮਨਿਸਟਰਾਂ ਨੇ ਜਾਇਦਾਦਾਂ ਬਣਾਈਆਂ ਹਨ। ਮੈਂ ਇਹ ਸੁਝਾਵ ਦੇਂਦਾ ਹਾਂ ਕਿ ਕਾਂਗਰਸ ਪਾਰਟੀ ਦੇ ਮਨਿਸਟਰਾਂ ਦੀਆਂ ਅਤੇ ਸਾਡੇ ਮਨਿਸਟਰਾਂ ਦੀਆਂ ਜਾਇਦਾਦਾਂ ਦਾ ਮੁਕਾਬਲਾ ਕਰ ਲਓ। ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਹਰ ਸਿਆਸੀ ਵਰਕਰ ਦੀ ਜਾਇਦਾਦ ਦੀ ਪੜਤਾਲ ਹੋਣੀ ਚਾਹੀਦੀ ਹੈ ਕਿ ਅਜ਼ਾਦੀ ਤੋਂ ਬਾਅਦ ਉਸ ਨੇ ਕਿੰਨੀ ਜਾਇਦਾਦ ਬਣਾਈ ਹੈ, ਜਿੰਨੀ ਵਧ ਜਾਇਦਾਦ ਕਿਸੇ ਨੇ ਬਣਾਈ ਹੈ, ਉਹ ਖੋਹ ਲੈਣੀ ਚਾਹੀਦੀ ਹੈ। (ਆਪੋਜ਼ੀਸ਼ਨ ਵਲੋਂ ਥੰਪਿੰਗ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਪਰ ਤੇਰੀ ਸੁਣੇਗਾ ਕੌਣ ?

**ਸਰਦਾਰ ਪ੍ਰੀਤਮ ਸਿੰਘ** : ਇਸ ਤੋਂ ਅਗੇ, ਚੇਅਰਮੈਨ ਸਾਹਿਬ, ਮੈਂ ਆਪਣੀ ਸਰਕਾਰ ਨੂੰ ਕਹਿਣਾ ਚਾਹੁੰਦਾ ਕਿ ਜਿਹੜੇ ਸਾਡੇ ਇਲਾਕੇ ਹਰਿਆਣੇ ਦੇ ਨੇੜੇ ਹਨ ਉਥੇ ਉਨਤੀ ਦੇ ਕੰਮ ਨੂੰ ਤੇਜ਼ ਕੀਤਾ ਜਾਵੇ। ਉਥੇ ਕਈ ਇਤਿਹਾਸਕ ਮਹੱਤਵ ਦੀਆਂ ਥਾਂਵਾਂ ਹਨ, ਉਥੇ ਸੜਕਾਂ ਅਤੇ ਬਿਜਲੀ ਛੇਤੀ ਤੋਂ ਛੇਤੀ ਪਹੁੰਚਾਈ ਜਾਵੇ। ਅਤੇ ਉਥੇ ਦੇ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਜਾਣ।

ਚੇਅਰਮੈਨ ਸਾਹਿਬ, ਐਨਾ ਕਹਿ ਕੇ ਮੈਂ ਇਸ ਐਡਰੈਸ ਵਿਚ ਜੋ ਕੁਝ ਲਿਖਿਆ ਗਿਆ ਹੈ, ਉਸ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ ਅਤੇ ਇਸ ਮਤੇ ਦੀ ਜੋ ਕਿ ਹਾਊਸ ਵਿਚ ਪੇਸ਼ ਹੈ, ਪਰੋੜ੍ਹਤਾ ਕਰਦਾ ਹਾਂ।

(ਸ੍ਰੀ ਸਭਾਪਤੀ ਨੇ ਚੌਧਰੀ ਕੇਵਲ ਕ੍ਰਿਸ਼ਨ ਨੂੰ ਭਾਸ਼ਨ ਦੇਣ ਲਈ ਕਾਲ ਕੀਤਾ।)

**ਸਰਦਾਰ ਗੁਰਬੰਤਾ ਸਿੰਘ** : ਆਨ. ਏ. ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਸਭਾਪਤੀ**: ਚੌਧਰੀ ਕੇਵਲ ਕ੍ਰਿਸ਼ਨ ਤੋਂ ਬਾਅਦ ਕਰ ਲੈਣਾ। (*Addressing Sardar Gurbanta Singh*: You may speak after Chaudhri Kewal Krishan has resumed his seat.)

**ਚੌਧਰੀ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦਾ ਜਿਹੜਾ ਮਤਾ ਹਾਊਸ ਵਿਚ ਪੇਸ਼ ਹੋਇਆ ਹੈ, ਉਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ।

**ਇਕ ਮਾਨਯੋਗ ਮੈਂਬਰ** : ਹੋਰ ਤੁਸੀਂ ਕਰ ਵੀ ਕੀ ਸਕਦੇ ਹੋ।

**ਚੌਧਰੀ ਕੇਵਲ ਕ੍ਰਿਸ਼ਨ**: ਆਪੋਜ਼ੀਸ਼ਨ ਦਾ ਕੰਮ ਹੀ ਇਹੋ ਹੈ। ਚੇਅਰਮੈਨ ਸਾਹਿਬ, ਸਰਕਾਰ ਗਵਰਨਰ ਸਾਹਿਬ ਦੇ ਜ਼ਬਾਨ ਦੇ ਰਾਹੀਂ ਐਸ਼ੋਰੈਂਸ ਦਿੰਦੀ ਹੈ, ਇਸ ਗਵਰਨਰ ਐਡਰੈਸ ਦੇ ਰਾਹੀਂ। ਜਿਸ ਤਰ੍ਹਾਂ ਇਕ ਮਨਿਸਟਰ ਇਹ ਐਸ਼ੋਰੈਂਸ ਦੇ ਕੇ ਜੇ ਮੁਕਰ ਜਾਵੇ ਤਾਂ ਉਹ ਠੀਕ ਨਹੀਂ ਹੁੰਦਾ, ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਜੇ ਸਰਕਾਰ ਨੇ ਗਵਰਨਰ ਐਡਰੈਸ ਦੇ ਵਿਚ ਜੋ ਕੁਝ ਕਿਹਾਂ ਹੈ ਉਸ ਤੋਂ ਮੁਕਰ ਜਾਵੇ, ਤਾਂ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਦੇ ਨਾਲ ਵਿਸ਼ਵਾਸਘਾਤ ਹੈ।

ਸਰਕਾਰ ਨੇ ਗਵਰਨਰ ਐਡਰੈਸ ਦੇ ਰਾਹੀਂ ਇਹ ਵਿਸ਼ਵਾਸ ਦਿਵਾਇਆ ਸੀ ਕਿ ਅਸੀਂ ਚੰਡੀਗੜ੍ਹ ਅਤੇ ਭਾਖੜਾ ਅਤੇ ਹੋਰ ਪੰਜਾਬੀ ਭਾਸ਼ਾਈ ਇਲਾਕੇ ਪੰਜਾਬ ਵਿਚ ਸ਼ਾਮਿਲ ਕਰਵਾਣ ਵਿਚ ਸਫਲ ਹੋ ਹੋ ਜਾਵਾਂਗੇ। ਪਰ ਹੋਇਆ ਕੀ ?

ਏਕ ਹਮ ਹੈਂ ਲੀਆ ਅਪਨੀ ਸੂਰਤ ਕੋ ਬਿਗਾੜ,

ਏਕ ਵੋਹ ਹੈਂ ਜਿਨ੍ਹੇ ਤਸਵੀਰ ਬਨਾ ਆਤੀ ਹੈ। (ਥੰਪਿੰਗ)

ਮੈਂ ਅਰਜ਼ ਕਰਦਾ ਹਾਂ ਕਿ ਫਾਜ਼ਿਲਕਾ ਨੂੰ ਦੇ ਕੇ ਪੰਜਾਬ ਨੂੰ ਹੋਰ ਛੋਟਾ ਕਰ ਲਿਆ ਗਿਆ ਹੈ। ਫਾਜ਼ਿਲਕਾ ਪੰਜਾਬ ਦਾ ਖ਼ੂਨ ਸੀ, ਜਿਸ ਤਰ੍ਹਾਂ ਖ਼ੂਨ ਕੱਢ ਦੇਣ ਦੇ ਨਾਲ ਕਮਜ਼ੋਰੀ ਆ ਜਾਂਦੀ ਹੈ, ਇਸੇ ਤਰ੍ਹਾਂ ਹੀ ਫਾਜ਼ਿਲਕਾ ਦੇ ਜਾਣ ਦੇ ਨਾਲ ਪੰਜਾਬ ਕਮਜ਼ੋਰ ਹੋ ਜਾਵੇਗਾ। ਫਿਰ ਇਥੇ ਕਮਿਸ਼ਨ ਦੀ ਗਲ ਹੋਈ ਹੈ, ਮੈਂ ਸਮਝਦਾ ਹਾਂ ਕਿ ਇਹ ਪੰਜਾਬ ਲਈ ਬਦਕਿਸਮਤੀ ਦੀ ਗਲ ਹੈ ਕਿ ਪੰਜਾਬ ਦੇ ਲਈ ਕਈ ਇਲਾਕਿਆਂ ਦੇ ਲੋਕ ਇਹ ਕੋਸ਼ਿਸ਼ ਕਰਨ ਲਗ ਪਏ ਹਨ ਕਿ ਪੰਜਾਬ ਤੋਂ ਬਾਹਰ ਚਲੇ ਜਾਣ। ਆਖਿਰ ਇਸ ਦੀ ਵਜ਼ਾ ਕੀ ਹੈ। ਇਸ ਦੀ ਵਜਾ ਹੈ ਕਿ ਉਥੇ ਦੇ ਅਲਪ ਸੰਖਿਅਕ ਲੋਕਾਂ ਦੇ ਦਿਲ ਵਿਚ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਹੋ ਗਏ ਹਨ। ਇਸ ਗਲ ਨੂੰ ਜਨਸੰਘ ਨੇ ਵੀ ਮਹਿਸੂਸ ਕੀਤਾ ਹੈ ਇਸ ਲਈ ਪਹਿਲਾਂ ਚੰਡੀਗੜ੍ਹ ਮਿਲਣ ਦੀ ਖ਼ੁਸ਼ੀ ਤੋਂ ਬਾਅਦ ਸ੍ਰੀ ਟੰਡਨ ਦਾ ਬਿਆਨ ਆਇਆ ਕਿ ਇਹ ਪੰਜਾਬ ਦੀ ਬਦਕਿਸਮਤੀ ਹੈ ਕਿ ਇਥੇ ਦੇ ਲੋਕ ਬਾਹਰ ਜਾਣ ਲਈ ਸੋਚਦੇ ਹਨ ਅਤੇ ਇਹ ਸਰਕਾਰ ਲਈ ਸ਼ਰਮ ਦੀ ਗਲ ਹੈ। ਚੇਅਰਮੈਨ ਸਾਹਿਬ ਜਦੋਂ ਰੂਲਿੰਗ ਪਾਰਟੀ ਦਾ ਇਕ ਮੈਂਬਰ ਅਤੇ ਵਜ਼ੀਰ ਇਹ ਕਹਿੰਦਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਹੋਰ ਕੁਝ ਕਹਿਣ ਦੀ ਲੋੜ ਹੀ ਨਹੀਂ ਹੈ। ਮੈਂ ਅਰਜ਼ ਕਰਦਾ ਹਾਂ ਕਿ ਮੁਕੇਰੀਆਂ ਦੇ ਬਾਰੇ ਕਿਹਾ ਜਾਂਦਾ ਹੈ ਕਿ ਇਹ ਇਲਾਕਾ ਪੰਜਾਬ ਤੋਂ ਬਾਹਰ ਜਾਣਾ ਚਾਹੁੰਦਾ ਹੈ, ਪਰ ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਪੰਜਾਬ ਦੇ ਵਿਚ ਹੀ ਰਹਿਣਾ ਚਾਹੁੰਦੇ ਹਾਂ ਕਿਉਂਕਿ ਪੰਜਾਬ ਦੇ ਕੋਲ ਰੀਸੋਰਸਿਸ ਬੜੇ ਹਨ। ਪਰ ਫਿਰ ਵੀ ਮੈਂ ਇਹ ਅਰਜ਼ ਕਰਦਾ ਹਾਂ ਕਿ ਉਥੇ ਕੁਝ ਇਕ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ ਕਿ ਉਥੇ ਦੇ ਲੋਕਾਂ ਦੇ ਦਿਲ ਦੇ ਵਿਚ ਸ਼ੰਕੇ ਉਠ ਖੜੇ ਹੋਏ ਹਨ। ਪੰਜਾਬ ਸਰਕਾਰ ਨੂੰ ਉਨ੍ਹਾਂ ਲੋਕਾਂ ਦੇ ਸ਼ੰਕੇ ਦੂਰ ਕਰਨ ਦੇ ਯਤਨ ਕਰਨੇ ਚਾਹੀਦੇ ਹਨ। ਇਥੇ ਸਰਕਾਰ ਨੇ ਇਹ ਗਲ ਸਪੱਸ਼ਟ ਕੀਤੀ ਸੀ ਕਿ ਇਥੇ ਫਿਰਕਾਪਰਸਤੀ ਤੋਂ ਉਪਰ ਉੱਠ ਕੇ ਰਾਜ ਕੀਤਾ ਜਾਵੇਗਾ ਪਰ ਇਸ ਤਰ੍ਹਾਂ ਨਹੀਂ ਹੋ ਰਿਹਾ।

ਫਿਰ ਹਰੀਜਨ ਮੈਂਬਰਾਂ ਬਾਰੇ ਮੈਂ ਤਾਂ ਕੁਝ ਨਹੀਂ ਕਹਿੰਦਾ, ਪਰ ਰੂਲਿੰਗ ਪਾਰਟੀ ਦੇ ਆਪਣੇ ਹਰੀਜਨ ਮੈਂਬਰਾਂ ਨੇ ਵਾਕ ਆਊਟ ਕਰਕੇ ਦਸ ਦਿੱਤਾ ਕਿ ਉਨ੍ਹਾਂ ਦੇ ਵਿਚ ਕਿਤਨੀ ਰਿਜ਼ੈਨਟਮੈਂਟ ਹੈ। **(ਥੰਪਿੰਗ)** ਮੈਂ ਸਮਝਦਾ ਹਾਂ ਹਰੀਜਨਾਂ ਨੂੰ ਜ਼ਮੀਨਾਂ ਦਿਤੀਆਂ ਜਾਣ। ਹਰੀਜਨ ਜ਼ਮੀਨਾਂ ਇਸ ਲਈ ਨਹੀਂ ਮੰਗਦੇ ਕਿ ਉਨ੍ਹਾਂ ਨੇ ਉਸ ਦੇ ਵਿਚੋਂ ਰੋਟੀ ਕੱਢਣੀ ਹੈ। ਸਗੋਂ ਉਹ ਜ਼ਮੀਨ ਇਸ ਲਈ ਚਾਹੁੰਦਾ ਹੈ ਕਿ ਪਿੰਡ ਦੇ ਵਿਚ ਇਜ਼ਤ ਦੀ ਜ਼ਿੰਦਗੀ ਜੀ ਸਕੇ। (ਥੰਪਿੰਗ) ਅੱਜ ਇਹ ਹਾਲ ਹੈ ਵੱਡੇ ਵੱਡੇ ਜਗੀਰਦਾਰ ਹਰੀਜਨਾਂ ਨੂੰ ਬੰਦ ਕਰ ਦਿੰਦੇ ਹਨ ਕਿ ਟੱਟੀ ਪਿਸ਼ਾਬ ਵੀ ਉਨ੍ਹਾਂ ਦੇ ਖੇਤਾਂ ਦੇ ਵਿਚ ਨਹੀਂ ਜਾ ਸਕਦਾ। ਕਿਉਂਕਿ ਉਨ੍ਹਾਂ ਦੇ ਕੋਲ ਆਪਣੀ ਜ਼ਮੀਨ ਨਹੀਂ ਹੁੰਦੀ, ਇਸ ਲਈ ਉਨ੍ਹਾਂ ਨੂੰ

ਬੇਇਜ਼ਤ ਹੋਣਾ ਪੈਂਦਾ ਹੈ। ਇਸ ਲਈ ਉਹ ਜ਼ਮੀਨ ਮੰਗਦਾ ਹੈ ਤਾਂ ਕਿ ਉਸ ਦੀ ਪਿੰਡ ਦੇ ਵਿਚ ਕੋਈ ਇਜ਼ਤ ਹੋ ਸਕੇ।

ਇਥੇ ਫਿਰ ਕੁਰਪਸ਼ਨ ਦੀ ਗਲ ਆਖੀ ਗਈ ਹੈ। ਚੇਅਰਮੈਨ ਸਾਹਿਬ ਕੁਰਪਸ਼ਨ ਤਾਂ ਇਥੇ ਹਦ ਦੀ ਵਧ ਗਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਮੁਕੇਰੀਆਂ ਦੇ ਵਿਚ ਮੈਥੇਲੇਟਿਡ ਸਪਰਿਟ ਦੇ 4 ਲਾਇਸੰਸ ਦਿਤੇ ਗਏ ਅਤੇ ਚਾਰੇ ਦੇ ਚਾਰੇ ਹੀ ਜ਼ਿਲ੍ਹਾ ਜਨਸੰਗ ਦੇ ਅਧਿਕਾਰੀਆਂ ਨੂੰ ਦਿਤੇ ਗਏ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਫਿਰ ਪਿੰਡ ਖੁੰਦਪੁਰ ਵਿਚ ਇਕ ਸਕੂਲ ਨੂੰ ਅਪਗ੍ਰੇਡ ਕਰਕੇ ਫਿਰ ਉਸ ਦੀ ਸੈਂਕਸ਼ਨ ਵਾਪਸ ਲੈ ਲਈ ਗਈ ਕਿਉਂਕਿ ਉਥੇ ਦਾ ਐਮ. ਐਲ. ਏ. ਇਕ ਕਾਂਗਰਸੀ ਸੀ। (ਸ਼ੇਮ, ਸ਼ੇਮ) ਇਹ ਜੋ ਕੁਝ ਵੀ ਦੇਣਾ ਚਾਹੁੰਦੇ ਹਨ, ਆਪਣੇ ਬੰਦਿਆਂ ਨੂੰ ਹੀ ਦਿੰਦੇ ਹਨ। ਫਿਰ ਚੇਅਰਮੈਨ ਸਾਹਿਬ, ਇਥੇ ਦੇ ਇਕ ਮਨਿਸਟਰ ਜਿਨ੍ਹਾਂ ਦੀ ਮੈਂ ਬੜੀ ਇਜ਼ਤ ਕਰਦਾ ਹਾਂ, ਡਾਕਟਰ ਭਗਤ ਸਿੰਘ ਜੀ, ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਗੁਰਪੁਰਬ ਦੇ ਸਬੰਧ ਵਿਚ ਉਥੇ ਆਏ ਅਤੇ ਉਥੇ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਦੇ ਵਿਚ ਇਹ ਆਖਿਆ ਕਿ ਮੈਂ ਇਥੇ ਦੇ ਕਾਂਗਰਸੀ ਐਮ. ਐਲ. ਏ. ਨੂੰ ਐਮ. ਐਲ. ਏ. ਹੀ ਨਹੀਂ ਸਮਝਦਾ ਸਗੋਂ ਜਥੇਦਾਰ ਜੋਗਿੰਦਰ ਸਿੰਘ ਇਸ ਹਲਕੇ ਦਾ ਐਮ. ਐਲ. ਏ. ਹੈ। (ਸ਼ੇਮ. ਸ਼ੇਮ) ਮੈਂ ਆਪ ਉਥੇ ਹੀ ਖੜਾ ਸੀ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਇਸ ਹਾਊਸ ਦੀ ਤੌਹੀਨ ਕੀਤੀ ਹੈ ਅਤੇ ਉਨ੍ਹਾਂ ਨੂੰ ਇਥੇ ਆਪਣੀ ਪੁਜ਼ੀਸ਼ਨ ਸਪੱਸ਼ਟ ਕਰ ਦੇਣੀ ਚਾਹੀਦੀ ਹੈ।

ਫਿਰ ਪਿੰਡ ਸਭੋਲੀ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ ਦੇ ਵਿੱਚ ਇਕ ਹਰੀਜਨਾਂ ਦੀ ਕੁਲੈਕਟਿਵ ਕੁਆਪਰੇਟਿਵ ਸੁਸਾਇਟੀ ਬਣੀ ਅਤੇ 7 ਸਾਲਾਂ ਲਈ ਜ਼ਮੀਨ ਚਕੌਤੇ ਤੇ ਲਈ ਪਰ ਉਸ ਜ਼ਮੀਨ ਤੇ ਵੀ ਰੂਲਿੰਗ ਪਾਰਟੀ ਦੇ ਇਕ ਆਦਮੀ ਨੇ ਕਬਜ਼ਾ ਕਰ ਲਿਆ ਹੈ। ਇਸ ਤਰ੍ਹਾਂ ਇਹ ਆਪਣੇ ਹੀ ਲੋਕਾਂ ਅਤੇ ਰਿਸ਼ਤੇਦਾਰਾਂ ਦੇ ਘਰ ਭਰ ਰਹੇ ਹਨ।

ਫਿਰ, ਚੇਅਰਮੈਨ ਸਾਹਿਬ, ਮੈਂ ਕੁਝ ਹੋਰ ਦੁਖਦਾਇਕ ਗੱਲਾਂ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਚੰਡੀਗੜ੍ਹ ਐਜੀਟੇਸ਼ਨ ਵਿਚ ਪੰਜਾਬ ਦੇ ਵਿਚ ਅਮਨ ਰਿਹਾ ਹੈ। ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦੀ ਮੂਰਤੀ ਦੀ ਬੇਇਜ਼ਤੀ ਕੀਤੀ ਗਈ ਹੈ। ਉਹ ਸਾਰੇ ਰਾਸ਼ਟਰ ਦੇ ਪਿਤਾ ਹਨ। ਉਨ੍ਹਾਂ ਦੀ ਬੇਇਜ਼ਤੀ ਕਰਨ ਵਾਲਿਆਂ ਨੇ ਦੂਜਿਆਂ ਸ਼ਬਦਾਂ ਵਿਚ ਆਪਣੇ ਪਿਤਾ ਦੀ, ਆਪਣੇ ਬਾਪ ਦੀ ਬੇਇਜ਼ਤੀ ਕੀਤੀ ਹੈ। ਫਿਰ ਇਥੇ ਕੌਮੀ ਝੰਡੇ ਦੀ ਬੇਇਜ਼ਤੀ ਕੀਤੀ ਗਈ। ਇਹ ਜੋ ਕੁਝ ਹੋਇਆ, ਗੁੰਡਿਆਂ ਨੇ ਕੀਤਾ ਜਾਂ ਗੈਰ ਜ਼ਿਮੇਵਾਰ ਲੋਕਾਂ ਨੇ ਕੀਤਾ, ਜੇ ਉਨ੍ਹਾਂ ਦੇ ਖਿਲਾਫ ਐਕਸ਼ਨ ਵੀ ਨਾ ਲਿਆ ਜਾਵੇ ਤਾਂ ਬਹੁਤ ਮਾੜੀ ਗਲ ਹੈ। ਸਰਕਾਰ ਕਹਿੰਦੀ ਹੈ ਕਿ ਅਜਿਹਾ ਕੋਈ ਵਾਕਿਆ ਹੀ ਨਹੀਂ ਹੋਇਆ। ਇਹ ਸੁਣ ਕੇ ਬੜਾ ਦੁਖ ਹੁੰਦਾ ਹੈ। ਰੇਡੀਉ ਤੇ ਬਰਾਡਕਾਸਟ ਹੋਇਆ ਕਿ ਅਜਿਹਾ ਕੋਈ ਵਾਕਿਆ ਨਹੀਂ ਹੋਇਆ। ਪਰਧਾਨ ਮੰਤਰੀ ਇੰਦਰਾ ਗਾਂਧੀ ਦਾ ਬਿਆਨ ਆਇਆ ਕਿ ਇਸ ਤਰ੍ਹਾਂ ਦਾ ਵਾਕਿਆ ਹੋਣ ਤੇ ਬੜਾ ਦੁਖ ਹੈ। ਰੇਲ ਗੱਡੀਆਂ ਤੇ ਬੱਸਾਂ ਸਾੜੀਆਂ, ਸਟੇਟ ਬੈਂਕ ਨੂੰ ਲੁਟਣ ਦੀ ਕੋਸ਼ਿਸ਼ ਕੀਤੀ ਗਈ। ਸਟੇਟ ਬੈਂਕ ਦੇ ਮਨੇਜਰ ਦੀ ਭੁਖ ਹੜਤਾਲ ਕਰਨੀ, ਇਹ ਬੜੀਆਂ ਦੁਖ ਭਰੀਆਂ ਗਲਾਂ ਹਨ। ਮੇਰੇ ਪਾਸ ਜ਼ਿਆਦਾ ਟਾਈਮ ਨਹੀਂ ਹੈ, ਨਹੀਂ ਤਾਂ ਮੈਂ ਹੋਰ ਵੀ ਕਈ ਅਜਿਹੀਆਂ ਮਿਸਾਲਾਂ ਦਿੰਦਾ। ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਬਣਾਇਆ ਹੈ। ਉਸ ਦੇ ਚੇਅਰਮੈਨ ਗਿਆਨੀ ਕਰਤਾਰ ਸਿੰਘ ਜੀ ਹਨ। ਮੈਂ ਇਨ੍ਹਾਂ ਦੀ ਬੜੀ ਰਿਸਪੈਕਟ ਕਰਦਾ ਹਾਂ। ਇਨ੍ਹਾਂ ਦੀ ਉਮਰ ਬੜੀ ਜ਼ਿਆਦਾ ਹੈ, ਬਜ਼ੁਰਗ ਹਨ, ਪਰਮਾਤਮਾ ਇਨ੍ਹਾਂ ਦੀ ਉਮਰ ਲੰਮੀ ਕਰੇ। ਮੈਂ ਸਰਕਾਰ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਕ ਮਾਮੂਲੀ ਮੁਲਾਜ਼ਮ ਵੀ ਰਖਣਾ ਹੋਵੇ ਤਾਂ ਉਸ ਦਾ ਡਾਕਟਰੀ ਮੁਆਇਨਾ ਹੁੰਦਾ ਹੈ

[ਚੌਧਰੀ ਕੇਵਲ ਕ੍ਰਿਸ਼ਨ]

ਪਰ ਗਿਆਨੀ ਜੀ ਦੀ ਨਿਯੁਕਤੀ ਵਿਚ ਇਹ ਚੀਜ਼ ਅਖੋਂ ਉਹਲੇ ਕਰ ਦਿਤੀ ਹੈ। ਇਹ ਬੜੇ ਕਮਜ਼ੋਰ ਹਨ, ਅੱਖਾਂ ਤੋਂ ਇਨ੍ਹਾਂ ਨੂੰ ਘੱਟ ਦਿਖਦਾ ਹੈ, ਗਰਦਨ ਉੱਚੀ ਨਹੀਂ ਕਰ ਸਕਦੇ (ਘੰਟੀ)। ਇਨ੍ਹਾਂ ਨੇ ਪੰਜਾਬ ਦੇ ਸਾਰੇ ਕੈਂਡੀਡੇਟਸ ਦੀ ਇੰਟਰਵਿਊ ਲੈਣੀ ਹੈ। ਮੈਨੂੰ ਸਮਝ ਨਹੀਂ ਆਉਂਦੀ ਇਹ ਚੋਰ ਰਸਤੇ ਰਾਹੀਂ ਭਰਤੀ ਕਰਨ ਦਾ ਕੰਮ ਇਨ੍ਹਾਂ ਨੇ ਸ਼ੁਰੂ ਕਰ ਰਖਿਆ ਹੈ। ਇਸੇ ਤਰ੍ਹਾਂ ਡਾਕਟਰ ਬਲਦੇਵ ਪਰਕਾਸ਼ ਹੋਰਾਂ ਨੂੰ ਵੀ ਰਖਿਆ ਹੋਇਆ ਹੈ।

ਇਹ ਕਹਿੰਦੇ ਹਨ ਕਿ ਪੰਜਾਬ ਦੇ ਵਿਚ ਸਭ ਨਾਲ ਇਨਸਾਫ ਹੋ ਰਿਹਾ ਹੈ। ਲੇਕਿਨ ਫਾਜ਼ਲਕਾ ਦੇ ਲੋਕ ਜਦੋਂ ਫੈਸਲਾ ਹੋਇਆ ਕਿ ਉਨ੍ਹਾਂ ਦਾ ਇਲਾਕਾ ਹਰਿਆਣਾ ਵਿਚ ਜਾ ਰਿਹਾ ਹੈ, ਤਾਂ ਉਹ ਲੋਕ ਖੁਸ਼ ਕਿਉਂ ਹੋਏ। ਉਨ੍ਹਾਂ ਨੇ ਦੀਪ ਮਾਲਾ ਕਿਉਂ ਕੀਤੀ। ਇਸ ਦਾ ਕੀ ਕਾਰਨ ਹੈ। ਅਕਾਲੀ ਪਾਰਟੀ ਕਮਿਊਨਲ ਕਹੀ ਜਾਂਦੀ ਹੈ, ਲੇਕਿਨ ਜਿਸ ਵੇਲੇ ਰਾਜ ਉਨ੍ਹਾਂ ਕੋਲ ਆ ਜਾਏ ਤਾਂ ਉਨ੍ਹਾਂ ਨੂੰ ਲੋਕਾਂ ਦੀ ਤਸੱਲੀ ਕਰਨੀ ਚਾਹੀਦੀ ਹੈ।

ਹਿੰਦੀ ਦੇ ਮਾਧਿਅਮ ਬਾਰੇ ਐਨੀ ਬੇਇਨਸਾਫੀ ਹੋ ਰਹੀ ਹੈ। ਇਸ ਬਾਰੇ ਸਰਦਾਰ ਕਿਰਪਾਲ ਸਿੰਘ ਨੇ ਚੀਫ ਮਨਿਸਟਰ ਤੋਂ ਪੁਛਿਆ ਕਿ ਪੰਜਾਬ ਤੋਂ ਇਲਾਵਾ ਬਾਕੀ ਹੋਰ ਸੂਬਿਆਂ ਵਿਚ ਹਿੰਦੀ ਜ਼ਰੀਆ ਤਾਲੀਮ ਹੈ ਕੀ ਉਹ ਜ਼ਬਰੀ ਹੈ, ਤਾਂ ਉਹ ਇਹ ਗਲ ਟਾਲ ਗਏ। ਇਹ ਠੀਕ ਹੈ ਪੰਜਾਬ ਵਿਚ ਸਰਕਾਰੀ ਭਾਸ਼ਾ ਪੰਜਾਬੀ ਹੈ। ਪੰਜਾਬੀ ਸਾਰੇ ਪੜ੍ਹਦੇ ਹਨ। ਇਸ ਤੋਂ ਬਗੈਰ ਨੌਕਰੀਆਂ ਹਾਸਲ ਕਰਨਾ ਮੁਸ਼ਕਿਲ ਹੈ। ਲੇਕਿਨ ਜਿਹੜਾ ਜ਼ਰੀਆ ਤਾਲੀਮ ਤੇ ਜ਼ਬਰ ਹੈ, ਇਹ ਇਸ ਕਰਕੇ ਹੈ ਕਿ ਅਲਪ ਸੰਖਿਅਕ ਲੋਕ ਇਹ ਸਮਝਣ ਕਿ ਇਥੇ ਰਾਜ ਅਕਾਲੀ ਪਾਰਟੀ ਦਾ ਹੈ। ਉਹ ਇਹ ਚੀਜ਼ ਨੂੰ ਮਹਿਸੂਸ ਕਰਨ ਅਤੇ ਡਿਮਾਰਲਾਈਜ਼ ਹੋਣ ਅਤੇ ਇਹ ਸਮਝਣ ਕਿ ਉਹ ਛੋਟੇ ਦਰਜ਼ੇ ਦੇ ਸ਼ਹਿਰੀ ਹਨ। ਮੀਲ ਪੱਥਰਾਂ ਤੇ ਹਿੰਦੀ ਵਿੱਚ ਕਿਉਂ ਨਹੀਂ ਲਿਖਿਆ ਗਿਆ। ਸਿਰਫ ਇਸ ਕਰਕੇ ਜਿਸ ਦੀ ਵਜਾਹ ਕਿ ਮੈਂ ਉਪਰ ਦਸ ਆਇਆ ਹਾਂ। ਪੰਜਾਬੀ ਅਤੇ ਗੁਰੂ ਨਾਨਕ ਯੂਨੀਵਰਸਿਟੀਆਂ ਵਿਚ ਹਿੰਦੀ ਦੀ ਤਰੱਕੀ ਵਾਸਤੇ ਕੁਝ ਨਹੀਂ ਕੀਤਾ ਗਿਆ ਹੈ। ਗਵਰਨਰ ਸਾਹਿਬ ਦਾ ਐਡਰੈਸ ਵੀ ਹਿੰਦੀ ਵਿਚ ਨਹੀਂ ਆਇਆ। ਪਿਛਲੇ ਸਾਲ ਇਨ੍ਹਾਂ ਨੇ ਕਿਹਾ ਸੀ ਕਿ ਅਗਲੇ ਸਾਲ ਹਿੰਦੀ ਵਿਚ ਇਹ ਐਡਰੈਸ ਦਿਆਂਗੇ। ਪਰ ਇਸ ਦਫਾ ਵੀ ਹਿੰਦੀ ਵਿਚ ਨਹੀਂ ਆਇਆ। ਕਾਲ ਅਟੈਨਸ਼ਨ ਹੋਈ ਇਸ ਉਤੇ ਫੇਰ ਕਿਤੇ ਹੁਣ ਹਿੰਦੀ ਵਿਚ ਮਿਲਿਆ ਹੈ। ਇਸ ਲਈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ।

ਸਾਫ਼ ਸੁਥਰੀ ਐਡਮਿਨਸਟ੍ਰੈਸ਼ਨ ਦੇ ਬਾਰੇ ਵਿਚ ਮੈਂ ਅਰਜ਼ ਕਰਾਂ ਕਿ ਰੈਡ ਟੇਪ ਹਾਲੇ ਤਕ ਖਤਮ ਨਹੀਂ ਹੋ ਸਕਿਆ। ਕੁਰਪਸ਼ਨ ਦੀ ਤਾਂ ਹੱਦ ਹੀ ਹੋ ਗਈ ਹੈ। ਮੈਂ ਇਕ ਛੋਟੀ ਜਿਹੀ ਮਿਸਾਲ ਦਿੰਦਾ ਹਾਂ। ਪਿੰਡ ਭੋਲਮਦਮਾਣੀਆਂ ਵਿੱਚ ਖੂਹ ਸੈਂਕਸ਼ਨ ਹੋਇਆ ਸੀ ਲੇਕਿਨ ਉਥੇ ਮੌਕੇ ਉਤੇ ਕੋਈ ਖੂਹ ਨਹੀਂ ਲਗਾ। ਦੋ ਸਾਲ ਦੀ ਇਨਕੁਆਇਰੀ ਹੋ ਰਹੀ ਹੈ। ਸੜਕਾਂ ਤੇ ਮਿੱਟੀ ਪਾ ਦਿਤੀ ਸੀ, ਪਰ ਪੱਕੀਆਂ ਹਾਲੇ ਤਕ ਨਹੀਂ ਹੋਈਆਂ।

ਬੇ ਰੁਜ਼ਗਾਰੀ ਨੂੰ ਖਤਮ ਕਰਨ ਲਈ ਗਵਰਨਰ ਸਾਹਿਬ ਦੇ ਐਡਰਸ ਵਿਚ ਕੋਈ ਇਲਾਨ ਨਹੀਂ ਕੀਤਾ ਗਿਆ। ਇਹ ਮਸਲਾ ਪੰਜਾਬ ਨੂੰ ਕਮਜ਼ੋਰ ਕਰ ਰਿਹਾ ਹੈ। ਪੰਜਾਬ ਦੇ ਅਵਾਮ ਵਿਚ ਰੈਸਟਲੈਸਨੈਸ ਪਾਈ ਜਾਂਦੀ ਹੈ। ਪੜ੍ਹੇ ਲਿਖੇ ਲੋਕ ਜਦੋਂ ਬੇ ਰੁਜ਼ਗਾਰ ਹੋਣਗੇ ਤਾਂ ਉਹ ਵਡੇ ਤੋਂ ਵੱਡਾ ਜ਼ੁਰਮ ਵੀ ਕਰਨੋਂ ਗੁਰੇਜ਼ ਨਹੀਂ ਕਰਨਗੇ। ਬੇ ਰੁਜ਼ਗਾਰ ਬੰਦਿਆਂ ਦਾ ਵੇਰਵਾ ਇਸ ਪਰਕਾਰ ਹੈ :—

| | | |
|---|---|---|
| 1966 ਵਿਚ | ... | 1,66,772 |
| 1967 ਅਖੀਰ ਤਕ | ... | 1,88,619 |
| 1968 ਅਖੀਰ ਤਕ | ... | 2,28,084 |
| 1969 ਵਿਚ | ... | 2,26,433 |

ਬੇਰੁਜ਼ਗਾਰ ਇਸ ਵੇਲੇ ਪੰਜਾਬ ਦੀ ਸਰਕਾਰ ਵਲ ਦੇਖ ਰਹੇ ਹਨ। ਕੀ ਸਰਕਾਰ ਦਾ ਫਰਜ਼ ਨਹੀਂ ਕਿ ਇਨ੍ਹਾਂ ਲੋਕਾਂ ਨੂੰ ਰੋਟੀ ਦੇਵੇ ? ਇੰਗਲੈਂਡ ਵਿਚ ਅਜਿਹਾ ਹੈ। ਸਰਕਾਰ ਨੂੰ ਇਹ ਪਰਾਬਲਮ ਦੂਰ ਕਰਨ ਲਈ ਹੰਗਾਮੀ ਤੌਰ ਤੇ ਕੋਸ਼ਿਸ਼ ਕਰਨੀ ਚਾਹੀਦੀ ਹੈ। ਜਿੰਨਾਂ ਚਿਰ ਇਸ ਤਰ੍ਹਾਂ ਦੇ ਸਟੈਪਸ ਨਹੀਂ ਲਿੱਤੇ ਜਾਂਦੇ, ਉਨ੍ਹਾਂ ਚਿਰ ਪੰਜਾਬ ਵਿਚ ਬੇਚੈਨੀ ਦੂਰ ਨਹੀਂ ਹੋ ਸਕਦੀ। (ਘੰਟੀ)

**Mr. Chairman**: Wind up please.

**ਚੌਧਰੀ ਕੇਵਲ ਕ੍ਰਿਸ਼ਨ**: ਕਿਹਾ ਗਿਆ ਹੈ ਕਿ ਪੰਜਾਬੀ ਰਾਜ ਦੇ ਢਾਂਚੇ ਵਿਚ ਤਬਦੀਲੀ ਕੀਤੀ ਜਾਵੇਗੀ, ਰਾਏ ਆਮਾਂ ਲਿੱਤੀ ਜਾਵੇਗੀ, ਲੇਕਿਨ ਇਸ ਤਰ੍ਹਾਂ ਨਹੀਂ ਕੀਤਾ ਗਿਆ।

ਪੇ ਕਮਿਸ਼ਨ ਦੀ ਸਿਫਾਰਸ਼ਾਂ ਵਿੱਚ ਰਹੀਆਂ ਖਾਮੀਆਂ ਨੂੰ ਦੂਰ ਨਹੀਂ ਕੀਤਾ ਗਿਆ। ਕਿਹਾ ਗਿਆ ਹੈ ਕਿ ਸੀਨੀਅਰ ਅਫਸਰਾਂ ਦੀ ਕਮੇਟੀ ਬਣਾ ਦਿੱਤੀ ਗਈ ਹੈ, ਉਹ ਇਸ ਚੀਜ਼ ਨੂੰ ਦੇਖ ਰਹੀ ਹੈ। ਮੈਂ ਸੀਨੀਅਰ ਅਫਸਰਾਂ ਦੀ ਵਿਰੋਧਤਾ ਨਹੀਂ ਕਰਦਾ, ਪਰ ਮੈਂ ਤਾਂ ਇਹ ਮਹਿਸੂਸ ਕਰਦਾ ਹਾਂ ਕਿ ਇਸ ਕਮੇਟੀ ਵਿਚ ਛੋਟੇ ਮੁਲਾਜ਼ਮਾਂ ਦੀ ਚਪੜਾਸੀਆਂ, ਚੌਕੀਦਾਰਾਂ ਦੇ ਨੁਮਾਇੰਦਿਆਂ ਦੀ ਨੁਮਾਇੰਦਗੀ ਚਾਹੀਦੀ ਹੈ। ਇਨ੍ਹਾਂ ਖਾਮੀਆਂ ਨੂੰ ਦੂਰ ਹੋਣ ਵਿੱਚ ਤਾਂ ਵੱਡੇ ਵੱਡੇ ਅਫਸਰ ਫਾਇਦਾ ਉਠਾ ਗਏ ਹਨ ਅਤੇ ਛੋਟੇ ਛੋਟੇ ਮੁਲਾਜ਼ਮਾਂ ਨੂੰ ਕੋਈ ਫਾਇਦਾ ਨਹੀਂ ਹੋ ਰਿਹਾ। (ਘੰਟੀ)

ਹਰੀਜਨਾਂ ਲਈ ਚੌਪਾਲਾਂ ਵਾਸਤੇ 25 ਲੱਖ ਰੁਪਿਆ ਰਖਿਆ ਦਸਿਆ ਗਿਆ ਹੈ, ਪਰ ਇਹ ਚੌਪਾਲਾਂ ਹਾਲੇ ਤਕ ਕਿਤੇ ਵੀ ਪੂਰੀਆਂ ਨਹੀਂ ਹੋਈਆਂ। ਪਹਾੜੀ ਇਲਾਕੇ ਵਿਚ ਪਾਣੀ ਪੀਣ ਦਾ ਕੋਈ ਪਰਬੰਧ ਨਹੀਂ ਹੈ। ਗੁਰੂ ਨਾਨਕ ਸ਼ਤਾਬਦੀ ਵੇਲੇ ਅਤੇ ਪਿਛਲੇ ਸੈਸ਼ਨ ਦੇ ਐਡਰਸ ਵਿਚ ਕਿਹਾ ਸੀ ਕਿ ਪੀਣ ਦੇ ਪਾਣੀ ਦੀ ਦਿੱਕਤ ਨਹੀਂ ਹੋਵੇਗੀ। ਵੀਹ ਸਾਲ ਦੀ ਆਜ਼ਾਦੀ ਤੋਂ ਬਾਅਦ ਵੀ ਕਾਫੀ ਐਸਾ ਇਲਾਕਾ ਹੈ ਜਿਸ ਨੂੰ ਪੀਣ ਨੂੰ ਪਾਣੀ ਨਹੀਂ ਮਿਲਦਾ। ਤਿੰਨ/ਚਾਰ ਮੀਲਾਂ ਤੋਂ ਧੁੱਪ ਵਿਚ ਸੜਦੇ ਹੋਏ, ਤੜਪਦੇ ਹੋਏ, ਲੋਕ ਪਾਣੀ ਲਿਆਂਦੇ ਹਨ। (ਘੰਟੀ) (ਵਿਘਨ) ਮੈਂ ਇਹ ਗਲ ਸਰਕਾਰ ਦੇ ਧਿਆਨ ਵਿਚ ਲਿਆਂਦਾ ਹਾਂ ਕਿ ਪਾਣੀ ਪੀਣ ਲਈ ਤਾਂ ਜ਼ਰੂਰ ਇੰਤਜ਼ਾਮ ਕਰਨਾ ਚਾਹੀਦਾ ਹੈ।

ਇਨ੍ਹਾਂ ਸ਼ਬਦਾਂ ਨਾਲ ਮੈਂ ਗਵਰਨਰ ਸਾਹਿਬ ਦੇ ਐਡਰੈਸ ਦੀ ਵਰੋਧਤਾ ਕਰਦਾ ਹਾਂ ਕਿਉਂਕਿ ਉਨ੍ਹਾਂ ਨੇ ਪੰਜਾਬ ਦੇ ਆਉਣ ਵਾਲੇ ਭਵਿਸ਼ ਨੂੰ ਉੱਜਵਲ ਨਹੀਂ ਕੀਤਾ। ਇਸ ਤਰ੍ਹਾਂ ਦੀ ਗਲ ਨਹੀਂ ਕੀਤੀ, ਜਿਸ ਨਾਲ ਸੁਖ ਸ਼ਾਂਤੀ ਹੋਵੇ ਅਤੇ ਲੋਕਾਂ ਦੀ ਤਰੱਕੀ ਜ਼ਿਆਦਾ ਤੋਂ ਜ਼ਿਆਦਾ ਹੋ ਸਕੇ। (ਕਾਂਗਰਸੀ ਬੈਂਚਾਂ ਵਲੋਂ ਥੰਪਿੰਗ)

**ਸਰਦਾਰ ਪਰਤਾਪ ਸਿੰਘ ਕਾਦੀਆਂ** (ਕੁੰਮ ਕਲਾਂ): ਧੰਨਵਾਦ ਦਾ ਮਤਾ ਜਿਸ ਦੇ ਮੁਤੱਲਕ ਇਸ ਸਦਨ ਵਿਚ ਬਹਿਸ ਹੋ ਰਹੀ ਹੈ, ਮੈਂ ਉਸ ਦੀ ਪਰੋੜ੍ਹਤਾ ਵਾਸਤੇ ਖੜਾ ਹੋਇਆ ਹਾਂ। (ਸ਼ੋਰ) (ਵਿਘਨ) ਚੇਅਰਮੈਨ ਸਾਹਿਬ, ਪੈਰਾ ਨੰਬਰ (5) ਵਿੱਚ ਭਰਿਸ਼ਟਾਚਾਰ ਬਾਰੇ ਜਿਹੜੇ ਯਤਨ ਸਰਕਾਰ ਨੇ ਕੀਤੇ ਹਨ ਜਾਂ ਕਰਨ ਦਾ ਵਿਚਾਰ ਰਖਦੀ ਹੈ ਉਹਦੇ ਬਾਰੇ ਵਿਚ ਕੁਝ ਕਿਹਾ ਗਿਆ ਹੈ। ਇਸ ਦੇ ਬਾਰੇ ਵਿਚ ਬਹੁਤ ਕੁਝ ਦੋਨਾਂ ਪਾਸਿਆਂ ਤੋਂ ਕਿਹਾ ਜਾ ਚੁਕਾ ਹੈ। ਇਹ ਚੀਜ਼ ਤਾਂ ਮੁਸੱਲਮਾਂ ਹੈ ਕਿ ਕੁਰਪਸ਼ਨ ਇਸ ਵੇਲੇ ਸਿਖਰ ਤੇ ਪਹੁੰਚ ਚੁਕੀ ਹੈ। ਇਹ ਕਿਥੋਂ ਤੁਰੀ, ਇਹ ਦੇਖਣ ਦੀ ਲੋੜ ਹੈ। ਸਾਨੂੰ ਇਹ ਬਦੇਸ਼ੀ ਰਾਜ ਤੋਂ ਮਿਲਿਆ। ਉਹਦੇ ਨਾਲ ਸਾਨੂੰ ਉਹ ਅਮਲਾ ਵੀ ਮਿਲਿਆ ਜਿਸ ਨੇ ਇਹ ਰਾਜ ਪਰਬੰਧ ਚਲਾਉਣਾ ਸੀ। ਕਾਂਗਰਸ ਰਾਜ ਵੇਲੇ ਇਹ ਚੀਜ਼ ਨੂੰ ਵੇਖਦੇ ਹੋਏ ਇਕ ਐਂਟੀ ਕੁਰਪਸ਼ਨ ਡਿਪਾਰਟਮੈਂਟ ਬਣਾ ਦਿੱਤਾ। ਜਿਵੇਂ ਜਿਵੇਂ ਇਸ ਮਹਿਕਮੇ ਦਾ ਅਮਲਾ ਵਧਦਾ ਗਿਆ ਉਵੇਂ ਉਵੇਂ ਭਰਸ਼ਟਾਚਾਰ ਵਧਦਾ ਗਿਆ। ਹੁਣ ਇਹ ਗੰਭੀਰ ਮਸਲਾ ਬਣ ਗਿਆ ਹੈ। ਇਹ ਮਸਲਾ ਸਿਰਫ ਕਹਿ ਦੇਣ ਨਾਲ ਖਤਮ ਹੋਣ ਵਾਲਾ ਨਹੀਂ ਹੈ। ਹੁਣ ਲੋੜ ਇਸ ਗਲ ਦੀ ਹੈ ਕਿ ਇਸ ਚੀਜ਼ ਨੂੰ ਸੋਚਿਆ ਜਾਵੇ ਕਿ ਭਰਸ਼ਟਾਚਾਰ ਹੈ ਕੀ, ਹੁੰਦਾ ਕਿਵੇਂ ਹੈ, ਕੌਣ ਕਰਦਾ ਹੈ। ਇਹ ਬੜਾ ਕੰਪਲੀਕੇਟਿਡ ਮਸਲਾ

[ਸਰਦਾਰ ਪਰਤਾਪ ਸਿੰਘ ਕਾਦੀਆਂ]

ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਭਰਿਸ਼ਟਾਚਾਰ ਵਿਚ ਜਿਹੜੇ ਉਤਲੇ ਰਸੂਖ ਵਾਲੇ ਚਾਹੇ ਉਹ ਆਫੀਸ਼ਲ ਤਬਕਾ ਹੈ, ਚਾਹੇ ਪੁਲੀਟੀਕਲ ਤਬਕਾ ਹੈ, ਉਹ ਭਰਸ਼ਟਾਚਾਰ ਵਿਚ ਜ਼ਿਆਦਾ ਹਿਸਾ ਪਾ ਰਿਹਾ ਹੈ। ਮੇਰੀ ਇਹ ਜ਼ਾਤੀ ਰਾਏ ਹੈ ਕਿ ਇਹ ਤਾਂ ਸਿਰਫ ਕੁਲੈਕਟਿੰਗ ਏਜੰਸੀਆਂ ਹਨ। ਰਿਸ਼ਵਤ ਉਤਾਂਹ ਨੂੰ ਜਾਂਦੀ ਹੈ। ਇਸ ਕਰਕੇ ਮੈਂ ਤਾਂ ਇਹ ਕਹਾਂਗਾ ਕਿ ਜੇ ਅਸੀਂ ਹੈਡ ਆਫ ਦੀ ਡੀਪਾਰਟਮੈਂਟਸ, ਸੈਕਟੇਰੀਜ਼, ਸਾਡੇ ਐਮ. ਐਲ. ਏਜ਼, ਸਾਰੀਆਂ ਪਾਰਟੀਆਂ ਦੇ ਅਤੇ ਮਨਿਸਟਰਜ਼, ਅਗਰ ਇਨ੍ਹਾਂ ਨੂੰ ਸਾਫ ਕਰ ਲਈਏ ਤਾਂ ਰਿਸ਼ਵਤ ਖਤਮ ਹੋ ਸਕਦੀ ਹੈ। ਇਸ ਕਰਕੇ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਸੋਚ ਵਿਚਾਰ ਕੇ ਇਸ ਸਦਨ ਦੇ ਸਾਰੀਆਂ ਪਾਰਟੀਆਂ ਦੇ ਮੈਂਬਰਾਂ ਦੀ ਇਕ ਜਾਂਚ ਪੜਤਾਲ ਵਾਲੀ ਕਮੇਟੀ ਬਨਾਉਣੀ ਚਾਹੀਦੀ ਹੈ, ਜਿਹੜੀ ਕਿ ਇਸ ਚੀਜ਼ ਨੂੰ ਦੇਖੇ। ਜਿਥੋਂ ਤਕ ਥੱਲੇ ਵਾਲੀ ਗੱਲ ਹੈ, ਉਸ ਦੇ ਬਾਰੇ ਮੈਂ ਕਹਿੰਦਾ ਹਾਂ ਕਿ ਪਿਛਲੇ 20—22 ਸਾਲਾਂ ਤੋਂ ਰੌਲਾ ਰੱਪਾ ਤਾਂ ਬਥੇਰਾ ਪਿਆ, ਕਿਸੇ ਨੂੰ 2 ਰੁਪਏ ਲੈਂਦੇ ਨੂੰ ਫੜ ਲਿਆ ਅਤੇ ਕਿਸੇ ਨੂੰ 4 ਰੁਪਏ ਰਿਸ਼ਵਤ ਲੈਂਦੇ ਨੂੰ ਫੜ ਲਿਆ, ਬਥੇਰਾ ਜ਼ੋਰ ਲਾਇਆ, ਪਰ ਹੋਇਆ ਕੁਝ ਵੀ ਨਹੀਂ। ਮੇਰੀ ਰਾਏ ਦੇ ਵਿਚ ਜੇ ਅਸੀਂ ਡਿਸਟ੍ਰਿਕਟ ਆਫੀਸਰਜ਼ ਨੂੰ ਪੂਰੇ ਅਖ-ਤਿਆਰਾਤ ਦੇ ਦੇਈਏ ਅਤੇ ਨਾਲ ਹੀ ਜ਼ਿਮੇਵਾਰੀ ਦੇ ਦਿਓ ਤਾਂ ਇਹ ਰਿਸ਼ਵਤ ਇੱਕ ਦਮ ਸਿਰਫ ਐਨੀ ਗੱਲ ਨਾਲ ਹੀ ਖ਼ਤਮ ਹੋ ਸਕਦੀ ਹੈ। ਮੈਂ ਪਰੀ-ਪਾਰਟੀਸ਼ਨ ਦੇ ਡੇਜ਼ ਵਿਚ ਸਰਵਿਸ ਕੀਤੀ ਹੈ, ਇਸ ਲਈ ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਜਦ ਕੋਈ ਅਫਸਰ ਬਦਲਕੇ ਆਉਂਦਾ ਸੀ ਤਾਂ ਉਸ ਦੇ ਅਮਲੇ ਨੂੰ ਲੋਕ ਪੁੱਛਦੇ ਸਨ ਕਿ ਇਹ ਅਫਸਰ ਕਿਸ ਕਿਸਮ ਦਾ ਹੈ। ਜੇ ਤਾ ਉਸ ਦੇ ਬਾਰੇ ਕਿਹਾ ਜਾਂਦਾ ਸੀ ਕਿ ਉਹ ਰਿਸ਼ਵਤ ਨਹੀਂ ਲੈਂਦਾ ਤਾਂ ਰਿਸ਼ਵਤ ਨਹੀਂ ਸੀ ਦਿਤੀ ਜਾਂਦੀ ਅਤੇ ਜੇ ਉਹ ਅਫਸਰ ਰਿਸ਼ਵਤ ਲੈਂਦਾ ਸੀ ਤਾਂ ਰਿਸ਼ਵਤ ਦੇਣ ਵਾਲੇ ਉਸ ਨੂੰ ਰਿਸ਼ਵਤ ਦਿੰਦੇ ਸਨ। ਤੇ ਮੈਂ ਅਰਜ਼ ਕਰਦਾ ਹਾਂ ਕਿ ਅਗਰ ਪਟਵਾਰੀ ਖਸਰਾ ਗਿਰਦਾਵਰੀ ਦੀ ਨਕਲ ਦੇਣ ਵਾਸਤੇ ਰਿਸ਼ਵਤ ਲੈਂਦਾ ਹੈ ਤਾਂ ਕੀ ਇਸ ਦੇ ਵਿਚ ਉਤਲੇ ਅਫਸਰ ਦਾ ਹਿੱਸਾ ਨਹੀਂ ਹੁੰਦਾ ? ਪਰ ਜੇ ਉਨ੍ਹਾਂ ਕੋਲ ਇਸ ਦੀ ਸ਼ਿਕਾਇਤ ਕਰੋ ਤਾਂ ਸੁਣਦੇ ਹੀ ਨਹੀਂ। ਇਸ ਕਰਕੇ ਇਥੇ ਮੇਰੀ ਇਹ ਸੁਜੈਸ਼ਨ ਹੈ ਕਿ ਡਿਸਟ੍ਰਿਕਟ ਆਫੀਸਰਜ਼ ਨੂੰ ਇਸ ਦੇ ਅਖਤਿਆਰਾਤ ਦੇ ਦਿੱਤੇ ਜਾਣ, ਤਾਂ ਇਹ ਖਤਮ ਹੋ ਸਕਦੀ ਹੈ। ਜਿਹੜੇ ਥੱਲੇ ਦੇ ਕਰਮਚਾਰੀ , ਅਮਲਾ ਹੈ, ਅਗਰ ਉਹ ਰਿਸ਼ਵਤ ਵਗੈਰਾ ਲੈਂਦੇ ਹਨ ਤਾਂ ਇਸ ਦੇ ਬਾਰੇ ਡਿਸਟਰਿਕਟ ਦੇ ਹੈਡ ਨੂੰ ਪੁਛੋ ਕਿ ਕੀ ਕਰਦੇ ਹਨ ? ਫਿਰ ਇਹ ਖ਼ਤਮ ਹੋਵੇਗਾ।

ਇਸ ਤੋਂ ਅੱਗੇ ਮੈਂ ਸਕੂਲਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਪਿਛਲੇ ਸਾਲ ਵਿਚ 114 ਪ੍ਰਾਇਮਰੀ ਸਕੂਲ ਤੋਂ ਮਿਡਲ ਕੀਤੇ ਗਏ। 44 ਮਿਡਲ ਤੋਂ ਹਾਈ ਸਕੂਲ ਕੀਤੇ ਗਏ। ਇਸ ਕੰਮ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਕਿਉਂਕਿ ਉਨ੍ਹਾਂ ਨੇ ਪਿੰਡਾਂ ਦੀ ਐਜੂਕੇਸ਼ਨ ਨੂੰ ਮੁਖ ਰਖਦੇ ਹੋਏ, ਇਹ ਸਕੂਲ ਖੋਲ੍ਹ ਕੇ ਅਤੇ ਅਪਗਰੇਡ ਕਰਕੇ ਬੜਾ ਚੰਗਾ ਭਲਾਈ ਦਾ ਕਦਮ ਉਠਾਇਆ ਹੈ। ਪਰ ਜਿਥੇ ਸਕੂਲ ਖੋਲ੍ਹੇ ਗਏ ਹਨ, ਉਥੇ ਹਕੀਕਤ ਇਹ ਹੈ, ਜਿਹੜੇ ਮਾਸਟਰ ਪ੍ਰਾਇਮਰੀ ਸਕੂਲਾਂ ਵਿਚ ਹਨ ਖਾਸ ਤੌਰ ਤੇ ਮੈਂ ਬਹੁਤ ਸਾਰੇ ਆਪ ਸਕੂਲ ਵੇਖੇ ਹਨ ਅਤੇ ਸੀ.ਈ.ਓ. ਨੂੰ ਨਾਲ ਲੈ ਕੇ ਦੇਖੇ ਹਨ, ਜਿਸ ਦੀ ਰਿਪੋਰਟ ਸੀ.ਈ.ਓ. ਨੇ ਡੀ.ਪੀ.ਆਈ. ਨੂੰ ਕੀਤੀ ਹੈ, ਉਸ ਦੀ ਕਾਪੀ ਮੇਰੇ ਕੋਲ ਵੀ ਹੈ ਮੈਂ ਤੁਹਾਨੂੰ ਦੱਸਦਾ ਹਾਂ ਉਸ ਦਾ ਮੀਮੋ ਨੰ: ਅ-5-27/2/69/1884—86, ਮਿਤੀ 17 ਦਸੰਬਰ, 1969 ਹੈ। ਟਾਈਮ ਇਤਨਾ ਨਾ ਹੋਣ ਕਰਕੇ ਮੈਂ ਚਿੱਠੀ ਪੜ੍ਹਦਾ ਤਾਂ ਨਹੀਂ ਪਰ ਇਤਨਾ

ਹੀ ਦੱਸ ਦਿੰਦਾ ਹਾਂ ਕਿ ਸੀ.ਈ.ਓ. ਨੇ ਮੇਰੇ ਨਾਲ ਜਾ ਕੇ ਦੇਖਣ ਤੋਂ ਬਾਅਦ ਮੰਨਿਆ ਕਿ ਪ੍ਰਾਇਮਰੀ ਸਕੂਲਾਂ ਦਾ ਜਿਹੜਾ ਸਟੈਂਡਰਡ ਆਫ ਐਜੂਕੇਸ਼ਨ ਹੈ, ਉਹ ਬੜੀ ਨੀਵੀਂ ਪੱਧਰ ਤੇ ਚਲਾ ਗਿਆ ਹੈ। ਉਥੇ ਦੇਖਣ ਵਿੱਚ ਆਇਆ ਕਿ ਜਿਹੜੇ ਮਾਸਟਰ ਸਕੂਲਾਂ ਵਿਚ ਜਾਂਦੇ ਹਨ, ਉਹ ਨੇੜੇ ਨੇੜੇ ਪਿੰਡਾਂ ਵਿਚੋਂ ਲੱਗੇ ਹੋਏ ਹਨ। ਪਹਿਲਾਂ ਤਾਂ ਉਹ ਵਾਹੀ ਕਿੱਤਾ ਕਰਕੇ ਅਤੇ ਥੱਕ ਟੁੱਟ ਕੇ ਸਕੂਲ ਵਿਚ ਜਾਂਦੇ ਹਨ, ਉਥੇ ਜਾ ਕੇ ਉਨ੍ਹਾਂ ਨੇ ਮੁਕੱਰਰ ਕੀਤਾ ਹੁੰਦਾ ਹੈ ਕਿ ਮੁੰਡੇ ਜਿਹੜੇ ਚਾਹ ਲਿਆਉਣਗੇ ਉਹ ਚਾਹ ਪੀ ਲੈਂਦੇ ਹਨ, ਫਿਰ ਦੂਸਰੀ ਦਫਾ ਗੰਨੇ ਅਤੇ ਫਿਰ ਇਸੇ ਤਰ੍ਹਾਂ ਸਾਗ ਵਾਸਤੇ ਤੋਰੀ ਰੱਖਦੇ ਹਨ। ਇਸ ਤਰ੍ਹਾਂ ਉਨ੍ਹਾਂ ਨੇ ਪੜ੍ਹਾਉਣਾ ਤਾਂ ਕੀ ਹੁੰਦਾ ਹੈ, ਸਕੂਲ ਵਿਚ ਉਨ੍ਹਾਂ ਨੂੰ ਸਗੋਂ ਰੀਲੈਕਸੇਸ਼ਨ ਮਿਲਦੀ ਹੈ ਅਤੇ ਫਿਰ ਉਹ ਘਰ ਦਾ ਕੰਮ ਕਰਨ ਦੇ ਕਾਬਲ ਹੋ ਜਾਂਦੇ ਹਨ। ਇਸ ਲਈ ਮੈਂ ਗੌਰਮਿੰਟ ਨੂੰ ਇਕ ਸੁਜੈਸ਼ਨ ਦਿਆਂਗਾ ਔਰ ਬੇਨਤੀ ਕਰਾਂਗਾ ਕਿ ਇਸ ਪਾਸੇ ਬੜਾ ਧਿਆਨ ਕਰਨ ਦੀ ਲੋੜ ਹੈ।

ਇਥੇ ਕਸਟੋਡੀਅਨ ਦੀ ਜ਼ਮੀਨ ਬਾਰੇ ਬਹੁਤ ਜ਼ਿਆਦਾ ਕਿਹਾ ਗਿਆ ਹੈ। ਉਹ ਜ਼ਮੀਨ ਆਈ ਕਿਥੋਂ ਸੀ ? ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਦੱਸਦਾ ਹਾਂ ਕਿ ਉਹ ਜ਼ਮੀਨ ਸੀ ਜਿਹੜੀ ਇਥ ਮੁਸਲਿਮ ਇਵੈਕੁਈ ਛੱਡ ਕੇ ਗਏ ਸਨ। ਕੁਝ ਉਧਰਲੇ ਪਾਸਿਉਂ ਇਥੇ ਆ ਗਏ ਔਰ ਉਨ੍ਹਾਂ ਨੂੰ ਅਲਾਟੀ ਕਿਹਾ ਗਿਆ। ਉਨ੍ਹਾਂ ਨੂੰ ਜ਼ਮੀਨ ਦੇ ਦਿੱਤੀ ਅਤੇ ਬਾਕੀ ਜਿਹੜੀ ਜ਼ਮੀਨ ਬਚੀ ... (ਵਿਘਨ) ਇਸ ਜ਼ਮੀਨ, ਦੀ ਅਲਾਟਮੈਂਟ ਦਾ ਕੰਮ ਮੇਨ ਤੌਰ ਤੇ 1949-50 ਵਿੱਚ ਮੁੱਕ ਗਿਆ। ਬਾਕੀ ਜਿਹੜੀ ਜ਼ਮੀਨ ਬੱਚ ਗਈ ਕਿਉਂਕਿ ਸਕੀਮ ਦਾ ਉਸ ਵੇਲੇ ਹਿਸਾਬ ਨਾ ਲਗ ਸਕਿਆ ਅਤੇ ਉਹ ਨਾ ਹੋ ਸਕੀ। ਉਸ ਵੇਲੇ ਕਿਹਾ ਗਿਆ ਕਿ ਜੋ ਜ਼ਮੀਨ ਵਧ ਗਈ ਹੈ, ਉਸ ਦਾ ਫਿਰ ਲੇਖਾ ਪਤਾ ਕਰ ਲਵਾਂਗੇ।

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)।

ਸੋ ਮੈਂ ਇਨ੍ਹਾਂ ਵੀਰਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ 1950-51 ਦੀ ਜਿਹੜੀ ਜ਼ਮੀਨ ਐਨੀ ਦੇਰ ਪਈ ਰਹੀ, ਉਹ ਜ਼ਿਮੇਵਾਰੀ ਕਿਸ ਦੀ ਹੈ ? (ਵਿਘਨ) ਬੇਟ ਵਿੱਚ ਕੁਝ ਘਰ ਰਾਜਪੂਤਾਂ ਦੇ ਵਸਾਏ ਗਏ। ਔਰ ਇਨ੍ਹਾਂ ਨੇ ਹਰੀਜਨਾਂ ਨੂੰ ਵੋਟਾਂ ਲੈਣ ਵਾਸਤੇ ਲਾਰੇ ਲਾਉਂਦੇ ਰਹੇ ਕਿ ਤੁਹਾਨੂੰ ਜ਼ਮੀਨ ਦੇ ਦਿਆਂਗੇ। ਵੋਟਾਂ ਤਾਂ ਲੈ ਲਈਆਂ, ਪਰ ਉਨ੍ਹਾਂ ਦਾ ਕੀਤਾ ਕੁਝ ਨਹੀਂ। ਇਸ ਲਈ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਗੌਰਮਿੰਟ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਕੋਈ ਸੌਖਾ ਮਸਲਾ ਨਹੀਂ ਹੈ। ਇਹ ਕੰਪਲੀਕੇਟਿਡ ਮਸਲਾ ਹੈ। ਇਹ 20 ਸਾਲ ਉਨ੍ਹਾਂ ਨੂੰ ਲਾਰੇ ਲਾਉਂਦੇ ਆਏ ਅਤੇ ਉਹ ਉਸੀ ਤਰ੍ਹਾਂ ਵਾਹੁੰਦੇ ਆਏ। (ਵਿਘਨ) ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਮਸਲਾ ਹੱਲ ਹੋ ਜਾਣਾ ਚਾਹੀਦਾ ਹੈ। ਇਨ੍ਹਾਂ ਨੂੰ ਵੀ ਸੋਚ ਲੈਣਾ ਚਾਹੀਦਾ ਹੈ, ਇਹ ਪੇਚੀਦਾ ਮਸਲਾ ਹੈ (ਵਿਘਨ) ਇਹ ਤੁਸੀਂ (ਕਾਂਗਰਸ ਨੇ) ਕੀਤਾ ਹੈ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਸੜਕਾਂ ਦੇ ਬਾਰੇ ਵਿਚ ਅਰਜ਼ ਕਰਨਾ ਚਾਹੁੰਦਾ ਹਾਂ। ਸੜਕਾਂ ਤੋਂ ਬਗੈਰ ਪਿੰਡਾਂ ਵਿਚ ਪਹੁੰਚ ਨਹੀਂ ਹੁੰਦਾ। ਪਿੰਡਾਂ ਵਿਚ ਜਾਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਜ਼ਮੀਨ ਵਾਸਤੇ ਇਨ ਪੁਟਸ ਅਤੇ ਹੋਰ ਸਾਮਾਨ ਆਦਿ ਲੈ ਜਾਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਸੜਕਾਂ ਦੇ ਨਾ ਹੋਣ ਕਰਕੇ ਪਿੰਡਾਂ ਵਿਚੋਂ ਪਰੋਡਿਊਸ ਬਾਹਰ ਨਹੀਂ ਆ ਸਕਦੀ। ਮੈਂ ਕਹਿੰਦਾ ਹਾਂ ਕਿ ਇਹ ਸੜਕਾਂ ਦਾ ਕੰਮ ਤਾਂ ਆਜ਼ਾਦੀ ਤੋਂ ਬਾਅਦ ਹੀ ਇਕ ਦਮ ਸ਼ੁਰੂ ਹੋ ਜਾਣਾ ਚਾਹੀਦਾ ਸੀ। ਸਪੀਕਰ ਸਾਹਿਬ, ਮੈਂ ਇਥੇ ਅਸੈਂਬਲੀ ਵਿਚ ਇਕ ਕੁਐਸਚਨ ਕੀਤਾ ਸੀ (ਘੰਟੀ) ਸਪੀਕਰ ਸਾਹਿਬ, ਮੈਂ ਜਲਦੀ ਖ਼ਤਮ ਕਰ ਦਿਆਂਗਾ। ਮੈਂ ਕੁਐਸਚਨ ਕੀਤਾ ਕਿ ਜਿਹੜਾ ਪੰਜਾਬ ਹੁਣ ਪੰਜਾਬ ਹੈ, ਇਸ ਵਿਚ 1966-67 ਤੱਕ ਕਿੰਨੀਆਂ ਲਿੰਕ ਰੋਡਜ਼ ਬਣੀਆਂ ਹਨ ? ਮੈਨੂੰ ਦੱਸਿਆ ਗਿਆ ਕਿ ਸਿਰਫ 42 ਮੀਲ (ਵਿਘਨ) ਮੈਨੂੰ ਸਮਝ ਨਹੀਂ ਆਉਂਦੀ ਕਿ 20 ਸਾਲਾਂ ਵਿਚ ਐਨੀਆਂ ਹੀ ਸੜਕਾਂ। (ਵਿਘਨ) ਇਹ ਪਤਾ ਨਹੀਂ ਮੇਰੇ ਵੀਰ ਕਿਉਂ ਉਤਾਵਲੇ ਹੁੰਦੇ ਹਨ। ਫਿਰ ਦਸਿਆ ਗਿਆ ਕਿ 1967-68

[ਸਰਦਾਰ ਪ੍ਰਤਾਪ ਸਿੰਘ ਕਾਦੀਆਂ]

ਵਿਚ 65 ਮੀਲ ਸੜਕਾਂ ਬਣੀਆਂ । 1968-69 ਵਿਚ 650 ਮੀਲ ਬਣੀਆਂ ਅਤੇ 1969-70 ਵਿਚ 635 ਮੀਲ ਬਣੀਆਂ (ਘੰਟੀ)। ਇਸ ਲਈ, ਸਪੀਕਰ ਸਾਹਿਬ, ਇਸ ਚੀਜ਼ ਨੂੰ ਦੇਖਦੇ ਹੋਏ ਮੈਂ ਆਪਣੀ ਸਰਕਾਰ ਨੂੰ ਵਧਾਈ ਨਾ ਦੇਵਾਂ ਤੇ ਹੋਰ ਕੀ ਕਰਾਂ। ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। (ਘੰਟੀ) ਅੰਤ ਵਿਚ ਮੈਂ ਇਹੀ ਕਹਾਂਗਾ ਕਿ ਇਹ ਸੜਕਾਂ ਦਾ ਮਸਲਾ ਸਭ ਤੋਂ ਪਹਿਲਾਂ ਹਲ ਹੋ ਹੋ ਜਾਣਾ ਚਾਹੀਦਾ ਹੈ ਅਤੇ ਬੜੀ ਛੇਤੀ ਹੋ ਜਾਣਾ ਚਾਹੀਦਾ ਹੈ, ਤਾਕਿ ਅਸੀਂ ਬਾਕੀ ਦੇ ਡੀਵੈਲਪ ਮੈਂਟ ਦੇ ਪ੍ਰੋਗਰਾਮ ਚਲਾ ਸਕੀਏ। ਇਨ੍ਹਾਂ ਕੁਝ ਕਹਿਕੇ ਮੈਂ ਬੈਠ ਜਾਂਦਾ ਹਾਂ।

**चौधरी सत्यदेव** (अबोहर) : स्पीकर साहिब, हमारे पंजाब के राज्यपाल ने 19 जनवरी सोमवार को जो इस सदन में भाषण पेश किया था, उस के लिये मैं उनका हार्दिक अभिनन्दन करता हूं और उस के लिये धन्यवाद के प्रस्ताव की प्रौढ़ता करने के लिए खड़ा हुआ हूँ। भाषण को पढ़ कर साफ दिखाई देता है कि कितना कुछ किया जा रहा है मगर इतना कुछ होने के बावजूद भी यह कांग्रेसी मैंबरज़ कहते हैं कि इन्होंने कुछ नहीं किया और जनता के साथ धोखा किया है। इस लिए मैं कहना चाहता हूं कि इन बेचारों के साथ तो यह बात हुई कि--

"पंचनैव यदा करील षिटपे दोषं बसन्तस्यकिं ।
भोलु कोप्य विलोकते यदि दिवा सूर्यस्य किं दूषणम्"

जिसका मतलब यह है कि अगर करीर के वृक्ष को पत्ते नहीं लगते तो इस में बसंत का क्या दोष है और इसी तरह अगर उल्लू को दिन में दिखाई नहीं देता तो इस में सूर्य का क्या अपराध है। मैं कहना चाहता हूं कि इसी प्रकार इस भाषण में कुछ नहीं है, ऐसा यह मेरे सामने वाले दोस्त कहते हैं। मैं कहता हूं कि जिस प्रकार दिन में उल्लु को दिखाई नहीं देता उसी तरह इनको भी कुछ नज़र नहीं आता (विघ्न)। हमारी सरकार ने बहुत कुछ किया है। यह सब गवर्नर साहिब ने अपने भाषण में बताया है जिसके लिये मैं उनका धन्यवाद करता हूं।

स्पीकर साहिब, राज्यपाल साहिब ने अपन भाषण के पहले पेज में गुरु नानक देव जी का पांच सौ साला जन्म दिन मनाने का ज़िक्र किया है और पूज्य राष्ट्र पिता महात्मा गांधी जी की जन्म शताब्दी का भी :—

"1969-70 ਦਾ ਸਾਲ ਬੜੀ ਇਤਿਹਾਸਕ ਮਹੱਤਤਾ ਰਖਦਾ ਹੈ, ਕਿਉਂਕਿ ਇਸ ਸਾਲ ਅਸਾਂ ਸਹਿਨਸ਼ੀਲਤਾ, ਸੁਹਿਰਦਤਾ ਤੇ ਸ਼ਾਂਤੀ ਦੇ ਅਵਤਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਮਨਾਇਆ ਹੈ। ਇਨ੍ਹਾਂ ਹੀ ਗੁਣਾਂ ਦੇ ਪੁੰਜ ਮਹਾਤਮਾਂ ਗਾਂਧੀ ਜੀ ਦੀ ਜਨਮ ਸ਼ਤਾਬਦੀ ਮਨਾਈ ਹੈ।"

इतने शानदार शब्दों में उन्होंने कहा ; सुनहरी अक्षरों में लिखे जाने वाले यह शब्द हैं। फिर भी इन खद्दर धारियों के मुख से एक भी शब्द बधाई का नहीं निकला। यह कितने अफसोस की बात है। फिर आगे राज्यपाल जी ने विधान परिषद के बारे में कहा है कि :

"ਪਿਛਲੇ ਸਾਲ ਕੀਤੇ ਵਾਇਦੇ ਅਨੁਸਾਰ, ਮੇਰੀ ਸਰਕਾਰ, ਪੰਜਾਬ ਵਿਧਾਨ ਪ੍ਰੀਸ਼ਦ, ਜੋ ਕਿ ਰਾਜ ਦੇ ਖ਼ਜ਼ਾਨੇ ਤੇ ਇਕ ਵਾਧੂ ਭਾਰ ਸੀ, ਨੂੰ ਖ਼ਤਮ ਕਰਵਾਉਣ ਵਿਚ ਸਫਲ ਹੋ ਗਈ ਹੈ।"

स्पीकर साहिब, इतने खर्च से जो कि सफेद हाथी था अकाली व जनसंघ की सरकार ने जनता को बचाया है फिर भी यह (कांग्रेस बैंचों की तरफ इशारा करते हुए) एक शब्द भी धन्यवाद का

नहीं कह सके ( विघ्न) स्पीकर साहिब यहां सरदार कृपाल सिंह जी ने जनसंघ के ऊपर गलत आरोप लगाये हैं और यह भी कहा है कि आर० ऐस० ऐस० निकर पहनने वाले वह इस तरह के काम करते हैं। वह यहां पर बैठे नहीं हैं लेकिन मैं उनसे पूछना चहाता हूं कि * * * * * * * * * * *

(विघ्न)

**ਸ੍ਰੀ ਸਪੀਕਰ :** ਇਹ ਪਰਸਨਲ ਐਲੀਗੇਸਨਜ਼ ਹਨ। These should not form part of the proceedings. (These are personal allegations. These should not form part of the proceedings).

**ਚੌਧਰੀ ਤੁਲਸੀ ਰਾਮ ਚੌਹਾਨ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾ ਕਿ ਜਿਸ ਆਦਮੀ ਦੇ ਘਰੋਂ ਪਾਕਿਸਤਾਨੀ ਜਾਸੂਸ ਪਕੜੇ ਜਾਣ, ਕੀ ਉਹ ਆਦਮੀ ਪਕੜਿਆ ਨਹੀਂ ਜਾਣਾ ਚਾਹੀਦਾ...... (ਵਿਘਨ)

**Mr. Speaker :** This is no point of order.

**चौधरी सत्यदेव :** स्पीकर साहिब, अगली बात जो राज्यपाल साहिब ने अपने भाषण में कही है। वह यह है --

"ਮੇਰੀ ਸਰਕਾਰ, ਇਸ ਸਾਲ ਦੇ ਦਰਾਨ, ਖੇਤੀ ਬਾੜੀ ਦੇ ਵਿਕਾਸ ਨਾਲ ਸਬੰਧਤ ਪ੍ਰੋਗਰਾਮਾਂ ਨੂੰ ਵੱਧ ਤੋਂ ਵੱਧ ਅਹਿਮੀਅਤ ਦੇਂਦੀ ਰਹੀ ਹੈ। ਸਾਉਣੀ ਤੇ ਹਾੜੀ ਦੋਹਾਂ ਫਸਲਾਂ ਸਮੇਂ ਬਾਰਸ਼ ਨਾ ਹੋਣ ਦੇ ਬਾਵਜੂਦ 1969-70 ਦੇ 60.7 ਲੱਖ ਮੀਟ੍ਰਿਕ ਟਨ ਉਪਜ ਦੇ ਟੀਚੇ ਤੋਂ 3.20 ਲੱਖ ਮੀਟ੍ਰਿਕ ਟਨ ਵੱਧ ਪੈਦਾਵਾਰ ਹੋਣ ਦੀ ਆਸ ਹੈ। ਵੱਧ ਝਾੜ ਦੇਣ ਵਾਲੀਆਂ ਫਸਲਾਂ ਦੀਆਂ ਕਿਸਮਾਂ ਦੇ ਪ੍ਰੋਗਰਾਮ ਅਧੀਨ ਪਿਛਲੇ ਸਾਲ ਦੇ 30 ਲੱਖ ਏਕੜ ਰਕਬੇ ਦੇ ਮੁਕਾਬਲੇ ਇਸ ਸਾਲ 35 ਲੱਖ ਏਕੜ ਭੋਂ ਵਿਚ ਕਣਕ ਬੀਜੀ ਗਈ ਹੈ। ਖਾਦ ਦੀ ਖਪਤ 1968-69 ਦੇ 8.5 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਇਸ ਸਾਲ 10 ਲੱਖ ਮੀਟ੍ਰਿਕ ਟਨ ਹੋ ਜਾਵੇਗੀ। ਧਰਤੀ ਦੀ ਉਪਜਾਊ ਸ਼ਕਤੀ ਨੂੰ ਮੁੱਖ ਰਖਦੇ ਹੋਏ ਫ਼ਸਲਾਂ ਅਨੁਸਾਰ ਖਾਦ ਦੀਆਂ ਲੋੜਾਂ ਨੂੰ ਪੂਰਾ ਕਰਨ ਹਿਤ, ਸਰਕਾਰ ਵਲੋਂ 2 ਅਤੇ ਮਾਰਕਿਟਿੰਗ ਫੈਡਰੇਸ਼ਨ ਵਲੋਂ 8 ਭੋਂ ਪਰਖ ਲਿਬਾਰਟਰੀਆਂ ਖੋਲ੍ਹੀਆਂ ਗਈਆਂ ਹਨ। ਟਿਊਬਵੈਲ/ਪੰਪਿੰਗ ਸੈਟ ਲਾਉਣ ਲਈ ਇਸ ਸਾਲ ਦੇ ਅੰਤ ਤਕ ਕਾਸ਼ਤਕਾਰਾਂ ਨੂੰ 14 ਕਰੋੜ ਰੁਪਏ ਦੇ ਕਰਜ਼ ਦਿਤੇ ਜਾਣਗੇ ਜਿਸ ਨਾਲ 3 ਲੱਖ ਏਕੜ ਧਰਤੀ ਹੋਰ ਸਿੰਜੀ ਜਾ ਸਕੇਗੀ।"

स्पीकर साहिब, ट्यूबवैलों के बारे में, नहरों के बारे में और सड़कें बनाने के प्रोग्राम में हमारी सरकार ने बहुत अच्छे काम किये हैं। लेकिन इन कांग्रेसी भाइयों के मूंह से एक भी धन्यवाद का शब्द नहीं निकला। स्पीकर साहिब, मैं यह अवश्य कहूंगा कि भले ही हमारी सरकार ने अनाज की पैदावार को बढ़ाने के लिये पानी का प्रबन्ध किया या ट्यूबवैल का प्रबन्ध किया जिस से पैदावार बढ़ी होगी---परन्तु ऐसा अबोहर और फाजिलका में यह नहीं हो सका ---न नहरों और न ही टयूबवैलों के पानी से, पानी का प्रबन्ध हुआ। पानी की कमी से वह इलाका तबाह होता जा रहा है। गांव वाले उजड़ रहे हैं। पीने तक का भी पानी नहीं है, यहां अवश्य पूरी ताकत के साथ तुरन्त प्रबन्ध करना चाहिए।

**Mr. Speaker :** Please wind up now,

*Expunged as ordered by the Chair.

**चौधरी सत्यदेव :** स्पीकर साहिब, अबोहर फाजिलका का जो इलाका है जो आज बहुत बड़ा विषय बना हुआ है इसके बारे में मैं यह अर्ज करना चाहता हूं कि वहां के लोग हरियाणा तथा पंजाब बनने के बाद कुछ पंजाब में रह कर खुश हैं और बहुत सारे हरियाणा से प्रबल समर्थक हैं। मैं यह कहूंगा कि यह जो कुछ हुआ है यह अबोहर-फाजिलका के लिये ठीक नहीं हुआ। हमारी नैया मंझदार में है। न इधर न उधर (विघ्न) वहां के लोग सी० एम० से मिले भी थे लेकिन उनको इन्होंने तसल्लीबख्श जवाब नहीं दिया भुलावे में कह रखा है और मुख्य मन्त्री जी बारम्बार कहते हैं कि यह इलाका हरियाणा में नहीं जाने देंगे। कांग्रेस सरकार ने वहां 20 साल में कुछ नहीं किया था लेकिन अब यह सांझा फ्रन्ट की सरकार ने कुछ सड़कें बनाने और गांवों में बिजली देने के व अन्य काम शुरु किये है (घंटी)। जैसे अबोहर में 13 सड़कों और 7–8 गांवों को बिजली देने का। अगर यह इलाका हरियाणा में नहीं जाने देना तो जो काम शुरु हुआ है वह क्यों बन्द हो गया। वहां की जनता यह महसूस करती है कि हरियाणा में जाने की बात से ऐसा हुआ है। वह इलाका हरियाणा में जाने के कारण वहां काम बन्द हो गया है या इस का कोई और कारण होगा लेकिन वहां काम अवश्य बंद हो गया है। मैं सरकार से प्रार्थना करूंगा कि वहां काम तेजी से होना चाहिए। (घंटी) (विघ्न)

स्पीकर साहिब,, अभी और बहुत सी बातें कहने वाली हैं.....बैकवर्ड इलाका है। बहुत से काम करने बाकी हैं आप ने घण्टी बजानी शुरू कर दी।

**Mr. Speaker :** Please resume your seat now.

**चौधरी सत्यदेव :** अच्छा जी स्पीकर साहिब, आखिर में मैं फिर अपनी सरकार को कहूंगा कि काम जो फाज़िलका-अबोहर में हो रहे हैं उनको तेजी से करें (विघ्न) जो काम रोके हैं या रुके हैं या ढीले पड़े हैं उनको सतर्कता से चलायें ताकि वहां की जनता का विश्वास बना रहे। धन्यवाद।

**ਚੌਧਰੀ ਤੁਲਸੀ ਰਾਮ ਚੌਹਾਨ:** (ਬਲਾਚੌਰ) ਸਪੀਕਰ ਸਾਹਿਬ, ਗਵਰਨਰ ਸਾਹਿਬ, ਦੇ ਐਡਰੈਸ ਤੇ ਮੈਨੂੰ ਪੰਜ ਮਿੰਟ ਬੋਲਣ ਲਈ ਦਿੱਤੇ ਹਨ, ਪਰ ਫਿਰ ਵੀ ਮੈਂ ਆਪ ਦਾ ਧੰਨਵਾਦੀ ਹਾਂ ਕਿ ਆਪ ਨੇ ਮੈਨੂੰ ਬੋਲਣ ਲਈ ਟਾਈਮ ਤਾਂ ਦਿਤਾ ਹੈ। ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਕਿਹਾ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲ ਜਨਮ ਦਿਨ ਅਤੇ ਮਹਾਤਮਾ ਗਾਂਧੀ ਸ਼ਤਾਬਦੀ ਮਨਾਉਣ ਲਈ ਕਦਮ ਉਠਾਏ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਮਨਾਣ ਦੇ ਸ਼ੁਭ ਮੌਕੇ ਤੇ ਪੰਜਾਬ ਦੀਆਂ ਕਈ ਥਾਵਾਂ ਤੇ ਕਾਫੀ ਕੁਝ ਕੀਤਾ ਹੈ, ਪਰ ਪੰਜਾਬ ਦੇ ਕੁਝ ਇਲਾਕੇ ਜੋ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ, 187 ਪਿੰਡ ਹਨ, ਉਥੇ ਲੋਕਾਂ ਨੂੰ ਪਾਣੀ ਪੀਣ ਲਈ ਨਹੀਂ ਮਿਲਦਾ, ਉਥੇ ਪੀਣ ਲਈ ਪਾਣੀ ਦੇਣ ਦਾ ਪਰਬੰਧ ਕੀਤਾ ਜਾਵੇ। ਉਹ ਵੀ ਤਾਂ ਪੰਜਾਬ ਦਾ ਇੱਕ ਹਿੱਸਾ ਹਨ। (ਵਿਘਨ) ਮੈਂ ਫਜ਼ੂਲ ਦੀਆਂ ਗੱਲਾਂ ਵਿੱਚ ਟਾਈਮ ਨਹੀਂ ਵੇਸਟ ਕਰਨਾ ਚਾਹੁੰਦਾ। ਮੈਂ ਤਾਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਵੀ ਪੰਜਾਬ ਦਾ ਇਕ ਹਿੱਸਾ ਹੈ ਔਰ ਉਥੇ ਦੇ ਲੋਕਾਂ ਨੂੰ ਪੀਣ ਲਈ ਪਾਣੀ ਮਿਲਣਾ ਚਾਹੀਦਾ ਹੈ।

ਸਪੀਕਰ ਸਾਹਿਬ, ਅੱਜ ਪੰਜਾਬ ਵਿੱਚ ਇੱਕ ਐਸਾ ਮਾਹੌਲ ਪੈਦਾ ਹੋ ਗਿਆ ਹੈ। ਪੰਜਾਬ ਵਿਚ ਵਰਤ ਰਖੇ ਜਾਂਦੇ ਹਨ। (ਵਿਘਨ) ਪੰਜਾਬ ਸੁਕੜ ਕੇ ਇਕ ਮੁਠੀ ਵਿਚ ਆ ਗਿਆ ਹੈ। ਪਹਿਲਾ ਵਰਤ

ਰਖਿਆ ਹਰਿਆਣਾ ਬਣ ਗਿਆ ਔਰ ਫਿਰ ਦੂਸਰਾ ਵਰਤ ਰਖਿਆ ਤਾਂ ਪੰਜਾਬ ਵਿਚੋਂ ਫਾਜ਼ਿਲਕਾ ਚਲਾ ਗਿਆ। ਹੁਣ ਕਮਿਸ਼ਨ ਬੈਠਾ ਹੈ ਹੁਣ ਹੋਰ ਕੁਝ ਨਾ ਹੋ ਜਾਵੇ। (ਵਿਘਨ)

ਸਪੀਕਰ ਸਾਹਿਬ, ਅੱਜ ਹੁਸ਼ਿਆਰਪੁਰ ਜ਼ਿਲ੍ਹੇ ਦੀ ਹਾਲਤ ਦੇਖੋ, ਉਹ ਇਤਨਾ ਪਛੜਿਆ ਹੋਇਆ ਹੈ ਕਿ ਜਿਸ ਦਾ ਹੱਦ ਹਿਸਾਬ ਨਹੀਂ। 20 ਸਾਲ ਹੋ ਗਏ ਹਨ, ਆਜ਼ਾਦੀ ਮਿਲੇ ਨੂੰ ਪਰ ਇਥੇ ਹੁਸ਼ਿਆਰਪੁਰ ਵਿੱਚ 187 ਐਸੇ ਪਿੰਡ ਹਨ ਜਿਨ੍ਹਾਂ ਨੂੰ ਪੀਣ ਲਈ ਪਾਣੀ ਨਹੀਂ ਮਿਲਦਾ। ਸਪੀਕਰ ਸਾਹਿਬ, ਮੈਂ ਇਹ ਮੰਨਦਾ ਹਾਂ ਕਿ ਇਹ ਕਹਿਣਗੇ ਕਿ ਪਿਛਲੀ ਗੌਰਮਿੰਟ ਨੇ ਕੁਝ ਨਹੀਂ ਕੀਤਾ। ਪਰ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ 1964 ਵਿਚ 18 ਲੱਖ ਰੁਪਇਆ ਸਟੋਰ ਦੇ ਲਈ ਪੀਣ ਦੇ ਪਾਣੀ ਲਈ ਹਾਸਲ ਕੀਤਾ ਗਿਆ ਅਤੇ ਜੋ ਸਕੀਮਾਂ ਇਸ ਕੰਮ ਵਾਸਤੇ ਬਣਾਈਆਂ ਸਨ ਉਹ ਹਾਲੀ ਤਕ ਇਮਪਲੀਮੈਂਟ ਨਹੀਂ ਹੋਈਆਂ। ਫਿਰ ਚੀਫ ਮਨਿਸਟਰ ਇਸ ਦੇ ਜਵਾਬ ਵਿਚ ਕਹਿਣਗੇ ਕਿ ਦੋ ਸਕੀਮਾਂ ਇਮਪਲੀਮੈਂਟ ਹੋ ਗਈਆਂ ਹਨ। ਸਪੀਕਰ ਸਾਹਿਬ, ਜੋ ਸਕੀਮਾਂ ਸ਼ੁਰੂ ਹੋਈਆਂ ਹਨ, ਉਹ ਸਾਰੀਆਂ ਬੰਦ ਕਰ ਦਿੱਤੀਆਂ ਗਈਆਂ ਹਨ......

ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਨੀ ਚਾਹੁੰਦਾ ਹਾਂ ਕਿ ਉਹ ਇਲਾਕੇ ਬੈਕਵਰਡ ਕਰਾਰ ਦਿੱਤੇ ਜਾ ਚੁਕੇ ਹਨ ਅਤੇ ਮਹਿਕਮੇ ਵਲੋਂ ਸਰਕੂਲਰ ਵੀ ਜਾਰੀ ਹੋ ਚੁਕੇ ਹਨ, ਪਰ ਅੱਜ ਵੀ ਉਨ੍ਹਾਂ ਇਲਾਕਿਆਂ ਵਿਚ ਇੱਕ ਵੀ ਸਕੂਲ ਅਪਗਰੇਡ ਨਹੀਂ ਹੋਇਆ ਅਤੇ ਨਾ ਹੀ ਕੋਈ ਸੜਕ ਬਣੀ ਹੈ ਅਤੇ ਨਾ ਹੀ ਉਥੇ ਪਹਿਲਾਂ ਹੀ ਕੋਈ ਇਸ ਕਿਸਮ ਦੀ ਤਵਜੋ ਦਿਤੀ ਗਈ ਹੈ। ਇਸ ਗੌਰਮਿੰਟ ਨੇ ਵੀ ਉਸ ਇਲਾਕੇ ਵਲ ਕੋਈ ਧਿਆਨ ਨਹੀਂ ਦਿੱਤਾ। ਮੈਂ ਇਥੇ ਆਪਣੇ ਖ਼ਿਆਲਾਤ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਕਿ ਅਗਰ ਇਸ ਗੌਰਮਿੰਟ ਨੇ ਵੀ ਉਸ ਇਲਾਕੇ ਨਾਲ ਇਹ ਸਲੂਕ ਜਾਰੀ ਰਖਿਆ ਅਤੇ ਨਾ ਕੋਈ ਸੜਕਾਂ ਬਣਾਈਆਂ ਅਤੇ ਨਾ ਕੋਈ ਸਕੂਲ ਅਪਗਰੇਡ ਕੀਤੇ ਅਤੇ ਨਾ ਹੀ ਕੋਈ ਹੋਰ ਸਹੂਲਤਾਂ ਅਤੇ ਫੰਡ ਪਰੋਵਾਈਡ ਕੀਤੇ (ਵਿਘਨ) ਇਸ ਗਲ ਦੇ ਬਾਵਜੂਦ ਕਿ ਇਸ ਗੌਰਮਿੰਟ ਨੇ ਯਕੀਨ ਦਿਲਾਇਆ ਸੀ ਕਿ ਬੈਕਵਰਡ ਇਲਾਕਿਆਂ ਵਿਚ ਬੈਕਵਰਡ ਜ਼ਾਤੀਆਂ ਦਾ ਖਾਸ ਧਿਆਨ ਰਖਿਆ ਜਾਏਗਾ, ਤਾਂ ਹੋ ਸਕਦਾ ਹੈ ਕਿ ਉਸ ਇਲਾਕੇ ਦੇ ਲੋਕ ਇਕ ਮੈਮੋਰੰਡਮ ਲੈ ਕੇ ਕਮਿਸ਼ਨ ਦੇ ਅਗੇ ਪੇਸ਼ ਹੋਣ ਅਤੇ ਕਹਿਣ ਕਿ ਇਹ ਇਲਾਕੇ ਵੀ ਪੰਜਾਬ ਵਿਚੋਂ ਕੱਢ ਦਿਤੇ ਜਾਣ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਐਸੀ ਨੌਬਤ ਆਉਣ ਤੋਂ ਪਹਿਲਾਂ ਇਹ ਪੰਜਾਬ ਦੇ ਹਿੱਤ ਵਿੱਚ ਹੀ ਹੋਏਗਾ ਅਗਰ ਉਨ੍ਹਾਂ ਇਲਾਕਿਆਂ ਦਾ ਖਾਸ ਧਿਆਨ ਰਖਿਆ ਜਾਏ, ਕਿਉਂਕਿ ਉਹ ਪੰਜਾਬ ਦਾ ਇਕ ਬਹੁਤ ਵੱਡਾ ਹਿੱਸਾ ਹੈ। ਉਸ ਇਲਾਕੇ ਦਾ ਅਤੇ ਉਸ ਇਲਾਕੇ ਦੀਆਂ ਪੱਛੜੀਆਂ ਜਾਤੀਆਂ ਦਾ ਗਵਰਨਰ ਸਾਹਿਬ ਦੇ ਐਡਰਸ ਵਿਚ ਜ਼ਿਕਰ ਤਕ ਨਹੀਂ ਕੀਤਾ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ :

"ਖੁਦਾ ਉਸ ਮੁਸਾਫਿਰ ਕੀ ਹਿੰਮਤ ਬੜ੍ਹਾਏ,
ਜੋ ਮੰਜ਼ਿਲ ਕੋ ਪਾ ਕਰ ਭੀ ਮੰਜ਼ਿਲ ਨਾ ਪਾਏ"

ਮੇਰੀ ਅਰਜ਼ ਹੈ ਕਿ ਮਹਾਤਮਾਂ ਗਾਂਧੀ ਜੀ ਨੇ ਉਸ ਜ਼ਮਾਨੇ ਵਿਚ ਜਿਸ ਵੇਲੇ ਅੰਗਰੇਜ਼ਾਂ ਦੀ ਜ਼ਾਲਿਮ ਹਕੂਮਤ ਸੀ ਉਸ ਮਹਾਨ ਆਦਮੀ ਨੇ ਇਸ ਦੇਸ਼ ਦੀ 50 ਕਰੋੜ ਜਨਤਾ ਦੀ ਰਹਿਨੁਮਾਈ ਕੀਤੀ ਅਤੇ ਹਿੰਦੁਸਤਾਨ ਦੀ ਆਜ਼ਾਦੀ ਦੀ ਜੰਗ ਲੜੀ ਅਤੇ ਉਨ੍ਹਾਂ ਦੇ ਜ਼ੁਲਮ-ਓ-ਤਸ਼ਦਦ ਸਹਿਨ ਕਰਕੇ ਹਿੰਦੁਸਤਾਨ ਨੂੰ ਆਜ਼ਾਦ ਕਰਾਇਆ। ਅਗਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਨੇ ਉਸ ਮਹਾਨ ਆਦਮੀ ਨੂੰ ਵੀ ਮਾਫ਼ ਨਹੀਂ ਕੀਤਾ, ਉਸ ਦੇ ਬੁੱਤ ਦੀ ਬੇਇਜ਼ਤੀ ਕੀਤੀ ਅਤੇ ਨੈਸ਼ਨਲ ਫਲੈਗ ਦੀ ਬੇਇਜ਼ਤੀ ਕੀਤੀ, ਜਿਹੜਾ ਕਰੋੜਾਂ ਸ਼ਹੀਦਾਂ ਦਾ ਪ੍ਰਤੀਕ ਹੈ।

[ਚੌਧਰੀ ਤੁਲਸੀ ਰਾਮ ਚੌਹਾਨ]

ਸ਼ਾਇਦ ਇਹ ਗੌਰਮਿੰਟ ਇਹ ਚਾਹੁੰਦੀ ਹੈ ਕਿ ਅਸੀਂ ਮਿਨਾਰਟੀ ਦੇ ਲੋਕਾਂ ਨੂੰ ਛੱਡ ਜਾਣਾ ਹੈ ਅਤੇ ਉਨ੍ਹਾਂ ਨੂੰ ਜ਼ਲੀਲ ਕਰਨਾ ਹੈ। ਇਨ੍ਹਾਂ ਬੈਂਚਾਂ ਤੋਂ ਕਈ ਮੇਰੇ ਵੀਰਾਂ ਨੇ ਕਿਹਾ ਕਿ ਕਾਂਗਰਸ ਖ਼ਤਮ ਹੋ ਗਈ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਕਾਂਗਰਸ ਨੂੰ ਅੰਗਰੇਜ਼ ਨਹੀਂ ਖ਼ਤਮ ਕਰ ਸਕੇ, ਉਨ੍ਹਾਂ ਨੇ ਇਤਨੇ ਜ਼ੁਲਮ ਔਰ ਸਿਤਮ ਕੀਤੇ ਅਤੇ ਜੇਲਾਂ ਵਿਚ ਸੁੱਟਿਆ, ਉਨ੍ਹਾਂ ਦੀਆਂ ਜੇਲ੍ਹਾਂ ਨਹੀਂ ਖ਼ਤਮ ਕਰ ਸਕੀਆਂ। ਇਹ ਸਾਡੇ ਆਪਣੇ ਭਰਾਵਾਂ ਦੀ ਸਰਕਾਰ ਕੀ ਖ਼ਤਮ ਕਰੇਗੀ। ਅਜਿਹੇ ਚੰਦ ਲੋਕ ਹਨ, ਜਿਹੜੇ ਹਿੰਦੁਸਤਾਨ ਦੀ ਆਜ਼ਾਦੀ ਤੋਂ ਪਹਿਲਾਂ ਅੰਗਰੇਜ਼ਾਂ ਦੇ ਪਿਠੂ ਸਨ ਅਤੇ ਜਦੋਂ ਕਾਂਗਰਸ ਦੀ ਹਕੂਮਤ ਬਣੀ ਤਾਂ ਉਹ ਕਾਂਗਰਸ ਵਿੱਚ ਆ ਮਿਲੇ ਅਤੇ ਕਾਂਗਰਸ ਦੀ ਹਕੂਮਤ ਦੇ ਟੁਟਣ ਨਾਲ ਉਹ ਭਜਣੇ ਸ਼ੁਰੂ ਹੋ ਗਏ। ਸਾਨੂੰ ਕੋਈ ਤਕਲੀਫ ਨਹੀਂ ਉਹ ਭਜ ਜਾਣ, ਪਰ ਮੈਂ ਸਰਦਾਰ ਗੁਰਨਾਮ ਸਿੰਘ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਅੰਗਰੇਜ਼ਾਂ ਤੋਂ ਕਾਂਗਰਸ ਵਿੱਚ ਆਏ ਸਨ, ਕਾਂਗਰਸ ਤੋਂ ਤੁਹਾਡੇ ਕੋਲ ਆਏ ਹਨ, ਉਹ ਕਲ ਨੂੰ ਕਿਸੇ ਨਥੂ ਫਤੂ ਦੀ ਹਕੂਮਤ ਆਏਗੀ ਤਾਂ ਉਹ ਤੁਹਾਡੇ ਕੋਲੋਂ ਉਧਰ ਚਲੇ ਜਾਣਗੇ। ਮੈਂ ਕਹਿੰਦਾ ਹਾਂ ਕਿ ਜਿਹੜੇ ਅਕਾਲੀ ਵੀਰ ਅਕਾਲੀ ਪਾਰਟੀ ਦੇ ਚੋਣ ਨਿਸ਼ਾਨ ਤੇ ਲੜ ਕੇ ਆਏ ਹਨ, ਜਿਨ੍ਹਾਂ ਨੇ ਲੋਕਾਂ ਦੀ ਸੇਵਾ ਕੀਤੀ ਹੈ, ਗੌਰਮਿੰਟ ਬਣਾਈ ਅਤੇ ਇਹ ਗੌਰਮਿੰਟ ਕਾਨੂੰਨ ਰਾਹੀਂ ਬਣੀ ਹੈ, ਮਗਰ ਕਾਨੂੰਨ ਰਾਹੀਂ ਬਣੀ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪੰਜਾਬ ਦੀ ਜਨਤਾ ਨੂੰ ਸੁਖੀ ਰਖੇ। (ਵਿਘਨ) ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ 26 ਜਨਵਰੀ ਨੂੰ ਪੰਜਾਬ ਦੇ ਸ਼ਹਿਰਾਂ ਵਿਚ ਕੀ ਹੋਇਆ, ਮੈਂ ਇਸ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਨੰਗੀਆਂ ਤਲਵਾਰਾਂ ਕੱਢ ਕੇ ਬੜੇ ਬੜੇ ਜਲੂਸ ਕਢੇ ਗਏ। ਉਹ ਤਲਵਾਰਾਂ ਕਿਸ ਨੂੰ ਵਿਖਾਈਆਂ ਗਈਆਂ ? ਅਸੀਂ ਚੀਫ ਮਨਿਸਟਰ ਸਾਹਿਬ ਨੂੰ ਯਕੀਨ ਦਿਲਾਇਆ ਸੀ ਕਿ ਚੰਡੀਗੜ੍ਹ ਦੇ ਮਸਲੇ ਵਿਚ ਅਸੀਂ ਤੁਹਾਡੇ ਨਾਲ ਹਾਂ। ਮੈਂ ਕਹਿੰਦਾ ਹਾਂ ਕਿ ਅਗਰ ਉਹ ਤਲਵਾਰਾਂ ਦਿਖਾਣੀਆਂ ਸਨ ਤਾਂ ਚੰਡੀਗੜ੍ਹ ਵਿਚ ਵਿਖਾਉਂਦੇ, ਦਿੱਲੀ ਵਿਚ ਵਿਖਾਉਂਦੇ, ਮਗਰ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਹੀ ਇਸ ਤਰ੍ਹਾਂ ਡਰਾਉਣਾ ਅਤੇ ਧਮ-ਕਾਉਣਾ ਸ਼ੁਰੂ ਕਰ ਦਿੱਤਾ, ਅਸੀਂ ਤੁਹਾਡੀਆਂ ਦੁਕਾਨਾਂ ਲੁਟ ਲਵਾਂਗੇ। ਅਸੀਂ ਤੁਹਾਡੇ ਨਾਲ ਇਹ ਕਰਾਂਗੇ ਉਹ ਕਰਾਂਗੇ। ਮੈਨੂੰ ਸਮਝ ਨਹੀਂ ਆ ਰਹੀ ਕਿ ਇਹ ਸਾਡੀ ਮਨਿਸਟਰੀ ਜਾ ਕਿਧਰ ਨੂੰ ਰਹੀ ਹੈ ? ਅਗਰ ਸਾਡੀ ਐਡਮਨਿਸਟਰੇਸ਼ਨ ਇਸ ਤਰ੍ਹਾਂ ਚਲਦੀ ਰਹੀ ਤਾਂ ਮੈਂ ਦਾਹਵੇ ਨਾਲ ਕਹਿੰਦਾ ਹਾਂ ਕਿ ਪੰਜਾਬ ਨਹੀਂ ਰਹੇਗਾ ਅਤੇ ਪੰਜਾਬ ਵਿੱਚ ਅੱਗ ਲਗ ਜਾਏਗੀ। ਮੈਂ ਇਹ ਖਾਸ ਤੌਰ ਤੇ ਹੁਸ਼ਿਆਰਪੁਰ ਦੇ ਲੋਕਾਂ ਦੇ ਰੋਸ ਦਾ ਇਜ਼ਹਾਰ ਕਰਦਾ ਹਾਂ। ਮੇਰੇ ਇਕ ਦੋਸਤ ਨੇ ਹੁਣੇ ਦੱਸਿਆ ਹੈ ਕਿ ਫਾਜ਼ਿਲਕਾ ਦੇ ਲੋਕ ਕੀ ਕਰ ਰਹੇ ਹਨ ...... (ਵਿਘਨ) ......

**ਇਕ ਮਾਨਯਗ ਮੈਂਬਰ**: ਮੈਂ ਕਹਿੰਦਾ ਹਾਂ ਕਿ ਜਿਹੜਾ ਅਮਨ ਪੰਜਾਬ ਵਿਚ ਰਿਹਾ ਹੈ, ਉਹ ਕਿਤੇ ਵੀ ਨਹੀਂ ਰਿਹਾ ...... (ਵਿਘਨ) ......

**ਚੌਧਰੀ ਤੁਲਸੀ ਰਾਮ ਚੌਹਾਨ :** ਸਪੀਕਰ ਸਾਹਿਬ, ਮੈਂ ਹੁਣੇ ਹੀ ਵਾਈਂਡ ਅਪ ਕਰਦਾ ਹਾਂ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਹੁਸ਼ਿਆਰਪੁਰ ਵਿੱਚ ਕੁਝ ਐਸੇ ਹਰੀਜਨ ਹਨ, ਜਿਨ੍ਹਾਂ ਦੀ ਜ਼ਮੀਨ ਤੇ ਕੁਝ ਆਦਮੀਆਂ ਨੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ। ਹਰੀਜਨ ਅਕਾਲੀ ਵੀ ਹਨ, ਹਰੀਜਨ ਸਾਡੇ ਵਿੱਚ ਵੀ ਹਨ, ਹਰੀਜਨ ਕਮਿਊਨਿਸਟ ਵੀ ਹਨ ਅਤੇ ਹਰੀਜਨ ਜਨਸੰਘੀ ਵੀ ਹਨ। ਮੇਰੇ ਇੱਕ ਵੀਰ ਨੇ ਜ਼ਿਕਰ ਕੀਤਾ ਹੈ ਕਿ ਅਸੀਂ ਹਰੀਜਨਾਂ ਦੀ ਪਿੱਠ ਤੇ ਹਾਂ ਲੇਕਿਨ ਜਿਹੜੇ ਉਨ੍ਹਾਂ ਹਰੀਜਨਾਂ ਤੇ ਜ਼ੁਲਮ ਹੋ ਰਹੇ ਹਨ, ਉਨਾਂ ਦਾ ਖ਼ਾਸ ਖ਼ਿਆਲ ਰਖਿਆ ਜਾਣਾ ਚਾਹੀਦਾ ਹੈ। (ਵਿਘਨ) ਉਨ੍ਹਾਂ ਹਰੀਜਨਾਂ ਕੋਲੋਂ ਮਾਲੇਰਕੋਟਲਾ ਵਿਚ 10 ਹਜ਼ਾਰ ਏਕੜ ਜ਼ਮੀਨ ਵਾਪਸ ਲੈ ਲਈ ਗਈ ਹੈ (ਵਿਘਨ) ਜੈ ਹਿੰਦ।

## WALK OUT

(ਇਸ ਵਕਤ ਸਪੀਕਰ ਸਾਹਿਬ ਨੇ ਚੀਫ਼ ਮਨਿਸਟਰ ਸਾਹਿਬ ਨੂੰ ਬੋਲਣ ਲਈ ਕਿਹਾ, ਪਰ ਸ਼੍ਰੀ ਗੁਰਦਿਆਲ ਸੈਣੀ ਅਤੇ ਚੌਧਰੀ ਜਗਤ ਰਾਮ ਵੀ ਉਠ ਕੇ ਬੇਨਤੀ ਕਰਨ ਲਗੇ ਕਿ ਉਨ੍ਹਾਂ ਨੂੰ ਵੀ ਬੋਲਣ ਦਾ ਟਾਈਮ ਦਿੱਤਾ ਜਾਏ। ਹਾਊਸ ਵਿਚ ਸ਼ੋਰ ਸ਼ੁਰੂ ਹੋ ਗਿਆ ਅਤੇ ਕੋਈ ਗਲ ਠੀਕ ਤਰ੍ਹਾਂ ਸੁਣਾਈ ਨਹੀਂ ਦਿੱਤੀ )

**ਸ਼੍ਰੀ ਸਪੀਕਰ** : ਸੈਣੀ ਸਾਹਿਬ, ਤੁਹਾਡੇ ਲੀਡਰ ਦੀ ਲਿਸਟ ਆਈ ਹੈ, ਤੁਹਾਡੀ ਪਾਰਟੀ ਦਾ ਸਾਰਾ ਟਾਈਮ ਖ਼ਤਮ ਹੋ ਗਿਆ ਹੈ। (Saini Sahib, according to the list supplied by the leader of your party, the entire time falling to the share of your party has already been taken up)

(ਇਸ ਵਕਤ ਸ਼੍ਰੀ ਗੁਰਦਿਆਲ ਸੈਣੀ ਅਤੇ ਚੌਧਰੀ ਜਗਤ ਰਾਮ ਵਾਕ ਆਊਟ ਕਰਕੇ ਹਾਊਸ ਤੋਂ ਬਾਹਰ ਚਲੇ ਗਏ)

## DISCUSSION ON GOVERNOR'S ADDRESS (RESUMPTION)

**ਮੁੱਖ ਮੰਤਰੀ (ਸਰਦਾਰ ਗੁਰਨਾਮ ਸਿੰਘ)** : ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਤੇ 3-4 ਦਿਨਾਂ ਤੋਂ ਬੜੀ ਧੂਆਂਦਾਰ ਬਹਿਸ ਹ ਰਹੀ ਹੈ ਅਰ ਇਹ ਅਖ਼ੀਰਲੀ ਬਹਿਸ ਬਹੁਤ ਹੀ ਧੂਆਂਦਾਰ ਸੀ। ਇਥੋਂ ਤਕ ਕਿ ਜ਼ੈਲਦਾਰੀਆਂ ਅਤੇ ਨੰਬਰਦਾਰੀਆਂ ਤਕ ਵੀ ਚਲੇ ਗਏ। ਇਹ ਆਪ ਹੀ ਸਭ ਕੁਝ ਕਰਦੇ ਰਹੇ, ਖ਼ੈਰ ਮੈਂ ਇਨ੍ਹਾਂ ਗਲਾਂ ਵਿਚ ਨਹੀਂ ਜਾਣਾ ਚਾਹੁੰਦਾ। (ਵਿਘਨ) ... ਕਈ ਸੱਜਨਾਂ ਨੇ ਇਥੇ ਚੰਗੀਆਂ ਗੱਲਾਂ ਵੀ ਕੀਤੀਆਂ, ਚੰਗੇ ਸੁਝਾਅ ਵੀ ਦਿੱਤੇ। ਪਰ ਕਈ ਸਜਣਾਂ ਨੇ ਕੋਸ਼ਿਸ਼ ਕੀਤੀ ਕਿ ਸਿਆਸੀ ਲਾਭ ਉਠਾਉਣਾ ਚਾਹੀਦਾ ਹੈ, ਭਾਵੇਂ ਗ਼ਲਤ ਗਲਾਂ ਕਰਨੀਆਂ ਪੈਣ। ਕਈ ਗਲਾਂ ਐਸੀਆਂ ਹੋਈਆਂ ਹਨ, ਜਿਨ੍ਹਾਂ ਦਾ ਮਤਲਬ ਹੀ ਕੁਝ ਨਹੀਂ ਸੀ। ਮੇਰੇ ਕੋਲ ਇਤਨਾ ਸਮਾਂ ਤਾਂ ਨਹੀਂ ਕਿ ਮੈਂ ਇਨ੍ਹਾਂ ਸਾਰੀਆਂ ਗਲਾਂ ਦਾ ਜਵਾਬ ਦੇ ਸਕਾਂ, ਮੈਂ ਮੋਟੀਆਂ ਮੋਟੀਆਂ ਗੱਲਾਂ ਦਾ ਜਵਾਬ ਦਿਆਂਗਾ। ਉਨ੍ਹਾਂ ਆਨਰੇਬਲ ਮੈਂਬਰਾਂ ਦੀਆਂ ਗਲਾਂ ਦਾ, ਜਿਨ੍ਹਾਂ ਨੇ ਦਿਆਨਤਦਾਰੀ ਨਾਲ ਇਹ ਕੋਸ਼ਿਸ਼ ਕੀਤੀ ਕਿ ਜੋ ਸੱਚੀ ਗਲ ਹੈ ਉਹ ਦੱਸੀ ਜਾਵੇ। ਆਪੋਜ਼ੀਸ਼ਨ ਦਾ, ਮੁਖ਼ਾਲਫ ਪਾਰਟੀ ਦਾ ਫਰਜ਼ ਮੁਖ਼ਾਲਫਤ ਕਰਨਾ ਹੈ, ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ, ਮਗਰ ਜਮਹੂਰੀਅਤ ਦੇ ਵਿੱਚ ਦਿਆਨਤਦਾਰੀ ਦੀ ਗੱਲ ਚੰਗੀ ਰਹਿੰਦੀ ਹੈ, ਦੂਸਰੀ ਮੁਖ਼ਾਲਫਤ ਠੀਕ ਨਹੀਂ ਰਹਿੰਦੀ। ਕਈ ਚੰਗਾ ਸੁਝਾਅ ਹੋਵੇ ਸਰਕਾਰ ਉਸ ਨੂੰ ਮਨਣ ਵਾਸਤੇ ਤਿਆਰ ਹੈ, ਮਗਰ ਜੋ ਗਾਲ੍ਹਾਂ ਕੱਢੀਆਂ ਜਾਣ ਤਾਂ ਸਰਕਾਰ ਕੰਨ ਬੰਦ ਕਰ ਲਏਗੀ ਅਤੇ ਉਨ੍ਹਾਂ ਸੱਜਨਾਂ ਦੀ ਜ਼ਬਾਨ ਖ਼ਰਾਬ ਹੋ ਜਾਏਗੀ। ਮੈਂ ਮਿਸਾਲ ਦੇ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਦਾ ਲੀਡਰ, ਜਿਸ ਦੀ ਬੜੀ ਮਹਾਨਤਾ ਹੁੰਦੀ ਹੈ ਉਸ ਨੇ ਆਪਣੀ ਜ਼ਿਮੇਵਾਰੀ ਨੂੰ ਮਹਿਸੂਸ ਕਰਕੇ ਸਰਕਾਰ ਨੂੰ ਵਧਾਈ ਦਿੱਤੀ ਸਰਕਾਰ ਦੇ ਕੰਮਾਂ ਤੇ। ਮੈਂ ਸਮਝਦਾ ਸੀ ਕਿ ਇਸ ਹਾਲਤ ਵਿਚ ਮੈਨੂੰ ਜਵਾਬ ਦੇਣ ਦੀ ਕੋਈ ਜ਼ਰੂਰਤ ਨਹੀਂ। ਕਿਉਂਕਿ ਇਕ ਪਾਰਟੀ ਜਿਹੜੀ ਆਲ ਇੰਡੀਆ ਰੈਕਗ਼ੇ-ਨਾਈਜ਼ਡ ਪਾਰਟੀ ਹੋਵੇ, ਅਤੇ ਨਾਲ ਹੀ ਇਥੇ ਹਾਊਸ ਵਿਚ ਆਪੋਜ਼ੀਸ਼ਨ ਪਾਰਟੀ ਰੈਕਗਨਾਈਜ਼ਡ ਹੋਵੇ, ਉਸ ਪਾਰਟੀ ਦੇ ਲੀਡਰ ਨੇ ਸਾਡੇ ਹਰ ਕੰਮ ਵਿਚ ਵਧਾਈ ਦਿੱਤੀ ਹੈ, ਤੋਂ ਮੈਂ ਸਮਝਦਾ ਹਾਂ ਕਿ ਜ਼ਰੂਰਤ ਨਹੀਂ ਲੀਡਰ ਆਫ਼ ਦੀ ਹਾਊਸ ਨੂੰ ਜਵਾਬ ਦੇਣ ਦੀ। ਲੇਕਿਨ ਫਿਰ ਭੀ ਕਈ ਆਨਰੇਬਲ ਮੈਂਬਰਾਂ ਨੇ ਗੱਲਾਂ ਕੀਤੀਆਂ, ਮੈਂ ਖ਼ਾਸ ਤੌਰ ਤੇ ਡਿਪਟੀ ਲੀਡਰ ਸਾਹਿਬ ਦਾ ਵੀ ਜ਼ਿਕਰ ਕਰਦਾ ਹਾਂ, ਉਨ੍ਹਾਂ ਨੇ ਬਹੁਤ ਹੀ ਸਖ਼ਤ ਭਾਸ਼ਾ ਦੀ ਵਰਤੋਂ ਕੀਤੀ, ਲੇਕਿਨ ਮੈਨੂੰ ਉਹ ਭਾਸ਼ਾ ਨਹੀਂ ਵਰਤਣੀ ਚਾਹੀਦੀ। ਖ਼ੈਰ ਉਹ ਨੌਜਵਾਨ ਹਨ, ਉਹ ਫੌਜ ਵਿਚ ਰਹੇ ਹਨ, ਉਨ੍ਹਾਂ ਨੂੰ ਜੋਸ਼ ਆਇਆ ਹੋਵੇਗਾ ਕਿਸੇ ਪੁਰਾਣੀ ਗਲ ਦਾ। ਉਨ੍ਹਾਂ ਨੇ ਮੇਰੇ ਇਕ ਸਾਥੀ ਸਰਦਾਰ ਤਰਲੋਚਨ ਸਿੰਘ ਰਿਆਸਤੀ ਜਦੋਂ ਬੋਲ ਰਹੇ ਸੀ, ਉਨ੍ਹਾਂ ਨੇ

[ਮੁੱਖ ਮੰਤਰੀ]

ਕੁਝ ਕਿਹਾ ਅਤੇ ਇਹ ਵੀ ਕਿਹਾ ਕਿ ਉਹ ਡੀਫੈਕਟਰ ਹੈ। ਮੈਂ ਪੁਛਦਾ ਹਾਂ ਕਿ ਕਾਂਗਰਸ ਪਾਰਟੀ ਵੀ ਡੀਫੈਕਟਰ ਦਾ ਲਫਜ਼ ਇਸਤੇਮਾਲ ਕਰ ਸਕਦੀ ਹੈ ? ਕੀ ਇਨ੍ਹਾਂ ਨੂੰ ਜੁਰੱਤ ਹੋ ਸਕਦੀ ਹੈ ਇਸ ਤਰ੍ਹਾਂ ਕਹਿਣ ਦੀ ? ਮੈਂ ਸਮਝਦਾ ਹਾਂ ਕਿ ਇਨ੍ਹਾਂ ਲਈ ਤਾਂ ਇਹ ਸ਼ਬਦ ਡਿਕਸ਼ਨਰੀ ਵਿਚੋਂ ਉੜਾ ਦੇਣਾ ਚਾਹੀਦਾ ਹੈ । ਮੈਂ ਮਿਸਾਲ ਦਿੰਦਾ ਹਾਂ ਕਿ ਇਹ ਪਾਰਟੀ ਕਿਸ ਤਰ੍ਹਾਂ 'ਸੁਖਾਲੀ ਜ਼ਮੀਰ', 'ਈਜ਼ੀ ਕਾਂਨਸ਼ੀਅਸ' ਬਣਾ ਲੈਂਦੀ ਹੈ। ਇਕ ਪ੍ਰੈਜ਼ੀਡੈਂਟ ਦੀ ਚੋਣ ਆਈ ਅਤੇ ਕਾਂਗਰਸ ਪਾਰਟੀ ਨੇ ਆਪਣੀ ਪਾਰਟੀ ਦਾ ਇੱਕ ਆਫੀਸ਼ਲ ਕੈਂਡੀਡੇਟ ਪੁਟ ਕੀਤਾ ...... (ਵਿਘਨ) ਕਾਂਗਰਸ ਪਾਰਟੀ ਨੇ ਆਪਣਾ ਆਫੀਸ਼ਲ ਕੈਂਡੀਡੇਟ ਖੜ੍ਹਾ ਕੀਤਾ । ਉਸ ਦੇ ਨਾਮੀਨੇਸ਼ਨ ਪੇਪਰਜ਼ ਤੇ ਪਰਧਾਨ ਮੰਤਰੀ ਨੇ ਦਸਖਤ ਕੀਤੇ। ਮੈਂ ਸੈਂਟਰ ਦੀ ਕਾਂਗਰਸ ਤੇ ਨੁਕਤਾਚੀਨੀ ਨਹੀਂ ਕਰਨਾ ਚਾਹੁੰਦਾ। ਸਾਨੂੰ ਇਥੇ ਇਹ 4 ਦਿਨ ਤੋਂ ਸਬਕ ਦੇ ਰਹੇ ਹਨ, ਇਸ ਲਈ ਇਸ ਗਲ ਦਾ ਜ਼ਿਕਰ ਕਰਦਾ ਹਾਂ। ਇਨ੍ਹਾਂ ਨੇ ਆਪਣੀ ਜ਼ਮੀਰ ਨੂੰ ਇੰਨਾਂ ਆਸਾਨ ਕੀਤਾ ਕਿ ਆਪਣੇ ਹੀ ਉਮੀਦਵਾਰ ਦੇ ਖਿਲਾਫ ਵੋਟ ਦਿਤੇ। (ਟ੍ਰੇਯਰੀ ਬੈਂਚਾਂ ਵਲੋਂ ਤਾੜੀਆਂ ) ਜਿਥੇ ਤਕ ਅਖਬਾਰਾਂ ਨੇ ਦਸਿਆ ਇਸ ਪਾਰਟੀ ਦਾ ਸਿਰਫ ਇਕ ਸਰਦਾਰ ਤਰਲੋਚਨ ਸਿੰਘ ਰਿਆਸਤੀ ਸੀ ਜਿਸ ਨੇ ਆਵਾਜ਼ ਉਠਾਈ ਕਿ ਆਫੀਸ਼ਲ ਉਮੀਦਵਾਰ ਨੂੰ ਵੋਟ ਪਾਉਣਾ ਚਾਹੀਦਾ ਹੈ। ਇਹ ਖੁਸ਼ੀ ਦੀ ਗਲ ਹੈ ਕਿ ਉਹ ਕੱਲਾ ਹੀ ਡਟਿਆ ਰਿਹਾ ਪਰ ਜਦ ਉਸ ਨੇ ਇਹ ਦੇਖਿਆ ਕਿ ਕਾਂਗਰਸ ਪਾਰਟੀ ਦੀ ਇਹ ਹਾਲਤ ਹੋ ਗਈ ਹੈ ਅਤੇ ਜਦੋਂ ਜੀ ਕਰਦਾ ਹੈ ਆਪਣੀ ਜ਼ਮੀਰ ਨੂੰ ਮੋੜਾ ਦੇ ਲੈਂਦੀ ਹੈ ਤਾਂ ਉਸ ਨੇ ਸੋਚਿਆ ਕਿ ਇਹੀ ਬਿਹਤਰ ਹੈ ਕਿ ਜ਼ਮੀਰ ਵਾਲੀ ਪਾਰਟੀ ਵਲ ਹੀ ਚਲਾ ਜਾਵਾਂ। (ਤਾੜੀਆਂ) ਮੈਂ ਮਹਿਸੂਸ ਕਰਦਾ ਹਾਂ ਕਿ ਕੋਈ ਪਾਰਟੀ ਬੜੀ ਨਹੀਂ ਹੋ ਸਕਦੀ ਜਦੋਂ ਬੇਅਸੂਲੀ ਹੋ ਜਾਵੇ। ਕਾਂਗਰਸ ਪਾਰਟੀ ਬੇਅਸੂਲੀ ਪਾਰਟੀ ਹੋ ਚੁਕੀ ਹੈ। ਨਤੀਜਾ ਸਭ ਦੇ ਸਾਹਮਣੇ ਹੈ। ਇਸ ਦੇ ਦੋ ਹਿੱਸੇ ਹੋ ਗਏ ਹਨ ਦੋ ਬੈਲਾਂ ਦੇ ਪਿਛੇ ਲੜ ਰਹੇ ਹਨ। ਇਕ "ਆਰ" ਕਾਂਗਰਸ ਹੈ, ਇਕ "ਓ" ਕਾਂਗਰਸ ਹੈ। ਦੋਵੇਂ ਬੈਲਾਂ ਦੇ ਪਿਛੇ ਲੜ ਰਹੇ ਹਨ। ਮੈਂ ਕਹਿੰਦਾ ਹਾਂ ਕਿ ਕਿਉਂ ਬੈਲਾਂ ਦੇ ਪਿਛੇ ਪਏ ਹੋ ਅਸੀਂ ਤਾਂ ਲੋਕਾਂ ਨੂੰ ਟ੍ਰੈਕਟਰ ਤੇ ਟਰਾਲੀਆਂ ਦੇ ਰਹੇ ਹਾਂ। (ਵਿਘਨ) ਕੈਪਟਨ ਸਾਹਿਬ ਆਦਤ ਤੋਂ ਮਜਬੂਰ ਹਨ, ਬੋਲੀ ਜਾਣ ਦਿਓ। (ਵਿਘਨ) ਤੁਹਾਡੇ ਕਲੇਜੇ ਲਗ ਕੇ ਇਥੇ ਆਏ ਹਾਂ। (ਤਾੜੀਆਂ) ਮੈਂ ਉਹ ਲਫਜ਼ ਇਸਤੇਮਾਲ ਨਹੀਂ ਕਰਦਾ ਜੋ ਕੈਪਟਨ ਸਾਹਿਬ ਇਸਤੇਮਾਲ ਕਰਦੇ ਹਨ। ਇਸ ਕਾਂਗਰਸ ਪਾਰਟੀ ਨੂੰ ਤਾਂ ਆਪਣੇ ਆਪ ਖਤਮ ਹੋ ਜਾਣਾ ਚਾਹੀਦਾ ਸੀ। ਇਹ ਆਪਣੇ ਆਪ ਨੂੰ ਮਹਾਤਮਾ ਗਾਂਧੀ ਦੇ ਪੈਰੋਕਾਰ ਕਹਿੰਦੇ ਹਨ ਪਰ ਹੈ ਨਹੀਂ। ਉਨ੍ਹਾਂ ਨੇ ਇਨ੍ਹਾਂ ਦੇ ਕਾਰਨਾਮੇ ਦੇਖ ਕੇ ਕਿਹਾ ਸੀ ਕਿ ਕਾਂਗਰਸ ਨੂੰ ਬੰਦ ਕਰ ਦਿਓ ਉਨ੍ਹਾਂ ਨੂੰ ਪਤਾ ਸੀ ਕਿ ਜਿਸ ਦੀ ਉਂਗਲੀ ਨੂੰ ਲਹੂ ਲਗ ਗਿਆ ਉਸ ਨੇ ਕਹਿਣਾ ਹੈ ਕਿ ਮੈਂ ਪਹਿਲਾਂ ਵਜ਼ੀਰ ਬਣਾਂ। ਇਨ੍ਹਾਂ ਨੇ ਉਨ੍ਹਾਂ ਦੀ ਰਾਏ ਨਹੀਂ ਮੰਨੀ, ਝੂਠਾ ਗੁਣਗਾਨ ਹੀ ਕੀਤਾ। (ਵਿਘਨ) ਬਹਾਦਰ ਵਜ਼ੀਰ ਤਾਂ ਉਧਰ ਬੈਠੇ ਹਨ, ਜੋ ਕਦੀ ਬੈਲਾਂ ਪਿਛੇ, ਕਦੀ ਫਲੈਗ ਪਿਛੇ ਲੜਦੇ ਹਨ । ਕੈਪਟਨ ਸਾਹਿਬ ਨੇ ਕਿਹਾ ਕਿ ਐਡਰੈਸ ਫੋਕਾ ਸੀ। ਕੈਪਟਨ ਸਾਹਿਬ ਨੇ ਕਿਹਾ ਨਾ ਐਸਾ ਫੋਕਾ ਐਡਰੈਸ ਪਹਿਲਾਂ ਸੁਣਿਆ ਹੈ ਨਾ ਅਗੇ ਨੂੰ ਸੁਣਨਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਅਗੇ ਨੂੰ ਸ਼ਾਇਦ ਇਨ੍ਹਾਂ ਨੂੰ ਮੌਕਾ ਹੀ ਨਹੀਂ ਮਿਲਣਾ। ਇਸ ਵਾਰ ਤਾਂ ਇਨ੍ਹਾਂ ਦਾ ਦਾਅ ਲਗ ਗਿਆ। ਹੁਣ ਇਸ ਮਜ਼ਮੂਨ ਨੂੰ ਛਡਦੇ ਹੋਏ ਉਸ ਮਜ਼ਮੂਨ ਤੇ ਆਉਂਦਾ ਹਾਂ, ਜਿਸ ਲਈ ਇਨ੍ਹਾਂ ਨੇ ਮਗਰ ਮਛ ਦੇ ਹੰਝੂ ਛਡੇ। ਮਗਰ ਜਿਸ ਦੀ ਸਾਰੀ ਜ਼ਿਮੇਵਾਰੀ ਕਾਂਗਰਸ ਸਰਕਾਰ ਤੇ ਹੈ।

ਅੱਜ ਮੈਂ ਚੰਡੀਗੜ੍ਹ, ਫਾਜ਼ਿਲਕਾ ਅਬੋਹਰ ਦੇ ਮਸਲੇ ਦਾ ਅਨੈਲਿਸਿਜ਼ ਕਰਨਾ ਚਾਹੁੰਦਾ ਹਾਂ। ਅਤੇ ਅਗਰ ਇਹ ਦਿਆਨਤਦਾਰ ਹੋਣਗੇ ਤਾਂ ਅਗੇ ਨੂੰ ਇਸ ਤੇ ਬੋਲਣ ਦੀ ਜੁਅਰਤ ਨਹੀਂ ਕਰਨਗੇ।

ਚੰਡੀਗੜ੍ਹ ਨਿਰੋਲ ਪੰਜਾਬ ਲਈ ਬਣਾਇਆ ਗਿਆ। ਲਾਹੌਰ ਛੱਡਣ ਮਗਰੋਂ ਚੰਡੀਗੜ੍ਹ ਪੰਜਾਬ ਦਾ ਦਾਰੁਲਖਲਾਫਾ ਬਣਾਇਆ ਗਿਆ। ਹਰਿਆਣਾ ਵੀ ਪੰਜਾਬ ਸੀ ਮਗਰ ਇਸ ਵਿੱਚ ਵੀ ਫਰਕ ਹੈ। ਇਸ ਲਈ ਕਿ ਇਸ ਸ਼ਹਿਰ ਲਈ ਸਾਰੇ ਦੇ ਸਾਰੇ ਪੰਜਾਬੀ ਬੋਲਦੇ ਪਿੰਡ ਉਜਾੜੇ ਗਏ ਅਤੇ ਇਸ ਸ਼ਹਿਰ ਨੂੰ ਵਸਾਇਆ ਗਿਆ। ਇਹੀ ਇਕ ਸ਼ਹਿਰ ਹੈ ਜਿਸ ਵਿਚ ਪੰਜਾਬੀਆਂ ਨੂੰ ਉਨ੍ਹਾਂ ਦੇ ਕਲੇਮਾਂ ਦੇ ਖਿਲਾਫ ਪਲਾਟ ਅਲਾਟ ਕੀਤੇ ਗਏ। ਇਹ ਲੋਕ ਵੈਸਟ ਪਾਕਿਸਤਾਨ ਤੋਂ ਉਜੜ ਕੇ ਆਏ ਹਨ। ਅਤੇ ਉਹ ਉਜੜੇ ਇਸ ਜਮਾਤ ਦੀ ਪਾਲਸੀ ਦੀ ਵਜਾਹ ਕਰਕੇ। ਮਹਾਤਮਾ ਜੀ ਨੇ ਕਿਹਾ ਪਾਕਿਸਤਾਨ ਮੇਰੀ ਲਾਸ਼ ਤੇ ਬਣੇਗਾ। ਮਗਰ ਇਨ੍ਹਾਂ ਸਜਨਾਂ ਨੂੰ ਕੁਰਸੀ ਦਾ ਇੰਨਾਂ ਜਿਆਦਾ ਸ਼ੌਕ ਸੀ ਕਿ ਇਨ੍ਹਾਂ ਨੇ ਮੁਲਕ ਦਾ ਸਤਿਆਨਾਸ ਕਰ ਦਿੱਤਾ। (ਸ਼ੇਮ ਸ਼ੇਮ ਆਵਾਜ਼ਾਂ) ਉਹ ਲੋਕ ਉਜੜ ਕੇ ਆਏ ਉਨ੍ਹਾਂ ਨੂੰ ਇਥੇ ਪਲਾਟ ਮਿਲੇ। ਕੋਈ ਵੀ ਦਿਆਨਤਦਾਰੀ ਨਾਲ ਦੇਖ ਲਵੇ ਚੰਡੀਗੜ੍ਹ ਵਿਚ ਨਿਰੋਲ ਪੰਜਾਬੀ ਆਦਮੀ ਰਹਿੰਦੇ ਹਨ। ੳੁਨ੍ਹਾਂ ਦੀ ਹੀ ਇਥੇ ਜਾਇਦਾਦ ਹੈ। ਹੁਣ ਇਨ੍ਹਾਂ ਨੇ ਕੀ ਕੀਤਾ ਕਿ ਇੱਕ ਕਮਿਸ਼ਨ ਬੈਠਾ ਦਿੱਤਾ, ਉਸ ਨੂੰ ਟਰਮਜ਼ ਆਫ ਰੈਫਰੈਂਸ ਦੇ ਦਿੱਤੀਆਂ 1961 ਦੇ ਸੈਂਸਸ ਤੇ ਬੇਸਡ। ਪਰ ਇਸ ਤੋਂ ਪਹਿਲਾਂ ਮੈਂ ਆਪ ਦੇ ਸਾਹਮਣੇ ਜੋ ਪਾਰਲਮੈਂਟਰੀ ਕਮੇਟੀ ਬਣੀ ਸੀ, ਉਸ ਦੀਆਂ ਸਿਫਾਰਸ਼ਾਂ ਰਖਦਾ ਹਾਂ। ਉਹ ਇਹ ਸੀ:

It may also be added that in the evidence read before the Committee there was no dispute with regard to the boundaries of the Hindi and Punjabi regions of the Punjab as defined in the Regional Committee's Order.

ਕੋਈ ਡਿਸਪਿਊਟ ਨਹੀਂ ਸੀ। ਉਸ ਨੇ ਕਿਹਾ ਕਿ ਹਿੰਦੀ ਅਤੇ ਪੰਜਾਬੀ ਦੇ ਰਿਜਨ ਬਣੇ ਹੋਏ ਹਨ, ਦੋਵੇਂ ਅੱਡ ਅੱਡ ਕਰ ਦਿਉ। ਹਿੰਦੀ ਬੋਲਦਾ ਪਹਾੜੀ ਇਲਾਕਾ ਹਿਮਾਚਲ ਨਾਲ ਰਲਾ ਦਿਉ। ਫਿਰ ਉਨ੍ਹਾਂ ਨੇ ਕਿਹਾ ਕਿ ਅਗਰ ਕੋਈ ਬਾਊਂਡਰੀ ਡਿਸਪਿਊਟ ਹੋਵੇ... (ਵਿਘਨ) ਸਬਰ ਨਾਲ ਸੁਣੋ ਮੈਂ ਤਾਂ ਹਾਲੇ ਇਕ ਘੰਟਾ ਬੋਲਣਾ ਹੈ, ਦੋ ਮਿੰਟਾਂ ਵਿਚ ਘਬਰਾ ਗਏ। ਸੁਣੋ ਕਿ ਅਗਰ ਬਾਊਂਡਰੀ ਡਿਸਪਿਊਟ ਹੋਵੇ ਤਾਂ ਕੀ ਲਿਖਿਆ:

In case there were any boundary adjustments to be made among the three States Punjab, Himachal and Haryana a Committee of experts be set up immediately to suggest necessary adjustments.

ਯਾਨੀ ਅਗਰ ਝਗੜਾ ਹੋਵੇ ਤਾਂ ਇੱਕ ਐਕਸਪਰਟ ਕਮੇਟੀ ਬੈਠਾਈ ਜਾਵੇ। ਝਗੜਾ ਹੋ ਗਿਆ। ਉਸ ਵੇਲੇ ਦੇ ਗ੍ਰਿਹ ਮੰਤਰੀ ਨੇ ਕਿਹਾ ਕਿ ਮੈਨੂੰ ਤਾਂ ਚੰਡੀਗੜ੍ਹ ਦਾ ਫਿਕਰ ਹੈ ਕਿ ਕਿਥੇ ਜਾਂਦਾ ਹੈ। ਉਨ੍ਹਾਂ ਨੂੰ ਫਿਕਰ ਸੀ ਕਿ ਇਹ ਪੰਜਾਬ ਵਿਚ ਨਾ ਚਲਾ ਜਾਵੇ। ਇਸ ਕਰਕੇ ਐਕਸਪਰਟਸ ਕਮੇਟੀ ਦੀ ਥਾਂ ਕਮਿਸ਼ਨ ਬਣਾ ਦਿੱਤਾ, ਜਿਸ ਦੀ ਸਿਫਾਰਸ਼ ਨਹੀਂ ਸੀ। ਅਤੇ ਉਸ ਨੂੰ 1961 ਦੇ ਸੈਂਸਸ ਤੇ ਆਧਾਰਤ ਟਰਮਜ਼ ਆਫ ਰੈਫਰੈਂਸ ਦੇ ਦਿੱਤੀਆਂ। ਇਹ ਚੰਡੀਗੜ੍ਹ ਨੂੰ ਪੰਜਾਬ ਵਿਚੋਂ ਕਢਣ ਦੀ ਇਕ ਗਿਣੀ ਮਿਣੀ ਮੂਵ ਸੀ। ਕਾਂਗਰਸ ਪਾਰਟੀ ਦੇ ਪਰਧਾਨ ਮੰਤਰੀ ਨੇ ਖੁਦ ਕਿਹਾ ਕਿ ਮੈਂ ਤਾਂ 1961 ਸੈਂਸਸ ਨੂੰ ਅਨ-ਰਿਲਾਇਬਲ ਸਮਝਦਾ ਹਾਂ। ਇਸ ਤਰ੍ਹਾਂ ਉਨ੍ਹਾਂ ਨੂੰ ਟਰਮਜ਼ ਆਫ ਰੈਫਰੈਂਸ ਵਿਚ ਪਾ ਕੇ ਕਾਂਗਰਸ ਪਾਰਟੀ ਨੇ ਪੰਜਾਬ ਨਾਲ ਧੱਕਾ ਕੀਤਾ। ਜਾਣ ਬੁਝ ਕੇ ਚੰਡੀਗੜ੍ਹ ਨੂੰ ਪੰਜਾਬ ਵਿਚੋਂ ਕਢਣ ਦੀ ਕੋਸ਼ਿਸ਼ ਕੀਤੀ। ਉਸ ਕਮਿਸ਼ਨ ਨੇ ਚੰਡੀਗੜ੍ਹ ਹਰਿਆਣੇ ਨੂੰ ਦੇਣ ਦਾ ਫੈਸਲਾ ਕਰ ਦਿੱਤਾ। ਉਸ ਕਮਿਸ਼ਨ ਨੇ ਇਹ ਵੀ ਲਿਖਿਆ ਕਿ ਖਰੜ ਦੀ ਸਾਰੀ ਤਹਿਸੀਲ ਹਿੰਦੀ ਬੋਲਦੀ ਹੈ। ਇਸ ਲਈ ਖਰੜ ਦੀ ਸਾਰੀ ਤਹਿਸੀਲ ਹਰਿਆਣੇ ਨੂੰ ਦੇ ਦੇਣੀ ਚਾਹੀਦੀ ਹੈ।

ਉਸ ਕਮਿਸ਼ਨ ਦੀ ਰਿਪੋਰਟ ਤੇ ਰੌਲਾ ਪਿਆ ਅਤੇ ਰੌਲਾ ਪਿਆ ਕਿ ਰਿਪੋਰਟ ਗ਼ਲਤ ਹੈ ਇਸ ਕਰਕੇ ਉਸ ਤੇ ਆਧਾਰ ਨਹੀਂ ਕੀਤਾ ਜਾ ਸਕਦਾ। ਇਸ ਦਾ ਨਤੀਜਾ ਇਹ ਨਿਕਲਿਆ ਕਿ ਸੈਂਟਰਲ ਗੌਰਮਿੰਟ ਨੇ ਜਦ ਇਹ ਵੇਖਿਆ ਕਿ ਵਾਵੇਲਾ ਬਹੁਤ ਵਧ ਗਿਆ ਹੈ ਅਤੇ ਗਲਤੀ ਹੋਈ ਹੈ,

[ਮੁੱਖ ਮੰਤਰੀ]

ਟਰਮ ਆਫ ਰੈਫਰੈਂਸ ਦੇ ਬਾਰੇ ਵਿਚ ਜੋ ਕੁਝ ਹੋਇਆ ਹੈ ਠੀਕ ਨਹੀਂ ਤਾਂ ਉਨ੍ਹਾਂ ਨੇ ਇਸ ਨੂੰ ਯੂਨੀਅਨ ਟੈਰੇਟਰੀ ਬਣਾਏ ਜਾਣ ਦਾ ਫੈਸਲਾ ਕੀਤਾ ਗਿਆ। ਅੱਜ ਇਹ ਇਸ ਗਲ ਦਾ ਜ਼ਿਕਰ ਕਰਦੇ ਹਨ। ਪਰ ਜੇਕਰ ਸੈਂਟਰ ਦੀ ਸਰਕਾਰ ਦੀ ਆਪਣੀ ਹੀ ਤਸੱਲੀ ਇਸ ਰਿਪੋਰਟ ਨਾਲ ਹੁੰਦੀ ਤਾਂ ਚੰਡੀਗੜ੍ਹ ਹਰਿਆਣੇ ਨੂੰ ਹੀ ਜਾਣਾ ਚਾਹੀਦਾ ਸੀ, ਤਾਂ ਉਸ ਵੇਲੇ ਹੀ ਇਹ ਹਰਿਆਣੇ ਨੂੰ ਦੇ ਦਿੱਤਾ ਜਾਂਦਾ ਪਰ ਨਹੀਂ ਸੈਂਟਰਲ ਗੌਰਮੈਂਟ ਇਸ ਗਲ ਤੇ ਕਨਵਿਨਸਡ ਸੀ ਕਿ ਇਹ ਹਰਿਆਣੇ ਨੂੰ ਨਹੀਂ ਜਾਣਾ ਚਾਹੀਦਾ। ਇਸ ਕਰਕੇ ਯੂਨੀਅਨ ਟੈਰੇਟਰੀ ਇਸ ਨੂੰ ਬਣਾਇਆ ਗਿਆ। ਇਸ ਤੇ ਅਸੀਂ ਫਿਰ ਐਜੀ-ਟੇਟ ਕੀਤਾ ਅਤੇ ਗਲ ਇਥੇ ਤਕ ਚਲੀ ਗਈ ਕਿ ਸੈਂਟਰ ਦੀ ਸਰਕਾਰ ਨੇ ਕਿਹਾ ਕਿ ਚੰਡੀਗੜ੍ਹ ਤੁਹਾਡਾ ਹੈ, ਪੰਜਾਬ ਦਾ ਹੈ, ਅਤੇ ਤੁਹਾਡੀ ਖਾਤਰ ਹੀ ਤਾਂ ਰਖਿਆ ਹੈ ਅਤੇ ਇਸੇ ਲਈ ਤਾਂ ਹਰਿਆਣੇ ਨੂੰ ਨਹੀਂ ਦਿੱਤਾ ਗਿਆ। ਪਰ ਇਸ ਗਲ ਨੂੰ ਤਿੰਨ ਸਾਲ ਲਗਾ ਦਿਤੇ ਗਏ, ਵਾਇਦਾ ਕੀਤਾ ਗਿਆ, ਪਰ ਸਿਰੇ ਨਾ ਚੜ੍ਹਿਆ। ਫਿਰ ਇੱਕ ਆਰਬਿਟ੍ਰੇਸ਼ਨ ਬਣ ਗਿਆ। ਕੀ ਹੋਇਆ ਕਿ ਅਸਾਡੀ ਸਰਕਾਰ ਨੇ ਪ੍ਰਾਈਮ ਮਨਿਸਟਰ ਨੂੰ ਆਰਬਿਟ੍ਰੇਟਰ ਮਨ ਲਿਆ, ਹਰਿਆਣੇ ਦੀ ਸਰਕਾਰ ਨੇ ਉਨ੍ਹਾਂ ਨੂੰ ਆਰਬਿਟ੍ਰੇਟਰ ਮੰਨ ਲਿਆ, ਅਤੇ ਪ੍ਰਾਈਮ ਮਨਿਸਟਰ ਨੇ ਆਪ ਵੀ ਸਾਲਸ ਬਣਨਾ ਮੰਨ ਲਿਆ। ਪਰ ਤਿੰਨ ਸਾਲ ਲੰਘਾ ਦਿੱਤੇ , ਇਸ ਪੱਖ ਵਿੱਚ ਕੁਝ ਨਾ ਕੀਤਾ ਅਤੇ ਕੇਸ ਨੂੰ ਹੋਰ ਖਰਾਬ ਹੋਣ ਦਿੱਤਾ ਗਿਆ ਅਤੇ ਇਹ ਕਿਸ ਨੇ ਖਰਾਬ ਕਰਵਾਇਆ। ਮੈਂ ਇਸ ਦੇ ਬਾਰੇ ਵਿਚ ਕੁਝ ਨਹੀਂ ਕਹਿਣਾ ਚਾਹੁੰਦਾ। (ਵਿਘਨ) ਆਪਣੀਆਂ ਕੁਰਸੀਆਂ ਦੀ ਖਾਤਰ ਇਨ੍ਹਾਂ ਨੇ ਕੇਸ ਨੂੰ ਖਰਾਬ ਕੀਤਾ (ਵਿਘਨ)। ਅਗਰ ਪ੍ਰਾਈਮ ਮਨਿਸਟਰ ਜਾਂ ਸੈਂਟਰਲ ਗੌਰਮਿੰਟ ਦਾ ਇਹ ਵਿਚਾਰ ਸੀ ਕਿ ਇਹ ਹਰਿਆਨੇ ਨੂੰ ਜਾਣਾ ਚਾਹੀਦਾ ਹੈ ਅਤੇ ਪੰਜਾਬ ਨੂੰ ਚੰਡੀਗੜ੍ਹ ਦੇਣ ਬਾਰੇ ਕੋਈ ਗਲਬਾਤ ਨਹੀਂ ਸੀ ਤਾਂ ਫਿਰ ਹੁਣ ਕਿਉਂ ਚੰਡੀਗੜ੍ਹ ਪੰਜਾਬ ਨੂੰ ਦਿੱਤਾ। (ਵਿਘਨ)

(ਆਵਾਜ਼ਾਂ, ਹੁਣ ਅਸੀਂ ਸਾਰੇ ਨਾਲ ਸਾਂ) ਇਸ ਤੋਂ ਤਾਂ ਇਹ ਗਲ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਕਾਂਗਰਸ ਉਸ ਵਕਤ ਸਾਡੇ ਖਿਲਾਫ ਸੀ ਅਤੇ ਇਹ ਨਹੀਂ ਸੀ ਚਾਹੁੰਦੀ ਕਿ ਚੰਡੀਗੜ੍ਹ ਪੰਜਾਬ ਨੂੰ ਜਾਵੇ (ਪ੍ਰਸ਼ੰਸਾ) (ਵਿਘਨ) (ਅਸੀਂ ਤਾਂ ਨਾਲ ਸਾਂ ਅਤੇ ਮੈਮੋਰੀਅਲ ਵਿੱਚ ਕਿਹਾ ਸੀ ਕਿ ਅਸੀਂ ਨਾਲ ਰਹਾਂਗੇ)।

ਮੈਂ ਇਨ੍ਹਾਂ ਨੂੰ ਦਰਖਾਸਤ ਕਰਾਂਗਾ ਕਿ ਇਸ ਤਰ੍ਹਾਂ ਇਨਟ੍ਰੱਪਟ ਨਾ ਕਰਣ। ਇਸ ਪਾਰਟੀ ਨੇ ਜਿਹੜੀ ਮੇਰੇ ਸਾਹਮਣੇ ਬੈਠੀ ਹੋਈ ਹੈ ਚੰਡੀਗੜ੍ਹ ਪੰਜਾਬ ਨੂੰ ਤਿੰਨ ਸਾਲ ਤਕ ਨਾ ਆਉਣ ਦਿੱਤਾ। ਮੈਂ ਤਾਂ ਇਹ ਕਹਿਣੋ ਸੰਕੋਚ ਨਹੀਂ ਕਰਾਂਗਾ ਕਿ ਇਨ੍ਹਾਂ ਨੇ ਇਸ ਕੰਮ ਵਿੱਚ ਬੇਈਮਾਨੀ ਕੀਤੀ ਅਤੇ ਪੰਜਾਬ ਨਾਲ ਧੱਕਾ ਕੀਤਾ। ਇਸ ਲਈ ਅਕਾਲੀ ਦਲ ਨੂੰ ਇਸ ਲਈ ਸਖਤ ਕਦਮ ਉਠਾਉਣੇ ਪਏ। ਕੀ ਹੋਇਆ? ਅਜੇ ਗੱਲ ਮੁਕੀ ਨਹੀਂ ਸੀ। ਇਨ੍ਹਾਂ ਇਹ ਕਿਹਾ ਕਿ ਚੰਡੀਗੜ੍ਹ ਫਾਜ਼ਿਲਕਾ ਦੇ ਜ਼ਰੀਏ ਲਿਆ ਗਿਆ ਹੈ। ਚੰਡੀਗੜ੍ਹ ਲੈ ਲਿਆ ਅਤੇ ਫਾਜ਼ਿਲਕਾ ਦੇ ਦਿੱਤਾ ਇਹ ਇਕ ਭਾਰੀ ਐਲੀਗੇਸ਼ਨ ਹੈ ਇਸ ਸਰਕਾਰ ਤੇ। ਇਸ ਲਈ ਮੈਂ ਆਪ ਦੀ ਰਾਹੀਂ ਇਸ ਗੱਲ ਤੇ ਰੌਸ਼ਨੀ ਪਾਉਣਾ ਚਾਹੁੰਦਾ ਹਾਂ। (ਵਿਘਨ) ਇਨ੍ਹਾਂ ਦੀ ਪਾਰਟੀ ਤਾਂ ਇੱਕ ਮਦਾਰੀਆਂ ਦੀ ਪਾਰਟੀ ਹੈ, ਕਦੀ ਕਿਤੇ ਕਦੀ ਕਿਤੇ। ਉਲਟ ਬਾਜ਼ੀਆਂ ਲੈਂਦੇ ਰਹਿੰਦੇ ਹਨ। ਅਤੇ ਗਲਤ ਗੱਲਾਂ ਕਰਨ ਲਗ ਪੈਂਦੇ ਹਨ। ਸ਼ਾਹ ਕਮਿਸ਼ਨ ਦੀ ਰਿਪੋਰਟ ਫਰੋਲ ਕੇ ਵੇਖ ਲਉ ਕਿ ਇਸ ਦੀ ਜ਼ਿਮੇਵਾਰੀ ਸਾਰੀ ਇਨ੍ਹਾਂ ਤੇ ਹੀ ਆਉਂਦੀ ਹੈ। (ਕੈਪਟਨ ਰਤਨ ਸਿੰਘ ਵਲੋਂ ਵਿਘਨ)

ਮੈਂ ਇਸ ਦੇ ਬਾਰੇ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਰੀਜਨਲ ਫਾਰਮੂਲੇ ਦੀ 8 ਧਾਰਾ ਵਿੱਚ ਇਹ ਕਿਹਾ ਗਿਆ ਕਿ:—

"The demarcation of the Hindi and Punjabi regions in the proposed Punjab State will be done in consultation with the State Government and the other interests concerned."

ਫਾਜ਼ਲਿਕਾ ਅਤੇ ਅਬੋਹਰ ਪੰਜਾਬੀ ਰਿਜਨ ਵਿਚ ਸਨ । ਸੱਚਰ ਫਾਰਮੂਲੇ ਵਿਚ ਵੀ ਅਤੇ ਉਸ ਤੋਂ ਬਾਅਦ ਵੀ। ਇਸ ਦਾ ਮਤਲਬ ਇਹ ਹੋਇਆ ਕਿ ਉਸ ਵੇਲੇ ਦੀ ਸਰਕਾਰ ਇਹ ਸਮਝਦੀ ਸੀ ਕਿ ਇਹ ਪੰਜਾਬੀ ਬੋਲਦੇ ਇਲਾਕੇ ਹਨ। ਇਸ ਤੋਂ ਇਲਾਵਾ ਕਾਂਗਰਸ ਪਾਰਟੀ ਨੇ, ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ 1956 ਵਿਚ ਇੱਕ ਕਮੇਟੀ ਬਣਾਈ। ਇਸ ਕਮੇਟੀ ਵਿਚ ਸਨ ਸਰਦਾਰ ਪਰਤਾਪ ਸਿੰਘ ਜੀ, ਪ੍ਰੋਫੈਸਰ ਸ਼ੇਰ ਸਿੰਘ ਜੋ ਹਰਿਆਣੇ ਦੇ ਮਨਿਸਟਰ ਸਨ ਅਤੇ ਹੁਣ ਕੇਂਦਰੀ ਸਰਕਾਰ ਦੇ ਮੰਤਰੀ ਹਨ, ਚੌਧਰੀ ਦੇਵੀ ਲਾਲ, ਚੀਫ ਪਾਰਲੀਮੈਂਟਰੀ ਸੈਕਟਰੀ, ਸ੍ਰੀ ਮੌਲੀ ਚੰਦਰ ਸ਼ਰਮਾ, ਗਿਆਨੀ ਕਰਤਾਰ ਸਿੰਘ ਅਤੇ ਸ੍ਰੀ ਵਰਿੰਦਰ ਪਰਤਾਪ ਵਾਲੇ, ਮੈਂਬਰ ਸਨ। ਇਹ ਸਾਰੇ ਦੇ ਸਾਰੇ ਮੈਂਬਰ ਕਾਂਗਰਸੀ ਸਨ (ਵਿ ਘਨ) ਗਿਆਨੀ ਕਰਤਾਰ ਸਿੰਘ ਵੀ ਉਸ ਸਮੇਂ ਕਾਂਗਰਸ ਵਿਚ ਸਨ ਅਤੇ ਉਨ੍ਹਾਂ ਦੇ ਹੀ ਮੰਤਰੀ ਸਨ। ਇਹ ਕਮੇਟੀ 8 ਧਾਰਾ ਦੇ ਖਿਲਾਫ ਬਣੀ। ਇਹ ਗੌਰਮਿੰਟ ਦੇ ਤੌਰ ਤੇ ਨਹੀਂ ਸੀ ਬਣੀ ਤੇ ਨਾ ਹੀ ਗੌਰਮਿੰਟ ਨੂੰ ਪੁਛਿਆ ਗਿਆ ਸੀ। ਇਨ੍ਹਾਂ ਨੂੰ ਮੈਂ ਦਸ ਦੇਵਾਂ ਕਿ ਇਸ ਰਿਪੋਰਟ ਵਿੱਚ ਕੀ ਸਿਫਾਰਸ਼ ਕੀਤੀ ਗਈ ਸੀ। ਇਥੇ ਕਪਤਾਨ ਸਾਹਿਬ ਇਤਰਾਜ਼ ਕਰਦੇ ਹਨ, ਮੈਂ ਤਾਂ ਇਹ ਕਹਾਂਗਾ ਕਿ ਇਲਾਕਾ ਦੇਣ ਵਾਲੇ ਇਹ ਆਪ ਹੀ ਹਨ ਅਤੇ ਇਨ੍ਹਾਂ ਦੀ ਪਾਰਟੀ ਹੈ। ਰਿਪੋਰਟ ਵਿੱਚ ਲਿਖਿਆ ਹੋਇਆ ਸੀ ਕਿ :—

"That the Chandigarh Capital Project area be kept apart from the two regions as a joint concern to be looked after as a special responsibility by the Chief Minister. So long as it does not become a full fledged constituency on population basis, its representative will sit in the Punjabi Regional Committee."

ਸਵਾਲ ਇਹ ਸੀ ਉਸ ਵੇਲੇ, ਹੁਣ ਇਨ੍ਹਾਂ ਨੇ ਕੁਝ ਹੋਰ ਸਟੈਂਡ ਲੈ ਲਿਆ ਹੈ। ਇਹ ਸਰਕਾਰ ਤਾਂ ਉਸ ਵੇਲੇ ਵੀ ਅਸੈਰਟ ਕਰਦੀ ਸੀ, ਹੁਣ ਵੀ ਕਰ ਰਹੇ ਹਾਂ ਅਤੇ ਕਰਾਂਗੇ ਕਿ ਇਹ ਇਲਾਕਾ ਫਾਜ਼ਲਿਕਾ ਅਤੇ ਅਬੋਹਰ ਦਾ ਪੰਜਾਬੀ ਬੋਲਦਾ ਇਲਾਕਾ ਹੈ ਅਤੇ ਇਹ ਪੰਜਾਬ ਵਿਚ ਰਹਿਣਾ ਚਾਹੀਦਾ ਹੈ। ਜਿਹੜੀ ਰਿਪੋਰਟ ਉਸ ਵੇਲੇ ਇਨ੍ਹਾਂ ਨੇ ਦਿਤੀ ਉਸ ਨੂੰ ਹੁਣ ਕੇਂਦਰ ਦੀ ਸਰਕਾਰ ਨੇ ਸਾਹਮਣੇ ਰਖਿਆ ਅਤੇ ਫੈਸਲਾ ਦੇ ਦਿੱਤਾ। ਅਗਰ ਕਾਂਗਰਸ ਪਾਰਟੀ ਦਿਆਨਤਦਾਰ ਹੁੰਦੀ ਤਾਂ ਉਸ ਵੇਲੇ ਹੀ ਇਹ ਝਗੜਾ ਖਤਮ ਹੋ ਸਕਦਾ ਸੀ। ਅਤੇ ਇਹ ਕਿਹਾ ਜਾ ਸਕਦਾ ਸੀ ਕਿ ਇਹ ਇਲਾਕਾ ਪੰਜਾਬੀ ਬੋਲਦਾ ਹੈ ਅਤੇ ਅਸਲੀਅਤ ਵੀ ਇਹ ਸੀ ਅਤੇ ਹੁਣ ਵੀ ਹੈ । ਅਤੇ ਚੰਡੀਗੜ੍ਹ ਪੰਜਾਬੀ ਬੋਲਦਾ ਇਲਾਕਾ ਹੈ, ਮੈਂ ਇਸ ਗਲ ਨੂੰ ਜਾਣਦਾ ਹਾਂ। ਮੈਂ ਆਪ ਇਥੇ ਘਰ ਬਣਾਇਆ ਹੋਇਆ ਹੈ (ਕੈਪਟਨ ਰਤਨ ਸਿੰਘ ਵਲੋਂ ਵਿਘਨ) ਇਨ੍ਹਾਂ ਨੇ ਤਾਂ ਆਪਣਾ ਘਰ ਵੀ ਇਥੇ ਨਹੀਂ ਬਣਾਇਆ, ਸੋ ਸਪੀਕਰ ਸਾਹਿਬ ਕਪਤਾਨ ਸਾਹਿਬ ਨੂੰ ਕੀ ਇਨਟਰੈਸਟ ਹੋ ਸਕਦਾ ਹੈ। ਇਸ ਇਲਾਕੇ ਨਾਲ, ਜਾਂ ਚੰਡੀਗੜ੍ਹ ਨਾਲ, ਜਿਹੜੇ ਕਿ ਇਥੇ ਆਪਣਾ ਘਰ ਤਕ ਨਹੀਂ ਬਣਾਉਣਾ ਚਾਹੁੰਦੇ। (ਸਰਕਾਰੀ ਪੱਖ ਵਲੋਂ ਪ੍ਰਸ਼ੰਸਾ)

ਮੈਂ, ਸਪੀਕਰ ਸਾਹਿਬ, ਇਹ ਕਹਿ ਰਿਹਾ ਸਾਂ ਕਿ ਚੰਡੀਗੜ੍ਹ ਉਦੋਂ ਵੀ ਇਨ੍ਹਾਂ ਨੇ ਅਤੇ ਇਨ੍ਹਾਂ ਦੀ ਪਾਰਟੀ ਨੇ ਨਹੀਂ ਲੈਣ ਦਿੱਤਾ। ਇੱਕ ਕਮੇਟੀ ਬਣਾਈ ਗਈ 8 ਧਾਰਾ ਦੇ ਖਿਲਾਫ ਅਤੇ ਇਸ ਗਲ ਲਈ ਧਾਰਾ 8 ਦੀ ਉਲੰਘਣਾ ਕੀਤੀ ਜਾਵੇ । ਇਸ ਕਮੇਟੀ ਵਿਚੋਂ ਤਿੰਨ ਆਦਮੀਆਂ ਨੇ ਇਹ ਰਿਪੋਰਟ ਦੇ ਦਿੱਤੀ। ਇਸ ਵਿਚ ...... (ਵਿਘਨ)

ਇਨ੍ਹਾਂ ਨੇ ਇਹ ਕਿਹਾ ਕਿ ਫਾਜ਼ਲਿਕਾ ਦਾ ਇਲਾਕਾ ਹਿੰਦੀ ਬੋਲਦਾ ਇਲਾਕਾ ਹੈ ਅਤੇ ਹਿੰਦੀ ਰਿਜਨ ਵਿਚ ਜਾਣਾ ਚਾਹੀਦਾ ਹੈ। ਇਸ ਲਈ ਇਸ ਇਲਾਕੇ ਦੇ ਜਾਣ ਬਾਰੇ ਜ਼ਿਮੇਂਵਾਰੀ ਕਾਂਗਰ ਸ

[ਮੁੱਖ ਮੰਤਰੀ]

ਪਾਰਟੀ ਦੀ ਆਪਣੀ ਹੈ। ਕਾਂਗਰਸ ਮੈਨ ਨੇ ਇਸ ਪੱਖ ਵਿਚ ਗੱਲ ਕੀਤੀ ਅਤੇ ਸਾਰਿਆਂ ਨੇ ਵਿਦਾਊਟ ਐਕਸੈਪਸ਼ਨ 8 ਧਾਰਾ ਦੀ ਉਲੰਘਣਾ ਨੂੰ ਹੋਲਡ ਕੀਤਾ।

"Another exception, which is subscribed to by Giani Kartar Singh, Professor Sher Singh and Chaudhri Devi Lal is that a compact Hindi speaking area of Fazilka and a compact Punjabi speaking area of Sirsa and Fatehabad Tehsils should go to Hindi and Punjabi regions respectively. .........."

ਸਪੀਕਰ ਸਾਹਿਬ, ਮੈਂ ਇਸ ਵੇਲੇ ਅਨੇਲੇਸਿਜ਼ ਕਰ ਰਿਹਾ ਹਾਂ ਸਟੈਪ ਬਾਈ ਸਟੈਪ ਦਸ ਰਿਹਾ ਹਾਂ ਕਿ ਕਿਥੇ ਕਿਥੇ ਕਾਂਗਰਸ ਪਾਰਟੀ ਨੇ ਬੰਗਲਿੰਗ ਕੀਤੀ (ਵਿਘਨ) ਹੋਰ ਕੋਈ ਪਾਰਟੀ ਹੀ ਨਹੀਂ ਸੀ।

ਇਹ ਕਹਿੰਦੇ ਹਨ ਕਿ ਹੋਰ ਪਾਰਟੀਆਂ ਇਨ੍ਹਾਂ ਤੋਂ ਸਿਵਾ ਕੁਝ ਕਰ ਨਹੀਂ ਸਕਦੀਆਂ। ਮੈਂ ਕਹਿੰਦਾ ਹਾਂ ਕਿ ਤੁਹਾਨੂੰ ਤਾਂ ਪੂਰਾ ਮੌਕਾ ਸੀ, ਇਸ ਪੰਜਾਬ ਤੇ ਰਾਜ ਕਰਨ ਦਾ, ਤੁਸੀਂ ਵੀ ਉਹੀ ਲਫਜ਼ ਆਖੇ। ਗੁੱਸਾ ਨਾ ਕਰਨਾ ਜੇ ਮੈਂ ਕੋਈ ਸੱਚੀ ਅਤੇ ਖਰੀ ਖਰੀ ਆਖ ਜਾਵਾਂ। ਮੇਰਾ ਏਥੇ ਕਹਿਣ ਦਾ ਇਹ ਭਾਵ ਹੈ ਕਿ ਅਸੀਂ ਫਾਜ਼ਿਲਕਾ ਏਰੀਆ ਏਸ ਪਾਰਟੀ ਦੇ ਮੈਂਬਰਾਂ ਨੇ ਜੋ ਵੀ ਨੀਤੀ ਵਰਤੀ, ਕਿਉਂਕਿ ਇਨ੍ਹਾਂ ਦੀ ਨੀਤੀ ਇਹ ਸੀ ਕਿ ਫਾਜ਼ਿਲਕਾ ਹਿੰਦੀ ਰਿਜਨ ਨੂੰ ਚਲਾ ਜਾਵੇ, ਸੈਂਟਰ ਨੇ ਵੀ ਇਨ੍ਹਾਂ ਦੀ ਸ਼ਹਿ ਦੇਣ ਤੇ ਜਿਥੇ ਕਿ ਇਨ੍ਹਾਂ ਦੀ ਆਪਣੀ ਪਾਰਟੀ ਦੀ ਸਰਕਾਰ ਕਾਂਗਰਸ ਸਰਕਾਰ ਹੈ, ਫਾਜ਼ਿਲਕਾ ਦੇ ਇਲਾਕੇ ਹਰਿਆਣੇ ਨੂੰ ਦੇਣ ਦਾ ਫੈਸਲਾ ਕੀਤਾ। (ਇਕ ਮਾਨਯੋਗ ਮੈਂਬਰ : ਅਸੀਂ ਕਦੇ ਨਹੀਂ ਕਿਹਾ, ਅਸੀਂ ਡੀਨਾਈ ਕਰਦੇ ਹਾਂ) ਹੁਣ ਉਹ ਡੀਨਾਈ ਕਰਦੇ ਹਨ, ਮੈਨੂੰ ਤਾਂ ਇਸ ਬਾਰੇ ਕਦੇ ਕਿਸੇ ਨੇ ਪੁਛਿਆ ਤਕ ਨਹੀਂ ਸੀ। ਉਹ ਕਿਥੇ ਸਨ ?

**Captain Rattan Singh**: I say I was no where but you were also no where.

**ਮੁੱਖ ਮੰਤਰੀ**: ਇਹ ਅੱਜ ਡੀਨਾਈ ਕਰਦੇ ਹਨ, ਮੈਂ ਪੁਛਦਾ ਹਾਂ ਕਿ 1961 ਦੀ ਸੈਨਸਸ ਵਿੱਚ ਪੰਜਾਬੀਆਂ ਦੀ ਭਾਸ਼ਾ ਹਿੰਦੀ ਲਿਖਵਾਉਣ ਦਾ ਕੌਣ ਜ਼ਿਮੇਵਾਰ ਹੈ ?

**ਕੈਪਟਨ ਰਤਨ ਸਿੰਘ**: ਆਨ ਏ ਪੁਆਇੰਟ ਆਫ ਪਰਸਨਲ ਐਸਪਲੇਨੇਸ਼ਨ। ਇਹ ਕਹਿੰਦੇ ਹਨ ਕਿ ਮੈਂ ਆਪਣੀ ਭਾਸ਼ਾ ਹਿੰਦੀ ਲਿਖਵਾਈ.........

**ਸ਼੍ਰੀ ਸਪੀਕਰ**: ਇਹ ਤਾਂ ਤੁਹਾਡੀ ਬਗਲ ਵਿਚ ਬੈਠੇ ਹਨ। (He is sitting besides you)

**ਕੈਪਟਨ ਰਤਨ ਸਿੰਘ**: ਮੇਰੀ ਬਗਲ ਵਿਚ ਏਧਰ ਮਾਸਟਰ ਜੀ ਹਨ ਅਤੇ ਓਧਰ ਬ੍ਰੀਗੇਡੀਅਰ ਸਾਹਿਬ ਹਨ, ਇਨ੍ਹਾਂ ਨੇ ਤਾਂ ਕੁਝ ਨਹੀਂ ਕਿਹਾ। ਇਹ ਤਾਂ ਉਧਰੋਂ ਕੋਈ ਕਹਿੰਦਾ ਹੈ।

**ਮੁੱਖ ਮੰਤਰੀ**: ਅੱਜ ਓਧਰ ਬੈਠ ਕੇ ਜੇ ਸ਼੍ਰੀ ਸਰਦਾਰੀ ਲਾਲ ਕਪੂਰ ਕਹਿ ਦੇਣ ਕਿ ਮੇਰੀ ਜ਼ਬਾਨ ਪੰਜਾਬੀ ਹੈ, ਹਿੰਦੀ ਨਹੀਂ ਉਹ ਕਿਵੇਂ ਮੰਨੀ ਜਾ ਸਕਦੀ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ**: ਮੈਂ ਤਾਂ ਤੁਹਾਡੇ ਜ਼ਿਲ੍ਹੇ ਦਾ ਹਾਂ ਅਤੇ ਤੁਹਾਡੀ ਹੀ ਸੌਂਹ ਖਾ ਕੇ ਕਹਿੰਦਾ ਹਾਂ ਕਿ ਮੈਂ ਆਪਣੀ ਜ਼ਬਾਨ ਹਿੰਦੀ ਨਹੀਂ ਲਿਖਵਾਈ। ਮੈਂ ਉਸ ਵੇਲੇ ਉਰਦੂ ਪੜ੍ਹਦਾ ਹੁੰਦਾ ਸੀ, ਮੈਂ ਆਪਣੀ ਜ਼ਬਾਨ ਪੰਜਾਬੀ ਲਿਖਵਾਈ ਸੀ।

**ਮੁੱਖ ਮੰਤਰੀ**: ਸੁਣ ਲਓ ਅਜ ਵੀ ਉਹ ਮੇਰੀ ਕਸਮ ਖਾ ਕੇ ਕਹਿੰਦੇ ਹਨ। ਮੈਂ ਹਾਊਸ ਦੀ ਵਾਕਫੀਅਤ ਲਈ ਇਹ ਗਲ ਦਸ ਦੇਵਾਂ ਕਿ ਅਕਾਲੀ ਦਲ ਦੀ ਸਰਕਾਰ ਨੇ, ਪੰਜਾਬ ਗਵਰਨਮੈਂਟ ਨੇ ਉਥੇ ਤਿੰਨ ਇਸ਼ੂ ਰੇਜ਼ ਕੀਤੇ ਸੀ। ਇਕ ਤਾਂ ਇਹ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਦੂਸਰੇ ਇਹ ਕਿ ਇੰਟਰ ਸਟੇਟਸ ਦੇ ਡਿਸਪਿਊਟ ਬਾਰੇ ਕੋਈ ਕਮਿਸ਼ਨ ਬੈਠਣਾ ਚਾਹੀਦਾ ਹੈ।

ਤੀਸਰੇ ਇਹ ਕਿ ਭਾਖੜਾ ਡੈਮ ਦੇ ਬਾਰੇ ਅਜੇ ਸਟੇਟਸ ਕੋ ਹੀ ਰਹਿਣਾ ਚਾਹੀਦਾ ਹੈ। 5 ਸਾਲ ਤਕ ਸੈਂਟਰ ਦੀ ਸਰਕਾਰ ਇਹ ਵੇਖਦੀ ਰਹੀ ਕਿ ਜੇ ਉਥੇ ਕਾਂਗਰਸ ਦੀ ਸਰਕਾਰ ਬਣੇ ਤਾਂ ਦਿੱਤਾ ਜਾਵੇ, ਪਰ ਏਥੇ ਨਾ ਬਣੀ । ਇਹ ਸਾਡੀਆਂ ਤਿੰਨ ਮੰਗਾਂ ਸੀ ਜਿਹੜੀਆਂ ਅੰਤ ਵਿਚ ਆਕੇ ਸੈਂਟਰ ਨੇ ਮੰਨ ਲਈਆਂ। ਚੰਡੀਗੜ੍ਹ ਦੇ ਦਿੱਤਾ, ਕਮਿਸ਼ਨ ਕਾਇਮ ਕਰ ਦਿੱਤਾ ਗਿਆ ਅਤੇ ਭਾਖੜਾ ਇਸ਼ੂ ਰੇਜ਼ ਕਰਨਾ ਵੀ ਅਜੇ ਰੋਕ ਦਿੱਤਾ ਗਿਆ। ਪਰ ਇਸ ਦੇ ਨਾਲ ਇਕ ਫਾਲਤੂ ਚੀਜ਼ ਇਹ ਐਡ ਕਰ ਦਿੱਤੀ ਕਿ ਅਬੋਹਰ ਅਤੇ ਫਾਜ਼ਿਲਕਾ ਦੇ ਇਲਾਕੇ ਵਿਚੋਂ ਵੀ ਕੁਝ ਹਿੱਸਾ ਹਰਿਆਣੇ ਨੂੰ ਦੇ ਦਿੱਤਾ ਜਾਵੇ । ਇਹ ਉਨ੍ਹਾਂ ਨੇ ਇਕ ਨਵੀਂ ਗਲ ਕੀਤੀ ਹੈ। ਕਾਂਗਰਸ ਪਾਰਟੀ ਇਸ ਤਰ੍ਹਾਂ ਦੀਆਂ ਜੇ ਗਲਾਂ ਕਰਦੀ ਹੈ ਤਾਂ ਹੀ ਠਿਬਲ ਠੁਡੇ ਖਾਂਦੀ ਫਿਰਦੀ ਹੈ। ਇਸ ਇਲਾਕੇ ਵਿਚ 15—20 ਪਿੰਡ ਐਸੇ ਹਨ ਜਿਹੜੇ ਕਿ ਰਾਜਿਸਥਾਨ ਵਿਚੋਂ ਨਿਕਲੇ ਹਨ, ਬਾਕੀ ਦਾ ਇਲਾਕਾ ਪੰਜਾਬੀ ਬੋਲਦਾ ਹੈ। ਜੇ ਇਹ ਰਾਜਿਸਥਾਨ ਨੂੰ ਦੇ ਦਿੱਤੇ ਜਾਂਦੇ ਤਾਂ ਅਸੀਂ ਮੰਨਦੇ ਕਿ ਉਹ ਉਸ ਇਲਾਕੇ ਦੇ ਸਨ ਉਨ੍ਹਾਂ ਦੇ ਵਿਚ ਮਿਲਾ ਦਿਤੇ। ਸੈਂਟਰ ਦੀ ਸਰਕਾਰ ਨੇ ਇਨ੍ਹਾਂ ਕਾਂਗਰਸੀਆਂ ਦੀ ਸ਼ਹਿ ਤੇ ਇਹ ਇੱਕ ਨੁਕਸ ਪਾ ਦਿੱਤਾ ਸਾਡੇ ਇਸ਼ੂ ਵਿਚ ਜਾਂ ਇਉਂ ਕਹੋ ਕਿ ਇਹ ਇੱਕ ਰਾਹ ਦੱਸ ਦਿੱਤਾ ਹਰਿਆਣੇ ਨੂੰ ਨਵੀ ਮੰਗ ਮੰਨਣ ਵਾਸਤੇ । ਜਦੋਂ ਵਕਤ ਲੱਗਿਆ ਮੈਂ ਮੈਂਬਰ ਸਾਹਿਬਾਨ ਨੂੰ ਨਕਸ਼ਾ ਵਿਖਾਵਾਂਗਾ ਕਿ ਇਹ 10—15 ਪਿੰਡ ਜਿਹੜੇ ਦਿੱਤੇ ਗਏ ਹਨ, ਇਹ ਹਿੰਦੀ ਵੀ ਨਹੀਂ ਬੋਲਦੇ, ਬਾਗੜੀ ਬੋਲਦੇ ਹਨ, ਜਿਨ੍ਹਾਂ ਦਾ ਹਰਿਆਣੇ ਨਾਲ ਉੱਕਾ ਹੀ ਕੋਈ ਸਬੰਧ ਨਹੀਂ, ਫੇਰ ਅਗੇ ਜਾ ਕੇ ਪੰਜਾਬੀ ਬੋਲਦਾ ਇਲਾਕਾ ਆ ਜਾਂਦਾ ਹੈ, ਇਸ ਤੋਂ ਅਗੇ ਜਾ ਕੇ ਫੇਰ ਇਹ ਟਪੂਸੀ ਮਾਰਦੇ ਹਨ ਹਰਿਆਣੇ ਨੂੰ ਕੁਝ ਇਲਾਕਾ ਦਿੰਦੇ ਹਨ, ਫੇਰ ਪੰਜਾਬੀ ਰਿਜਨ ਆ ਜਾਂਦਾ ਹੈ। ਇਹ ਮੈਂ ਨਹੀਂ ਕੀਤਾ ਉਨ੍ਹਾਂ ਦੀ ਪਾਰਟੀ ਦੀ ਪਰਾਈਮ ਮਨਿਸਟਰ ਇਹ ਕਰਦੀ ਹੈ, ਮੈਂ ਤਾਂ ਉਨ੍ਹਾਂ ਦੀ ਸਰਕਾਰ ਦਾ ਇਕ ਜ਼ਰਾ ਕੁ ਨਕਸ਼ਾ ਦਿੱਤਾ ਹੈ। ਇੱਕ ਗਲ ਹੋਰ ਵੀ ਹੈ। ਜੋ ਏਰੀਆ ਹੈ ਉਹ ਕੰਟੀਗੁਅਸ ਨਹੀਂ ਹੈ, ਜਿਹੜਾ ਕਿ 1961 ਦੀ ਮਰਦਮ ਸ਼ੁਮਾਰੀ ਦੇ ਆਧਾਰ ਤੇ ਤਿਆਰ ਕੀਤਾ ਗਿਆ ਹੈ। 28 ਤਾਰੀਖ ਦੀ ਸ਼ਾਮ ਨੂੰ ਮੈਨੂੰ ਸੈਂਟਰ ਦੇ ਡਿਪਟੀ ਮਨਿਸਟਰ ਸਰਦਾਰ ਇਕਬਾਲ ਸਿੰਘ ਮਿਲੇ, ਉਨ੍ਹਾਂ ਦੀਆਂ ਤਿੰਨ ਦਿਨ ਪਹਿਲਾਂ ਮੇਰੇ ਨਾਲ ਮੀਟਿੰਗਾਂ ਵੀ ਹੁੰਦੀਆਂ ਰਹੀਆਂ ਸਨ। ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਸੈਂਟਰ ਦੇ ਹਾਲਾਤ ਵੇਖੇ ਹਨ ਇਹ ਸਾਨੂੰ ਕੁਝ ਨਹੀਂ ਦੇਣਾ ਚਾਹੁੰਦੇ, ਤੁਸੀਂ ਡਿਪਟੀ ਮਨਿਸਟਰੀ ਤੋਂ ਅਸਤੀਫਾ ਦੇ ਦਿਓ। ਉਹ ਦੇਣਾ ਚਾਹੁੰਦੇ ਸਨ ਯਾ ਨਹੀਂ ਮੈਂ ਇਹ ਕਹਿ ਨਹੀਂ ਸਕਦਾ, ਪਰ ਅੱਜ ਇਹ ਮੈਨੂੰ ਕਹਿੰਦੇ ਹਨ ਕਿ ਤੁਸੀਂ ਸੌਦੇ ਬਾਜ਼ੀ ਕਰਕੇ ਆਏ ਹੋ, ਜੇ ਉਨ੍ਹਾਂ ਨੇ ਅਸਤੀਫਾ ਨਹੀਂ ਦਿੱਤਾ ਤਾਂ ਕੀ ਹੈ, ਏਥੇ ਪੰਜਾਬ ਵਿਚੋਂ ਕਿਸੇ ਨੇ ਨਹੀਂ ਦਿੱਤਾ (ਕਾਂਗਰਸੀ ਬੈਂਚਾਂ ਤੋਂ ਆਵਾਜ਼ਾਂ, ਤੁਸੀਂ ਦਿੱਤਾ ?) ਮਾਸਟਰ ਜੀ, ਤੁਸੀਂ ਕਿਹੜਾ ਦਿੱਤਾ, ਤੁਸੀਂ ਸਾਡੇ ਤੋਂ ਰੋਜ਼ ਅਸਤੀਫੇ ਮੰਗਦੇ ਹੋ, ਪਰ ਜੇ ਅਸੀਂ ਅਸਤੀਫਾ ਦੇ ਵੀ ਦੇਈਏ ਤਾਂ ਤੁਹਾਡੇ ਨਾਲ ਤਾਂ ਉਹੀ ਹੋਵੇਗਾ ਜਿਵੇਂ ਇਕ ਆਨਰੇਬਲ ਮੈਂਬਰ ਨੇ ਇਕ ਬੁੜ੍ਹੀ ਦੇ ਪੁੱਤ ਨੂੰ ਨੰਬਰਦਾਰੀ ਹੱਥ ਵਿਚ ਨਾ ਆਉਣ ਬਾਰੇ ਉਸ ਦੀ ਮਾਂ ਨੇ ਗਲ ਸੁਣਾਈ ਸੀ। ਅਸੀਂ ਬੇਸ਼ਕ ਅਸਤੀਫੇ ਦੇ ਦੇਈਏ ਪਰ ਇਹ ਨੰਬਰਦਾਰੀ ਤੁਹਾਡੇ ਹੱਥ ਵਿਚ ਨਹੀਂ ਆਉਣੀ। ਮੈਂ ਫਾਜ਼ਿਲਕਾ ਦੀ ਗਲ ਕਰ ਰਿਹਾ ਸੀ, 28 ਤਾਰੀਖ ਦੀ ਸ਼ਾਮ ਨੂੰ ਮੈਂ ਇਕ ਚਿੱਠੀ ਪ੍ਰਾਈਮ ਮਨਿਸਟਰ ਨੂੰ ਲਿਖੀ, ਜਿਹੜੀ ਕਿ ਮੈਂ ਪੜ੍ਹਨ ਤੋਂ ਬਾਅਦ ਰਿਕਾਰਡ ਲਈ ਹਾਊਸ ਦੀ ਮੇਜ਼ ਤੇ ਰਖ ਦੇਵਾਂਗਾ :—

Camp : New Delhi

Dated January 28, 1970.

"Dear Prime Minister,

It is distressing to note that Haryana Government is putting undue pressure on you to give them Fazilka Tehsil including Abohar territory in lieu of Union Territory of

[Chief Minister]

Chandigarh. Haryana Government knows that their claim on Chandigarh is hollow. Therefore, they are claiming this territory against all canons of fair-play and justice. I must place it on record that I cannot agree to barter away the Tehsil of Fazilka including Abohar. If I do so it would be introducing virus of communalism in a secular India. It would really be handing over territory to Haryana because most of the inhabitants are Hindus to which principle I am unable to agree. I cannot agree to push out of Punjab Punjabi-speaking Hindu villages to satisfy undue greed of Haryana. Apart from this we would be introducing communal virus into rural area resulting in serious law and order problem, which I shudder to face. **It is inconceivable to act on such a preposterous proposition in order to gain some point........"**

This shows that I made it clear that I will not agree to any proposition to gain Chandigarh. I have been working for Hindu Sikh unity since I have taken over as Chief Minister and have been trying to strengthen secular forces. Now I cannot conceive of destroying that achievement in which I have phenomenal success. You are also aware that 1961 Census cannot be relied upon. The conception of Fazilka Tehsil population was further changed by influx of Punjabi-speaking population from West Pakistan to this Tehsil at the time of partition of the country.

I, therefore, suggest that Committee or Commission of linguistic expert/s be set up and they should really examine the merits and demerits of claims and counter-claims about linguistic areas made by the two States. It is the only fair method to identify linguistic areas. Any other method would be arbitrary resulting in serious injustice to large number of inhabitants of Punjab. I am placing these facts on the record so that there is no confusion or misunderstanding about the position of Punjab Government.

I would urge that decision on Chandigarh in favour of Punjab be made immediately.

Kind regards,

Yours sincerely,
Sd/-
(Gurnam Singh)

Smt. Indira Gandhi,
Prime Minister of India,
New Delhi.

---

Copy is forwarded to :—

(1) Shri Y. B. Chavan, Home Minister of India, New Delhi.

(2) Shri Jagjivan Ram, Food and Agriculture Minister of India, New Delhi.

(3) Sardar Swaran Singh, Defence Minister of India, New Delhi.

(4) Shri Fakhruddin Ali Ahmed, Industrial Development Minister, Government of India, New Delhi.

Sd/- Gurnam Singh.

ਤੁਸੀਂ ਹੁਣ ਇਸ ਤੋਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਮੈਂ ਇਹ ਬਾਰਗੇਨ ਕਰਕੇ ਕਿਤਨੀਆਂ ਕੁ ਝੋਲੀਆਂ ਭਰੀਆਂ ਹਨ, ਜਿਨ੍ਹਾਂ ਸੱਜਨਾਂ ਨੇ ਮੇਰੇ ਲਈ ਇਹ ਬਾਰਗੇਨ ਦਾ ਸ਼ਬਦ ਵਰਤਿਆ ਹੈ ਜੇਕਰ ਉਹ ਦਿਆਨਤਦਾਰ ਹੋਣਗੇ ਉਹ ਕਦੇ ਵੀ ਬਾਰਗੇਨ ਦਾ ਸ਼ਬਦ ਨਹੀਂ ਕਹਿਣਗੇ । ਜੋ ਸੱਚਾਈ ਹੈ, ਇਸ ਵਿਚ ਸਾਫ ਹੈ। (ਕੈਪਟਨ ਰਤਨ ਸਿੰਘ : ਅਸੀਂ ਤਾਂ ਇਲੂਮੀਨੇਸ਼ਨ ਬਾਰੇ ਹੀ ਕਹਿੰਦੇ ਹਾਂ) (ਵਿਘਨ ਸ਼ੋਰ) ਕਪਤਾਨ ਸਾਹਿਬ ਹੁਣ ਛਾਤੀ ਪਿੱਟ ਰਹੇ ਹਨ। (ਹਾਸਾ) ਫਿਰ ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਕਿਹਾ ਕਿ ਮੈਂ ਚੰਡੀਗੜ੍ਹ ਨੂੰ ਰਿਜੈਕਟ ਕਰ ਦਿਆਂ...... (ਵਿਘਨ) (ਸ਼ੋਰ)

**ਆਵਾਜ਼ਾਂ** : ਨਹੀਂ ਨਹੀਂ ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਇਸ ਵੇਲੇ ਇਹ ਨਹੀਂ ਨਹੀਂ ਕਹਿੰਦੇ ਹਨ, ਪਰ ਇਨ੍ਹਾਂ ਦੀ ਕਾਂਗਰਸ ਪਾਰਟੀ ਨੇ ਇਹ ਫੈਸਲਾ ਕੀਤਾ ਸੀ। (ਵਿਘਨ) (ਸ਼ੋਰ)

**ਕੈਪਟਨ ਰਤਨ ਸਿੰਘ** : ਕਾਂਗਰਸ ਪਾਰਟੀ ਦਾ ਫੈਸਲਾ ਸੀ ਕਿ ਟੋਟਲ ਫੈਸਲਾ ਰਿਜੈਕਟ ਕਰ ਦੇਣਾ ਚਾਹੀਦਾ ਹੈ ।

**ਮੁੱਖ ਮੰਤਰੀ**: ਉਸ ਟੋਟਲ ਸ਼ਬਦ ਦੇ ਵਿੱਚ ਤਾਂ ਚੰਡੀਗੜ੍ਹ ਵੀ ਆ ਜਾਂਦਾ ਹੈ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਇਹ ਮੈਨੂੰ ਮਾਫ ਕਰਨ ਮੈਂ ਇਹ ਸ਼ਬਦ ਇਥੇ ਵਰਤਣਾ ਤਾਂ ਨਹੀਂ ਸੀ ਚਾਹੁੰਦਾ ਪਰ ਕੋਈ ਮੂਰਖ ਹੀ ਹੋ ਸਕਦਾ ਹੈ ਕਿ ਕਿਸੇ ਚੀਜ਼ ਵਾਸਤੇ ਲੜਦਾ ਰਹੇ ਅਤੇ ਜਦੋਂ ਉਸ ਨੂੰ ਇਹ ਚੀਜ਼ ਮਿਲ ਜਾਵੇ ਤਾਂ ਰੀਜੈਕਟ ਕਰ ਦੇਵੇ । ਜਿਥੋਂ ਤਕ ਫਾਜ਼ਿਲਕਾ ਦਾ ਸਬੰਧ ਹੈ, ਮੈਂ ਦਸ ਚੁਕਿਆ ਹਾਂ ਕਿ 28 ਤਰੀਕ ਨੂੰ ਮੈਂ ਚਿੱਠੀ ਲਿਖੀ ਸੀ ਅਤੇ 29 ਤਰੀਕ ਨੂੰ ਇਨ੍ਹਾਂ ਦੀ ਕਾਂਗਰਸ ਸਰਕਾਰ ਨੇ ਫੈਸਲਾ ਕਰ ਦਿਤਾ ਸੀ।ਫਿਰ ਸਪੀਕਰ ਸਾਹਿਬ 1961 ਦੀਆਂ ਸੈਂਸਿਸ ਨੂੰ ਕਮਿਸ਼ਨ ਵਾਸਤੇ ਟਰਮ ਆਫ ਰੈਫਰੈਂਸ ਬਣਾ ਕੇ ਸਾਡੇ ਨਾਲ ਇਕ ਹੋਰ ਵੀ ਧੱਕਾ ਕੀਤਾ ਗਿਆ ਸੀ। ਉਸ ਦੀ ਜ਼ਿਮੇਵਾਰੀ ਵੀ ਇਸ ਕਾਂਗਰਸ ਪਾਰਟੀ ਦੇ ਲੀਡਰਾਂ ਦੇ ਸਿਰ ਤੇ ਹੈ। ਅਸੀਂ ਸਮਝਦੇ ਸੀ ਕਿ ਇਹ ਸਾਰੀ ਬੇਇਨ-ਸਾਫੀ ਹੋਮ ਮਨਿਸਟਰ ਕਰਵਾ ਰਿਹਾ ਹੈ, ਪਰ ਉਸ ਵਕਤ ਦੇ ਹੋਮ ਮਨਿਸਟਰ ਨੇ ਆਪਣੇ ਆਪ ਮੈਨੂੰ ਇਹ ਚਿੱਠੀ ਲਿਖੀ ਮੈਂ ਉਸ ਨੂੰ ਕੁਝ ਨਹੀਂ ਸੀ ਲਿਖਿਆ ਉਸ ਨੇ ਆਪਣੇ ਆਪ ਇਹ ਚਿੱਠੀ ਮੈਨੂੰ ਲਿਖੀ:

One is normally not expected to disclose the manner in which a decision of the Government is taken and what individual contribution a particular Minister makes towards it, during the discussion which takes place in the Cabinet. Owing to the grave turn which the situation is taking regarding the dispute about Chandigarh, I feel that in this case I should lay bare the circumstances underlying the decision in this respect. I owe to the people to remove the misunderstanding which may have arisen because of ignorance of the actual facts.

I had personally taken the view that the reliability of the 1961 Census and consequently its value as the test of linguistic claims in this area had been impaired by the circumstances in which the operation had been carried out. When the matter came before the Cabinet, its decision was to let the Census alone be the guide line of the Commission.

ਮੈਂ ਹੋਮ ਮਨਿਸਟਰ ਦਾ ਮਸ਼ਕੂਰ ਹਾਂ ਕਿ ਉਸ ਨੇ ਸਾਡੀ ਗ਼ਲਤਫਹਿਮੀ ਦੂਰ ਕਰ ਦਿਤੀ ਹੈ। ਅਸੀਂ ਤਾਂ ਸਮਝਦੇ ਰਹੇ ਸੀ ਕਿ ਕੇਵਲ ਇਹ ਹੋਮ ਮਨਿਸਟਰ ਨੇ ਆਪ ਕਰਵਾਇਆ ਹੈ। ਪਰ ਇਸ ਚਿਠੀ ਤੋਂ ਇਹ ਸਾਬਤ ਹੋ ਗਿਆ ਹੈ ਕਿ ਕਾਂਗਰਸ ਪਾਰਟੀ ਦੀ ਸਾਰੀ ਕੈਬਨਿਟ ਦਾ ਇਹ ਫੈਸਲਾ ਸੀ ਕਿ 1961 ਦੀਆਂ ਸੈਂਸਿਜ਼ ਨੂੰ ਟਰਮ ਆਫ਼ ਰੈਫਰੈਂਸ ਬਣਾ ਕੇ ਪੰਜਾਬ ਨੂੰ ਨੁਕਸਾਨ ਪਹੁੰਚਾਇਆ ਜਾਵੇ। ਉਨ੍ਹਾਂ ਨੇ ਚੰਡੀਗੜ੍ਹ ਨੂੰ ਪੰਜਾਬ ਵਿਚੋਂ ਕੱਢ ਕੇ ਵਖਰਾ ਕਰ ਦਿੱਤਾ। ਮੈਨੂੰ ਸਮਝ ਨਹੀਂ ਆਉਂਦੀ ਕਿ ਜਿਨ੍ਹਾਂ ਦੀ ਪਾਰਟੀ ਨੇ ਇਹ ਕੁਝ ਕੀਤਾ ਉਹ ਹੁਣ ਕਿਸ ਤਰ੍ਹਾਂ ਸਿਰ ਚੁਕ ਸਕਦੇ ਹਨ (ਥੰਪਿੰਗ) ਜਾਂ ਇਨ੍ਹਾਂ ਨੂੰ ਆਪਣੀ ਪਾਰਟੀ ਤੋਂ ਬੇਦਾਵਾ ਦੇ ਦੇਣਾ ਚਾਹੀਦਾ ਸੀ।

**ਕੈਪਟਨ ਰਤਨ ਸਿੰਘ** : ਉਸ ਪਾਰਟੀ ਤੋਂ ਤਾਂ ਦੇ ਦਿੱਤਾ ਹੈ ਜੀ।

**ਮੁੱਖ ਮੰਤਰੀ**: ਮੈਂ ਦਸ ਰਿਹਾ ਸੀ ਕਿ ਇਹ ਕਾਂਗਰਸ ਪਾਰਟੀ ਦੀ ਮਰਜ਼ੀ ਨਾਲ ਹੋਇਆ ਕਿ ਚੰਡੀਗੜ੍ਹ ਨੂੰ ਪੰਜਾਬ ਤੋਂ ਬਾਹਰ ਰਖ ਦਿਤਾ ਜਾਵੇ ਅਤੇ ਫਿਰ ਗੜਬੜ ਪੁਆ ਦਿਤੀ ਜਾਵੇ ਅਤੇ 3 ਸਾਲ ਰੌਲਾ ਪੁਆਈ ਰਖਿਆ, ਜਲੂਸ ਕਢਾਏ। ਮੈਂ ਇਹਨਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਰੀ ਸਕੀਮ ਇਨ੍ਹਾਂ ਦੇ ਹੀ ਸੈਂਟਰ ਦੇ ਲੀਡਰਾਂ ਦੀ ਸੀ। ਕਾਂਗਰਸ ਪਾਰਟੀ ਦੇ ਲੀਡਰਾਂ ਦੀ ਸੀ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੀ ਪਾਰਟੀ ਅਤੇ ਗੌਰਮਿੰਟ ਇਕੋ ਹੀ ਚੀਜ਼ ਹੁੰਦੀ ਹੈ ? ਮੁੱਖ ਮੰਤਰੀ ਘੜੀ ਮੁੜੀ ਕਹਿ ਰਹੇ ਹਨ ਕਿ ਕਾਂਗਰਸ ਦੇ ਲੀਡਰਾਂ ਨੇ ਇਹ ਕੀਤਾ ਉਹ ਕੀਤਾ। ਕੀ ਪਾਰਟੀ ਅਤੇ ਸਰਕਾਰ ਦੋ ਵਖਰੀਆਂ ਚੀਜ਼ਾਂ ਨਹੀਂ ਹਨ?

Party is separate from the Govenment. We can differ with the Government.

**ਸ੍ਰੀ ਸਪੀਕਰ:** ਪਰ ਉਨ੍ਹਾਂ ਨੇ ਤਾਂ ਇਹੀ ਕਿਹਾ ਹੈ ਕਿ ਕਾਂਗਰਸ ਸਰਕਾਰ ਦੇ ਲੀਡਰਾਂ ਨੇ 1961 ਦੇ ਸੈਂਸਸ ਨੂੰ ਬੇਸ ਬਣਾ ਦਿਤਾ...... (But the Chief Minister has only stated that the leaders of the Congress Government had made the census of 1961 the basis........)

**ਕੈਪਟਨ ਰਤਨ ਸਿੰਘ:** ਸਪੀਕਰ ਸਾਹਿਬ, ਮੈਂ ਵੀ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਅਤੇ ਪਾਰਟੀ ਦੋ ਵਖਰੀਆਂ ਚੀਜ਼ਾਂ ਹਨ। ਸਰਕਾਰ ਜੋ ਫੈਸਲਾ ਕਰਦੀ ਹੈ ਉਹ ਐਜ਼ ਏ ਗੌਰਮਿੰਟ ਕਰਦੀ ਹੈ ਅਤੇ ਪਾਰਟੀ ਉਸ ਫੈਸਲੇ ਤੋਂ ਡਿਫਰ ਵੀ ਕਰ ਸਕਦੀ ਹੈ। Sardar Gurnam Singh as Chief Minister can take a decision which is not liked by the Akali party but which is in the interest of Punjab.

**Sardar Ravi Inder Singh :** Sir, Captain Rattan Singh has not pointed out anything which is against the rules. Therefore, it cannot be a point of Order and, therefore, it should not be accepted.

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਹਮੇਸ਼ਾਂ ਕਾਂਗਰਸ ਪਾਰਟੀ ਦੀ ਸਰਕਾਰ ਦਾ ਲਫਜ਼ ਇਸਤੇਮਾਲ ਕੀਤਾ ਹੈ। ਕਪਤਾਨ ਸਾਹਿਬ ਨੇ ਬੋਲਦੇ ਹੋਏ ਕਿਹਾ ਸੀ ਕਿ "ਮਹਿੰ ਦੇ ਕੇ ਖੋਤੀ ਲਈ, ਦੁੱਧ ਪੀਣੋਂ ਰਹੇ, ਲਿਦ ਚੁਕਣੀ ਪਈ।"
ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਕਾਂਗਰਸ ਕੋਲ ਹੈ ਹੀ ਸਿਰਫ਼ ਖੋਤੀਆਂ ਤਾਂ ਉਹ ਸਾਨੂੰ ਮਹਿੰ ਕਿਥੋਂ ਦੇ ਦੇਵੇਗੀ (ਹਾਸਾ) (ਥੰਪਿੰਗ)

**ਸ੍ਰੀ ਸਰਦਾਰੀ ਲਾਲ ਕਪੂਰ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਕੀ ਖੋਤੀ ਸ਼ਬਦ ਪਾਰਲੀਮੈਂਟਰੀ ਹੈ ?

**ਸ੍ਰੀ ਸਪੀਕਰ :** ਕਪੂਰ ਸਾਹਿਬ ਆਪਣੀ ਸੀਟ ਤੋਂ ਜਾ ਕੇ ਬੋਲੋ। (The hon. Member Shri Sardari Lal Kapur should speak from his own seat)

**ਮੁੱਖ ਮੰਤਰੀ:** ਮੈਂ ਤਾਂ ਕਪਤਾਨ ਸਾਹਿਬ ਵਾਲੀ ਗਲ ਹੀ ਦੁਹਰਾਈ ਹੈ। ਪਰ, ਸਪੀਕਰ ਸਾਹਿਬ, ਇਹ ਤਾਂ ਬੇਸ਼ਕ ਚੰਡੀਗੜ੍ਹ ਨੂੰ ਖੋਤੀ ਹੀ ਸਮਝਣ ਪਰ ਮੈਂ ਤਾਂ ਇਸ ਨੂੰ ਇਕ ਸੁੰਦਰ ਘੋੜੀ ਸਮਝਦਾ ਹਾਂ। (ਥੰਪਿੰਗ) ਸੈਂਟਰ ਦੀ ਸਰਕਾਰ ਨੇ ਇਹ ਘੋੜੀ ਦੇ ਕੇ ਸਾਡੇ ਤੋਂ ਡਾਕਾ ਮਾਰ ਕੇ ਜੋ ਫਾਜ਼ਿਲਕਾ ਦੀ ਮਹਿੰ ਖੋਹ ਲਈ ਹੈ, ਉਸ ਦੇ ਵਾਸਤੇ ਅਸੀਂ ਲੜਾਂਗੇ ਅਤੇ ਕੋਸ਼ਿਸ਼ ਕਰਾਂਗੇ ਕਿ ਉਹ ਵੀ ਪੰਜਾਬ ਤੋਂ ਬਾਹਰ ਨਾ ਜਾਵੇ। (ਥੰਪਿੰਗ) ਇਹ ਸਾਡੀ ਪਾਰਟੀ ਦਾ ਫੈਸਲਾ ਹੈ।

ਫਿਰ, ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਇਥੇ ਦੇ ਹਿੰਦੂ ਨਿਕਲ ਜਾਣਗੇ। ਮੈਂ ਇਸ ਬਾਰੇ ਕੇਵਲ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਮੈਂ ਤਾਂ ਹਿੰਦੂਆਂ ਨੂੰ ਪੰਜਾਬੀ ਸਮਝਦਾ ਹਾਂ ਅਤੇ ਜੇ ਉਹ ਆਪ ਵੀ ਆਪਣੇ ਆਪ ਨੂੰ ਪੰਜਾਬੀ ਹੀ ਸਮਝਦੇ ਹਨ ਤਾਂ ਉਹ ਨਹੀਂ ਜਾਣਗੇ ਅਤੇ ਜੇ ਉਨ੍ਹਾਂ ਨੇ ਜੁਲਾਹੇ ਦੀ ਨੌਂਹ ਵਾਂਗ ਹੀ ਕਰਨਾ ਹੈ ਤਾਂ ਗੱਲ ਵਖਰੀ ਹੈ। ਜੁਲਾਹੇ ਦੀ ਨੌਂਹ ਨੇ ਜਦੋਂ ਨਸਣਾ ਸੀ ਤਾਂ ਉਸ ਨੇ ਇੱਕ ਦਿਨ ਪਹਿਲਾਂ ਹੀ ਘਰ ਵਾਲਿਆਂ ਨੂੰ ਕਹਿਣਾ ਸ਼ੁਰੂ ਕਰ ਦਿਤਾ ਕਿ ਕਲ ਸਾਡੇ ਵਿਚੋਂ ਇਕ ਨੇ ਨਹੀਂ ਹੋਣਾ। (ਹਾਸਾ) ਜੇ ਇਨ੍ਹਾਂ ਨੇ ਏਸੇ ਤਰ੍ਹਾਂ ਹੀ ਕਰਨਾ ਹੈ ਤਾਂ ਗਲ ਵਖਰੀ ਹੈ।

**ਸ੍ਰੀ ਸਰਦਾਰੀ ਲਾਲ ਕਪੂਰ:** ਸਪੀਕਰ ਸਾਹਿਬ, ਇਹ ਥਰੈਟ ਦਿੰਦੇ ਹਨ।

**ਸ੍ਰੀ ਸਪੀਕਰ:** ਕਪੂਰ ਸਾਹਿਬ ਤੁਸੀਂ ਬੈਠ ਜਾਵੋ। (The hon. Member, Shri Sardari Lal Kapur, may please resume his seat.)

**ਮੁੱਖ ਮੰਤਰੀ:** ਇਹ ਕਹਿੰਦੇ ਹਨ ਕਿ ਮੈਂ ਥਰੈਟ ਦਿੰਦਾ ਹਾਂ। ਪਰ ਮੈਂ ਤਾਂ ਹਿੰਦੂਆਂ ਨੂੰ ਆਪਣੇ ਭਾਈ ਸਮਝਦਾ ਹਾਂ। ਮੈਂ ਤਾਂ ਇਹ ਚਾਹੁੰਦਾ ਹਾਂ ਕਿ ਇਹ ਪੰਜਾਬ ਦੇ ਵਿਚ ਰਹਿਣ। ਫਿਰ ਕਪੂਰ ਸਾਹਿਬ ਨੇ ਕਿਹਾ ਕਿ ਲੁਧਿਆਣੇ ਵਿਚ ਬੜਾ ਜ਼ੁਲਮ ਹੋਇਆ ਹੈ। ਸਪੀਕਰ ਸਾਹਿਬ ਮੈਂ ਉਸ ਵੇਲੇ ਦਿੱਲੀ ਸੀ, ਜਦੋਂ ਮੈਨੂੰ ਇਸ ਝਗੜੇ ਦਾ ਪਤਾ ਲਗਾ। ਮੈਂ ਉਸੇ ਵੇਲੇ ਹੀ ਆਪਣੇ ਅਫਸਰਾਂ ਨੂੰ ਟੈਲੀਫੂਨ ਕੀਤਾ ਕਿ ਕਿਸੇ ਹਾਲਤ ਦੇ ਵਿਚ ਵੀ ਝਗੜਾ ਨਾ ਹੋਣ ਦਿੱਤਾ ਜਾਵੇ। ਪਰ ਉਨ੍ਹਾਂ ਨੇ ਮੈਨੂੰ ਜਵਾਬ ਦਿੱਤਾ ਕਿ ਹੋਰ ਤਾਂ ਸਾਰੀਆਂ ਪਾਰਟੀਆਂ ਮੰਨ ਗਈਆਂ ਹਨ ਪਰ ਕਾਂਗਰਸ ਪਾਰਟੀ ਨਹੀ ਮੰਨਦੀ ਅਤੇ ਗੜਬੜ ਕਰਵਾਉਣਾ ਚਾਹੁੰਦੀ ਹੈ। (ਵਿਘਨ) (ਸ਼ੋਰ) ਇਸ ਤਰ੍ਹਾਂ ਕਰਨਾ ਗ਼ਲਤ ਹੈ। ਮੈਂ ਅਲੈਜ ਕਰਦਾ ਹਾਂ ਕਿ ਕਾਂਗਰਸ ਪਾਰਟੀ ਦੀ ਇਹ ਖ਼ਾਹਿਸ਼ ਸੀ ਕਿ ਪੰਜਾਬ ਵਿਚ ਕੋਈ ਗੜਬੜ ਹੋਵੇ (ਸ਼ੋਰ) (ਵਿਘਨ) ਕਾਂਗਰਸ ਪਾਰਟੀ ਦੀ ਕੋਸ਼ਿਸ਼ ਰਹੀ ਕਿ ਚੰਡੀਗੜ੍ਹ ਵੰਡਿਆ ਜਾਵੇ ਅਤੇ ਵੰਡਣ ਨਾਲ ਸੰਤ ਫਤਹਿ ਸਿੰਘ ਨੂੰ ਸ਼ਹੀਦ ਹੋਣਾ ਪਵੇ। ਇਲੈਕਸ਼ਨਾਂ ਵਿਚ ਫੇਰ ਇਨ੍ਹਾਂ ਦਾ ਚਾਂਸ ਬਣ ਜਾਏ। (ਸ਼ੋਰ) (ਵਿਘਨ) ਇਹ ਜਿਹੜੀ ਗਲ ਹੈ ਇਹ ਬਿਲਕੁਲ ਗ਼ਲਤ ਹੈ। ਮੈਂ ਫਖਰ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦਾ ਇੱਕ ਇੰਚ ਇਲਾਕਾ ਵੀ ਨਹੀਂ ਦਿੱਤਾ ਜਾਵੇਗਾ। (ਥੰਪਿੰਗ) ਤੁਸੀਂ ਇਹ ਚਾਹੁੰਦੇ ਹੋ ਕਿ ਪੰਜਾਬ ਤੋਂ ਸਭ ਕੁਝ ਖੋਹ ਲਿਆ ਜਾਵੇ। ਹਰਿਆਣਾ ਵਿਚ ਅੱਗਾਂ ਲਗੀਆਂ, ਗੋਲੀਆਂ ਚਲੀਆਂ, ਮੈਂ ਕੋਈ ਹਰਿਆਣਾ ਸਰਕਾਰ ਤੇ ਨੁਕਤਾਚੀਨੀ ਨਹੀਂ ਕਰ ਰਿਹਾ, ਮੈਂ ਤਾਂ ਇਹ ਦਸਣਾ ਚਾਹੁੰਦਾ ਹਾਂ ਕਿ ਇਸ ਫੈਸਲੇ ਦੇ ਕਾਂਸੀਕੁਐਂਸਿਜ਼ ਉਧਰ ਕਿਸ ਤਰ੍ਹਾਂ ਦੇ ਨਿਕਲੇ। ਇਸ ਦੇ ਉਲਟ ਦੂਜੇ ਪਾਸੇ ਪੰਜਾਬ ਵਿਚ ਇਹ ਗਲ ਨਹੀਂ ਹੋਈ। ਇਥੇ ਪੁਲੀਟੀਕਲ ਬੰਦੇ ਐਜ਼ੀਟੇਸ਼ਨ ਚਲਾ ਨਹੀਂ ਸਕੇ (ਵਿਘਨ)। ਇਸ ਕਰਕੇ ਮੋਟੀ ਗਲ ਤਾਂ ਇਹ ਹੈ, ਸਪੀਕਰ ਸਾਹਿਬ, ਕਿ ਫਾਜ਼ਿਲਕਾ ਅਤੇ ਅਬੋਹਰ ਲੈਣ ਲਈ ਸਾਨੂੰ ਦਿਆਨਤਦਾਰੀ ਨਾਲ ਲੜਨਾ ਚਾਹੀਦਾ ਹੈ। ਇਨ੍ਹਾਂ ਇਲਾਕਿਆਂ ਨੂੰ ਲੈਣ ਦਾ ਹਰਿਆਣਾ ਦਾ ਕੋਈ ਹੱਕ ਨਹੀਂ ਬਣਦਾ ਹੈ। (ਕਾਂਗਰਸ ਬੈਂਚਾਂ ਵਲੋਂ ਆਵਾਜ਼ਾਂ—ਅਸੀਂ ਵੀ ਲੜਾਂਗੇ) ਜੇ ਤੁਸੀਂ ਲੜਨਾ ਸੀ ਤਾਂ ਮਨ੍ਹਾਂ ਲੈਂਦੇ ਉਨ੍ਹਾਂ ਨੂੰ ਜਾ ਕੇ (ਵਿਘਨ) (ਸ਼ੋਰ)

**Mr. Speaker** : Order please. Order, Order.

**ਮੁੱਖ ਮੰਤਰੀ:** ਸੈਂਟਰ ਦੀ ਸਰਕਾਰ ਨੂੰ ਇਹ ਡਰ ਸੀ ਕਿ ਜੇ ਕਿਤੇ ਹਰਿਆਣਾ ਨੂੰ ਕੁਝ ਨਾ ਦਿੱਤਾ, ਚਾਹੇ ਇੰਜ ਕਰਨਾ ਨਾਜਾਇਜ਼ ਹੀ ਹੋਵੇ, ਤਾਂ ਉਥੇ ਕਾਂਗਰਸ ਦੀ ਸਰਕਾਰ ਗਿਰ ਜਾਵੇਗੀ। (ਸ਼ੇਮ (ਸ਼ੇਮ) ਇਹ ਤਾਂ ਹਰਿਆਣਾ ਵਿਚ ਕਾਂਗਰਸ ਸਰਕਾਰ ਦੀ ਮੱਦਦ ਕਰਨ ਵਾਸਤੇ ਕੀਤਾ ਗਿਆ ਹੈ। (ਕਾਂਗਰਸ ਬੈਂਚਾਂ ਵਲੋਂ ਆਵਾਜ਼ : ਉਹ ਕਹਿੰਦੇ ਹਨ ਕਿ ਗੁਰਨਾਮ ਸਿੰਘ ਬੜਾ ਬਹਾਦਰ ਹੈ) ਚੰਡੀਗੜ੍ਹ ਨੂੰ ਪੰਜਾਬ ਵਿਚੋਂ ਕੱਢਣ ਲਈ ਕਾਂਗਰਸ ਨੇ ਆਪਣੀ ਪੂਰੀ ਕੋਸ਼ਿਸ਼ ਕੀਤੀ। ਪਰ ਜਦੋਂ ਇਸ ਵਿੱਚ ਸਫਲ ਨਾ ਹੋਏ ਤਾਂ ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕਿਆਂ ਨੂੰ ਕਢਾਉਣ ਵਿਚ ਇਹਨਾਂ ਨੇ ਪੂਰੀ ਕੋਸ਼ਿਸ਼ ਕੀਤੀ ਅਤੇ ਇਨ੍ਹਾਂ ਇਲਾਕਿਆਂ ਦੇ ਪੰਜਾਬ ਤੋਂ ਕੱਢੇ ਜਾਣ ਦੀ ਜ਼ਿਮੇਂਵਾਰੀ ਇਨ੍ਹਾਂ ਕਾਂਗਰਸੀਆਂ ਉੱਤੇ ਹੈ। ਇਹ ਹੁਣ ਇਸ ਜ਼ੁਮੇਵਾਰੀ ਨੂੰ ਸਾਡੇ ਉੱਤੇ ਪਾਉਣਾ ਚਾਹੁੰਦੇ ਹਨ। ਮੈਂ ਹੁਣ ਫਾਜ਼ਿਲਕਾ ਅਤੇ ਅਬੋਹਰ ਦਾ ਦੌਰਾ ਕਰਾਂਗਾ, ਇਹ ਚੀਜ਼ ਮੈਂ ਉਥੇ ਦੇਖਣੀ ਹੈ ਕਿ ਫਾਜ਼ਿਲਕਾ ਅਤੇ ਅਬੋਹਰ ਦੀ ਡਿਵੈਲਪਮੈਂਟ ਠੀਕ ਤਰ੍ਹਾਂ ਨਾਲ ਹੋਣੀ ਚਾਹੀਦੀ ਹੈ (ਥੰਪਿੰਗ) ਮੇਰੇ ਕੋਲ ਫਾਜ਼ਿਲਕਾ ਤੋਂ ਇਕ ਡੈਪੂਟੇਸ਼ਨ ਆਇਆ ਸੀ, ਉਸ ਵਿਚ ਜ਼ਿਆਦਾ ਹਿੰਦੂ ਅਤੇ ਸਿੱਖ ਘੱਟ ਸਨ, ਉਨ੍ਹਾਂ ਮੈਨੂੰ ਕਿਹਾ ਕਿ ਉਨ੍ਹਾਂ ਦਾ ਇਲਾਕਾ ਉਜੜ ਜਾਏਗਾ ਜੇ ਉਹ ਹਰਿਆਣਾ ਨੂੰ ਚਲਾ ਗਿਆ।

(ਕਾਂਗਰਸ ਬੈਂਚਾਂ ਵਲੋਂ ਆਵਾਜ਼: ਅਸੀਂ ਵੀ ਇਹ ਚੀਜ਼ ਕਹਿੰਦੇ ਹਾਂ)

ਜੇ ਤੁਸੀਂ ਕਹਿੰਦੇ ਹੋ ਤਾਂ ਅਸੀਂ ਵੀ ਤਾਂ ਕਹਿੰਦੇ ਹਾਂ। ਫੇਰ ਝਗੜਾ ਕਿਸ ਗਲ ਦਾ ਹੈ। (ਸ਼ੋਰ) (ਵਿਘਨ)

**Mr. Speaker** : Order please.

**ਮੁੱਖ ਮੰਤਰੀ**: ਇਕ ਸੱਜਨ ਦਾ ਮੈਂ ਜਵਾਬ ਦੇਣਾ ਸੀ ਉਹ ਚਲੇ ਗਏ। ਮਗਰ ਉਨ੍ਹਾਂ ਦੀ ਪੁਜ਼ੀਸ਼ਨ ਇਸ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਕਿ ਇਕ ਛੋਟਾ ਜਿਹਾ ਪਰਿੰਦਾ ਜਿਸ ਨੂੰ ਕਿ ਟਟੀਹਰੀ ਕਹਿੰਦੇ ਹਨ। ਉਹ ਪਰਿੰਦਾ ਜਦੋਂ ਉੜਦਾ ਹੈ ਤਾਂ ਟੰਗਾਂ ਉਪਰ ਨੂੰ ਕਰਕੇ ਉੜਦਾ ਹੈ ਕਿ ਕਿਤੇ ਆਸਮਾਨ ਨਾ ਗਿਰ ਜਾਵੇ। ਇਹੋ ਜਿਹੇ ਸੱਜਨ ਇਹ ਹਨ। ਜਿਹੜੇ ਕਿ ਟਟੀਹਰੀ ਦਾ ਪਾਰਟ ਅਦਾ ਕਰਦੇ ਹਨ।

**ਇਕ ਆਵਾਜ਼**: ਉਹ ਆ ਗਏ ਜੀ।

**ਮੁੱਖ ਮੰਤਰੀ**: ਨਹੀਂ। ਮੈਂ ਹੋਰ ਪਾਸੇ ਇਸ਼ਾਰਾ ਕੀਤਾ ਹੈ। ਉਨ੍ਹਾਂ ਨੇ ਕਿਹਾ ਹੁਸ਼ਿਆਰਪੁਰ ਨਿਕਲ ਜਾਵੇਗਾ ਸਾਡੇ ਕੋਲੋਂ। ਮੈਂ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਪੰਜਾਬ ਵਿਚ ਰਹੇ। ਜੇ ਇਕ ਆਦਮੀ ਚਲਾ ਜਾਵੇ ਤਾਂ ਕੋਈ ਫਰਕ ਨਹੀਂ ਪੈਂਦਾ। (ਵਿਘਨ) 1891 ਤੋਂ 1931 ਤਕ ਦੀ ਸੈਂਸਜ਼ ਦਸਦੀ ਹੈ ਕਿ ਹੁਸ਼ਿਆਰਪੁਰ ਵਿਚ 99 ਫੀ ਸਦੀ ਆਦਮੀ (ਵਿਘਨ) ਪੰਜਾਬੀ ਬੋਲਣ ਵਾਲੇ ਹਨ ਫੇਰ ਕੋਈ ਸੱਜਨ ਜਿਸ ਨੇ ਨਿਕਲਣਾ ਆਪ ਹੋਵੇ ਅਤੇ ਬਲੇਮ ਮੇਰੇ ਉੱਤੇ ਲਾਵੇ, ਤਾਂ ਉਸ ਵਿੱਚ ਮੇਰਾ ਕੀ ਕਸੂਰ ਹੈ।

ਇਥੇ ਇਹ ਕਿਹਾ ਗਿਆ ਕਿ ਇਥੇ ਫਿਰਕਾ ਪਰਸਤੀ ਹੈ। ਇਹ ਲੋਕ ਜ਼ਮੀਨਾਂ ਤੇ ਕਬਜ਼ਾ ਕਰ ਰਹੇ ਹਨ। ਮੈਂ ਹਾਊਸ ਨੂੰ ਚਾਰੋਂ ਪਾਸੇ ਦੇਖ ਕੇ ਇਹ ਕਹਿੰਦਾ ਹਾਂ ਕਿ ਇਸ ਵਿੱਚ ਸਾਰੀਆਂ ਪਾਰਟੀਆਂ ਗਿਲਟੀ ਹਨ। ਨਾਜਾਇਜ਼ ਕਬਜ਼ੇ ਬਾਰੇ, ਮੇਰੇ ਦੋਸਤ ਡਾਂਗ ਸਾਹਿਬ, ਜੋ ਕਿ ਲੈਂਡਲੈਸ ਵਾਲਿਆਂ ਨਾਲ ਬੜੀ ਹਮਦਰਦੀ ਰਖਦੇ ਹਨ, ਜਦੋਂ ਮੈਂ ਕਿਸੇ ਨੂੰ ਜ਼ਮੀਨ ਦੇਣ ਲਗਦਾ ਹਾਂ, ਤਾਂ ਉਨ੍ਹਾਂ ਦੀਆਂ ਫੈਡਰੇਸ਼ਨਜ਼ ਝਟ ਆ ਜਾਂਦੀਆਂ ਹਨ। ਮੈਂ ਅਗੇ ਵੀ ਕਿਹਾ ਹੈ ਅਤੇ ਹੁਣ ਫੇਰ ਕਹਿੰਦਾ ਹਾਂ ਕਿ ਲਾ ਐਂਡ ਆਰਡਰ ਦੀ ਪਰਾਬਲਮ ਜ਼ਰੂਰ ਹੈ। ਮਗਰ ਮੇਰੀ ਇਹ ਕੋਸ਼ਿਸ਼ ਰਹੀ ਹੈ ਕਿ ਪਾਰਟੀ ਚਾਹੇ ਧਾਰਮਿਕ ਹੋਵੇ ਚਾਹੇ ਸਿਆਸੀ ਹੋਵੇ ਕਿਸੇ ਨੂੰ ਜ਼ਮੀਨ ਉਤੇ ਨਾਜਾਇਜ਼ ਕਬਜ਼ਾ ਨਹੀਂ ਕਰਨ ਦਿੱਤਾ ਜਾਵੇ। (ਵਿਘਨ) (ਥੰਪਿੰਗ)।

ਮੇਰੇ ਦੋਸਤ ਜੋ ਅੰਮ੍ਰਿਤਸਰ ਤੋਂ ਆਏ ਹਨ, ਉਨ੍ਹਾਂ ਨੇ ਕਿਹਾ ਹੈ ਕਿ ਯੂਨਾਈਟਿਡ ਫਰੰਟ ਦੀ ਸਰਕਾਰ ਕਹਿਣ ਦਾ ਸਾਨੂੰ ਹੱਕ ਨਹੀਂ। ਦਸ ਨੁਕਤਾ ਪਰੋਗਰਾਮ ਨੂੰ ਅਸੀਂ ਪੂਰਾ ਨਹੀਂ ਕੀਤਾ, ਜੋ ਕਿ ਪਹਿਲਾਂ ਉਸ ਵੇਲੇ ਦੀ ਯੂਨਾਈਟਿਡ ਫਰੰਟ ਸਰਕਾਰ ਨੇ ਬਣਾਇਆ ਸੀ। ਮੈਂ ਇਸ ਬਾਰੇ ਕਹਾਂਗਾ ਕਿ ਉਸ ਵੇਲੇ ਉਹ ਸਾਡੇ ਨਾਲ ਸਨ, ਹੁਣ ਵੀ ਉਹ ਸਾਡੇ ਨਾਲ ਹੁੰਦੇ ਤਾਂ ਠੀਕ ਸੀ। ਉਨ੍ਹਾਂ ਨੇ ਦੋ ਚਾਰ ਗੱਲਾਂ ਕੀਤੀਆਂ। ਇਕ ਗਲ ਇਹ ਹੈ ਕਿ ਦਸ ਨੁਕਤਾ ਪਰੋਗਰਾਮ ਜੋ 1967 ਵਿਚ ਬਣਿਆ ਸੀ, ਉਹ ਪੂਰਾ ਨਹੀਂ ਕੀਤਾ। ਫੇਰ ਕਿਹਾ ਕਿ ਟਰਾਂਸਪੋਰਟ ਨੈਸ਼ਨਾਲਾਈਜ਼ੇਸ਼ਨ ਨਹੀਂ ਕੀਤੀ। ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਯੂਨਾਈਟਿਡ ਫਰੰਟ ਦੀ ਪਾਲਿਸੀ ਪਰੋਗਰੈਸਿਵ ਨੈਸ਼ਨਾਲਾਈਜ਼ੇਸ਼ਨ ਦੀ ਸੀ। ਉਸ ਪਾਲਿਸੀ ਦੇ ਨਾਲ ਮੇਰੇ ਦੋਸਤ, ਜੋ ਉਸ ਵੇਲੇ ਮਨਿਸਟਰ ਸਨ, ਉਹ ਵੀ ਇਸ ਵਿੱਚ ਸ਼ਾਮਿਲ ਸਨ। ਚਾਹੇ ਉਸ ਵੇਲੇ ਦਾ ਐਡਰਸ ਕਢਾਕੇ ਦੇਖ ਲਵੋ। ਉਥੇ ਲਿਖਿਆ ਹੈ "ਪਰੋਗਰੈਸਿਵ ਨੈਸ਼ਨਾਲਾਈਜ਼ੇਸ਼ਨ।" ਹੁਣ 60:40 ਦੀ ਰੇਸ਼ੋ ਵਿਚ ਨੈਸ਼ਨਲਾਈਜ਼ੇਸ਼ਨ ਕੀਤੀ ਹੈ। ਇਹ ਪਰੋਗਰੈਸਿਵ ਨੈਸ਼ਨਲਾਈਜ਼ੇਸ਼ਨ ਹੈ। ਦੂਸਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਦੋ/ਤਿੰਨ ਗੱਲਾਂ ਹਨ, ਜਿਸ ਕਰਕੇ ਨੈਸ਼ਨਲਾਈਜ਼ ਕਰਨਾ ਬੜਾ ਮੁਸ਼ਕਿਲ ਹੈ। ਇਕ ਤਾਂ ਸਰਕਾਰ ਕੋਲ ਐਨਾ ਰੁਪਿਆ ਨਹੀਂ ਹੈ। ਆਪੋਜ਼ੀਸ਼ਨ ਵਲੋਂ ਇਹ ਆਵਾਜ਼ ਆਉਂਦੀ ਹੈ ਕਿ ਪੰਜਾਬ ਨੂੰ ਬਹਿਸ਼ਤ ਬਣਾਉ ਪਰ ਟੈਕਸ ਕੋਈ ਨਾ ਲਗਾਉ। ਇਹ ਕੋਈ ਮਦਾਰੀ ਦਾ ਖੇਲ ਹੈ, ਜਿਹੜਾ ਕਿ ਬਗੈਰ ਪੈਸੇ ਦੇ ਬਹਿਸ਼ਤ ਬਣ ਜਾਵੇ ? ਨੈਸ਼ਨਾਲਾਈਜ਼ੇਸ਼ਨ ਵਿਚ ਦੂਸਰੀ ਗਲ ਇਹ ਹੈ ਕਿ ਜਿਹੜਾ ਪਰਾਈਵੇਟ ਕੰਪਨੀਆਂ ਕੋਲ

ਇਸ ਵੇਲੇ ਜੋ ਸਟਾਫ ਹੈ ਉਹ ਅਨਐਂਪਲਾਇਡ ਹੋ ਜਾਵੇਗਾ। ਇਸ ਤਰ੍ਹਾਂ ਕਰਨ ਨਾਲ ਅਨਐਂਪਲਾਇ-ਮੈਂਟ ਵਧੇਗੀ। ਇਸ ਤਰ੍ਹਾਂ ਨਾਲ ਇਹ ਆਪੋਜ਼ੀਸ਼ਨ ਵਾਲੇ ਕਹਿਣਗੇ ਕਿ ਅਨਐਂਪਲਾਇਮੈਂਟ ਹੋ ਗਈ। ਇਸ ਤਰ੍ਹਾਂ ਕਰਕੇ ਨੈਸ਼ਨਲਾਈਜ਼ੇਸ਼ਨ ਹੋਣ ਨਾਲ ਹੋਰ ਪਰਾਬਲਮ ਖੜ੍ਹੀ ਹੋ ਜਾਵੇਗੀ। (ਵਿਘਨ) ਫੇਰ ਇਹ ਕਰਿਟੇਸਾਈਜ਼ ਕਰਦੇ ਹਨ ਕਿ ਨੈਸ਼ਨਲਾਈਜ਼ੇਸ਼ਨ ਹੋਣੀ ਚਾਹੀਦੀ ਹੈ। ਇਹ ਬਿਲਕੁਲ ਗ਼ਲਤ ਹੈ।

ਬਾਕੀ ਉਨ੍ਹਾਂ ਨੇ ਕਿਹਾ ਕਿ ਪਰਾਪਰਟੀ ਨੂੰ ਰਲੀਫ ਨਹੀਂ ਦਿੱਤਾ। ਪਰਾਪਰਟੀ ਟੈਕਸ ਵਿਚ 25 ਪ੍ਰਤੀਸ਼ਤ ਹਰ ਸਾਲ ਰੀਲੀਫ ਦਿੱਤਾ ਗਿਆ ਹੈ। ਇਸ ਵਿੱਚ ਹੋਰ ਵੀ ਰੀਲੀਫ ਹੈ, ਉਹ ਇਹ ਹੈ ਕਿ ਡਿਜ਼ਰਵਿੰਗ ਕੇਸਿਜ਼ ਨੂੰ 13 ਪ੍ਰਤੀਸ਼ਤ ਹੋਰ ਦਿੱਤਾ ਜਾਵੇਗਾ। ਇਹ ਅਜਿਹੇ ਹੋਣਗੇ ਜਿਵੇਂ ਕਿ ਵਿਡੋਜ਼, ਡੈਸਟੀਚਿਊਸਟਸ ਆਦਿ। ਉਨ੍ਹਾਂ ਲਈ ਇਹ ਇੰਤਜ਼ਾਮ ਹੈ। ਮੇਰੇ ਕੋਲ ਸਮਾਂ ਮੁੱਕ ਚਲਿਆ ਹੈ। ਗੱਲਾਂ ਬੜੀਆਂ ਹਨ ਦਸਣ ਵਾਲੀਆਂ। (ਵਿਘਨ)

ਇਥੇ ਫਿਰੋਜ਼ਪੁਰ ਜੇਲ੍ਹ ਦੀ ਫਾਇਰਿੰਗ ਦਾ ਜ਼ਿਕਰ ਆਇਆ ਹੈ, ਹੁਣ ਮੈਂ ਇਸ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ ਕਿ ਉਸ ਦੀ ਕਮਿਸ਼ਨਰ, ਜਲੰਧਰ ਡਵੀਜ਼ਨ, ਨੇ ਇਨਕੁਆਰੀ ਕੀਤੀ ਤੇ ਉਸ ਨੂੰ ਜਸਟੀਫਾਈ ਕੀਤਾ। ਉਹ ਕਮਿਸ਼ਨਰ ਦੀ ਰਿਪੋਰਟ ਮੈਂ ਰਲੀਜ਼ ਕਰ ਦਿਆਂਗਾ, ਤਾਂ ਜੋ ਜਿਸ ਨੇ ਦੇਖਣਾ ਹੋਵੇ ਦੇਖ ਸਕਣ।

ਇਸ ਤੋਂ ਅੱਗੇ ਮੈਂ ਇੰਪਲਾਈਜ਼ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ। ਟੋਟਲ ਨੰਬਰ ਆਫ ਰੈਗੂਲਰ ਗੌਰਮਿੰਟ ਇੰਪਲਾਈਜ਼ 1 ਲੱਖ 70 ਹਜ਼ਾਰ ਹੈ। ਜਿਸ ਦੇ ਵਿਚੋਂ 25 ਹਜ਼ਾਰ ਪੁਲਿਸ ਡੀਪਾਰਟਮੈਂਟ ਦੇ ਇੰਪਲਾਈਜ਼ ਦੇ ਪੇ ਸਕੇਲਜ਼ ਦਾ ਪੁਲਿਸ ਕਮਿਸ਼ਨ ਦੇ ਜ਼ਰੀਏ ਫੈਸਲਾ ਹੋਇਆ ਹੈ। 50 ਹਜ਼ਾਰ ਟੀਚਰਜ਼ ਹਨ, ਜਿਨ੍ਹਾਂ ਦੇ ਪੇ ਸਕੇਲਜ਼ ਦਾ ਫੈਸਲਾ ਕੁਠਾਰੀ ਕਮਿਸ਼ਨ ਦੇ ਜ਼ਰੀਏ ਹੋਇਆ ਹੈ। ਇਹ ਪਹਿਲੀ ਸਟੇਟ ਹੈ ਜਿਸ ਨੇ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕੀਤੀਆਂ। (ਸਰਕਾਰੀ ਬੈਂਚਿਜ਼ ਵਲੋਂ ਤਾੜੀਆਂ) ਮਗਰ ਕੁਝ ਟੀਚਰ ਐਸੇ ਹਨ ਜਿਹੜੇ ਇਸ ਨੂੰ ਐਨਾਮਲੀ ਕਹਿੰਦੇ ਸੀ। ਮਗਰ ਜਦੋਂ ਅਸੀਂ ਉਨ੍ਹਾਂ ਨਾਲ ਗੱਲ ਕੀਤੀ ਤਾਂ ਉਹ ਮੰਨ ਗਏ ਕਿ ਐਨਾਮਲੀ ਤਾਂ ਨਹੀਂ ਪਰ ਹਾਰਡ-ਸ਼ਿਪ ਹੈ। ਕੋਠਾਰੀ ਕਮਿਸ਼ਨ ਦੀਆਂ ਅਸੀਂ ਸੌ ਫੀਸਦੀ ਸਿਫਾਰਸ਼ਾਂ ਮੰਨ ਲਈਆਂ ਹਨ। ਪਰ ਹਾਰਡ-ਸ਼ਿਪ ਜਿਹੜੀ ਕਹਿੰਦੇ ਹਨ, ਇਹ ਜ਼ਰੂਰ ਹੈ। ਉਹ ਕਹਿੰਦੇ ਹਨ ਕਿ ਸਾਡੇ ਗਰੇਡ ਦਾ ਸਪੈਨ ਜ਼ਿਆਦਾ ਹੈ, ਇਸ ਨੂੰ ਘੱਟ ਕਰੋ, ਕਿਉਂਕਿ ਦੂਜਿਆਂ ਸੂਬਿਆਂ ਵਿਚ 25 ਸਾਲ ਦਾ ਹੈ ਅਤੇ ਸਾਡੇ 30 ਸਾਲ ਦਾ ਹੈ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਦਾ ਹਮਦਰਦੀ ਨਾਲ ਫੈਸਲਾ ਕੀਤਾ ਜਾਵੇਗਾ। (ਤਾੜੀਆਂ) ਬਾਕੀ ਰਹਿ ਗਏ 90 ਹਜ਼ਾਰ ਇੰਪਲਾਈਜ਼। 90 ਹਜ਼ਾਰ ਨੂੰ ਅਸੀਂ ਡੀਅਰਨੈਸ ਅਲਾਊਂਸ ਦਿੱਤਾ ਹੈ. ਇਨ੍ਹਾਂ ਨੂੰ ਅਸੀਂ 5 ਕਰੋੜ ਦੀ ਰਲੀਫ ਦਿਤੀ ਹੈ। ਔਰ ਇਹ ਪਹਿਲੀ ਸਰਕਾਰ ਹੈ, ਜਿਸ ਨੇ ਇੰਪਲਾਈਜ਼ ਨੂੰ ਇਤਨਾ ਕੁਝ ਦਿੱਤਾ ਹੈ। (ਤਾੜੀਆਂ) ਫਿਰ ਅਸੀਂ 90 ਹਜ਼ਾਰ ਵਿਚੋਂ 45 ਹਜ਼ਾਰ ਦੇ ਕੇਸਿਜ਼ ਸੈਟਲ ਕਰ ਚੁੱਕੇ ਹਾਂ। ਤੀਜੀ ਅਤੇ ਚੌਥੀ ਕਲਾਸ ਦੇ ਵਿਚ ਕਾਮਨ ਕੈਟੇਗਰੀਜ਼ ਹਨ। ਮੈਂ ਫਖਰ ਨਾਲ ਕਹਿ ਸਕਦਾ ਹਾਂ ਕਿ ਸਾਡੇ ਫੋਰਥ ਕਲਾਸ ਇੰਪਲਾਈਜ਼ ਦੀ ਤਨਖਾਹ ਸਾਰੇ ਹਿੰਦੁਸਤਾਨ ਦੇ ਫੋਰਥ ਕਲਾਸ ਇੰਪ-ਲਾਈਜ਼ ਨਾਲੋਂ ਜ਼ਿਆਦਾ ਹੈ। (ਸਰਕਾਰੀ ਬੈਂਚਿਜ਼ ਵਲੋਂ ਤਾੜੀਆਂ) ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਪੰਜਾਬ ਸਰਕਾਰ ਗਰੀਬਾਂ ਦੀ ਹਮਦਰਦ ਹੈ ਜਾਂ ਬਾਹਰਲੀ ਕੋਈ ਹੋਰ ਸਟੇਟ। ਕੁਝ ਸੱਜਨ ਜਲੂਸ ਕੱਢ ਸਕਦੇ ਹਨ, ਨਾਹਰੇ ਲਾ ਸਕਦੇ ਹਨ। ਪਰ ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਸਲੋਗਨਜ਼ ਤੇ ਕੰਮ ਨਹੀਂ ਕਰਦੀ ਹੈ, ਇਹ ਐਕਸ਼ਨ ਲੈਂਦੀ ਹੈ। (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਬੰਗਾਲ ਦੇ ਕਲਾਸ ਫੋਰਥ ਇੰਪਲਾਈਜ਼ ਦੀ ਤਨਖਾਹ ਇਥੋਂ ਦੇ ਕਲਾਸ ਫੋਰਥ ਦੇ ਇੰਪਲਾਈਜ਼ ਨਾਲੋਂ ਜ਼ਿਆਦਾ ਹੈ।

**ਮੁੱਖ ਮੰਤਰੀ**: ਨਹੀਂ, ਉਥੇ ਜ਼ਿਆਦਾ ਨਹੀਂ ਹੈ। ਮੈਂ ਤੁਹਾਨੂੰ ਦੱਸਦਾ ਹਾਂ ਕਿ ਹੁਣ ਸਾਡਾ ਕਲਾਸ ਫੋਰਥ ਇੰਪਲਾਈ 141 ਰੁਪਏ ਤੋਂ ਸ਼ੁਰੂ ਕਰਕੇ 170-71 ਤੇ ਖਤਮ ਕਰੇਗਾ ਅਤੇ ਰਿਟਾਇਰ ਹੋਣ ਵੇਲੇ ਉਸ ਦੀ ਪੈਨਸ਼ਨ 70 ਰੁਪਏ ਹੋਵੇਗੀ।

**ਕਾਮਰੇਡ ਸਤਪਾਲ ਡਾਂਗ**: ਪਰ ਉਥੇ ਫੋਰਥ ਕਲਾਸ ਦੇ ਇੰਪਲਾਈ ਦੀ 150 ਰੁਪਏ ਸਟਾਰਟਿੰਗ ਪੇ ਹੈ।

(ਆਵਾਜ਼ਾਂ: ਫਿਰ ਉਥੇ ਪੈਨਸ਼ਨ ਘੱਟ ਹੋਵੇਗੀ।)

**ਮੁੱਖ ਮੰਤਰੀ** : ਸਾਨੂੰ ਸਰਦਾਰ ਰਣਬੀਰ ਸਿੰਘ ਢਿਲੋਂ ਦਾ ਇਕ ਮੈਮੋਰੈਂਡਮ 22 ਸਤੰਬਰ, 1969 ਨੂੰ ਮਿਲਿਆ ਸੀ।ਅਸੀਂ ਉਸ ਦੇ ਕੋਲੋਂ ਕੁਝ ਇਨਫਰਮੇਸ਼ਨ ਮੰਗੀ ਹੈ। ਅਸੀਂ ਉਸ ਨੂੰ ਰੀਮਾਈਂਡਰ ਵੀ ਦਿੱਤਾ ਹੈ, ਪਰ ਉਹ ਇਨਫਰਮੇਸ਼ਨ ਹਾਲਾਂ ਨਹੀਂ ਮਿਲੀ। 18 ਡੀਪਾਰਟਮੈਂਟਸ ਦੀ ਕਮੇਟੀ ਵਲੋਂ ਸਾਨੂੰ ਰਿਪੋਰਟ ਆ ਗਈ ਹੈ ਅਤੇ ਬਾਕੀ ਡੀਪਾਰਟਮੈਂਟਸ ਦੀ ਆ ਰਹੀ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਦਾ ਵਿਚਾਰ ਹੈ ਕਿ ਮਈ ਦੇ ਮਹੀਨੇ ਤਕ ਸਾਰੀਆਂ ਕੈਟੇਗਰੀਜ਼ ਦਾ ਫੈਸਲਾ ਕਰ ਦਿੱਤਾ ਜਾਵੇਗਾ। (ਤਾੜੀਆਂ) ਫਿਰ, ਸਪੀਕਰ ਸਾਹਿਬ. ਇਸ ਦੇ ਵਿਚ ਨੁਕਸਾਨ ਵੀ ਨਹੀਂ ਹੈ। ਜਦ ਅਸੀਂ ਵਧਾਉਣੇ ਹੀ ਹਨ ਤਾਂ ਅਸੀਂ ਰੀਟਰੋਸਪੈਕਟਿਵ ਇਫੈਕਟ ਨਾਲ ਕਰਦੇ ਹਾਂ। ਇਸ ਤਰ੍ਹਾਂ ਗਰੀਬ ਇੰਪਲਾਈਜ਼ ਦਾ ਪੈਸਾ ਸਗੋਂ ਜਮ੍ਹਾਂ ਹੁੰਦਾ ਰਹਿੰਦਾ ਹੈ।

ਇਸ ਤੋਂ ਅੱਗੇ ਵਰਨੈਕੂਲਰ ਟੀਚਰ ਹਨ ਉਨ੍ਹਾਂ ਨਾਲ ਧੱਕਾ ਹੋਇਆ ਹੈ। ਇਹ ਸਾਡੇ ਵਿਚਾਰ ਅਧੀਨ ਹੈ। ਐਜੂਕੇਸ਼ਨ ਮਨਿਸਟਰ ਸਾਹਿਬ ਨੇ ਇਸ ਦੀ ਸਿਫਾਰਸ਼ ਕੀਤੀ ਹੈ। ਸੋ ਇਸ ਤੇ ਵੀ ਹਮਦਰਦੀ ਨਾਲ ਗੌਰ ਕਰਾਂਗੇ। (ਤਾੜੀਆਂ) ਇਸ ਲਈ ਮੈਂ ਇੰਪਲਾਈਜ਼ ਨੂੰ ਕਹਾਂਗਾ ਕਿ ਉਨ੍ਹਾਂ ਨੂੰ 10 ਤਰੀਕ ਨੂੰ ਹੜਤਾਲ ਨਹੀਂ ਕਰਨੀ ਚਾਹੀਦੀ। ਮੈਂ ਤੁਹਾਨੂੰ ਇਥੇ ਦਸਦਾ ਹਾਂ ਕਿ ਜਾਪਾਨ ਦੀ ਲੇਬਰ ਅਗਰ ਹੜਤਾਲ ਕਰਦੀ ਹੈ ਤਾਂ ਉਹ ਕਾਲੇ ਬਿੱਲੇ ਲਾ ਲੈਂਦੇ ਹਨ ਪਰ ਕੰਮ ਕਰਦੇ ਰਹਿੰਦੇ ਹਨ। ਇਸ ਤਰ੍ਹਾਂ ਉਹ ਨੇਸ਼ਨ ਦਾ ਨੁਕਸਾਨ ਨਹੀਂ ਕਰਦੇ।ਪਰ ਸਾਡੇ ਇਸ ਦੇ ਉਲਟ ਹੈ। ਸਾਡੇ ਤਾਂ ਇਹ ਕਹਿੰਦੇ ਹਨ ਕਿ ਕੰਮ ਨਹੀਂ ਕਰਨਾ, ਨੇਸ਼ਨ ਬੇਸ਼ੱਕ ਖੂਹ ਵਿਚ ਪੈ ਜਾਵੇ, ਰੌਲਾ ਗੌਲਾ ਪੈ ਜਾਵੇ। ਪਰ ਮੈਂ ਕਹਿੰਦਾ ਹਾਂ ਕਿ ਅਸੀਂ ਇਸ ਦੇ ਹੱਕ ਵਿਚ ਨਹੀਂ ਹਾਂ। ਅਸੀਂ ਆਪਣੇ ਇੰਪਲਾਈਜ਼ ਨੂੰ ਤਸੱਲੀ ਦੇਣਾ ਚਾਹੁੰਦੇ ਹਾਂ, ਸੈਟਿਸਫਾਈ ਰੱਖਣਾ ਚਾਹੁੰਦੇ ਹਾਂ ਅਤੇ ਉਨ੍ਹਾਂ ਦਾ ਗੁਜ਼ਾਰਾ ਚੰਗਾ ਕਰਾਉਣਾ ਚਾਹੁੰਦੇ ਹਾਂ ਅਤੇ ਉਨ੍ਹਾਂ ਦੇ ਵੇਜਿਜ਼ ਚੰਗੇ ਕਰਨੇ ਚਾਹੁੰਦੇ ਹਾਂ। ਇਸ ਲਈ ਉਨ੍ਹਾਂ ਨੂੰ ਹੜਤਾਲ ਨਹੀਂ ਕਰਨੀ ਚਾਹੀਦੀ। ਅਗਰ ਉਹ ਹੜਤਾਲ ਕਰਨਗੇ ਤਾਂ ਉਹ ਪੰਜਾਬ ਦਾ ਨੁਕਸਾਨ ਕਰਨਗੇ।

ਇਸ ਤੋਂ ਅਗੇ ਹੁਣ ਮੈਂ ਹਰੀਜਨਾਂ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ। ਹਰੀਜਨਾਂ ਦੇ ਮੁਤੱਲਕ ਮੈਂ ਕਾਫੀ ਦਫਾ ਇਸ ਹਾਊਸ ਦੇ ਵਿੱਚ ਵੀ ਕਿਹਾ ਹੈ, ਮੇਰੀ ਰਾਏ ਬਿਲਕੁਲ ਸਾਫ ਹੈ ਔਰ ਕਲੀਅਰ ਹੈ। ਸਪੀਕਰ ਸਾਹਿਬ, 25 ਲੱਖ ਰੁਪਿਆ ਅਸੀਂ ਹਰੀਜਨਾਂ ਦੀਆਂ ਧਰਮਸ਼ਾਲਾਂ ਲਈ ਦਿੱਤਾ ਹੈ। ਇਹ ਮੈਂ ਮੰਨਦਾ ਹਾਂ ਕਿ 25 ਲੱਖ ਰੁਪਏ ਨਾਲ ਸਾਰੇ ਪਿੰਡਾਂ ਵਿਚ ਇਕਦਮ ਧਰਮਸ਼ਾਲਾਂ ਨਹੀਂ ਬਣ ਸਕਦੀਆਂ, ਮਗਰ ਵਾਰੀ ਵਾਰੀ ਬਣਨਗੀਆਂ। ਹੁਣ ਜਿਹੜਾ ਬੱਜਟ ਆਉਣਾ ਹੈ ਉਹ ਸਭਨਾਂ ਦੇ ਸਾਹਮਣੇ ਆ ਜਾਵੇਗਾ, ਉਸ ਨੂੰ ਦੇਖ ਲੈਣਾ। ਪਰ ਹੁਣ ਮੈਂ ਉਸ ਦੇ ਮੁਤੱਲਕ ਕੁਝ ਨਹੀਂ ਕਹਿ ਸਕਦਾ।

ਇਸ ਤੋਂ ਅੱਗੇ ਜ਼ਮੀਨਾਂ ਦੇ ਮੁਤੱਲਕ ਮੈਂ ਕਹਿੰਦਾ ਹਾਂ ਕਿ ਜ਼ਮੀਨਾਂ ਦੇ ਮੁਤੱਲਕ ਸਾਡਾ ਮਨ ਸਾਫ ਹੈ। ਜ਼ਮੀਨਾਂ ਦੇ ਮੁਤੱਲਕ ਮੈਂ ਕਹਿੰਦਾ ਹਾਂ ਕਿ ਮੈਂ ਸਾਰਿਆਂ ਨੂੰ ਬੁਲਾਵਾਂਗਾ ਅਤੇ ਸਾਰਿਆਂ

ਦੀ ਰਾਏ ਲਵਾਂਗਾ ਅਤੇ ਪੁਛਾਂਗਾ ਕਿ ਆਇਆ ਉਹ ਆਕਸ਼ਨ ਚਾਹੁੰਦੇ ਹਨ ਜਾਂ ਅਲਾਟਮੈਂਟ ਚਾਹੁੰਦੇ ਹਨ। (ਤਾੜੀਆਂ) ਸਪੀਕਰ ਸਾਹਿਬ, ਹਰੀਜਨਾਂ ਦਾ ਜਿਹੜਾ ਤਬਕਾ ਹੈ, ਇਸ ਦੇ ਲੰਬੇ ਇਤਿਹਾਸ ਵਿਚ ਨਹੀਂ ਜਾਣਾ ਚਾਹੁੰਦਾ। ਇਹ ਜਿਹੜੇ (ਕਾਂਗਰਸੀ) ਭਾਈ ਹਰੀਜਨਾਂ ਦੀ ਬਹੁਤੀ ਹਮਦਰਦੀ ਚਾਹੁੰਦੇ ਹਨ, ਮੈਂ ਇਨ੍ਹਾਂ ਨੂੰ ਪੁਛਦਾ ਹਾਂ ਕਿ ਹਰੀਜਨ ਕਿਸ ਨੇ ਬਣਾਏ ਹਨ ? ਉਸ ਸੁਸਾਇਟੀ ਦਾ ਨਾਂ ਕੀ ਸੀ, ਜਿਸ ਨੇ ਇਕ ਤਬਕੇ ਨੂੰ ਇਤਨਾ ਗਰੀਬ ਕੀਤਾ ਔਰ ਉਨ੍ਹਾਂ ਨੂੰ ਉਤਾਂਹ ਉਠਣ ਜੋਗਾ ਨਹੀਂ ਛੱਡਿਆ ? ਚਾਰ ਵਰਨ ਕੀ ਸਨ ? (ਵਿਘਨ) ਕੀ ਉਹ ਮੈਂ ਬਣਾ ਦਿਤੇ ? ਮੈਂ ਕਹਿੰਦਾ ਹਾਂ ਕਿ ਸੁਸਾਇਟੀ ਦਾ ਰੂਲ ਗਲਤ ਬਣਾਇਆ ਗਿਆ। ਔਰ ਇਸ ਤਬਕੇ ਨੂੰ ਥੱਲੇ ਦਬਾਇਆ ਗਿਆ। ਮੈਂ ਇਥੇ ਦਸਣਾ ਚਾਹੰਦਾ ਹਾਂ ਕਿ ਅਸੀਂ ਵਲਾਇਤ ਆਦਿ ਮੁਲਕਾਂ ਨੂੰ ਵੇਖੀਏ, ਜਿਨ੍ਹਾਂ ਨੇ ਐਨੀ ਤਰੱਕੀ ਕੀਤੀ ਹੈ, ਤਾਂ ਪਤਾ ਲਗਦਾ ਹੈ ਕਿ ਉਹ ਸਾਡੇ ਵਾਂਗਰ ਨਹੀਂ ਕਰਦੇ। ਉਥੇ ਅਗਰ ਕਿਸੇ ਨੂੰ ਲੇਬਰ ਮਿਲਦੀ ਹੈ ਜਾਂ ਜੋ ਵੀ ਕੰਮ ਮਿਲਦਾ ਹੈ, ਕਰਦੇ ਹਨ। ਉਨ੍ਹਾਂ ਮੁਲਕਾਂ ਵਿਚ ਇਥੋਂ ਵਾਂਗਰ ਨਹੀਂ, ਉਹ ਭੰਗੀ ਆਦਿ ਦਾ ਕੰਮ ਆਪ ਹੀ ਕਰ ਲੈਂਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਦੇ ਵਿੱਚ ਪੰਜਾਬ ਸਰਕਾਰ ਦੀ ਨੀਅਤ ਸਾਫ ਹੈ, ਵਿਧਾਨ ਦੀ ਨੀਅਤ ਸਾਫ ਹੈ, ਮਗਰ ਇਨਸਾਨ ਦੀ ਨੀਅਤ ਸਾਫ ਨਹੀਂ। ਇਸ ਲਈ ਮੈਂ ਤੁਹਾਡੇ ਸਾਰਿਆਂ ਦੇ ਸਾਹਮਣੇ ਬੇਨਤੀ ਕਰਾਂਗਾ ਕਿ ਸਾਨੂੰ ਆਪਣੀ ਨੀਅਤ ਸਾਫ ਕਰਨੀ ਚਾਹੀਦੀ ਹੈ। ਇਕਨਾਮਿਕ ਉਨਤੀ ਗਰੀਬਾਂ ਦੀ ਜ਼ਰੂਰ ਕਰਨੀ ਚਾਹੀਦੀ ਹੈ। ਜੇ ਅਸੀਂ ਗਰੀਬ ਆਦਮੀਆਂ ਦੀ ਇਕਨਾਮਿਕ ਉਨਤੀ ਨਹੀਂ ਕਰਾਂਗੇ ਤਾਂ ਸਾਡੀ ਸੁਸਾਇਟੀ ਅਗੇ ਨਹੀਂ ਜਾ ਸਕਦੀ। ਗਰੀਬ ਆਦਮੀ ਪਿੰਡਾਂ ਵਿਚ ਰਹਿੰਦੇ ਹਨ। ਸ਼ਹਿਰਾਂ ਦੇ ਵਿਚ ਵੀ ਰਹਿੰਦੇ ਹਨ। ਸ਼ਹਿਰਾਂ ਵਿਚ 10 ਫੀ ਸਦੀ ਐਸੇ ਆਦਮੀ ਹਨ ਜਿਹੜੇ ਅਮੀਰ ਹਨ, ਪਰ ਪਿੰਡਾਂ ਦੇ ਵਿਚ ਤਾਂ ਬਿਲਕੁਲ ਹੀ ਗਰੀਬ ਆਦਮੀ ਹਨ। ਮੈਂ ਇਕ ਕਮੇਟੀ ਬਣਾਈ ਹੈ ਐਕਸਪਰਟਸ ਦੀ। ਉਸ ਦੀ ਰਿਪੋਰਟ ਲੈ ਕੇ ਮੈਂ ਨੈਸ਼ਨਲ ਡੀਵੈਲਪਮੈਂਟ ਕੌਂਸਲ ਵਿਚ ਸਵਾਲ ਉਠਾਵਾਂਗਾ ਕਿ ਇਥੇ ਐਗਰੀਕਲਚਰ ਤੇ ਵੈਲਥ ਟੈਕਸ ਨਹੀਂ ਲੱਗਣਾ ਚਾਹੀਦਾ। (ਤਾੜੀਆਂ) 80 ਪ੍ਰਤੀਸ਼ਤ ਪਿੰਡਾਂ ਵਿਚ ਜਿਹੜੇ ਲੋਕ ਰਹਿੰਦੇ ਹਨ, ਉਨ੍ਹਾਂ ਦਾ ਗੁਜ਼ਾਰਾ ਐਗਰੀਕਲਚਰ ਤੇ ਹੈ, ਚਾਹੇ ਉਹ ਲੇਬਰ ਕਰਦੇ ਹਨ, ਚਾਹੇ ਤਰਖਾਣ ਹਨ ਜਾਂ ਲੁਹਾਰ ਆਦਿ ਹਨ। ਮਗਰ ਉਨ੍ਹਾਂ ਵਿਚੋਂ ਵੀ ਬਹੁਤ ਸਾਰੇ ਐਸੇ ਹਨ, ਜਿਹੜੇ ਕਿ ਜ਼ਮੀਨਾਂ ਤੋਂ ਬਿਨਾਂ ਗੁਜ਼ਾਰਾ ਨਹੀਂ ਕਰ ਸਕਦੇ। ਪਰ ਜ਼ਮੀਨ ਐਨੀ ਉਨ੍ਹਾਂ ਦੇ ਪਾਸ ਹੁੰਦੀ ਵੀ ਨਹੀਂ। 70 ਫੀ ਸਦੀ ਪਿੰਡਾਂ ਦੇ ਵਿਚ ਰਹਿਣ ਵਾਲੇ ਕਰਜ਼ੇ ਦੇ ਥੱਲੇ ਹਨ। ਅਗਰ ਕਿਸੇ ਨੇ ਮੋਟਰ ਰੱਖ ਲਈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਸਾਰਿਆਂ ਦੇ ਪਾਸ ਹੀ ਮੋਟਰਾਂ ਹਨ। ਸੋ, ਮੈਂ ਕਹਿੰਦਾ ਹਾਂ ਕਿ ਜ਼ਮੀਨ ਮਿਲੇਗੀ ਔਰ ਮਿਲਣੀ ਵੀ ਚਾਹੀਦੀ ਹੈ। ਸਾਨੂੰ ਕੁਝ ਇੰਡਸਟਰੀ ਪਿੰਡਾਂ ਵਿਚ ਲੈ ਜਾਣੀ ਪਵੇਗੀ। ਖੇਤੀ ਬਾੜੀ ਕਰਨ ਵਾਲੀ ਜਨਤਾ, (ਕਿਸਾਨ) ਨੂੰ ਖੇਤੀ ਬੀਜ ਕੇ ਕਾਫੀ ਸਮਾਂ ਮਿਲ ਜਾਂਦਾ ਹੈ। ਇਸ ਸਮੇਂ ਵਿਚ ਉਹ ਲੜਾਈ ਭਿੜਾਈ ਕਰਦੇ ਰਹਿੰਦੇ ਹਨ, ਇਸ ਬਾਰੇ ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ। ਉਨ੍ਹਾਂ ਨੂੰ ਜਿਹੜਾ ਵਿਹਲਾ ਸਮਾਂ ਮਿਲਦਾ ਹੈ, ਉਸ ਨੂੰ ਅਜਾਈਂ ਨਾ ਗਵਾਉਣ, ਇਸ ਲਈ ਸਾਨੂੰ ਪਿੰਡਾਂ ਵਿਚ ਇੰਡਸਟਰੀ ਲੈ ਜਾਣੀ ਪਵੇਗੀ। ਕਾਟੇਜ ਇੰਡਸਟਰੀ ਪਿੰਡਾਂ ਵਿਚ ਲੈ ਜਾਣੀ ਪਵੇਗੀ।

ਇੰਡਸਟਰੀ ਦੇ ਬਾਰੇ ਵਿਚ ਮੈਂ ਤੁਹਾਨੂੰ ਦਸ ਦੇਣਾ ਚਾਹੰਦਾ ਹਾਂ ਕਿ ਇਸ ਮਾਮਲੇ ਵਿਚ ਸੈਂਟਰਲ ਸਰਕਾਰ ਵਲੋਂ ਸਾਡੇ ਨਾਲ ਡਿਸਕਰੀਮੀਨੇਸ਼ਨ ਹੋ ਰਿਹਾ ਹੈ। ਸਾਨੂੰ ਸੈਂਟਰਲ ਸਰਕਾਰ ਵਲੋਂ ਹੈਵੀ ਇੰਡਸਟਰੀ ਨਹੀਂ ਮਿਲਦੀ। ਸਿਰਫ ਇਕ ਨੰਗਲ ਦੀ ਫੈਕਟਰੀ ਦਿਤੀ ਹੈ। ਇਸ ਲਈ ਇੰਡਸਟਰੀ ਦੇ ਮਾਮਲੇ ਵਿਚ ਸੈਂਟਰਲ ਸਰਕਾਰ ਵਲੋਂ ਸਾਡੇ ਨਾਲ ਡਿਸਕਰੀਮੀਨੇਸ਼ਨ ਹੋ ਰਿਹਾ ਹੈ।

[ਮੁੱਖ ਮੰਤਰੀ]

ਮਗਰ ਇਸ ਦੇ ਬਾਵਜੂਦ ਅਸੀਂ ਕੋਸਿਸ਼ ਕਰ ਰਹੇ ਹਾਂ ਕਿ ਇੰਡਸਟਰੀ ਵਧੇ। ਹੁਣੇ ਹੀ ਤੁਹਾਡੇ ਸਾਹਮਣੇ ਹੈ ਕਿ 2 ਡਾਲਡੇ ਦੀਆਂ ਮਿਲਾਂ ਖੋਲ੍ਹੀਆਂ ਔਰ ਤੀਸਰੀ ਕੋਸਿਸ਼ ਹੈ ਕਿ ਹੁਸ਼ਿਆਰਪੁਰ ਵਿਚ ਖੋਲ੍ਹੀ ਜਾਏ। ਉਸ ਨੂੰ ਫੋਕਲ ਪੁਆਇੰਟ ਲਈ ਸਹੂਲਤਾਂ ਦਿਤੀਆਂ ਹਨ। ਬਾਕੀ ਟਰੈਕਟਰ ਫੈਕਟਰੀ ਲਈ ਯਤਨ ਹੋ ਰਿਹਾ ਹੈ। ਮੈਂ ਮੈਸਰਜ਼ ਫਰਗੂਸਨ ਮਦਰਾਸ ਨਾਲ ਗਲ ਕਰ ਕੇ ਆ-ਇਆ ਹਾਂ, ਉਨ੍ਹਾਂ ਨੇ ਕਿਹਾ ਹੈ ਕਿ ਅਗਰ ਹਿੰਦੁਸਤਾਨ ਦੀ ਸਰਕਾਰ ਨੇ ਇਜਾਜ਼ਤ ਦੇ ਦਿਤੀ ਤਾਂ ਦੋ ਕਰੋੜ ਰੁਪਏ ਲਗਾ ਕੇ ਇਹ ਚਾਲੂ ਕਰਨ ਦੀ ਕੋਸਿਸ਼ ਕਰਾਂਗੇ। ਸਪੀਕਰ ਸਾਹਿਬ, ਹਰ ਮੁਮਕਨ ਕੋਸਿਸ਼ ਹੋ ਰਹੀ ਹੈ। ਔਰ ਇਸ ਪਾਸੇ ਕਾਫੀ ਧਿਆਨ ਦਿੱਤਾ ਜਾ ਰਿਹਾ ਹੈ।

ਸਪੀਕਰ ਸਾਹਿਬ, ਉਸ ਦਿਨ ਇਥੇ ਕਿਹਾ ਗਿਆ ਕਿ ਇਕ ਸਟੇਜ ਤੇ ਪੰਜਾਬ ਸਰਕਾਰ ਨੇ ਠੇਕਾ ਦੇ ਦਿੱਤਾ, ਬਾਂਸ ਔਰ ਘਾਹ ਦੇ ਰਬੜ ਆਦਿ ਦਾ ਜਿਸ ਤੋਂ ਗੱਤਾ ਤੇ ਕਾਗਜ਼ ਬਣਦਾ ਹੈ। ਇਹ ਠੀਕ ਹੈ ਕਿ ਉਹ ਸਸਤਾ ਦੇ ਦਿੱਤਾ ਗਿਆ ਹੈ, ਪਰ ਹੁਣ ਮੈਂ ਇਹ ਕਰ ਰਿਹਾ ਹਾਂ, ਇਹ ਠੇਕਾ ਮਾਰਚ ਵਿਚ ਖ਼ਤਮ ਹੋ ਰਿਹਾ ਹੈ ਔਰ ਮੈਂ ਫਾਰੈਸਟ ਡੀਪਾਰਟਮੈਂਟ ਨੂੰ ਕਹਿ ਦਿਤਾ ਹੈ ਕਿ ਇਹ ਰਿਨਿਊ ਨਹੀਂ ਕਰਨਾ। ਘਾਹ ਦਾ ਠੇਕਾ ਕੈਂਸਲ ਕਰ ਦੇਣਾ ਹੈ। (ਵਿਘਨ) (ਘੰਟੀ)।

ਬਸ ਜੀ ਮੈਂ ਇਕ ਦੋ ਮਿੰਟ ਹੋਰ ਲੈਣੇ ਹਨ। ਤੇ ਮੇਰਾ ਇਰਾਦਾ ਹੈ ਕਿ ਇਹ ਕੈਂਸਲ ਕਰਕੇ ਇਕ ਫੈਕਟਰੀ ਨੰਗਲ ਜਾਂ ਹੁਸ਼ਿਆਰਪੁਰ ਜਿਥੇ ਵੀ ਡੀਪਾਰਟਮੈਂਟ ਜਾਂ ਸਾਡੇ ਐਕਸਪਰਟ ਰਾਏ ਦੇਣਗੇ, ਉਥੇ ਲਗਾਵਾਂਗੇ। ਔਰ ਇਸ ਤਰ੍ਹਾਂ ਸਾਡੀ ਕੋਸਿਸ਼ ਹੈ ਕਿ ਹੁਸ਼ਿਆਰ[illegible] ਜਿਹੜੇ ਬੈਕਵਰਡ ਹਨ ਉਨ੍ਹਾਂ ਨੂੰ ਬੈਕਵਰਡਨੈਸ ਵਿਚੋਂ ਹਟਾ ਕੇ ਉਨ੍ਹਾਂ ਦੀ ਇਮਪਲਾ[illegible]ਏ।

ਤੇ ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਐਗਰੀਕਲਚਰ, ਇੰਡਸਟਰੀਜ਼, [illegible] ਕੀ ਹਰ ਇਕ ਚੀਜ਼ ਵਿਚ ਤਰੱਕੀ ਕਰਨ ਦੀ ਕੋਸਿਸ਼ ਕਰ ਰਹੀ ਹੈ। ਸਪੀਕਰ ਸਾਹਿਬ, ਟਿਊ[illegible] ਲਈ ਐਤਕੀ 14 ਕਰੋੜ ਰੁਪਿਆ ਸਾਲ ਦੇ ਆਖਰ ਵਿਚ ਦੇ ਰਹੇ ਹਾਂ। 10 ਕਰੋੜ ਰੁਪਿਆ [illegible]ਜ਼ਰ ਲਈ ਦੇ ਰਹੇ ਹਾਂ। ਯਾਨੀ ਹਰ ਇਕ ਮੁਮਕਨ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਹਰ [illegible]ਖੇਤਰ ਵਿਚ ਅਸੀਂ ਤਰੱਕੀ ਕਰੀਏ।

ਸਪੀਕਰ ਸਾਹਿਬ, ਕੁਝ ਸਜਨਾਂ ਨੇ ਤਾਲੀਮ ਦੇ ਮੁਤੱਲਕ ਕਿਹਾ ਹੈ ਕਿ ਸਕੂਲਾਂ ਦੇ ਮਾਮਲੇ ਵਿਚ [illegible]ਬਾਜ਼ੀ ਕੀਤੀ ਜਾਂਦੀ ਹੈ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਸਿਲਸਿਲੇ ਵਿਚ ਕੋਈ [illegible]ਹੀਂ, ਜਿਥੇ [illegible] ਸਕੂਲ ਦੀ ਲੋੜ ਹੋਵੇਗੀ, ਉਥੇ ਉਥੇ ਸਕੂਲ ਖੋਲ੍ਹਣ ਦੀ ਕੋਸਿਸ਼ ਕਰਾਂਗੇ। ([illegible]ਸਰਕਾਰੀ ਬੈਂਚਾਂ [illegible] ਥੰਪਿੰਗ)

ਸਪੀਕਰ ਸਾਹਿਬ, ਜਿਥੇ ਪਿਛਾਂਹ ਖਿਚੂ ਲੋਕੀਂ ਹਨ ਉਥੇ ਅਸੀਂ ਇਹ ਕਰਨਾ ਚਾਹੁੰਦੇ ਹਾਂ ਕਿ ਇੰਡਸਟਰੀ ਡਾਈਵਰਸੀਫਾਈ ਕਰਨਾ ਚਾਹੁੰਦੇ ਹਾਂ। ਅਸੀਂ ਇਹ ਕਰਨਾ ਚਾਹੁੰਦੇ ਹਾਂ ਕਿ ਹਰ ਇਕ ਜਿਲ੍ਹੇ ਨੂੰ ਇਕ ਇਕ ਇੰਡਸਟਰੀ ਦੇਣ ਦੀ ਕੋਸਿਸ਼ ਕਰੀਏ। 56 ਕਰੋੜ ਰੁਪਏ ਨਾਲ ਥਰਮਲ ਪਲਾਂਟ ਲਈ ਬਠਿੰਡੇ ਵਿਚ ਕੋਸਿਸ਼ ਕਰ ਰਹੇ ਹਾਂ। ਥੀਨ ਡੈਮ ਵਾਸਤੇ ਮੈਨੂੰ ਕੱਲ ਬਾਸੀ ਸਾਹਿਬ ਨੇ ਦਸਿਆ ਹੈ ਕਿ ਸੈਂਟਰ ਦੀ ਸਰਕਾਰ ਮੰਨ ਗਈ ਹੈ। ਸਪੀਕਰ ਸਾਹਿਬ, ਇਹ 92 ਕਰੋੜ ਰੁਪਏ ਦਾ ਪ੍ਰਾਜੈਕਟ ਹੈ। ਥੀਨ ਡੈਮ ਦੀ ਨਿਸੈਸਟੀ ਹੈ, ਇਸ ਦੀ ਨਿਸੈਸਟੀ ਕਿਉਂ ਹੈ ? ਪਾਕਿਸਤਾਨ ਨੂੰ ਪਾਣੀ ਜਾਂਦਾ ਹੈ। ਅਸੀਂ 100 ਕਰੋੜ ਰੁਪਿਆ ਪਾਕਿਸਤਾਨ ਨੂੰ ਦੇ ਦਿੱਤਾ ਸੀ। ਉਸ ਦੇ ਲਈ ਹੁਣ ਇਕੋ ਤਰੀਕਾ ਹੈ ਕਿ ਥੀਨ ਡੈਮ ਬਣਾਇਆ ਜਾਵੇ। ਉਸ ਦੇ ਨਾਲ ਲੋਕਾਂ ਨੂੰ ਬਿਜਲੀ ਮਿਲੇਗੀ, ਇਰੀਗੇਸ਼ਨ ਲਈ ਨਹਿਰੀ ਪਾਣੀ ਦੀ ਘਾਟ ਨਹੀਂ ਰਹਿ ਸਕੇਗੀ।

ਸੋ ਸਪੀਕਰ ਸਾਹਿਬ, ਅਸੀਂ ਹਰ ਇਕ ਕੋਸ਼ਿਸ਼ ਕਰ ਰਹੇ ਹਾਂ ਕਿ ਪੰਜਾਬ ਨੂੰ ਉੱਚਾ ਲਿਜਾਇਆ ਜਾਵੇ। ਅੰਤ ਵਿਚ ਸਪੀਕਰ ਸਾਹਿਬ, ਮੈਂ ਆਪਣੇ ਅਪੋਜ਼ੀਸ਼ਨ ਦੇ ਭਰਾਵਾਂ ਤੋਂ ਮਾਫੀ ਮੰਗਾਂਗਾ ਅਗਰ ਕੋਈ ਕਰੜਾ ਸ਼ਬਦ ਮੇਰੇ ਮੂੰਹ ਵਿਚੋਂ ਨਿਕਲ ਗਿਆ ਹੋਵੇ। ਸਪੀਕਰ ਸਾਹਿਬ, ਮੈਂ ਆਪ ਦਾ ਵੀ ਸ਼ੁਕਰੀਆ ਅਦਾ ਕਰਦਾ ਹਾਂ।

**Mr. Speaker : Question is—**

**That an Address be presented to the Governor in the following terms:—**

That the Members of this House assembled in this Session are deeply grateful to the Governor for the Address which he has been pleased to deliver to the House on the 19th January, 1970.

*The motion was carried.*

**Mr. Speaker**: The House stands adjourned till 2.00 p. m. on Monday, the 2nd March, 1970.

1-30 P.M. | *(The Sabha then adjourned till 2.00 p.m. on Monday the 2nd March, 1970.)*

## APPENDIX

TO

## PUNJAB VIDHAN SABHA, DEBATE DATED 27TH FEBRUARY, 1970

**Vol. I, No. 6**

### Construction of Elite Cinema at Phagwara

*1160. **Doctor Sadhu Ram** : Will the Minister for Local Government be pleased to state :—

(a) whether Government is aware of the fact that in Phagwara just on the G.T. Road, a Cinema, namely, Elite Cinema is under construction at present ;

(b) whether Government is further aware of the fact that the people are very much agitated over the construction of the said cinema in view of its becoming a standing and perpetual nuisance not only to the school children of the Primary school situated near the building of the said cinema but also to the Gurdwara and the Harijan Basti nearby ;

(c) if the reply to part (b) above be in the affirmative, the action if any, taken or proposed to be taken to remove the grievances of the people and to allot some other place for the building of the cinema and utilise the building mentioned in part (a) above for some other purpose ?

**Sardar Gurnam Singh, (Chief Minister)** : (a) Yes.

(b) No.

(c) In view of reply to part (b) question does not arise.

[(ੳ) ਹਾਂ ਜੀ ।

(ਅ) ਨਹੀਂ ਜੀ ।

(ੲ) (ਅ) ਵਿੱਚ ਦਿੱਤੇ ਜਵਾਬ ਦੇ ਅਨੁਸਾਰ, ਸਵਾਲ ਹੀ ਪੈਦਾ ਨਹੀਂ ਹੁੰਦਾ ।]

---

### Special Concessions for the residents of border areas in the matter of giving Power connection for Tubewells

*1284. **Sardar Kirpal Singh** : Will the Minister for Irrigation and Power be pleased to state—

(a) the special concessions given by the Government to the residents of border areas of Amritsar, Gurdaspur and Ferozepore Districts in the matter of giving power connections for tubewells;

(b) the number of applications for power connections received by the Punjab State Electricity Board from the residents of the said areas during the years 1967, 1968 and 1969 respectively ;

(c) the number of electric connections for tubewells given to the residents of border areas of each of the said districts upto 31st January, 1970 and the date upto which applications for tubewell connections have been disposed of ;

(d) whether the Board has framed any rules for giving power connections for tubewells to those cultivators in whose lands electric poles and wires have already been fixed for carrying energy for the tubewells of another cultivator; if so, a copy thereof be laid on the Table of the House ;

(e) the number of applications received by the Punjab State Electricity Board districtwise, from the cultivators referred to in part (d) above during the period from 1st April, 1968 to 31st January, 1970 together with the number of such applications as have been disposed of and the date upto which they have been disposed of ;

(f) the expenses which the Board has to bear in each case of those cultivators who want to get connection from the pole already fixed in their lands ?

**Sardar Sohan Singh Bassi** : A statement is laid on the Table of the House.

[ਸੂਚਨਾ ਦਾ ਵੇਰਵਾ-ਪੱਤਰ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।]

**Statement containing reply to Starred Assembly Question No. *1284.**

(a) The Board has decided that in case of prospective consumers for grant of tubewell connections residing within 10 miles of the Indo-Pakistan border whose applications have been received upto 31st December, 1968, demand notices may be issued and connections released. In respect of such other applicants whose applications have been received between 1st January, 1969 to 30th June, 1969, it has been decided to sanction group estimates for such connections, but not to issue demand notices for the present.

(b) No. of applications received during 1967, 1968 and 1969 is as under :—

| *Name of district* | | *1967* | *1968* | *1969* |
|---|---|---|---|---|
| Amritsar | .. | 245 | 522 | 968 |
| Gurdaspur | .. | 764 | 426 | 1,186 |
| Ferozepore | .. | 918 | 1,004 | 2,172 |

(c) The number of connections given upto 31st January, 1970 to residents of the above mentioned districts is as follows —

| | | |
|---|---|---|
| Amritsar | .. | 893 |
| Gurdaspur | .. | 1,398 |
| Ferozepore | .. | 1,579 |

The applications received upto 31st December, 1968 have been disposed of in the case of Amritsar and Gurdaspur districts. In the case of Ferozepore district 1579 applications out of 1922 applications upto 31st December, 1968 have been disposed of. The rest are under process.

(d) No. Such applicants, can, however, derive the benefit of priority connection on the basis of single Pole (maximum 90 meters) or one cable (maximum 15 meters) service connections if the L.T. line is to be tapped off from the same very point. A copy of each of the circular instructions dated 1st July, 1969, 21st January, 1970 and 29th January, 1970 issued by the P.S.E.B. is placed on the Table of the House.

(e) Gurdaspur district .. Nil.

Amritsar District .. Nil.
Ferozepore District .. 402 (Out of this, 176 have been given connection. The date upto which applications have been disposed of could not be collected).

(f) Up to Rs 846 per B. H. P.

[(ੳ) ਬੋਰਡ ਨੇ ਇਹ ਫੈਸਲਾ ਕੀਤਾ ਹੈ ਕਿ ਇੰਡੋ-ਪਾਕਿਸਤਾਨ ਸਰਹੱਦ ਦੇ ਰਹਿਣ ਵਾਲਿਆਂ ਨੂੰ ਜਿਨ੍ਹਾਂ ਦੀਆਂ ਅਰਜ਼ੀਆਂ ਟਿਯੂਬਵੈਲਾਂ ਲਈ 31 ਦਸੰਬਰ, 1968 ਤਕ ਪਹੁੰਚੀਆਂ ਹਨ ਅਤੇ 10 ਮੀਲ ਦੇ ਅੰਦਰ ਅੰਦਰ ਹਨ ਉਨ੍ਹਾਂ ਨੂੰ ਡੀਮਾਂਡ ਨੋਟਸ ਜਾਰੀ ਕੀਤੇ ਜਾਣ ਤੇ ਕੁਨੈਕਸ਼ਨ ਦਿੱਤੇ ਜਾਣ। ਇਹੋ ਜਿਹੀਆਂ ਅਰਜ਼ੀਆਂ ਜਿਹੜੀਆਂ ਕਿ 1 ਜਨਵਰੀ, 1969 ਤੋਂ ਲੈ ਕੇ 30 ਜੂਨ, 1969 ਤਕ ਆਈਆਂ ਹਨ ਉਨ੍ਹਾਂ ਦੇ ਗਰੁਪ ਐਸਟੀਮੇਟ ਬਣਾ ਦਿੱਤੇ ਜਾਣ ਦਾ ਫੈਸਲਾ ਕੀਤਾ ਗਿਆ ਹੈ ਅਤੇ ਹਾਲੀ ਉਨ੍ਹਾਂ ਨੂੰ ਡੀਮਾਂਡ ਨੋਟਸ ਜਾਰੀ ਨਹੀਂ ਕੀਤੇ ਜਾਣਗੇ।

(ਅ) ਅਰਜ਼ੀਆਂ ਜਿਹੜੀਆਂ ਕਿ ਸੰਨ 1967-1968 ਅਤੇ 1969 ਵਿਚ ਆਈਆਂ ਹਨ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

| | | 1967 | 1968 | 1969 |
|---|---|---|---|---|
| ਅੰਮ੍ਰਿਤਸਰ | .. | 245 | 522 | 968 |
| ਗੁਰਦਾਸਪੁਰ | .. | 764 | 426 | 1,176 |
| ਫਿਰੋਜ਼ਪੁਰ | .. | 918 | 1,004 | 2,172 |

(ੲ) ਉਪਰ ਦਸੇ ਗਏ ਜ਼ਿਲਿਆਂ ਦੇ ਵਸਨੀਕਾਂ ਤੋਂ 31 ਜਨਵਰੀ, 1970 ਤਕ ਜਿਤਨੀਆਂ ਅਰਜ਼ੀਆਂ ਆਈਆਂ ਹਨ ਉਨ੍ਹਾਂ ਦਾ ਵੇਰਵਾ ਇਹ ਹੈ :—

| | | |
|---|---|---|
| ਅੰਮ੍ਰਿਤਸਰ | .. | 893 |
| ਗੁਰਦਾਸਪੁਰ | .. | 1,398 |
| ਫ਼ਿਰੋਜ਼ਪੁਰ | .. | 1,579 |

ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹੇ ਤੋਂ ਅਰਜ਼ੀਆਂ ਜਿਹੜੀਆਂ 31 ਦਸੰਬਰ, 1968 ਤਕ ਪਹੁੰਚੀਆਂ ਹਨ ਉਨ੍ਹਾਂ ਨੂੰ ਕੁਨੈਕਸ਼ਨ ਦਿੱਤੇ ਗਏ ਹਨ। ਫਿਰੋਜ਼ਪੁਰ ਜ਼ਿਲ੍ਹੇ ਵਿਚੋਂ 1,922 ਅਰਜ਼ੀਆਂ 31 ਦਸੰਬਰ, 1968 ਤਕ ਆਈਆਂ ਸਨ ਜਿਨ੍ਹਾਂ ਦੇ ਵਿਚੋਂ 1,579 ਨੂੰ ਕੁਨੈਕਸ਼ਨ ਦਿੱਤੇ ਗਏ ਹਨ ਅਤੇ ਬਾਕੀ ਵਿਚਾਰ ਅਧੀਨ ਹਨ।

(ਸ) ਨਹੀਂ ਜੀ। ਇਹੋ ਜਿਹੇ ਪਰਾਰਥਕ ਸਿੰਗਲ ਪੋਲ (ਵੱਧ ਤੋਂ ਵੱਧ 90 ਮੀਟਰ) ਜਾਂ 1 ਕੇਬਲ (ਵੱਧ ਤੋਂ ਵੱਧ 15 ਮੀਟਰ) ਸਰਵਸ ਕੁਨੈਕਸ਼ਨ ਦੇ ਅਧਾਰ ਤੇ ਫ਼ਾਇਦਾ ਉਠਾ ਸਕਦੇ ਹਨ ਜਦ ਕਿ ਐਲ. ਟੀ. ਲਾਈਨ ਨੂੰ ਉਸੇ ਹੀ ਪੁਆਇੰਟ ਤੋਂ ਜੋੜਿਆ ਜਾਵੇ। ਗਸ਼ਤੀ ਪੱਤਰਾਂ ਦੀ ਇਕ ਇਕ ਕਾਪੀ ਮਿਤੀ 1 ਜੁਲਾਈ, 1969, 21 ਜਨਵਰੀ, 1970 ਅਤੇ 29 ਜਨਵਰੀ, 1970 ਜਿਨ੍ਹਾਂ ਰਾਹੀਂ ਪੰਜਾਬ ਰਾਜ ਬਿਜਲੀ ਬੋਰਡ ਨੇ ਹਦਾਇਤਾਂ ਪ੍ਰਕਾਸ਼ਤ ਕੀਤੀਆਂ ਹਨ, ਹਾਊਸ ਦੇ ਸਾਹਮਣੇ ਰਖੀਆਂ ਜਾਂਦੀਆਂ ਹਨ।

(ਹ) ਗੁਰਦਾਸਪੁਰ .. ..
ਅੰਮ੍ਰਿਤਸਰ .. ..
ਫ਼ਿਰੋਜ਼ਪੁਰ

402 (ਇਨ੍ਹਾਂ ਦੇ ਵਿਚੋਂ 176 ਨੂੰ ਕੁਨੈਕਸ਼ਨ ਦਿੱਤੇ ਗਏ ਹਨ। ਮਿਤੀ ਜਿਸ ਤਕ ਅਰਜ਼ੀਆਂ ਤੇ ਕਾਰਵਾਈ ਕੀਤੀ ਗਈ ਹੈ ਮੰਗਵਾਈ ਨਹੀਂ ਗਈ।)

(ਕ) 846 ਰੁਪਏ ਪ੍ਰਤੀ ਬੀ. ਐਚ. ਪੀ. ਤਕ।]

*Copies of Circulars*

**Punjab State Electricity Board**

From

The Chief Engineer (Const.)
Sales Section, Patiala.

To

All S. Es/Xens/S.D.Os. (OP)
J. Es. and Line Superintendents
Incharge of Operation Sub-Officers.

Memo No. 38436/38770 /SS/RG-137/M/

Dated, Patiala, the 1st July, 1969.

*Subject.*—Tubewell applications received between 1st April, 1968 to 30th June, 1969 where cable or one pole service is required.

Continuation this office circular Memo No. 3371/6367/SS/ RG-137/M, dated 9th January, 1969.

In the S.Es/Review meeting held at Patiala on 29th May, 1969, it has been decided that tubewell applications received between 1st April, 1968 to 30th June, 1969 where cable (maximum 15 meters) or one pole service line (maximum 90 meters) is required may be energised during the current financial year (1969-70) after observing usual formalities as required under the standing instructions of the Board. Necessary action may be taken accordingly.

Sales Engineer,

*for* Chief Engineer (Const). Patiala.

**Punjab State Electricity Board**

From
Chief Engineer Const.
Sales Section,
Patiala.
To
All S. Es. Xens. SDOs,
JEs and Line Superintendents, Incharge of
Operation Sub-offices.

Memo. No. 3503/3833 /SS/RG-372/

Dated Patiala the 21st January, 1970.

*Subject.*—Separate seniority list for single pole/cable connection priority connections for tubewells.

In order to expedite the disposal of single pole/cable service, priority tubewell connection applications it has been decided by the Board that separate seniority list for such applications may be maintained and connections given to them on top priority basis in preference to all other priority. As there is no shortage of poles, the connections can be given within a week's time and there should not be a delay in giving connections falling in this category.

Necessary action may be taken accordingly.

Sales Engineers,

*for* Chief Engineer, (Const.), Patiala.

**Punjab State Electricity Board**

From
The Chief Engineer (Const.)
Sales Section,
Patiala.
To
All S. Es/Xens/SDOs,
J.Es and Line Supdts., Incharge,
of Operation Sub-offices.

Memo. No. 5063-5593/SS/RG/350

Dated 29th January, 1970.

*Subject* :—Grant of priority connection to Tubewell connection under various categories.

In the meeting of the Whole-Time Members of the Board held on 14th January, 1970 the following decisions have been taken :—

(i) Group estimates covering applications for A.P. (Tubewell) connections received from 1st November, 1967 to 31st March, 1968 fixed by the field officers and got sanctioned from the competent authroity but demand notices be not issued till further instructions of the Board.

(ii) Group estimates for applications received in the border areas within 10 miles of Indo-Pakistan border from 1st November, 1969 to 30 th June, 1969 be also framed and got sanctioned from the competent authority but demand notices be not issued till further instructions from the Board.

(iii) Applications for A.P. (Tubewells) connections under the single pole/cable services priority categories received upto 31 st December, 1969 may be processed by the field officers and connections given. Necessary action may, therefore, be taken accordingly.

(Sd) . . .,

Sales Engineer,
*for* Chief Engineer, Construction.

17767 PVS—Govt. Press, Chd.

# PUNJAB VIDHAN SABHA

## DEBATES

*2nd March, 1970*

Vol. I—No. 7

## OFFICIAL REPORT

CONTENTS

*Monday, the 2nd March, 1970*


| | | PAGE |
|---|---|---|
| Starred Questions and Answers | .. | (7)1 |
| Written Answers to Starred Questions laid on the Table of the House Under Rule 45 | .. | (7)25 |
| Unstarred Questions and Answers | .. | (7)57 |
| Points of Order re. Chief Minister's Speech | .. | (7)72 |
| Personal Explanation by Shri Balram Dass Tandon, Minister for Industries | .. | (7)78 |
| Walk-out | .. | (7)82 |
| Adjournment Motion | .. | (7)83 |
| Call Attention Notices Under Rule 73 | .. | (7)84 |
| Statements laid on the Table of the House in reply to Call Attention Notices | .. | (7)87 |
| Supplementary Estimates (Second Instalment), 1969-70 | | |
| 1. Discussion on Estimates of the expenditure charged on the Revenues of the State | .. | |
| 2. Voting of the Demands for Supplementary Grants | .. | (7)90 |
| Appendix | .. | (i) |


Punjab Vidhan Sabha Secretariat, Chandigarh.

Price Rs : 24.30 Paise

*ERRATA*

To

**Punjab Vidhan Sabha Debates**

*Dated the 2nd March, 1970*

*Vol. I—No. 7*

| *Read* | *For* | *Page* | *Line* |
|---|---|---|---|
| JULLUNDUR | JULLUDER | (7)3 | 9 |
| Government | Go ernment | (7)4 | 4th from below |
| given | give | (7)4 | 3rd from below |
| But in | Bultin | (7)4 | 3rd from below |
| इन्होंने | इनहोने | (7)8 | 16 |
| ਕੰਟੈਸਟ | ਕੰਟਟੈਸਟ | (7)9 | 2nd from below |
| PILGRIMAGE | PILGRIMACE | (7)11 | 9th from below |
| PUNJAB | PUNIAB | (7)18 | Heading |
| basic pay | basis pay | (7)26 | 7th from below |
| introduction | introductions | (7)26 | 5th from below |
| ਕਿਸੇ | ਕਿਸ | (7)58 | 12 |
| ਸਕੂਲ | ਸਕਲ | (7)65 | 6 |
| ਕ੍ਰਿਸਮਿਸ ਦਿਵਸ | ਤ੍ਰਿਸਨਿਸ ਦਿਵਸ | (7)71 | 3rd from below |
| ਕਿਸਮ | ਕਸ਼ਮ | (7)80 | 18 |
| ਸੈਂਸਿਜ਼ | ਸੈਸ਼ਨ | (7)82 | 8th from below |
| acceded | aceeded | (7)84 | 24 |
| place | pl ce | (7)87 | 8 |
| ਸਰਦਾਰ ਕਿਰਪਾਲ ਸਿੰਘ | ਸਰਦਾਰ ਕਿਰਪਾੱਲ ਸਿੰਘ | (7)90 | 1 |
| ਸਬੰਧ | ਪ੍ਰਬੰਧ | (7)90 | 14th from below |
| discussion | d scussion | (7)91 | 1 |
| ਸਟੈਂਡਰਡ | ਸਟੇਂਡਰਡ | (7)95 | 10th from below |
| ਜਾਵੇ | ਜਵੇ | (7)95 | 3rd from below |
| ਠੀਕ | ਨੀਕ | (7)100 | 12 |
| 'ਮੈਂ' | ਵਿਚ | (7)101 | last |
| ਦੇ | ਦੋ | (7)108 | 12th from below |

# PUNJAB VIDHAN SABHA

Monday, the 2nd March, 1970

---

*The Sabha met in the hall of the Punjab Vidhan Sabha, Vidhan Bhawan, Sector—1, Chandigarh at 2.00 P. M. of the Clock. Mr. Speaker (Sardar Darbara Singh) in the Chair.*

---

## STARRED QUESTIONS AND ANSWERS

Starred Questions Nos. 1371 & 1375

**Mr. Speaker** : Starred Question No. 1371. Starred Question No. 1375

(ਸਬੰਧਤ ਮੈਂਬਰ ਸਾਹਿਬ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਕੀਤੇ ਗਏ)

**Mr. Speaker** : Next Starred Question No. 1067.

**ਆਵਾਜ਼ਾਂ** : ਉਹ ਤਾਂ ਬਹੁਤ ਇੰਪਾਰਟੈਂਟ ਕੁਐਸਚਨ ਸਨ । ਉਥੇ ਸੌ ਸੌ ਰੁਪਏ ਨੂੰ ਪਰਚੇ ਕਿਵੇਂ ਵਿਕਦੇ ਰਹੇ ਹਨ ?

---

### Punjab Development of Damaged Areas Validation Act, 1963

*1067. **Shri Gian Chand Kharbanda** : Will the Minister for Local Government be pleased to state whether there is any proposal under the consideration of the Government to repeal the Punjab Development of Damaged Areas (Validation) Act, 1963 which has been enforced in the case of Amritsar Improvement Trust in respect of the areas located within inner Circular Road, Amritsar, if so, the time by which final decision is likely to be taken in the matter?

**ਸ੍ਰੀ ਮਨ ਮੋਹਨ ਕਾਲੀਆ** : ਨਹੀਂ ਜੀ ;

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮੰਤਰੀ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਇਸ ਸਕੀਮ ਦੇ ਵਿਚ ਕੁਝ ਐਸੇ ਏਰੀਆਜ਼ ਹਨ, ਜਿਥੇ ਬਹੁਤ ਚੰਗੀਆਂ ਅਤੇ ਸ਼ਾਨਦਾਰ ਇਮਾਰਤਾਂ ਗਿਰਾਈਆਂ ਜਾ ਰਹੀਆਂ ਹਨ ਅਤੇ ਉਨ੍ਹਾਂ ਨੂੰ ਮੁਆਵਜ਼ਾ ਬਰਾਏ ਨਾਮ ਦਿਤਾ ਜਾਂਦਾ ਹੈ ? ਇਸ ਕਰਕੇ ਲੋਕਾਂ ਦੇ ਵਿਚ ਬੜੀ ਬੇਚੈਨੀ ਹੈ । ਕੀ ਉਹ ਮੁਆਵਜ਼ਾ ਆਦਿ ਵਧਾਓਣ ਲਈ ਕੋਈ ਧਿਆਨ ਦਿਤਾ ਜਾਏਗਾ ?

**ਸਥਾਨਕ ਸਰਕਾਰ ਮੰਤਰੀ** : ਇਹ ਮੇਰੇ ਨੋਟਿਸ ਵਿਚ ਨਹੀਂ ਹੈ ।

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਦੇ ਇਲਮ ਵਿਚ ਹੈ ਕਿ ਕੁਝ ਐਸੇ ਏਰੀਆਜ਼ ਹਨ ਜਿਨ੍ਹਾਂ ਦੀ ਤਾਮੀਰ ਇਸ ਕਰਕੇ ਰੁਕੀ ਹੋਈ ਹੈ, ਕਿਉਂ ਜੋ ਉਹ ਏਰੀਆਜ ਇੰਪਰੂਵਮੈਂਟ ਟਰਸਟ ਨੇ ਬਾਦ ਵਿਚ ਐਕੁਆਇਰ ਕੀਤੇ ਹਨ। ਉਨ੍ਹਾਂ ਏਰੀਆਜ਼ ਵਿਚ ਦਲਦਲ ਬਣੀ ਹੋਈ ਹੈ ਅਤੇ ਲੋਕਾਂ ਦਾ ਬੜਾ ਡੈਮੇਜ ਹੋ ਰਿਹਾ ਹੈ । ਕੀ ਮਨਿਸਟਰ ਸਾਹਿਬ ਇਸ ਇਲਾਕੇ ਦੀ ਡੀਵੈਲਪਮੈਂਟ ਵਾਸਤੇ ਅਤੇ ਸ਼ਹਿਰ ਦੀ ਬੇਹਬੂਦੀ ਵਾਸਤੇ ਕੋਈ ਧਿਆਨ ਦੇਣਗੇ ?

**ਮੰਤਰੀ** : ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਮੈਨੂੰ ਲਿਖ ਕੇ ਭੇਜ ਦੇਣਾ, ਮੈਂ ਜ਼ਰੂਰ ਵਿਚਾਰ ਕਰ ਲਵਾਂਗਾ ।

**चौधरी बलबीर सिंह** : अध्यक्ष महोदय, मैं यह पूछना चाहता हूँ कि ऐसे केसों में पेमेंटस अमूमन लेट हो जाती हैं और लोगों की थोड़ी बहुत जो पूंजी होती है वही लगी होती है । इस सिलसले में लोगों को कोई एडवांस देने की कोई स्कीम मन्त्री महोदय के विचाराधीन है ?

**ਮੰਤਰੀ**. ਇਸ ਲਈ ਸੈਪਰੇਟ ਨੋਟਿਸ ਚਾਹੀਦਾ ਹੈ ।

**ਸ੍ਰੀ ਗਿਆਨ ਚੰਦ ਖਰਬੰਦਾ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤਕਰੀਬਨ 22 ਸਾਲ ਦਾ ਅਰਸਾ ਹੋ ਗਿਆ ਹੈ ਇਹ ਜਿਹੜਾ ਅੰਮ੍ਰਿਤਸਰ ਸਹਿਰ ਵਿਚ ਇਨਰ ਏਰੀਆ ਅਤੇ ਆਉਟਰ ਏਰੀਆ ਦਾ ਫਰਕ ਚਲ ਰਿਹਾ ਹੈ, ਇਹ ਕਦੋਂ ਤਕ ਖ਼ਤਮ ਹੋ ਜਾਏਗਾ । ਕਿਉਂਕਿ ਹੁਣ ਤਾਂ ਬਹੁਤ ਹੀ ਉਥੇ ਐਕਸਪੈਨਸ਼ਨ ਹੋ ਚੁਕੀ ਹੈ ?

**ਮੰਤਰੀ**: ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਐਕਟ ਹੈ ਇਹ ਸ਼ਹਿਰ ਦੇ ਅੰਦਰ ਦੇ ਹਲਕੇ ਵਾਸਤੇ ਬਣਾਇਆ ਗਿਆ ਸੀ । ਪਰ ਮੈਂ ਮੈਂਬਰ ਸਾਹਿਬਾਨ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਕੋਈ ਖਾਸ ਅੜਚਨ ਹੈ, ਉਹ ਮੈਨੂੰ ਲਿਖ ਕੇ ਭੇਜ ਦੇਣ ਮੈਂ ਵਿਚਾਰ ਕਰ ਲਵਾਂਗਾ ।

**ਸਰਦਾਰ ਕਿਰਪਾਲ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਡਿਸ-ਕਰਿਮੀਨੇਸ਼ਨ ਕੀਤੀ ਹੋਈ ਹੈ ਕੀ ਉਸ ਨੂੰ ਖ਼ਤਮ ਕਰਨ ਵਾਸਤੇ ਕੋਈ ਅਗੇ ਨੂੰ ਯਤਨ ਕੀਤੇ ਜਾਣਗੇ ਅਤੇ ਕੀ ਡੈਮੇਜ ਏਰੀਆਜ਼ ਦੀ ਡੀਵੈਲਪਮੈਂਟ ਵਾਸਤੇ ਕੋਈ ਵਿਚਾਰ ਕੀਤਾ ਜਾਏਗਾ ਤਾਂ ਕਿ ਉਹ ਇਸਤੇਮਾਲ ਵਿਚ ਲਿਆਂਦਾ ਜਾ ਸਕੇ ?

**ਮੰਤਰੀ** : ਡਿਸਕਰੀਮੀਨੇਸ਼ਨ ਵਾਲੀਂ ਗਲ ਤਾਂ ਕੋਈ ਨਹੀਂ । ਜੇ ਕੋਈ ਐਸੀ ਗਲ ਮੇਰੇ ਨੋਟਿਸ ਵਿਚ ਆਉਂਦੀ ਹੈ ਤਾਂ ਉਸ ਤੇ ਪੂਰਾ ਹਮਦਰਦੀ ਨਾਲ ਗੌਰ ਕੀਤਾ ਜਾਂਦਾ ਹੈ । ਇਕ ਅਜਿਹਾ ਕੇਸ ਮੇਰੇ ਨੋਟਿਸ ਵਿਚ ਆਇਆ ਸੀ ਜਿਹੜਾ ਕਿ 1963 ਤੋਂ ਹਾਈ ਕੋਰਟ ਵਿਚ ਗਿਆ ਸੀ, ਉਸ ਦਾ ਫੈਸਲਾ ਵੀ ਕਰ ਲਿਆ ਗਿਆ ਹੈ । ਅਗਰ ਫਰਦਰ ਵੀ ਕੋਈ ਐਸੀ ਚੀਜ਼ ਮੇਰੇ ਨੋਟਿਸ ਵਿਚ ਮੈਂਬਰ ਸਾਹਿਬ ਲਿਆਉਣਗੇ ਤਾਂ ਮੈਂ ਜ਼ਰੂਰ ਗੌਰ ਕਰ ਲਵਾਂਗਾ ।

**चौधरी बलबीर सिंह** : अध्यक्ष महोदय, यह जवाब दे दें कि डिस्क्रीमीनेशन दूर हो जायेगा, स्वाल खत्म हो जायेगा ।

ਮੰਤਰੀ ਇਹ ਡਿਸਕਰੀਮੀਨੇਸ਼ਨ ਨਹੀਂ, ਇਹ ਕਲਾਸੀਫ਼ੀਕੇਸ਼ਨ ਹੋਵੇਗੀ। ਇਕ ਇਨ ਸਾਈਡ ਸਿਟੀ ਵਾਸਤੇ ਅਤੇ ਦੂਸਰਾ ਫ਼ਾਰ ਆਲ।

**चौधरी बलबीर सिंह :** अध्यक्ष महोदय, सवाल कुछ है, जवाब कुछ मिलता है। हमने पूछा है कि डिसक्रीमीनेशन दूर हो जायेगा, जवाब मिला कि क्लासीफीकेशन कर देंगे। क्या इस बारे में सरकार अपनी पालिसी बतायेगी ?

**ਮੰਤਰੀ :** ਮੈਂ ਪਹਿਲੇ ਵੀ ਜਵਾਬ ਵਿਚ ਕਿਹਾ ਹੈ ਕਿ ਅੰਡਰ ਦਾ ਕਾਂਸਟੀ-ਚਿਉਸ਼ਨ ਕਲਾਸੀਫ਼ੀਕੇਸ਼ਨ ਹੋ ਸਕਦੀ ਹੈ।

## TRANSFER OF SWEEPERS OF MUNICIPAL COMMITTEE JULLUDUR BY THE MINISTER

*1302 1. **Sardar Sarup Singh.**

2. **Sardar Gurbanta Singh.** } Will the Minister for Local Government be pleased to state whether it is a fact that the Minister wrote a letter to the Municipal Committee, Jullundur stopping thereby the transfers of sweepers made by the Committee; if so, the reasons therefor ?

**Shri Manmohan Kalia.** No.

[ਨਹੀਂ ਜੀ.]

**ਸਰਦਾਰ ਸਰੂਪ ਸਿੰਘ :** ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਜਿਵੇਂ ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ 'ਨਹੀਂ ਜੀ', ਕਿ ਕੀ ਇਨ੍ਹਾਂ ਨੇ ਡੀ. ਸੀ. ਦੀ ਮਾਰਫ਼ਤ ਮਿਉਂਸੀਪਲ ਕਮੇਟੀ ਨੂੰ ਟਰਾਂਸਫਰਜ ਰੋਕਣ ਲਈ ਚਿੱਠੀ ਲਿਖੀ ਸੀ ?

**ਸਥਾਨਕ ਸਰਕਾਰ ਮੰਤਰੀ :** ਮੈਂ ਡੀ. ਸੀ. ਨੂੰ ਡਾਇਰੈਕਸ਼ਨ ਦਿਤੀ ਸੀ ਕਿ ਇਹ ਜਿਹੜੀਆਂ ਕੁਝ ਰੀਪਰੇਜ਼ੈਂਟੇਸ਼ਨਜ਼ ਸਵੀਪਰਾਂ ਵਲੋਂ ਆਈਆਂ ਸਨ ਇਨ੍ਹਾਂ ਦੀ ਪੋਜੀਸ਼ਨ ਸਟੇਟਸ ਕੋ ਰਖੀ ਜਾਏ ਅਤੇ ਉਨ੍ਹਾਂ ਦੇ ਕੁਝ ਰੀਪਰੇਜ਼ੈਂਟੇਟਿਵ ਵੀ ਆਏ ਸਨ ਕਿ ਉਨ੍ਹਾਂ ਨੂੰ 3 : 4 ਮੀਲ ਤਕ ਜਾਣਾ ਪੈਂਦਾ ਹੈ ਅਤੇ ਫ਼ਿਰ ਦੋਬਾਰਾ ਘਰ ਜਾ ਕੇ ਉਨ੍ਹਾਂ ਨੂੰ ਫਿਰ ਕੰਮ ਤੇ ਉਤਨਾ ਸਫਰ ਕਰਨਾ ਪੈਂਦਾ ਹੈ ਅਤੇ ਇਸ ਲਈ ਉਨ੍ਹਾਂ ਨੂੰ ਬਹੁਤ ਤਕਲੀਫ ਹੁੰਦੀ ਹੈ। ਮੈਂ ਸੈਕਟਰੀ ਗੌਰਮੈਂਟ ਪੰਜਾਬ, ਅਤੇ ਉਥੋਂ ਦੇ ਈ. ਓ. ਅਤੇ ਐਮ. ਓ. ਐਚ. ਨੂੰ ਬੁਲਾਇਆ ਸੀ ਅਤੇ ਐਮ. ਓ. ਐਚ. ਨੇ ਕਿਹਾ ਸੀ ਕਿ ਮੈਨੂੰ ਇਸ ਮਾਮਲੇ ਵਿਚ ਨਹੀਂ ਪੁਛਿਆ ਗਿਆ ਤੇ ਮੈਂ ਡਾਇਰੈਕਸ਼ਨ ਦਿਤੀ ਸੀ ਕਿ ਹਾਲੇ ਪੋਜ਼ੀਸ਼ਨ ਸਟੇਟਸ ਕੋ ਰਖੀ ਜਾਵੇ ਜਦ ਤਕ ਪੂਰੀ ਇਨਕੁਆਇਰੀ ਨਾ ਹੋ ਜਾਵੇ। ਇਨ-ਕੁਆਇਰੀ 30 ਅਗਸਤ 1968 ਨੂੰ ਹੋ ਗਈ ਸੀ ਅਤੇ ਉਸ ਦੇ ਮੁਤਾਬਿਕ ਇਹ ਕਿਹਾ ਸੀ ਕਿ ਪੋਜ਼ੀਸ਼ਨ ਸਟੇਟਸ ਕੋ ਰਖੀ ਜਾਵੇ।

**ਸਰਦਾਰ ਸਰੂਪ ਸਿੰਘ** : ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਐਮ. ਓ. ਐਚ. ਨੂੰ ਉਨ੍ਹਾਂ ਬੁਲਾਇਆ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਇਹ ਮਾਮਲਾ ਉਨ੍ਹਾਂ ਦੇ ਨੌਲਿਜ ਵਿਚ ਨਹੀਂ, ਕੀ ਇਹ ਮਨਿਸਟਰ ਸਾਹਿਬ ਦੇ ਨੌਲਿਜ ਵਿਚ ਹੈ ਕਿ ਇਹ ਟਰਾਂਸਫਰਜ਼ ਐਮ. ਓ. ਐਚ. ਦੀ ਰਿਪੋਰਟ ਤੇ ਕੀਤੀਆਂ ਗਈਆਂ ਸਨ ?

**ਮੰਤਰੀ** : ਨਹੀਂ ਜੀ, ਐਮ. ਓ. ਐਚ. ਨੇ ਕਿਹਾ ਸੀ ਕਿ ਇਨ੍ਹਾਂ ਟਰਾਂਸਫਰਜ਼ ਬਾਰੇ ਉਸ ਨੂੰ ਨਹੀਂ ਸੀ ਪੁਛਿਆ ਗਿਆ।

**ਸਰਦਾਰ ਗੁਰਬੰਤਾ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਪਹਿਲਾਂ ਤਾਂ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੇ ਕੋਈ ਚਿਠੀ ਨਹੀਂ ਲਿਖੀ ਸੀ ਅਤੇ ਫਿਰ ਕਿਹਾ ਕਿ ਉਨ੍ਹਾਂ ਨੇ ਡੀ. ਸੀ. ਨੂੰ ਕੋਈ ਡਾਇਰੈਕਟਿਵ ਦਿਤਾ ਸੀ, ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਵੀਪਰਾਂ ਦੀਆਂ ਤਬਦੀਲੀਆਂ ਵਿਚ ਵੀ ਗੌਰਮੈਂਟ ਕੋਈ ਮੁਦਾਖਲਤ ਕਰਦੀ ਹੈ।

**ਮੰਤਰੀ** : ਮਾਸਟਰ ਜੀ ਤੁਸੀਂ ਮੇਰੇ ਨਾਲ ਆ ਕੇ ਗਲ ਕਰ ਲੈਣਾ, ਅਤੇ ਜੇ ਤੁਸੀਂ ਸਮਝੋਗੇ ਕਿ ਜਸਟੀਫਾਈਡ ਨਹੀਂ ਤਾਂ ਮੈਂ ਵਾਪਸ ਲੈ ਲਵਾਂਗਾ।

**चौधरी बलबीर सिंह** : अध्यक्ष महोदय, मिनिसटर साहिब ने पहले एक जवाब दिया कि दखल नहीं दिया और दूसरे सवाल के जवाब में कहा कि डी. सी. की मार्फ़त इन्होंने दखल दिया । एक और जवाब में कहा कि मैडीकल आफ़ीसर की मर्ज़ी के बरखिलाफ़ टरांसफ़रज़ हुई । इन सब में से कौनसी बात ठीक है, ज़रा ठीक तरह दोबारा जवाब दें, सवाल के मुताबिक, ताकि सही बात का पता चल सके ?

**ਮੰਤਰੀ** : ਮੈਂ ਜਵਾਬ ਵਿਚ ਕਿਹਾ ਹੈ ਕਿ 'ਨਹੀਂ' ਮੈਂ ਸਵਾਲ ਪੜ੍ਹ ਦਿੰਦਾ ਹਾਂ ....।

The question, Sir, is—

> "Will the Minister for Local Government be pleased to state whether it is a fact that the Minister wrote a letter to the Municipal Committee, Jullundur————"

I never wrote a letter to the Municipal Committee.

**ਸ੍ਰੀ ਸਪੀਕਰ** : ਕਾਲੀਆ ਸਾਹਿਬ, ਜਵਾਬ ਵਿਚ ਤੁਸੀਂ ਕਿਹਾ ਕਿ "ਨਹੀਂ ਜੀ" ਫਿਰ ਇਥੇ ਸਵਾਲ ਦੇ ਜਵਾਬ ਵਿਚ ਕਿਹਾ ਕਿ ਸਟੇਟਸ ਕੋ ਬਹਾਲ ਕਰ ਦਿਤਾ ਜਾਵੇ। ਇਸ ਦੇ ਵਿਚ ਕੀ ਫਰਕ ਹੈ ਉਹ ਦਸ ਦਿਉ .. .. .. .. ..। (ਵਿਘਨ)

(*Addressing the hon. Minister for Local Goernnent*: In the written reply the word is give 'No.' *Bultin* reply to a supplementary question, you remarked that a directive was issued for maintaining statusquo.

What is the difference between the two replies ? (*Interuptions*)

**ਮੰਤਰੀ** : ਅਰਜ਼ ਹੈ ਕਿ ਸੁਆਲ ਜਿਹੜਾ ਪੁਛਿਆ ਗਿਆ ਹੈ ਉਹ ਇਹ ਹੈ ਕਿ ਕੀ ਕੋਈ ਲੈਟਰ ਮਿਉਨਿਸਪਲ ਕਮੇਟੀ ਨੂੰ ਲਿਖਿਆ ਹੈ ? ਮੈਂ ਮਿਉਨਿਸਪਲ ਕਮੇਟੀ ਨੂੰ ਕੋਈ ਲੈਟਰ ਨਹੀਂ ਸੀ ਲਿਖਿਆ । ਇਸ ਵਾਸਤੇ ਜਵਾਬ ਵਿਚ ਲਿਖਿਆ ਹੈ ਕਿ "ਨਹੀਂ ਜੀ " । ਮੇਰੇ ਕੋਲ ਜਿਹੜੀਆਂ ਰੀਪਰੈਜ਼ੈਂਟੇਸ਼ਨਜ਼ ਆਈਆਂ ਸਨ, ਉਨ੍ਹਾਂ ਦੇ ਆਧਾਰ ਤੇ ਮਾਮਲਾ ਸਟੇਟਸ ਕੋ ਰਖਣ ਲਈ ਕਿਹਾ ਸੀ ।

**चौधरी बलबीर सिंह** : अध्यक्ष महोदय, जो हमारी बात चीत हुई थी उसमें यह फैसला हुआ था कि सवालों के जवाब इवेसिव नहीं होंगे लेकिन यह जवाब आपके सामने है-जवाब जो मन्त्री महोदय दे रहे हैं । इन्होंने कहा कि चिठी तो नहीं लिखी डी. सी. की मार्फत हदायत दी थी । आप इन्हें कहें कि ठीक ठीक जवाब दें । (विघ्न)

आप इन को कहें कि ठीक ढंग से जवाब दिया करें । तब हाऊस का वक्त खराब नहीं होगा ।

**ਸਰਦਾਰ ਸਰੂਪ ਸਿੰਘ** : ਕੀ ਇਹ ਠੀਕ ਹੈ ਕਿ ਇਨ੍ਹਾਂ ਨੇ ਸਰਕਟ ਹਾਊਸ ਜਾਲੰਧਰ ਵਿਚ ਐਮ ਓ. ਐਚ. ਨੂੰ ਬੁਲਾਕੇ ਇਹ ਕਿਹਾ ਕਿ ਟ੍ਰਾਂਸਫਰਜ਼ ਵਾਪਸ ਹੋਣੀਆਂ ਚਾਹੀਦੀਆਂ ਹਨ। ਐਮ. ਓ. ਐਚ ਨੇ ਪ੍ਰੈਜ਼ੀਡੈਂਟ ਨੂੰ ਉਸੇ ਤਰ੍ਹਾਂ ਲਿਖ ਦਿਤਾ । ਪ੍ਰੈਜ਼ੀਡੈਂਟ ਨੇ ਲਿਖਿਆ ਕਿ ਮੇਰੇ ਕੋਲ ਐਮ. ਓ. ਐਚ. ਦੀ ਚਿਠੀ ਆਈ ਹੈ ....... (ਵਿਘਨ)

**ਸਥਾਨਕ ਸਰਕਾਰ ਮੰਤਰੀ** : ਸਪੀਕਰ ਸਾਹਿਬ, ਜੋ ਪਹਿਲੀ ਇਨਕੁਵਾਇਰੀ ਹੋਈ ਉਸ ਵਿਚ ਮੈਂ, ਸੈਕਟਰੀ ਅਤੇ ਪਰੈਜ਼ੀਡੈਂਟ ਸੀ । (ਵਿਘਨ) ਉਸ ਵੇਲੇ ਥੋੜੋਲੀ ਇਸ ਮਾਮਲੇ ਨੂੰ ਥਰੈਸ਼ ਆਉਟ ਕੀਤਾ । ਐਮ. ਓ. ਐਚ. ਨੇ ਕਿਹਾ ਕਿ ਮੈਨੂੰ ਕੰਨਸਲਟ ਨਹੀਂ ਕੀਤਾ ਗਿਆ ਅਤੇ ਮਾਸ ਟਰਾਂਸਫਰਜ਼ ਕੀਤੀਆਂ ਗਈਆਂ ਹਨ । ਮੈਂ ਸਾਰੀ ਗਲ ਦੀ ਥਾਰੋ ਡਿਸਕਸ਼ਨ ਦੇ ਬਾਅਦ ਆਰਡਰ ਕੀਤੇ ਕਿ ਸਟੇਟਸ ਕੋ ਐਂਟੀ ਕਰ ਦੇਣਾ ਚਾਹੀਦੀ ਹੈ। ਉਸ ਤੋਂ ਮਗਰੋਂ ਐਮ. ਓ. ਐਚ. ਨੇ ਆਪਣੀ ਤਸੱਲੀ ਲਈ ਫਿਰ ਇਨਕਵਾਇਰੀ ਕੀਤੀ ਅਤੇ ਕਿਹਾ ਕਿ ਜਿਨ੍ਹਾਂ ਦਾ ਕਸੂਰ ਹੈ ਉਨ੍ਹਾਂ ਨੂੰ ਟਰਾਂਸ-ਫਰ ਕਰੋ ਸਾਰਿਆਂ ਨੂੰ ਨਾ ਕਰੋ । ਫਿਰ ਵੀ ਆਰਡਰ ਇੰਨ ਅਬੇਐਸ ਰਹੇ । ਇਸ਼ ਤੇ ਫਿਰ ਰੈਪਰੇਜ਼ੈਂਟੇਸ਼ਨ ਆਏ ਕਿ ਆਰਡਰਜ਼ ਤੇ ਅਮਲ ਦਰਾਮਦ ਨਹੀਂ ਹੋਇਆ । ਮੈਂ ਕਹਿ ਦਿਤਾ ਕਿ ਪਰੀਵੀਅਸ ਆਰਡਰਜ਼ ਮੇ ਬੀ ਐਨਫੋਰਸਡ । ਇਹ ਸਾਰੀ ਗਲ ਹੈ। (ਵਿਘਨ) ਅਸੀਂ ਇਸ੍ਹ ਤੇ ਛਡਣ ਨੂੰ ਤਿਆਰ ਹਾਂ, ਜਿਸ ਤਰ੍ਹਾਂ ਕਹਿਣਗੇ ਕਰ ਦਿਆਂਗੇ । (ਵਿਘਨ)

ਸਰਦਾਰ ਸਰੂਪ ਸਿੰਘ ਡੇਪੂਟੇਸ਼ਨ ਵਾਲਿਆਂ ਨੇ ਸਵੀਪਰਾਂ ਤੋਂ ਪੈਸੇ ਲਏ ਹਨ ।

## PROPOSED SHIFTING OF DEVIGARH MANDI IN DISTRICT PATIALA TO DUDAN SADAN.

*1299. 1. **Chaudhri Sunder Singh,**

2. **Sardar Sarup Singh,**

3. **Sardar Gurbanta Singh** : Will the Minister for Agriculture be pleased to state :—

(a) whether it is a fact that the Devigarh Mandi in district Patiala, is in existence for the last three years and the Government has opened a procurement centre since then and also that over one hundred shops have already been built where food-grains dealers are doing business;

(b) whether Government propose to shift this Mandi to Dudan Sadan, district Patiala; if so, the reasons therefor;

(c) whether Goverment have received any representation against the said proposal from S. Jasdev Singh Sandhu, M. L. A. and Shri Sat Pal Kapur, Ex-M. L. A., S. Ujjagar Singh, Chairman, Block Samiti, Bhunheri, Sarpanches and Panches and Presidents and Secretaries of all political parties in that area; if so, the action taken thereon ?

**Sardar Balwant Singh**: (a) The Colonization Department have established not any Mandi at Devigarh, District Patiala, so far. A procurement Centre has been opened at Devigarh, by the Food & Supplies Department.

(b) Question does not arise.

(c) The question does not arise.

[(ੳ) ਆਬਕਾਰੀ ਵਿਭਾਗ ਨੇ ਅਜੇ ਤਕ ਦੇਵੀਗੜ੍ਹ ਜ਼ਿਲ੍ਹਾ ਪਟਿਆਲਾ, ਵਿਖੇ ਕੋਈ ਮੰਡੀ ਸਥਾਪਤ ਕੀਤੀ । ਪਰੰਤੂ ਖੁਰਾਕ ਤੇ ਸਪਲਾਈ ਵਿਭਾਗ ਨੇ ਇਥੇ ਇਕ ਪਰੋਕਿਉਰਮੈਂਟ ਸੈਂਟਰ ਸਥਾਪਤ ਕੀਤਾ ਹੋਇਆ ਹੈ ।

(ਅ) ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ੲ) ਇਸ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ ।]

ਸਰਦਾਰ ਗੁਰਬੰਤਾ ਸਿਘ. ਇਨ੍ਹਾਂ ਨੇ ਕਿਹਾ ਹੈ ਕਿ ਦੇਵੀਗੜ੍ਹ ਪਿੰਡ ਵਿਚ ਕੋਈ ਮੰਡੀ ਨਹੀਂ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਉਥੇ ਜੇ ਮੰਡੀ ਦਾ ਸਬ—ਯਾਰਡ ਬਣਾਇਆ ਗਿਆ ਹੈ ਕੀ ਇਹ ਉਸ ਨੂੰ ਤਬਦੀਲ ਕਰਨਾ ਚਾਹੁੰਦੇ ਹਨ ?

**ਮੰਤਰੀ :** ਸਬ-ਯਾਰਡ ਨਹੀਂ ਬਣਾਇਆ ਜਾਂਦਾ ਹੈ ਪਰੰਤੂ ਪਰੋਕਿਉਰਮੈਂਟ ਕਰਨ ਲਈ ਪਰੋਕਿਉਰਮੈਂਟ ਸੈਂਟਰ ਖਾਸ ਖਾਸ ਜਗ੍ਹਾ ਬਣਾਏ ਜਾਂਦੇ ਹਨ ਦੇਵੀ ਗੜ੍ਹ ਵਿਚ ਪਿਛਲੇ ਸਾਲ ਵੀ ਇਸ ਤਰ੍ਹਾਂ ਦਾ ਸੈਂਟਰ ਸੀ ਅਤੇ ਇਸ ਸਾਲ ਵੀ ਹੈ ।

**ਸਰਦਾਰ ਗੁਰਬੰਤਾ ਸਿੰਘ :** ਕੀ ਇਨ੍ਹਾਂ ਨੂੰ ਪਤਾ ਹੈ ਕਿ ਜਿਥੋਂ ਕੋਈ ਚੀਜ਼ ਪਰੋਕਿਉਰ ਕਰਨੀ ਹੁੰਦੀ ਹੈ ਉਥੇ ਮੰਡੀ ਦਾ ਸਬ-ਯਾਰਡ ਬਣਾਏ ਬਗੈਰ ਪਰੋਕਿਉਰਮੈਂਟ ਨਹੀਂ ਹੋ ਸਕਦੀ ?

**ਮੰਤਰੀ :** ਐਸੀ ਕੋਈ ਗਲ ਨਹੀਂ ਹੈ, ਸਿਵਲ ਸਪਲਾਈਜ਼ ਡਿਪਾਰਟਮੈਂਟ ਸਰਟਨ ਰੂਲਜ਼ ਦੇ ਤਹਿਤ ਕਣਕ ਦੀ ਫਸਲ ਵੇਲੇ ਕੁਝ ਪਰੋਕਿਉਰਮੈਂਟ ਸੈਂਟਰ ਬਣਾਉਂਦਾ ਹੈ ।

**चौधरी बलबीर सिंह :** इन्होंने इस सवाल के जवाब में 'सी' पार्ट में कहा है 'सवाल ही पैदा नहीं होता' । वह सवाल को दोबारा पढ़ ले :

"Whether the Government have received any representation against the said proposal ........ "

पूछा गया है कि क्या इन को रैप्रेज़ेंटेशन मिली है या नहीं । इन्हों ने जवाब दिया है कि सवाल नहीं पैदा होता; क्या यह जबाब दुरुस्त है ?

**ਮੰਤਰੀ :** ਸਵਾਲ ਸੀ ਕਿ ਕੀ ਉਥੇ ਮੰਡੀ ਸਥਾਪਤ ਕੀਤੀ ਹੈ । ਜਵਾਬ ਦਿਤਾ ਗਿਆ ਹੈ ਨਹੀਂ । ਇਸ ਲਈ ਮੰਡੀ ਦੇ ਖਿਲਾਫ ਕੋਈ ਰੈਪਰੇਜ਼ੈਂਟੇਸ਼ਨ ਨਹੀਂ ਹੈ । ਪਰੋਕਿਉਰਮੈਂਟ ਸੈਂਟਰ ਦੇ ਖਿਲਾਫ ਹੋ ਸਕਦਾ ਹੈ, ਉਸ ਬਾਰੇ ਨੋਟਿਸ ਦੇਣ ।

**चौधरी बलबीर सिंह :** नोटिस का सवाल नहीं है, रैप्रेज़ेंटेशन तो है फिर ——.. (विघ्न)

**श्री अध्यक्ष :** जब वहां मण्डी ही नहीं तो शिफ्ट करने का क्या सवाल है ? (When there is no Mandi then how does the question of its shifting arise ? ) (विघ्न)

**ਸਰਦਾਰ ਗੁਰਬੰਤਾ ਸਿੰਘ :** ਮੈਂ ਮੰਡੀ ਨਹੀਂ ਕਹਿੰਦਾ ਮੰਡੀ ਦਾ ਸਬਯਾਰਡ ਇਨ੍ਹਾਂ ਨੂੰ ਯਾਦ ਹੋਵੇਗਾ ਕਿ ਫੂਡ ਕਾਰਪੋਰੇਸ਼ਨ ਵਾਲਿਆਂ ਨੇ ਪਿੰਡਾਂ ਵਿਚੋਂ ਅਨਾਜ ਖਰੀਦਣ ਦੀ ਇਜਾਜ਼ਤ ਮੰਗੀ ਸੀ ਪਰ ਪੰਜਾਬ ਸਰਕਾਰ ਨੇ ਕਿਹਾ ਸੀ ਕਿ ਅਸੀਂ ਹਰ ਥਾਂ ਸਬ ਯਾਰਡ ਬਨਾਉਣ ਦੀ ਇਜਾਜ਼ਤ ਨਹੀਂ ਦੇ ਸਕਦੇ । ਦੇਵੀ ਗੜ੍ਹ ਵਿਚ ਸਬ ਯਾਰਡ ਹੈ ਕਿਉਂਕਿ ਉਸ ਨੂੰ ਦੂਜੀ ਜਗ੍ਹਾ ਤਬਦੀਲ ਕਰਨਾ ਚਾਹੁੰਦੇ ਹਨ । ਉਸ ਦੇ ਖਿਲਾਫ ਰੈਪਰੇਜ਼ੈਂਟੇਸ਼ਨ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਅਗਰ ਸੱਬ ਯਾਰਡ ਨਹੀਂ ਹੈ ਤਾਂ ਕਣਕ ਦੀ ਪਰੋਕਿਉਰਮੈਂਟ ਨਹੀਂ ਹੋ ਸਕਦੀ । ਇਹ ਯਾਦ ਕਰ ਲੈਣ ਕਿ ਕੀ ਉਸ ਸੱਬ-ਯਾਰਡ ਨੂੰ ਦੂਜੇ ਥਾਂ ਲੈ ਜਾਣਾ ਚਾਹੁੰਦੇ ਹਨ ?

ਮੰਤਰੀ : ਮੈਂ ਇਸ ਬਾਰੇ ਬੜਾ ਕਲੀਅਰ ਹੁੰਦਾ । ਮਾਸਟਰ ਜੀ ਨੂੰ ਗਲਤਫਹਿਮੀ ਹੈ ਕਿ ਜਿਥੇ ਪਰੋਕਿਉਰਮੈਂਟ ਸੈਂਟਰ ਹੁੰਦਾ ਹੈ ਉਥੇ ਸੱਬ-ਯਾਰਡ ਹੁੰਦਾ ਹੈ । ਸਬ-ਯਾਰਡ ਮਾਰਕਿਟ ਕਮੇਟੀ ਦਾ ਹੈ, ਗ਼ਰੇਨ ਕਮੇਟੀ ਦਾ ਨਹੀਂ ਹੁੰਦਾ । ਮੈਨੂੰ ਨਹੀਂ ਪਤਾ ਕਿ ਦੇਵੀਗੜ੍ਹ ਵਿਚ ਮਾਰਕਿਟਿੰਗ ਕਮੇਟੀ ਦਾ ਕੋਈ ਸਬ-ਯਾਰਡ ਹੈ ਜਾਂ ਨਹੀਂ ਪਰ ਪਰੋਕਿਉਰ-ਮੈਂਟ ਸੈਂਟਰ ਉਥੇ ਪਿਛਲੇ ਸਾਲ ਵੀ ਐਗਜ਼ਿਸਟ ਕਰਦਾ ਸੀ ਅਤੇ ਇਸ ਸਾਲ ਵੀ ਐਗਜ਼ਿਸਟ ਨਹੀਂ ਕਰਦਾ ਹੈ !

**ਕਾਮਰੇਡ ਬਾਬੂ ਸਿੰਘ ਮਾਸਟਰ** : 'ਸੀ' ਪਾਰਟ ਕਲੀਅਰ ਹੈ । ਇਸ ਵਿਚ ਰੇਪਰੇਜ਼ੈਂਟੇਸ਼ਨ ਬਾਰੇ ਪੁਛਿਆ ਹੈ । ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ ਇਹ ਸਾਰੀ ਤਫਸੀਲ ਪੜ ਕੇ ਜਵਾਬ ਦੇਣ । ਰੇਪਰੇਜ਼ੈਂਟੇਸ਼ਨ ਆਇਆ ਜਾਂ ਨਹੀਂ । (ਵਿਘਨ) ਮੰਡੀ ਦਾ ਸਵਾਲ ਨਹੀਂ . . . . (ਵਿਘਨ)

**Minister** : Representation against the said proposal.

(*Interruption*)

### *STARRED QUESTION NO. 1312

**Mr. Speaker**: Extension has been asked for in respect of Starred Question No, 1312.

**चौधरी बलबीर सिंह** : इनहों ने कहा था कि अगर सदन चाहेगा तो यह सूचना मुहैया करेंगे । (विघ्न) तो यह अभी मिल जानी चाहिये ।

**श्री अध्यक्ष** : वही जवाब देंगे कि यह अच्छा हो कि हम विस्तार में ना जाएं । (The Government will again say that the House should not go into the details of the case)

**चौधरी बलबीर सिंह** : इन्हों ने कहा कि यह मुनासब तौर पर हाउस के सामने रखने को तयार हैं, आप रिकार्ड मंगा कर देखलें ।

(कोई जवाब नहीं आया)

### MAHATMA GANDHI CENTENARY CELEBRATIONS

***1068. Shri Gian Chand Kharbanda** : Will the Chief Minister be pleased to state—

(a) the details of the programme observed by the Government in the State in connection with Mahatma Gandhi Centenary Celebrations.

---

*Reply to Starred Question No. 1312 was received at the proof stage and is printed as appendix to this Debate.

(b) the number of Government Institutions in which it has been celebrated and the manner thereof;

(c) the total amount sanctioned by the Punjab Government for this purpose;

(d) the amount spent so far out of the said amount;

(e) the number of meetings so far held by the Punjab State Gandhi Centenary Committee together with the details of the decisions taken by it;

(f) the details of the programmes chalked out and implemented by the District Gandhi Centenary Committee Amritsar ?

ਸਰਦਾਰ ਗੁਰਨਾਮ ਸਿੰਘ : (ੲ) (1) ਗਾਂਧੀ ਜੀ ਦੀ ਜੀਵਨੀ ਤੇ ਤਿੰਨ ਪੁਸਤਕਾਂ ਦਾ ਅਨੁਵਾਦ ਕਰਕੇ ਛਾਪਣਾ ।

(2) ਛੂਤ ਛਾਤ, ਜ਼ਖੀਰਾ ਅੰਦੋਜ਼ੀ, ਭਰਿਸ਼ਟਾਚਾਰ, ਚੋਰ ਬਾਜ਼ਾਰੀ ਇਤਆਦਿ ਸਮਾਜੀ ਬੁਰਾਈਆਂ ਵਿਰੁਧ ਪਰਚਾਰ ਕਰਨਾ ।

(3) ਅਖਬਾਰਾਂ ਵਿਚ ਸਪੈਸ਼ਲ ਸਪਲੀਮੈਂਟ ਕਢਵਾਉਣਾ ।

(4) ਗਾਂਧੀ ਜੀ ਸਬੰਧੀ ਫਿਲਮਾਂ ਖਰੀਦ ਕੇ ਸਾਰੇ ਰਾਜ ਵਿਚ ਦਿਖਾਉਣ ।

(5) ਗਾਂਧੀ ਦਰਸ਼ਨ ਟਰੇਨ ਦਾ ਉਦਘਾਟਨ ਅਤੇ ਰਾਜ ਵਿਚ ਪ੍ਰਬੰਧ ਕਰਨਾ ।

(6) ਗਾਂਧੀ ਪ੍ਰਦਰਸ਼ਨੀ ਦਿਲੀ ਵਿਚ ਭਾਗ ਲੈਣਾ ।

(7) ਬਚਿਆਂ ਲਈ ਗਾਂਧੀ ਪਾਰਕ ਬਨਾਉਣਾ ।

(8) ਗਾਂਧੀ ਐਗਜ਼ੀਬੀਸ਼ਨ ਟਿਕਟਾਂ ਖਰੀਦਣੀਆਂ, ਸਕੂਲਾਂ, ਕਾਲਜਾਂ, ਨਗਰ ਪਾਲਕਾਵਾਂ ਆਦਿ ਦੀਆਂ ਲਾਇਬਰੇਰੀਆਂ ਨੂੰ ਮੁਫਤ ਦੇਣਾ ।

(9) ਗਾਂਧੀ ਜੀ ਸਬੰਧੀ ਪੁਸਤਕਾਂ ਖਰੀਦ ਕੇ ਨੰ: 8 ਵਿਚ ਦਿਤੀਆਂ ਲਾਇਬਰੇਰੀਆਂ ਨੂੰ ਦੇਣਾ ।

(10) ਗਾਂਧੀ ਕਲੰਡਰ ਛਾਪ ਕੇ ਵੰਡਣਾ ।

(11) ਪਿੰਗਲਵਾੜਾ, ਅੰਮ੍ਰਿਤਸਰ ਨੂੰ ਗਾਂਧੀ ਮੈਮੋਰੀਅਲ ਬਲਾਕ ਬਨਾਉਣ ਲਈ ਸਹਾਇਤਾ ਦੇਣਾ ।

(12) ਗਾਂਧੀ ਜੀ ਬਾਰੇ ਫੋਲਡਰਜ਼ ਆਦਿ ਛਾਪ ਕੇ ਲੋਕਾਂ ਵਿਚ ਵੰਡਣਾ ।

(13) ਯੂਨੀਵਰਸਿਟੀਆਂ ਇਤਆਦਿ ਤੇ ਸਕੂਲਾਂ ਵਿਚ ਡੈਕਲੇਮੇਸ਼ਨ ਕੰਟਟੈਸਟ ਅਤੇ ਭਾਸ਼ਣ ਪ੍ਰਤਿਯੋਗਤਾ ਮੁਕਾਬਲੇ ਕਰਵਾਉਣੇ ।

[ਮੁੱਖ ਮੰਤਰੀ]

(ਬੀ) ਪੰਜਾਬੀ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ. ਜ਼ਰਾਇਤੀ ਯੂਨੀਵਰਸਿਟੀ, ਪੰਜਾਬ ਦੇ ਸਮੂਹ ਕਾਲਜ ਅਤੇ ਸਕੂਲਾਂ ਆਦਿ ਵਿਚ ਮਨਾਈ ਗਈ ਜਿਥੇ ਕਿ ਗਾਂਧੀ ਜੀ ਦੇ ਜੀਵਨ ਸਬੰਧੀ ਸਪੈਸ਼ਲ ਲੈਕਚਰ, ਭਾਸ਼ਨ ਪ੍ਰਤਿਯੋਗਤਾ ਮੁਕਾਬਲੇ ਇਤਆਦਿ ਕਰਾਏ ਗਏ । ਇਹਨਾਂ ਸੰਸਥਾਵਾਂ ਤੋਂ ਇਲਾਵਾ ਲੋਕ ਸੰਪਰਕ ਵਿਭਾਗ ਦੇ ਪਰਚਾਰ ਅਮਲੇ ਵਲੋਂ ਡਰਾਮੇ, ਸੈਮੀਨਾਰ, ਅਤੇ ਕਾਨਫਰੰਸਾਂ ਕਰਕੇ ਗਾਂਧੀ ਜੀ ਦੇ ਅਸੂਲਾਂ ਦਾ ਪਰਚਾਰ ਕੀਤਾ ਗਿਆ ।

(ਸੀ) 4,00,000 ਰੁਪਏ ।

(ਡੀ) 1,32,000 ਰੁਪਏ ਖਰਚ ਹੋ ਚੁਕੇ ਹਨ ਅਤੇ ਬਾਕੀ ਰਕਮ ਨੂੰ ਖਰਚ ਕਰਨ ਸਬੰਧੀ ਤਜਵੀਜ਼ਾਂ ਪ੍ਰਵਾਨ ਕੀਤੀਆਂ ਗਈਆਂ ਹਨ ਜਿਸ ਤੇ ਕਾਰਵਾਈ ਕੀਤੀ ਜਾ ਰਹੀ ਹੈ ।

(ਈ) ਗਾਂਧੀ ਸ਼ਤਾਬਦੀ ਕਮੇਟੀ ਦੀਆਂ 2 ਬੈਠਕਾਂ ਹੋਈਆਂ । ਪ੍ਰੋਗਰਾਮਾਂ ਦਾ ਵੇਰਵਾ (ਏ) ਵਿਚ ਦਿਤਾ ਗਿਆ ਹੈ ।

(ਐਫ) (1) 1 ਅਕਤੂਬਰ, 1969 ਨੂੰ ਗਾਂਧੀ ਦਰਸ਼ਨ ਟਰੇਨ ਦਾ ਉਦਘਾਟਨ ।

(2) 26 ਜਨਵਰੀ, 1970 ਨੂੰ ਅੰਮ੍ਰਿਤਸਰ ਵਿਖੇ ਦੋ ਡਰਾਮੇ, "ਜੋਤ ਤੇ ਜੋਤ ਜਲੇ" ਅਤੇ "ਗ਼ਦਰ ਦੀ ਗੂੰਜ" ਖੇਡੇ ਗਏ ।

(3) 14 ਫਰਵਰੀ, 1970 ਨੂੰ ਤਰਨ ਤਾਰਨ ਵਿਖੇ ਕਵੀ ਦਰਬਾਰ ਕੀਤਾ ।

(4) 20 ਫਰਵਰੀ, 1970 ਨੂੰ ਅਜਨਾਲਾ ਵਿਖੇ ਕਵੀ ਦਰਬਾਰ ਕੀਤਾ, ਇਸ ਤੋਂ ਇਲਾਵਾ ਲੋਕ ਸੰਪਰਕ ਵਿਭਾਗ ਦੀ ਅੰਮ੍ਰਿਤਸਰ ਸ਼ਾਖਾ ਵਲੋਂ ਡਰਾਮੇ, ਸਿਨੇਮਾ ਸ਼ੋ ਦਿਤੇ ਅਤੇ ਜਲਸੇ ਕਰਕੇ ਜ਼ਖੀਰਾ ਅੰਦੋਜ਼ੀ, ਮੁਨਾਫਾ ਖੋਰੀ ਵਿਰੁਧ ਪਰਚਾਰ ਕੀਤਾ, ਗਾਂਧੀ ਜੀ ਦਾ ਜੀਵਨ ਰਚਿਤ. ਨਸ਼ਾ ਬੰਦੀ, ਹਰੀਜਨ ਭਲਾਈ ਅਤੇ ਸਮਾਜ ਸੇਵਾ ਬਾਰੇ ਪ੍ਰਚਾਰ ਕੀਤਾ ਗਿਆ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਪੰਜਾਬ ਗੌਰਮੈਂਟ ਨੇ ਇਸ ਕੰਮ ਵਿਚ ਸਰਦ ਮਹਿਰੀਹ ਕਿਉਂ ਵਰਤੀ ਹੈ । 4 ਲਖ ਰੁਪਿਆ ਮਨਜ਼ੂਰ ਕੀਤਾ ਗਿਆ ਸੀ ਪਰ ਖਰਚ ਸਿਰਫ 1.32 ਲਖ ਹੀ ਕੀਤਾ ਗਿਆ ਹੈ ।

**ਮੁੱਖ ਮੰਤਰੀ :** ਬਾਕੀ ਦੀ ਰਕਮ ਵੀ ਖਰਚ ਕੀਤੀ ਜਾ ਰਹੀ ਹੈ ਜਿਸ ਤਰਾਂ ਕਿ ਮੈਂ ਆਪਣੇ ਜਵਾਬ ਵਿਚ 13 ਗਲਾਂ ਦਾ ਜ਼ਿਕਰ ਕੀਤਾ ਹੈ । ਪਾਰਕਾਂ ਆਦਿ ਬਨਾਉਣ ਵਿਚ ਅਤੇ ਹੋਰ ਪ੍ਰੋਗਰਾਮ ਤੇ ਇਹ ਖਰਚ ਕੀਤਾ ਜਾਵੇਗਾ ।

**ਸ੍ਰੀ ਸਰਦਾਰੀ ਲਾਲ ਕਪੂਰ :** ਕੀ ਮੁਖ ਮੰਤਰੀ ਸਾਹਿਬ ਦਸਣਗੇ ਕਿ ਮਹਾਤਮਾਂ ਗਾਂਧੀ ਸ਼ਤਾਬਦੀ ਤੇ ਸਰਕਾਰੀ ਇਮਾਰਤਾਂ ਤੇ ਰੌਸ਼ਨੀ ਕੀਤੀ ਗਈ ਸੀ ।

ਜੋ ਭਾਂਢਾ ਭੰਨਿਆ ਜਿਨ੍ਹਾਂ-ਜਿਨ੍ਹਾਂ ਨੇ ਅਖਬਾਰਾਂ ਪੜ੍ਹੀਆਂ ਹੋਣਗੀਆਂ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਕੀ ਕਿਹਾ ਹੈ । (ਵਿਘਨ) ਉਹੀ ਗੱਲ ਹੈ ਕਿ ਉਸੇ ਤਨਖਾਹ ਤੇ ਕੰਮ ਕਰਾਂਗੇ । ਇਹ ਗੱਲ ਸਾਡੇ ਤੇ ਨਹੀਂ ਉਨ੍ਹਾਂ ਸਾਥੀਆਂ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਤੇ ਲਾਗੂ ਹੁੰਦੀ ਹੈ । (ਅਪੋਜ਼ੀਸ਼ਨ ਵੱਲੋਂ ਥੰਪਿੰਗ) ਬਾਕੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਆਪਣੀ ਪਾਰਟੀ ਵੱਲੋਂ ਯਕੀਨ ਦੁਆਉਂਦਾ ਹਾਂ ਕਿ ਅਸੀਂ ਪੂਰਾ ਸਹਿਯੋਗ ਦੇਵਾਂਗੇ ਅਗਰ ਇਹ ਪੰਜਾਬ ਵਿਚ ਸ਼ਾਂਤੀ ਦਾ ਵਾਤਾਵਰਣ ਕਾਇਮ ਕਰਨਗੇ । (ਅਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਜੇ ਕੋਈ ਪੰਜਾਬ ਵਾਸਤੇ ਇਹ ਚੰਗਾ ਕਦਮ ਚੁਕਣਗੇ ਭਾਵੇਂ ਲੰਗੜਾ ਹੋਣ ਦੇ ਕਾਰਨ ਇਨ੍ਹਾਂ ਦੇ ਨਾਲ ਮੈਂ ਭਜ ਤਾਂ ਨਹੀਂ ਸਕਦਾ ਲੇਕਿਨ ਇਨ੍ਹਾਂ ਦੇ ਪਿਛੇ ਪੰਜਾਬ ਦੀ ਬੇਹਤਰੀ ਲਈ ਜੋ ਕਰਨਗੇ, ਜਾਂਦਾ ਰਹਾਂਗਾ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਸ਼ਕ ਪਰਗਟ ਕੀਤਾ ਹੈ ਕਿ ਮੇਰੀ ਪਾਰਟੀ ਕੋਈ ਸਿਆਸੀ ਫਾਇਦਾ ਉਠਾਉਣਾ ਚਾਹੁੰਦੀ ਹੈ । ਸਪੀਕਰ ਸਾਹਿਬ, ਮੇਰੀਆਂ ਤੁਸੀਂ ਪਿਛਲੀਆਂ ਸਪੀਚਾਂ ਦੇਖੋ ਕਿ ਉਸ ਦੇ ਵਿਚ ਕੀ ਜ਼ਿਕਰ ਕੀਤਾ ਹੋਇਆ ਹੈ, ਆਇਆ ਫਿਰਕਾਦਾਰੀ ਲਿਆਉਣ ਉਤੇ ਮੰਗ ਕਰਦਾ ਹਾਂ, ਸਵੀਕਾਰ ਕਰਦਾ ਹਾਂ, ਜਾਂ ਕੀ ਕਰਦਾ ਹਾਂ ? ਸਪੀਕਰ ਸਾਹਿਬ, ਅਜ ਦਾ ਜ਼ਮਾਨਾ ਅਟਾਮਿਕ ਅਨਰਜੀ ਦਾ ਜ਼ਮਾਨਾ ਹੈ । ਦੁਨੀਆਂ ਬੜੀ ਤਰੱਕੀ ਕਰ ਗਈ ਹੈ । ਆਈਸੋਲੇਟਿਡ ਰਹਿਣਾ ਜਾਂ ਉਸਦੇ ਬਾਰੇ ਖਿਆਲ ਕਰਨਾ ਇਨਟੈਲਜੈਨਸੀਆ ਦਾ ਦਿਵਾਲੀਆਪਨ ਹੈ (ਥੰਪਿੰਗ) । ਪੰਜਾਬ ਦੇ ਸਾਰੇ ਵਾਸੀ ਚਾਹੇ ਉਹ ਹਿੰਦੂ ਹਨ ਜਾਂ ਸਿਖ ਹਨ ਜਾਂ ਹਰੀਜਨ ਹਨ ਜਾਂ ਕੋਈ ਹੋਰ ਸ਼ਰੇਣੀ ਨਾਲ ਤੁਅੱਲਕ ਰਖਦੇ ਹਨ ਉਨ੍ਹਾਂ ਨੂੰ ਪੰਜਾਬੀ ਦੇ ਨਾਤੇ ਪੰਜਾਬੀ ਸਮਝਦਿਆਂ ਹੋਇਆਂ ਆਪਸ ਵਿਚ ਪਿਆਰ ਨਾਲ ਜੱਫੀਆਂ ਪਾਕੇ ਪੰਜਾਬ ਦੀ ਖੁਸ਼ਹਾਲੀ ਲਈ ਕਦਮ ਚੁਕਣੇ ਚਾਹੀਦੇ ਹਨ। ਦੂਸਰਾ ਮੈਂ ਇਹ ਵੀ ਕਿਹਾ ਸੀ ਕਿ ਹਰਿਆਣਾ ਅਤੇ ਪੰਜਾਬ ਦੇ ਜੋ ਤਅੱਲਕਾਤ ਹਨ ਉਹ ਖੁਸ਼-ਗਵਾਰ ਹੋਣੇ ਚਾਹੀਦੇ ਹਨ . .

ਤੇ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਐਸੇ ਹਾਲਾਤ ਬਿਲਕੁਲ ਨਹੀਂ ਬਣਾਉਣੇ ਚਾਹੀਦੇ ਕਿ ਅਸੀਂ ਹਰਿਆਣਾ ਅਤੇ ਪੰਜਾਬ ਨੂੰ ਇਸ ਤਰ੍ਹਾਂ ਸਮਝੀਏ ਕਿ ਇਕ ਸੂਬਾ ਪਾਕਿਸਤਾਨ ਵਿਚ ਹੈ ਅਤੇ ਦੂਜਾ ਹਿੰਦੁਸਤਾਨ ਵਿੱਚ ਹੈ । ਇਹ ਮੇਰੇ ਖਿਆਲਾਤ ਹਨ । ਮੈਂ ਹਾਊਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਮੈਂ ਔਰ ਮੇਰੀ ਪਾਰਟੀ ਸਰਕਾਰ ਦਾ ਪੂਰਾ ਪੂਰਾ ਸਹਿਯੋਗ ਦਿਆਂਗੇ ਅਗਰ ਸਰਕਾਰ ਪੰਜਾਬ ਦਾ ਵਾਤਾਵਰਣ ਸ਼ਾਂਤਮਈ ਰਖਣ ਲਈ ਕੋਈ ਕਦਮ ਚੁਕੇਗੀ । ਅਸੀਂ ਇਸ ਪਖੋਂ ਜਿੰਨੀ ਵੀ ਕੰਟ੍ਰੀਬਿਊਸ਼ਨ ਕਰ ਸਕਾਂਗੇ ਹਰ ਵੇਲੇ ਅਸੀਂ ਸਰਕਾਰ ਦਾ ਹੱਥ ਵਟਾਉਣ ਦੇ ਲਈ ਤਿਆਰ ਹਾਂ ।

**चौधरी बलबीर सिंह** : अध्यक्ष महोदय, चीफ मिनिस्टर साहिब, ने हुशियारपुर के बारे में एक बात कही । इनकी अब रिजनल कमेटी बनी है । मैं कहना चाहता हूँ कि वहां पर पहिले भी हिन्दी चलती थी कुछ एरिया में । और पठानकोट, रोपड़ और कंडी की जितनी भी बैल्ट है वहां पर पहिले भी हिन्दी चलती थी और अब भी हिन्दी चलती है । वहां के जितने भी लोग हैं उनका मीडीयम आफइन्स्ट्रक्शन जो है वह हिन्दी ही रहा है। और पिछले 28 सालों में भी जो उनका मीडियम आफ इन्स्ट्रक्शन रहा है वह भी हिन्दी चलता रहा है । लेकिन अब इन्होंने वहां पर इस बात की गुण्डागर्दी शुरू कर दी है । (विघ्न)

[चौधरी बलबीर सिंह]

इन्होंने परसों कहा कि जो जाना चाहते हैं चले जायें और यह भी कहा कि अगर यह टटीरी जाना चाहती है तो चली जाये । मैं पूछना चाहता हूँ कि यह कौन होते हैं इस तरह कहने वाले ? मैं कहना चाहता हूँ कि जिस वक्त पंजाब की जदोजहद चल रही थी तो वहां पार्लियामैंट में हमारी पार्टी के डाक्टर राम मनोहर लोहीया व दूसरों ने जो कान्ट्रीबियूशन की वह यह भूल नहीं सकते (विघ्न) । उस पार्टी के लोगों के बारे में इस तरह से चीफ मिनिस्टर का बियान देना कृतघ्नता ही है । मैं अर्ज करूँ कि भाई गुरुदास जी ने एक घटना का वर्णन किया है, उसमें लिखा है कि एक चण्डाल औरत आदमी की खोपड़ी में शराब और मांस आदि लेकर जा रही थी (विघ्न) तो वह उसे गंदे कपड़े से ढक कर जा रही थी (विघ्न) किसी ने जब उससे पूछा कि इसे ढका क्यों है ? तो उस स्त्री ने जवाब दिया कि कहीं इसे किसी कृतघ्न की नज़र न लगे (विघ्न) और यह अपवित्र न हो जाये । आप देखें कि उस चण्डाल औरत ने भी कृतघ्नता के विषय में क्या कहा है ? लेकिन यह अकाली पार्टी के लीडर सरदार गुरनाम सिंह जी अब सोशलिस्ट पार्टी के एहसान फ़ामोश हो गए हैं (विघ्न) जिस पार्टी ने पंजाब के लिये पार्लियामैंट में इतना कुछ किया ।

दूसरे इन्होंने कहा कि यह इन के दो ही आदमी हैं सारे हाऊस में । मैं कहना चाहता हूँ कि पार्लियामैंट में तुम्हारे कितने आदमी हैं '(विघ्न) जब तक हमारी ज़रूरत थी, तब तक तो वह ठीक था, लेकिन अब हमारे को ही आंखें दिखाने लग गये । यह एहसान फ़ामोशी के सिवा और क्या है ? (विघ्न)

**ਇਕ ਆਵਾਜ਼ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਮੀਡੀਅਮ ਆਫ ਇੰਸਟਰਕਸ਼ਨ ਕੀ ਹੈ ?

**चौधरी बलबीर सिंह :** मेरा मीडीयम आफ इन्स्ट्रक्शन हिन्दी रहा है और मैं हिन्दी ही बोलता चला आ रहा हूँ । जितनी देर तक तुम्हारी यह शरारतें रहेंगी, मैं हिन्दी बोलता रहूँगा ।

(विघ्न)

## PERSONAL EXPLANATION BY SHRI BALRAM DASS TANDON

**ਸ੍ਰੀ ਬਲਰਾਮ ਦਾਸ ਟੰਡਨ :** ਸਪੀਕਰ ਸਾਹਿਬ, ਕੁਝ ਗੱਲਾਂ ਇਸ ਹਾਊਸ ਵਿਚ ਹੋਈਆਂ ਹਨ ਅਤੇ ਮੈਂ ਤੁਹਾਡਾ ਧਿਆਨ ਡਾਂਗ ਸਾਹਿਬ ਦੀ ਸਪੀਚ ਵੱਲ ਦਿਲਾਉਣਾ ਚਾਹੁੰਦਾ ਹਾਂ । ਇਸ ਵਿਚ ਕੋਈ ਸ਼ਕ ਵਾਲੀ ਗੱਲ ਨਹੀਂ ਕਿ ਕੁਝ ਗੱਲਾਂ ਇਸ ਹਾਊਸ ਵਿਚ ਐਸੀਆਂ ਹੋਈਆਂ ਹਨ ਜਿਨ੍ਹਾਂ ਦੇ ਨਾਲ ਲੋਕਾਂ ਦੇ ਮਨ ਵਿਚ ਕੁਝ ਗਲਤ ਫਹਿਮੀ ਪੈਦਾ ਹੋਈ ਹੈ । (ਵਿਘਨ) (ਸ਼ੋਰ) ਤੇ ਸਪੀਕਰ ਸਾਹਿਬ, ਇਹ ਗੱਲ ਲਾਜ਼ਮੀ ਅਤੇ ਜ਼ਰੂਰੀ ਹੈ ਕਿ ਜਿਹੜੀ ਗੱਲੋਂ ਕੋਈ ਗਲਤ ਫ਼ਹਿਮੀ ਹੋਵੇ, ਉਹ ਇਥੇ ਹੀ ਸਾਫ ਕਰ ਦੇਣੀ ਚਾਹੀਦੀ ਹੈ । ਜਿਥੋਂ ਤੱਕ ਗੌਰਮੈਂਟ ਦੇ ਬੀਹੇਵੀਅਰ ਦਾ ਤਾਅਲੁਕ ਹੈ ਇਸ ਪੰਜਾਬ ਦੇ ਵਿਚ ਕੋਈ ਭੀ ਵਿਅਕਤੀ ਚਾਹੇ ਉਹ ਕਿਸੇ ਸੈਕਸ਼ਨ ਦਾ ਹੈ ਜਾਂ ਕਿਸੇ ਪਾਰਟੀ ਦਾ ਹੈ, ਅਗਰ ਉਹ ਸਰਕਾਰ ਦੀ ਕਿਸੇ ਨੀਤੀ ਕਰਕੇ ਪੰਜਾਬ ਛੱਡ ਕੇ ਜਾਏ ਉਸ ਦੀ ਜ਼ਿੰਮੇਵਾਰੀ ਸਾਡੇ ਮੋਢਿਆ ਤੇ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਕੋਈ ਆਦਮੀ ਸਰਕਾਰ ਦੀ ਪਾਲਿਸੀ ਤੋਂ ਤੰਗ ਹੋ ਕੇ ਇਥੋਂ ਜਾਣਾ ਚਾਹੇ, ਜਾਂ ਸਰਕਾਰ ਦੇ ਬੀਹੇਵੀਅਰ ਤੋਂ ਤੰਗ ਹੋ ਕੇ ਜਾਂ ਨਾਰਾਜ਼ ਹੋ ਕੇ ਜਾਏ ਤਾਂ ਉਸਦੇ ਵਾਸਤੇ ਅਸੀਂ ਪੂਰੀ ਜ਼ਿੰਮੇਵਾਰੀ ਨਾਲ ਤਹਿਕੀਕਾਤ ਕਰਾਂਗੇ ਕਿ ਉਹ ਕਿਹੜੀਆਂ ਗੱਲਾਂ ਹਨ, ਕਿਸ ਕਿਸਮ

ਦੀ ਨਾਰਾਜ਼ਗੀ ਕਰਕੇ ਉਹ ਜਾਣਾ ਚਾਹੁੰਦਾ ਹੈ । ਸਾਨੂੰ ਉਹ ਪੂਰੀ ਤਰ੍ਹਾਂ ਨਾਲ ਦੂਰ ਕਰਨੀਆਂ ਚਾਹੀਦੀਆਂ ਹਨ ਔਰ ਅਸੀਂ ਉਸ ਦੀ ਨਾਰਾਜ਼ਗੀ ਦੂਰ ਕਰਨ ਦੇ ਯਤਨ ਕਰਾਂਗੇ । ਚਾਹੇ ਉਹ ਇਕ ਆਦਮੀ ਹੋਵੇ ਚਾਹੇ ਇਕ ਪਿੰਡ ਹੋਵੇ ਉਹ ਸਾਡੇ ਪੰਜਾਬ ਦਾ ਇਕ ਅੰਗ ਹੈ ਔਰ ਅਸੀਂ ਉਸਨੂੰ ਪੰਜਾਬ ਦਾ ਇਕ ਅੰਗ ਸਮਝਦੇ ਹੋਏ ਬੀਹੇਵ ਕਰਾਂਗੇ । ਦੂਸਰੇ ਅਸੀਂ ਇਹੋ ਜਿਹਾ ਮਾਹੌਲ ਪੈਦਾ ਕਰੀਏ, ਕਿ ਉਹ ਜਿਹੜੇ ਨਾਰਾਜ਼ ਲੋਕ ਹਨ, ਉਹ ਆਪਣੇ ਆਪ ਨੂੰ ਪੰਜਾਬ ਦਾ ਇਕ ਅਟੁਟ ਅੰਗ ਸਮਝਣ । ਪੰਜਾਬ ਸਾਰਿਆਂ ਦਾ ਸਾਂਝਾ ਹੈ. ਚਾਹੇ ਕੋਈ ਹਰੀਜਨ ਹੈ, ਚਾਹੇ ਕੋਈ ਕ੍ਰਿਸਚਨ ਹੈ ਚਾਹੇ ਕੋਈ ਹਿੰਦੂ ਹੈ ਚਾਹੇ ਕੋਈ ਮੁਸਲਮਾਨ ਹੈ । ਜਿਹੜੇ ਵੀ ਲੋਕ ਪੰਜਾਬ ਵਿਚ ਵਸਦੇ ਹਨ, ਉਨ੍ਹਾਂ ਦਾ ਪਜਾਬ ਨਾਲ ਪੂਰਾ ਪੂਰਾ ਤਾਅੱਲੁਕ ਹੈ ਅਤੇ ਉਹ ਸਾਰੇ ਲੋਕ ਪੰਜਾਬ ਨੂੰ ਕਲੇਮ ਕਰਨ ਦੇ ਹੱਕਦਾਰ ਹਨ । ਜੇ ਕਿਸੇ ਦੇ ਦਿਲ ਵਿਚ ਇਹ ਗੱਲ ਹੋਵੇ ਕਿ ਕੇਵਲ ਅਸੀਂ ਹੀ ਪੰਜਾਬੀ ਹਾਂ ਅਤੇ ਹੋਰ ਕੋਈ ਇਥੇ ਪੰਜਾਬੀ ਹੈ ਨਹੀਂ ਤਾਂ ਇਹ ਗਲਤ ਫਹਿਮੀ ਉਸਨੂੰ ਆਪਣੇ ਦਿਲ ਵਿਚੋਂ ਕੱਢ ਦੇਣੀ ਚਾਹੀਦੀ ਹੈ । ਜੇ ਕਰ ਕੋਈ ਐਸੀ ਗਲ ਹੋਵੇਗੀ ਕਿ ਕੋਈ ਆਦਮੀ ਜਾਂ ਕੋਈ ਇਲਾਕਾ ਜਿਹੜਾ ਪੰਜਾਬ ਸਰਕਾਰ ਦੇ ਬੀਹੇਵੀਅਰ ਤੋਂ ਨਾਰਾਜ਼ ਹੋਵੇਗਾ ਜਾਂ ਹੋਰ ਕਿਸੇ ਕਾਰਨੋ ਕਿਸੇ ਨੂੰ ਕੋਈ ਦੁਖ ਹੋਵੇਗਾ ਤਾਂ ਪੰਜਾਬ ਦੀ ਸਰਕਾਰ ਇਸ ਗੱਲ ਨੂੰ ਜ਼ਰੂਰ ਵੇਖੇਗੀ ਅਤੇ ਪੜਤਾਲ ਕਰਾਏਗੀ ਅਤੇ ਉਹ ਦੁਖ ਦੂਰ ਕਰਣ ਦੇ ਯਤਨ ਕਰੇਗੀ । ਸਾਡੀ ਇਹ ਖਾਹਿਸ਼ ਹੈ ਕਿ ਜਿਹੜਾ ਆਦਮੀ ਪੰਜਾਬ ਵਿਚ ਵਸਦਾ ਹੈ ਉਹ ਇਕ ਪੰਜਾਬੀ ਹੈ ਅਤੇ ਉਹ ਪੰਜਾਬ ਵਿਚੋਂ ਸਰਕਾਰ ਦੀ ਨੀਤੀ ਕਾਰਨ ਪੰਜਾਬ ਛਡ ਕੇ ਨਾ ਜਾਏ । (ਵਿਘਨ) ਮੈਂ ਤਾਂ ਕਹਾਂਗਾ ਕਿ ਸਾਨੂੰ ਇਹੋ ਜਿਹਾ ਮਾਹੌਲ ਪੈਦਾ ਕਰਨਾ ਚਾਹੀਦਾ ਹੈ ਕਿ ਹਰ ਇਥੋਂ ਦਾ ਵਸਨੀਕ ਜਿਹੜਾ ਵੀ ਪੰਜਾਬ ਵਿਚ ਹੈ ਉਹ ਪੰਜਾਬ ਦੇ ਨਾਲ ਹੀ ਰਹੇ । ਜਿਹੜੇ ਇਲਾਕੇ ਕਿਸੇ ਗਲੋਂ ਨਾਰਾਜ਼ ਹਨ ਉਨ੍ਹਾਂ ਦੀ ਨਾਰਾਜ਼ਗੀ ਦੀ ਵਜ੍ਹਾ ਮਾਲੂਮ ਕਰਕੇ ਉਨ੍ਹਾਂ ਦੀ ਜਾਇਜ਼ ਨਾਰਾਜ਼ਗੀ ਦੂਰ ਕਰਨੀ ਚਾਹੀਦੀ ਹੈ ਤਾਂਕਿ ਪੰਜਾਬ ਦੇ ਨਾਲ ਲਗਦੇ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼, ਇਲਾਕਿਆਂ ਵਿਚ ਰਹਿਣ ਵਾਲੇ ਲੋਕਾਂ ਲਈ ਪੰਜਾਬ ਐਟਰੈਕਸ਼ਨ ਦਾ ਕੇਂਦਰ ਬਣ ਜਾਏ ।

(ਇਸ ਵਕਤ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋ ਗਏ)

**ਸ੍ਰੀ ਸਪੀਕਰ** : ਹੁਣ ਇਸ ਮਸਲੇ ਤੇ ਕਾਫੀ ਚਾਨਣਾ ਪੈ ਚੁਕਾ ਹੈ। . . . . (ਵਿਘਨ) (This matter has already been discussed in sufficient detail) (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਇਕ ਬੇਨਤੀ ਕਰਾਂਗਾ, ਕਿਉਂਕਿ ਚੀਫ ਮਨਿਸਟਰ ਸਾਹਿਬ ਨੇ ਇਕ ਅਹਿਮ ਗੱਲ ਕਹੀ ਹੈ...... । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਕੋਈ ਕੰਟਰਾਡਿਕਟਰੀ ਗੱਲ ਨਹੀਂ.... (ਵਿਘਨ) (There is no contradiction in it) (*Interruption*)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਸਿਰਫ ਦੋ ਹੀ ਗੱਲਾਂ ਕਰਨੀਆਂ ਹਨ । ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਆਪਣੀ ਤਕਰੀਰ ਵਿਚ ਕੁਝ ਲਫਜ਼ ਕਹੇ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਗਰਮੀ ਵਿਚ ਕਹੇ ਹਨ । ਉਨ੍ਹਾਂ ਨੇ ਕਿਹਾ ਕਿ 1961 ਦੀਆਂ ਸੈਨਸਿਜ਼ ਵਿਚ ਕੁਝ ਲੋਕਾਂ ਨੇ ਬੜੀ ਵੱਡੀ ਬੇ-ਈਮਾਨੀ ਕੀਤੀ ਹੈ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਪੰਜਾਬ ਦੇ ਲੋਕਾਂ ਨੂੰ ਸਲਾਂਡਰ ਕਰਨਾ ਹੈ । ਮੈਂ ਚੀਫ ਮਨਿਸਟਰ ਸਾਹਿਬ ਨਾਲ ਇਥੋਂ ਤਕ

[ ਕਾਮਰੇਡ ਸੱਤਪਾਲ ਡਾਂਗ ]

ਸਹਿਮਤ ਹਾਂ ਕਿ ਜਿਨ੍ਹਾ ਲੋਕਾਂ ਨੇ ਚਾਹੇ ਉਹ ਇਨ੍ਹਾਂ ਬੈਂਚਾਂ ਤੇ ਬੈਠੇ ਹਨ ਅਤੇ ਚਾਹੇ ਉਹ ਉਨ੍ਹਾਂ ਬੈਂਚਾਂ ਤੇ ਬੈਠੇ ਹਨ, ਅਗਰ ਉਨ੍ਹਾਂ ਨੇ ਪੰਜਾਬੀ ਨੂੰ ਡਿਨਾਈ ਕੀਤਾ ਹੈ ਤਾਂ ਉਨ੍ਹਾਂ ਨੇ ਪੰਜਾਬ ਦੀ ਸੇਵਾਂ ਨਹੀਂ ਕੀਤੀ। ਉਨ੍ਹਾਂ ਨੇ ਪੰਜਾਬ ਨਾਲ ਧੋਖਾ ਕੀਤਾ ਹੈ। ਮੈਂ ਬੇਨਤੀ ਕਰਾਂਗਾ ਕਿ ਕੁਝ ਲੀਡਰ ਐਸੇ ਹਨ ਜਿਹੜੇ ਜਨਤਾ ਨੂੰ ਹੁਣ ਵੀ ਗੁਮਰਾਹ ਕਰਦੇ ਹਨ ਪਰ ਜਨਤਾ ਗੁਮਰਾਹ ਨਹੀਂ ਹੋਈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਥੇ ਜਨਸੰਘ ਦੀ ਜ਼ਿੰਮੇਵਾਰੀ ਹੈ ਕਿ ਉਨ੍ਹਾਂ ਨੇ ਪੰਜਾਬੀ ਨੂੰ ਡੀਨਾਈ ਕੀਤਾ ਉਥੇ ਕਾਂਗਰਸ ਦੇ ਕੁਝ ਹਿੱਸੇ ਦੀ ਜ਼ਿੰਮੇਵਾਰੀ ਵੀ ਜ਼ਰੂਰ ਹੈ। ਇਥੇ ਮੈਂ ਇਹ ਵੀ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਅਜ ਜਿਹੜੀ ਹੁਕਮਰਾਨ ਪਾਰਟੀ ਹੈ ਅਤੇ ਜਿਸ ਦਾ ਇਕ ਬਹੁਤ ਵੱਡਾ ਸੈਕਸ਼ਨ ਇਸ ਵਕਤ ਸਰਕਾਰ ਵਿਚ ਹੈ, ਇਸ ਚੀਜ਼ ਲਈ ਉਹ ਵੀ ਜ਼ਿੰਮੇਵਾਰ ਹੈ, ਕਿਉਂਕਿ ਉਨ੍ਹਾਂ ਨੇ ਵੀ ਉਸ ਵਕਤ ਕਿਸੇ ਨਾ ਕਿਸੇ ਤਰੀਕੇ ਨਾਲ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਅਤੇ ਬੋਲੀ ਦਾ ਸਬੰਧ ਧਰਮ ਨਾਲ ਜੋੜਨ ਦੀ ਕੋਸ਼ਿਸ਼ ਕੀਤੀ। ਇਥੇ ਪਰਸੋਂ ਇਸੇ ਹਾਊਸ ਵਿਚ ਕਿਹਾ ਗਿਆ ਹੈ ਕਿ ਜਿਹੜਾ ਪੰਜਾਬੀ ਤੋਂ ਇਨਕਾਰ ਕਰੇਗਾ ਅਤੇ ਜਿਹੜਾ ਆਪਣੀ ਬੋਲੀ ਹਿੰਦੀ ਲਿਖਾਏਗਾ ਉਹ ਅਗਰ ਇਥੇ ਨਹੀਂ ਰਹਿਣਾ ਚਾਹੁੰਦਾ ਤਾਂ ਨਾ ਰਹੇ, ਚਲਾ ਜਾਏ ਅਤੇ ਇਹ ਵੀ ਕਿਹਾ ਗਿਆ ਕਿ ਅਗਰ ਪੰਜਾਬ ਦੇ ਲੋਕ ਅਗਰ ਹਿੰਦੀ ਪੜ੍ਹਨਗੇ ਜਾਂ ਹਿੰਦੀ ਦਾ ਕੋਈ ਪ੍ਰਚਾਰ ਕਰਨਗੇ ਤਾਂ ਸਿੱਖ ਪੰਥ ਖਤਰੇ ਵਿਚ ਪੈ ਜਾਏਗਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸ਼ਾਂਤੀ ਦਾ ਵਾਤਾਵਰਣ ਇਸ ਵਕਤ ਪੈਦਾ ਹੋਇਆ ਹੈ ਅਗਰ ਹੁਕਮਰਾਨ ਪਾਰਟੀ ਇਸ ਕਿਸਮ ਦੀਆਂ ਗੱਲਾਂ ਕਰੇਗੀ ਤਾਂ ਉਹੀ ਠੀਕ ਨਹੀਂ ਰਹਿ ਸਕੇਗਾ।

ਜਿਹੜਾ ਪੰਜਾਬ ਦਾ ਬੋਲੀ ਦਾ ਸਵਾਲ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸਦੀ ਜ਼ਿੰਮੇਵਾਰੀ ਉਨ੍ਹਾਂ ਦੇ ਮੋਢਿਆਂ ਉਤੇ ਹੈ, ਜਿਹੜੇ ਪੰਜਾਬੀ ਨੂੰ ਸਿੱਖਾਂ ਨਾਲ ਅਤੇ ਹਿੰਦੀ ਨੂੰ ਹਿੰਦੂਆਂ ਨਾਲ ਜੋੜਨ ਦੀ ਕੋਸ਼ਿਸ਼ ਕਰਦੇ ਹਨ। ਕੋਈ ਬੋਲੀ ਕਿਸੇ ਇਕ ਸੈਕਸ਼ਨ ਦੀ ਬਪੌਤੀ ਨਹੀਂ ਹੁੰਦੀ। ਬੋਲੀ ਹਰ ਦੇਸ਼ ਵਾਸੀ ਦੀ ਸਾਂਝੀ ਹੁੰਦੀ ਹੈ। ਇਸ ਦਾ ਸਬੰਧ ਕਿਸੇ ਖਾਸ ਸੈਕਸ਼ਨ ਨਾਲ ਜਦੋਂ ਜੋੜਿਆ ਜਾਂਦਾ ਹੈ, ਤਦ ਹੀ ਕੋਈ ਝਗੜੇ ਫਸਾਦ ਪੈਦਾ ਹੁੰਦੇ ਹਨ। ਇਸ ਲਈ ਹੁਕਮਰਾਨ ਪਾਰਟੀ ਨੂੰ ਇਸ ਕਿਸਮ ਦੀਆਂ ਗੱਲਾਂ ਕਰਕੇ ਲੋਕਾਂ ਨੂੰ ਸ਼ਕ-ਓ-ਸ਼ੁਭਾ ਵਿਚ ਨਹੀਂ ਪਾਉਣਾ ਚਾਹੀਦਾ। ਇਨ੍ਹਾਂ ਚੀਜ਼ਾਂ ਕਰਕੇ ਇਨ੍ਹਾਂ ਨੇ ਪਹਿਲਾਂ ਇਕ ਗਲਤੀ ਕੀਤੀ ਹੈ, ਜਿਸ ਦੇ ਬੜੇ ਭੈੜੇ ਨਤੀਜੇ ਨਿਕਲੇ ਹਨ। ਕਿਉਂਕਿ ਇਨ੍ਹਾਂ ਨੇ ਕਿਹਾ ਕਿ ਅਗਰ ਚੰਡੀਗੜ੍ਹ ਪੰਜਾਬ ਨੂੰ ਨਾ ਦਿਤਾ ਗਿਆ ਤਾਂ ਅਸੀਂ ਦਿੱਲੀ ਨੂੰ ਸਤਿ ਸ੍ਰੀ ਅਕਾਲ ਬੁਲਾ ਦਿਆਂਗੇ ਅਤੇ ਸੈਂਟਰ ਤੋਂ ਵੱਖ ਹੋ ਜਾਵਾਂਗੇ।

ਮੈਂ ਅਰਜ਼ ਕਰਾਂਗਾ ਕਿ ਜਿਹੜੀ ਗੱਲ ਟੰਡਨ ਸਾਹਿਬ ਨੇ ਕਹੀ ਹੈ ਉਹੀ ਚੀਫ ਮਨਿਸਟਰ ਸਾਹਿਬ ਨੂੰ ਕਹਿਣੀ ਚਾਹੀਦੀ ਸੀ ਕਿ ਜਿਹੜੇ ਇਲਾਕੇ ਹਿਮਾਚਲ ਅਤੇ ਹਰਿਆਣੇ ਨਾਲ ਲਗਦੇ ਹਨ ਪੰਜਾਬ ਉਨ੍ਹਾਂ ਲਈ ਇਕ ਐਟਰੈਕਸ਼ਨ ਬਣੇ। ਅਸੀਂ ਉਨ੍ਹਾਂ ਨੂੰ ਇਹ ਮਹਿਸੂਸ ਨਾ ਕਰਨ ਦੇਈਏ ਕਿ ਪੰਜਾਬ ਇਕ ਸਿੱਖ ਹੋਮ ਲੈਂਡ ਬਣ ਰਿਹਾ ਹੈ। ਸਾਡੀ ਸਰਕਾਰ ਨੂੰ ਉਨ੍ਹਾਂ ਇਲਾਕਿਆਂ ਵਲ ਪੂਰੀ ਪੂਰੀ ਤਵੱਜੋ ਦੇਣੀ ਚਾਹੀਦੀ ਹੈ, ਜਿਹੜੇ ਕਿਸੇ ਗਲੋਂ ਨਾਰਾਜ਼ ਹਨ, ਉਨ੍ਹਾਂ ਨਾਲ ਲਗਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਨ ਦੀ ਸਾਨੂੰ ਹਰ ਮੁਮਕਿਨ ਕੋਸ਼ਿਸ਼ ਕਰਨੀ ਚਾਹੀਦੀ ਹੈ (ਵਿਘਨ) ਸਾਡੀ ਬਦਕਿਸਮਤੀ ਹੈ ਕਿ

ਹਾਲੇ ਵੀ ਚੀਫ ਮਨਿਸਟਰ ਸਾਹਿਬ ਇਸ ਗੱਲ ਨੂੰ ਠੀਕ ਤਰ੍ਹਾਂ ਮਹਿਸੂਸ ਨਹੀਂ ਕਰ ਸਕੇ । ਮੈਂ ਚਾਹਵਾਂਗਾ ਉਨ੍ਹਾਂ ਨੂੰ ਗਲਤ ਗਲ ਠੀਕ ਕਰ ਲੈਣੀ ਚਾਹੀਦੀ ਹੈ ।

ਉਨ੍ਹਾਂ ਨੇ ਕਿਹਾ ਸੀ ਕਿ ਅਗਰ ਹਿੰਦੂ ਜਾਣਾ ਚਾਹੁੰਦੇ ਹਨ ਤਾਂ ਮੈਂ ਕੀ ਕਰਾਂ । ਜੁਲਾਹੇ ਦੀ ਤੀਂਵੀਂ ਦੀ ਮਿਸਾਲ ਵੀ ਦਿਤੀ ਸੀ । ਇਹ ਨਹੀਂ ਸੀ ਕਿਹਾ ਕਿ ਕੁਝ ਲੋਕ ਉਨ੍ਹਾਂ ਨੂੰ ਗੁਮਰਾਹ ਕਰਦੇ ਹਨ । ਅਗਰ ਇਹ ਉਨ੍ਹਾਂ ਲੀਡਰਾਂ ਦਾ ਇਲਾਜ ਕਰਨ ਤਾਂ ਅਸੀਂ ਇਨ੍ਹਾਂ ਦੇ ਨਾਲ ਹਾਂ ।

**Mr. Speaker** : Now Call-Attention Motion No. 65. (Interruption) Please resume your seat.

**ਸਰਦਾਰ ਕਿਰਪਾਲ ਸਿੰਘ** : ਸਾਨੂੰ ਬਾਰ ਕਿਉਂ ਕੀਤਾ ਜਾਂਦਾ ਹੈ......(ਵਿਘਨ) ਚੌਧਰੀ ਸਾਹਿਬ ਬੋਲੇ ਹਨ, ਡਾਂਗ ਸਾਹਿਬ ਬੋਲੇ ਹਨ....(ਵਿਘਨ) ...ਸਾਨੂੰ ਵੀ ਇਜਾਜ਼ਤ ਦਿਉ....

**ਸ੍ਰੀ ਸਪੀਕਰ** : ਤੁਸੀਂ ਕਾਰਵਾਈ ਨਹੀਂ ਚਲਣ ਦੇਣੀ ? (ਵਿਘਨ) (Must you obstruct the proceedings ?)

**ਸਰਦਾਰ ਕਿਰਪਾਲ ਸਿੰਘ** : ਮੈਂ ਆਪ ਦੇ ਹੁਕਮ ਦੀ ਨਾਫਰਮਾਨੀ ਨਹੀਂ ਕਰਨਾ ਚਾਹੁੰਦਾ, ਪਰ ਸਾਨੂੰ ਦੋ ਮਿੰਟ ਹੀ ਇਜਾਜ਼ਤ ਦਿਓ.... ਸਾਰੇ ਬੋਲੇ ਹਨ ।

**ਸ੍ਰੀ ਸਪੀਕਰ** : ਇਸ ਬਾਰੇ ਬੋਲਣ ਦੇ ਮੌਕੇ ਹਨ । (ਵਿਘਨ) ਤੁਸੀਂ ਤਸ਼ਰੀਫ ਰਖੋ । (ਵਿਘਨ) (Please resume your seat, you will get a number of opportunities for this.)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਰੂਲਜ਼ ਦੇ ਮੁਤਾਬਿਕ ਇਕ ਮੈਂਬਰ ਨੂੰ ਇਕ ਇਸ਼ੂ ਤੇ ਦੋ ਦਫਾ ਵਕਤ ਨਹੀਂ ਦਿਤਾ ਜਾਂਦਾ । ਡਾਂਗ ਸਾਹਿਬ ਨੇ ਦਰੁਸਤ ਗੱਲਾਂ ਕੀਤੀਆਂ ਹਨ ਪਰ ਆਪ ਨੇ ਉਨ੍ਹਾਂ ਨੂੰ ਉਸੇ ਇਸ਼ੂ ਤੇ ਬੋਲਣ ਲਈ ਦੋ ਦਫ਼ਾ ਇਜਾਜ਼ਤ ਦਿਤੀ ਹੈ ।

**ਸ੍ਰੀ ਸਪੀਕਰ** : ਕੋਈ ਇਸ਼ੂ ਤਾਂ ਅੰਡਰ ਡਿਸਕਸ਼ਨ ਹੈ ਨਹੀਂ, ਕੋਈ ਮੋਸ਼ਨ ਵੀ ਨਹੀਂ । (Neither any issue, nor any motion is under consideration of the House.)

**ਕੈਪਟਨ ਰਤਨ ਸਿੰਘ** : ਮੈਂ ਆਪ ਨਾਲ ਮੁਤਫਿਕ ਹਾਂ ਕਿ ਕੋਈ ਰੈਗੂਲਰ ਮੋਸ਼ਨ ਨਹੀਂ ਆਈ ਮਗਰ ਜ਼ੀਰੋ ਆਵਰ ਦਾ ਫਾਇਦਾ ਉਠਾ ਕੇ ਇਧਰੋਂ ਉਧਰੋਂ ਮੈਂਬਰ ਬੋਲੇ ਹਨ ।

**ਸ੍ਰੀ ਸਪੀਕਰ** : ਆਪ ਵਲੋਂ ਸ੍ਰੀ ਪਾਂਡੇ ਜੀ ਨੇ ਸ਼ੁਰੂ ਕੀਤੀ । ਆਪ ਦੇ ਬੈਂਚਾਂ ਨੇ ਸ਼ੁਰੂ ਕੀਤੀ ਹੈ....(This discussion was started by Shri Pandey from your benches)

**ਕੈਪਟਨ ਰਤਨ ਸਿੰਘ** : ਪਾਂਡੇ ਜੀ ਦੇ ਸ਼ਬਦ ਤਾਂ ਆਪ ਨੇ ਰਿਕਾਰਡ ਤੇ ਆਉਣ ਨਹੀਂ ਦਿਤੇ, ਉਨ੍ਹਾਂ ਨੂੰ ਮੈਂ ਕੁਝ ਨਹੀਂ ਕਹਿੰਦਾ । ਜਿਥੇ ਇਕ ਮੈਂਬਰ ਨੂੰ ਦੋ ਵਾਰ ਮੌਕਾ ਮਿਲਿਆ ਹੈ ਬਾਕੀਆਂ ਨੂੰ ਵੀ ਦੋ ਦੋ ਮਿੰਟ ਦੇ ਦਿਓ, ਗੱਲ ਖਤਮ ਹੋਵੇ....

**ਆਵਾਜ਼ਾਂ** : ਜ਼ਰੂਰ ।

## WALK OUT

**ਸਰਦਾਰ ਕਪੂਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਅਧਿਅਕਸ਼ ਸਾਹਿਬ, ਜੋ ਨਿਯਮ ਇਸ ਸਦਨ ਦੇ ਕਾਰਜਕਰਮ ਨੂੰ ਚਲਾਉਣ ਦੇ ਬਣੇ ਹੋਏ ਹਨ ਉਨ੍ਹਾਂ ਵਿਚ ਸਪਸ਼ਟ ਲਿਖਿਆ ਹੋਇਆ ਹੈ ਕਿ ਮੈਂਬਰਾਂ ਦੇ ਬੋਲਣ ਦੀ ਵਿਧੀ ਇਹ ਹੋਵੇਗੀ ਕਿ ਸਪੀਕਰ ਇਸ ਗਲ ਦੀ ਭਰਪੂਰ ਕੋਸ਼ਿਸ਼ ਕਰੇਗਾ ਕਿ ਮੈਂਬਰਾਂ ਨੂੰ ਇਸ ਗੱਲ ਦੀ ਸਹੂਲਤ ਤੇ ਆਗਿਆ ਦਿਤੀ ਜਾਵੇ ਕਿ ਉਹ ਸਪੀਕਰ ਦੀ ਅੱਖ ਨੂੰ ਪਕੜ ਸਕਣ ਅਥਵਾ ਉਸ ਦਾ ਧਿਆਨ ਖਿੱਚ ਸਕਣ । ਇਹ ਨਹੀਂ ਕਿ ਸਪੀਕਰ ਦੇ ਘਰ ਦਾ ਰਾਜ ਹੈ ਜਿਸ ਨੂੰ ਜੀ ਚਾਹੇ ਬੁਲਾਵੇ ਜਾਂ ਨਾ ਬੁਲਾਵੇ। ਮੈਂ ਅਜ 13 ਵਾਰ ਉਠਕੇ ਖੜਾ ਹੋਇਆ ਹਾਂ, ਗਿਣ ਕੇ ਖੜਾ ਹੋਇਆ ਹਾਂ ਅਤੇ ਕਈ ਵਾਰ ਉਚੀ ਬੋਲ ਕੇ ਵੀ ਹੁੰਦਾ ਰਿਹਾ ਹਾਂ ਪਰ ਆਪ ਨੇ ਮੈਨੂੰ ਬੋਲਣ ਦਾ ਹੁਕਮ ਨਹੀਂ ਕੀਤਾ । ਆਪ ਜੀ ਦੀ ਇਸ ਕੋਰੀ ਅੱਖ ਦੇ ਵਿਰੁਧ ਰੋਸ ਵਜੋਂ ਮੈਂ ਸਦਨ ਤੋਂ ਬਾਹਰ ਜਾ ਰਿਹਾ ਹਾਂ । (ਇਸ ਸਮੇਂ ਮਾਨਯੋਗ ਮੈਂਬਰ ਸਿਰਦਾਰ ਕਪੂਰ ਸਿੰਘ ਸਦਨ ਤੋਂ ਬਾਹਰ ਚਲੇ ਗਏ । )

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ, ਦੱਖਣ) : ਸਪੀਕਰ ਸਾਹਿਬ ਇਥੇ ਜਿਨ੍ਹਾਂ ਖਿਆਲਾਤ ਦਾ ਇਜ਼ਹਾਰ ਕੀਤਾ ਗਿਆ ਹੈ....

**ਸ਼੍ਰੀ ਸਪੀਕਰ** : ਇਕ ਮਿੰਟ ਵਿਚ ਖਤਮ ਕਰੋ । (The hon. Member may take just one minute.)

**ਸਰਦਾਰ ਕਿਰਪਾਲ ਸਿੰਘ** : ਇਕ ਮਿੰਟ ਤਾਂ ਹੋ ਵੀ ਗਿਆ ਹੈ, ਮੈਂ 5 ਮਿੰਟ ਲਵਾਂਗਾ ਅਤੇ ਇਸ ਤੋਂ ਬਿਲਕੁਲ ਵਧ ਨਹੀਂ ਲਵਾਂਗਾ । ਹੁਣ ਘੜੀ ਉਤੇ 36 ਮਿੰਟ ਹੋਏ ਹਨ 40 ਮਿੰਟ ਤਕ ਮੁਕਾ ਦਿਆਂਗਾ । ਮੈਂ ਅਰਜ਼ ਕਰਾਂ ਕਿ ਜਿਸ ਦਿਨ ਤੋਂ ਹਰਿਆਣਾ ਅਤੇ ਪੰਜਾਬ ਦੇ ਡਿਸਪਯੂਟ ਦਾ ਫੈਸਲਾ ਹੋਇਆ ਹੈ— ਮੈਂ ਇਸ ਗੱਲ ਵਿਚ ਨਹੀਂ ਜਾਂਦਾ ਕਿ ਇਸਦੀ ਕੌਣ ਪਾਰਟੀ ਜ਼ਿੰਮੇਦਾਰ ਹੈ ਅਤੇ ਕਿਵੇਂ ਹੈ ਮੈਂ ਬੈਕਗ੍ਰਾਊਂਡ ਵਿਚ ਨਹੀਂ ਜਾਂਦਾ । ਅਜ ਕਈ ਦਿਨਾਂ ਤੋਂ ਪੰਜਾਬ ਵਿਚ ਗੁਰਦੁਆਰਿਆਂ ਅਤੇ ਮੰਦਰਾਂ ਦੇ ਨਾਂ ਤੇ ਇਕ ਖਾਸ ਪ੍ਰਾਪੇਗੰਡਾ ਚਲ ਰਿਹਾ ਹੈ, ਜਨ ਸੰਘ ਅਤੇ ਅਕਾਲੀ ਪਾਰਟੀਜ਼ ਵਲੋਂ । ਇਨ੍ਹਾਂ ਦੇ ਲੀਡਰਾਂ ਨੇ ਹਾਊਸ ਵਿਚ ਬਿਆਨ ਵੀ ਦਿਤੇ ਹਨ ਪਰ ਇਨ੍ਹਾਂ ਬਿਆਨਾਂ ਨੂੰ ਸਚਾ ਸਮਝੀਏ ਜਾਂ ਉਹ ਜਿਹੜੇ ਕਿ ਅਖਬਾਰਾਂ ਵਿਚ ਛਪਦੇ ਹਨ ਜੋ ਇਹ ਬਾਹਰ ਦਿੰਦੇ ਹਨ । ਜਿਵੇਂ ਕਿ ਸਭਰਵਾਲ ਸਾਹਿਬ ਵਲੋਂ ਜਾਂ ਅਕਾਲੀ ਲੀਡਰਾਂ ਵਲੋਂ ਦਿਤੇ ਜਾ ਰਹੇ ਬਿਆਨ ਜੋ ਕਿ ਅਖਬਾਰਾਂ ਵਿਚ ਆਉਂਦੇ ਰਹਿੰਦੇ ਹਨ । ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਨ੍ਹਾਂ ਨੇ ਜਾਣਾ ਹੈ ਚਲੇ ਜਾਣ । ਇਸ ਤਰ੍ਹਾਂ ਦੇ ਲਫਜ਼ ਅਤੇ ਸਭਰਵਾਲ ਸਾਹਿਬ ਦੀਆਂ ਗੱਲਾਂ, ਇਹ ਛੋਟੇ ਛੋਟੇ ਮਾਮਲੇ ਅਜ ਅਖਬਾਰਾਂ ਵਿਚ ਹੈਡਿੰਗ ਬਣ ਗਏ ਹਨ । ਮੈਂ ਇਨ੍ਹਾਂ ਦੋਵਾਂ ਪਾਰਟੀਆਂ ਨੂੰ ਕਹਾਂਗਾ ਕਿ ਇਹ ਪੁਰਾਣੀਆਂ ਗੱਲਾਂ ਨੂੰ ਛਡਣ । 1961 ਦੇ ਸੈਸ਼ਨ ਨੂੰ ਲੈਕੇ ਜਨ ਸੰਘ ਨੇ ਜੋ ਫਸਾਦਾਤ ਅੰਮ੍ਰਿਤਸਰ ਵਿਚ ਕਰਵਾਏ ਉਹ ਅਸੀਂ ਦੇਖਦੇ ਰਹੇ ਹਾਂ। ਇਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਜਿਥੇ ਇਹ ਖੜੇ ਹਨ ਪਬਲਿਕ ਨੂੰ ਨਜ਼ਰ ਆਉਂਦੇ ਹਨ। ਪੰਜਾਬੀ ਸੂਬਾ ਬਣਿਆ । ਇਸ ਵਿਚ ਸ਼ੁਰੂ ਤੋਂ ਹੀ ਰੈਸ਼ਨਲ ਅਪਰੋਚ ਸੀ ਕਿ ਇਹ ਸੂਬਾ ਜ਼ਬਾਨ ਦੇ ਆਧਾਰ ਤੇ ਬਣੇ ਪਰ ਚੰਡੀਗੜ੍ਹ ਦਾ ਫੈਸਲਾ ਕੀਤਾ ਗਿਆ ਇਸ ਦੀ ਬੁਨਿਆਦ ਨੈਸ਼ਨਲ ਨਾ ਹੋ ਕੇ ਕਮਿਊਨਲ ਅਤੇ ਸਿਆਸੀ ਹੈ। ਚੀਫ ਮਨਿਸਟਰ ਸਾਹਿਬ ਨੇ ਸੈਂਟਰਲ ਸਰਕਾਰ ਨੂੰ ਕਿਹਾ ਕਿ ਇਹ ਫੈਸਲਾ ਕਿਸੇ ਇਨਸਾਫ ਦੇ ਅਧਾਰ ਤੇ ਨਹੀਂ ਕੀਤਾ ਗਿਆ ਯਕਤਰਫਾ ਹੁਕਮ ਸੁਣਾ ਦਿਤਾ ਗਿਆ ਹੈ । ਉਨ੍ਹਾਂ ਨੇ ਇਹ ਬੜੀ ਖੂਬਸੂਰਤ

ਗੱਲ ਕਹੀ ਹੈ ਕਿ ਅਸੀਂ ਜ਼ੋਰ ਲਾਵਾਂਗੇ ਕਿ ਇਹ ਗੱਲ ਨਾ ਹੋਵੇ। ਮੈਂ ਤਾਂ ਕਹਾਂਗਾ ਕਿ ਅਸੀਂ ਆਪਣੀ ਬੋਲੀ ਨੂੰ ਇਤਨਾਂ ਸੁਧਾਰੀਏ ਕਿ ਅਸੀਂ ਸਾਥ ਵਾਲੇ ਲੋਕਾਂ ਨੂੰ ਵੀ ਨਾਲ ਲੈ ਸਕੀਏ। ਸੁਲਝੇ ਹੋਏ ਇਨਸਾਨ ਦੇ ਲਫਜ਼, ਬਜ਼ੁਰਗਾਂ ਦੇ ਲਫਜ਼ ਸੁਣਨ ਨਾਲ ਫਾਇਦਾ ਹੋ ਸਕਦਾ ਹੈ। ਪ੍ਰਾਪੇਗੰਡਾ ਕਈ ਤਰ੍ਹਾਂ ਦਾ ਹੋ ਰਿਹਾ ਹੈ। ਅਗਰ ਕੋਈ ਕਿਸੇ ਕਿਸਮ ਦਾ ਡਰ ਕਿਸੇ ਨੂੰ ਦਿਖਾਉਂਦਾ ਹੈ ਤਾਂ ਉਹ ਹਾਲਤ ਨੂੰ ਚੰਗਾ ਨਹੀਂ ਬਣਾਉਂਦਾ। ਸਾਡੀ ਪੋਜ਼ੀਸ਼ਨ ਸਾਫ ਹੈ ਕਿ ਉਹ ਹਾਲਤ ਨੂੰ ਹੋਰ ਗੰਧਲਾ ਰਿਹਾ ਹੈ। ਸਿੱਖ ਸਟੇਟ ਦੇ ਨਾਮ ਤੇ, ਹਿੰਦੀ ਦੇ ਨਾਮ ਤੇ, ਵਿਸ਼ਾਲ ਪੰਜਾਬ ਦੇ ਨਾਮ ਤੇ ਜੋ ਗੱਲਾਂ ਕਰਦੇ ਹਨ ਉਨ੍ਹਾਂ ਨੂੰ ਆਪਣੇ ਦਿਮਾਗ ਸਾਫ ਕਰਨੇ ਚਾਹੀਦੇ ਹਨ। ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਪੰਜਾਬੀਆਂ ਦੇ ਮਨਾਂ ਵਿਚ ਤੌਖਲੇ ਨਹੀਂ ਪੈਦਾ ਕਰਨੇ ਚਾਹੀਦੇ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੈਂ ਕਈ ਵਾਰ ਉਠਿਆਂ ਹਾਂ ਆਪ ਨੇ ਮੌਕਾ ਨਹੀਂ ਦਿਤਾ। (ਵਿਘਨ) ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹਿੰਦੂਆਂ ਨੇ ਆਪਣੀ ਬੋਲੀ ਹਿੰਦੀ ਲਿਖਾਈ। ਮੈਂ ਵੀ ਹਿੰਦੂ ਹਾਂ ਪਰ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਮੈਂ ਪੰਜਾਬੀ ਸੂਬੇ ਲਈ ਲੜਾਈ ਵੱਧ ਤੋਂ ਵੱਧ ਕੀਤੀ ਹੈ ਪਰ ਇਨ੍ਹਾਂ ਨੇ ਆਪਣੇ ਨਾਲ ਜਨਸੰਘੀ ਮਸੰਦਾਂ ਨੂੰ ਰਲਾ ਲਿਆ ਹੈ। (ਵਿਘਨ) ਸਾਰਾ ਸਿਆਪਾ ਉਨ੍ਹਾਂ ਨੇ ਪਾਇਆ ਹੈ। ਅਗਰ ਉਨ੍ਹਾਂ ਤੋਂ ਪਿਛਾ ਛੁੜਾ ਲੈਣ ਤਾਂ.... (ਵਿਘਨ) ਸੋਹਬਤ ਦਾ ਅਸਰ ਹੈ ਇਨ੍ਹਾਂ ਕਰਕੇ ਪੰਜਾਬ ਦੀ ਹਾਲਤ ਖਰਾਬ ਹੋ ਰਹੀ ਹੈ ... ਜਨ ਸੰਘੀਆਂ ਨੂੰ ਸਿਖਾ ਦੇਣ ਕਿ ਉਨ੍ਹਾਂ ਦਾ ਪੰਜਾਬੀ ਢੰਗ ਹੋਣਾ ਚਾਹੀਦਾ ਹੈ ...

(ਵਿਘਨ)

---

## ADJOURNMENT MOTION

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਮੇਰੀ ਇਕ ਐਡਜਰਨਮੈਂਟ ਮੋਸ਼ਨ ਸੀ। ਭਾਵੇਂ ਕਾਨੂੰਨੀ ਤੌਰ ਤੇ ਬਜਟ ਸੈਸ਼ਨ ਵਿਚ ਇਹ ਨਹੀਂ ਲਿਆ ਸਕਦੇ ਪਰ ਹੈ ਉਹ ਬੜੀ ਇਮਪਾਰਟੈਂਟ.... 1961 ਦੇ ਸੈਂਸਜ਼ ਦਾ ਜੋ ਰੋਣਾ.....

**ਸ੍ਰੀ ਸਪੀਕਰ** : ਆਪ ਨੂੰ ਪਤਾ ਹੈ ਕਿ ਇਸ ਦੇ ਮੁਤਾਲਿਕ ਜੋ ਕੁਝ ਕਹੋਗੇ ਉਹ ਮੈਂ ਰਿਕਾਰਡ ਤੇ ਨਹੀਂ ਆਉਣ ਦੇਣਾ ਇਸ ਲਈ ਤੁਸੀਂ ਮੂਵ ਨਾ ਕਰਨਾ......(You are fully aware that whatever is said about it will not be allowed to come on record, so you should not move it.)

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਗੱਲ ਬੜੀ ਇਮਪਾਰਟੈਂਟ ਹੈ ਕਾਲ ਅਟੈਨਸ਼ਨ ਮੋਸ਼ਨ ਵਿਚ ਬਦਲ ਦਿਉ।

**ਸ੍ਰੀ ਸਪੀਕਰ** : ਉਹ ਆ ਹੀ ਨਹੀਂ ਸਕਦੀ। (It is not admissible.)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੇਰੀ ਇਕ ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨ ਸੀ ਉਹ ਨਹੀਂ ਆਈ।

(ਵਿਘਨ)

**ਸ੍ਰੀ ਸਪੀਕਰ** : ਉਹ ਆ ਨਹੀਂ ਸਕਦੀ। (That cannot be admitted.)

ਕਾਮਰੇਡ ਸੱਤਪਾਲ ਡਾਂਗ : ਜੇਕਰ ਐਡਜਰਨਮੈਂਟ ਮੋਸ਼ਨ ਨਹੀਂ ਆ ਸਕਦੀ ਤਾਂ ਕਾਲ ਐਟਨਸ਼ਨ ਮੋਸ਼ਨ ਵਿਚ ਬਦਲ ਦਿਉ । (ਵਿਘਨ)

ਸ੍ਰੀ ਸਪੀਕਰ : ਉਹ ਵੈਸੇ ਵੀ ਨਹੀਂ ਆ ਸਕਦੀ । ਇਸ ਦੇ ਬਾਰੇ ਵਿਚ ਰੂਲਜ਼ ਬੜੇ ਕਲੀਅਰ ਹਨ, ਰੂਲ ਇਹ ਹੈ : (This cannot be admitted even as a Call Attention Motion. The Rules are very clear on this subject. This rule is :)

"The Motion shall relate to a matter which falls within the responsibility of the Government."

That matter is beyond the scope of the rule. (Interruptions.) No interruptions please.

## CALL ATTENTION NOTICES UNDER RULE 73

**Mr. Speaker** : Now we take up Call Attention Motions. Call Attention Motion No. 65 stands in the name of Shri Gian Chand Kharbanda.

(Serial No. 65)

**Shri Gian Chand Kharbanda** : Sir, I beg to draw the attention of the Government towards an urgent matter of public importance, namely, the discontentment prevailing among the traders of the State due to the fact that inspite of their repeated requests nothing has been done so far to remove their genuine difficulties. Their demands for simplification of the procedure of Sales Tax, levy of Sales Tax at the source and reduction in Tax on items where it is more than the neighbouring State for bringing it at par with Delhi, Haryana and Himachal Pradesh, have not been aceeded to. The procedure adopted recently to charge sales tax on trade discount has perturbed them very much. Increase of tax rate on items such as knitting wool, cotton yarn etc. has adversely affected their trade. On the other hand the Metropolitan Council of Delhi has decided to reduce tax from 5 to 3 per cent and to exempt from tax a number of items such as hosiery, cotton yarn. This will adversely affect the trade of this State and it is feared that it will be diverted to Delhi. The Haryana Finance Minister has also announced to reduce tax rate on some items. It is therefore, the duty of the State Government to come forward and help the traders and this will automatically result in an increase in Sales Tax revenue. The urgency of the matter demands the Minister concerned to make a statement on the floor of the House.

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਜਵਾਬ ਦੇਣ ਦੀ ਕਿਰਪਾਲਤਾ ਕਰਨ । (Admitted. The hon. Minister concerned may please make a statement.)

(Serial No. 66)

**Dr. Amir Singh Kalkat**: Sir, I beg to draw the attention of the Government towards an urgent matter of public importance, namely, the failure of the Government to expedite the construction of the

building of the Government Higher Secondary School, Tanda Urmar, despite the fact that the Municipal Committee, Urmar Tanda, has donated Rs. 10,000 and 24 kanals of land for the consturction of the building and that 1500 students studying there are huddled in a five-roomed building. The Minister is requested to make a statement.

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted the Minister concerned to please make a statement.) (ਨੰ: 68)

**ਕਾਮਰੇਡ ਕੁਲਵੰਤ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਸਾਰੇ ਪੰਜਾਬ ਵਿਚ ਆਮ ਤੌਰ ਤੇ ਅਤੇ ਜਲੰਧਰ ਜ਼ਿਲ੍ਹੇ ਵਿਚ ਖਾਸ ਤੌਰ ਤੇ ਅਜ ਕਲ੍ਹ ਬਿਜਲੀ ਨਾਲ ਚਲਣ ਵਾਲੇ ਟਿਊਬਵੈਲਾਂ ਰਾਹੀਂ ਫਸਲਾਂ ਦੀ ਸਿੰਜਾਈ ਕਰਨ ਵਿਚ ਬੜੀਆਂ ਔਕੜਾਂ ਆ ਰਹੀਆਂ ਹਨ । ਹਫਤੇ ਵਿਚ ਤਿੰਨ ਦਿਨ ਬਿਜਲੀ ਦਾ ਨਾਗਾ ਹੁੰਦਾ ਹੈ ਤੇ ਜੋ ਬਾਕੀ 4 ਦਿਨ ਹਨ ਇਨ੍ਹਾਂ ਦਿਨਾਂ ਵਿਚ ਬਿਜਲੀ ਬਾਰ-ਬਾਰ ਬੰਦ ਹੁੰਦੀ ਰਹਿੰਦੀ ਹੈ ਤੇ ਖਾਸ ਕਰਕੇ ਆਦਮਪੁਰ ਫੀਡਰ ਜਿਸ ਦਾ ਸਬ ਸਟੇਸ਼ਨ ਚੱਕ ਹੁਸੈਨਾਂ ਵਿਖੇ ਹੈ ਤੇ ਭੋਗਪੁਰ ਸਬ-ਡਵੀਜ਼ਨ ਵਿਚ ਬਿਜਲੀ ਬਾਰ ਬਾਰ ਬੰਦ ਹੋਣ ਦੀ ਸ਼ਿਕਾਇਤ ਹੈ ਜਿਸ ਕਰਕੇ ਸਿੰਜਾਈ ਦੀ ਥੁੜ੍ਹ ਹੋਣ ਦੇ ਕਾਰਨ ਫਸਲਾਂ ਦੇ ਨੁਕਸਾਨ ਹੋਣ ਦਾ ਡਰ ਹੈ, ਇਸ ਬਾਰੇ ਲੋਕਾਂ ਵਿਚ ਬੜੀ ਬਚੈਨੀ ਪਾਈ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਇਸ ਬਾਰੇ ਬਿਆਨ ਦੇ ਕੇ ਕਾਸ਼ਤਕਾਰਾਂ ਦੀ ਬੇਚੈਨੀ ਦੂਰ ਕਰਨ ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

**चौधरी बलबीर सिंह** : जनाब मेरी एक काल अटैंशन मोशन थी आप ने मुझे उस को पढ़ने के लिए काल नहीं किया । मुझे आप के दफतर से इस की कापी मिल गई है । अगर आप इजाज़त दें तो इस को पढ़ दूं ।

**ਸ੍ਰੀ ਸਪੀਕਰ** : ਸਰਕੂਲੇਟ ਤਾਂ ਹੋ ਜਾਂਦੀਆਂ ਹਨ । ਮੈਂ ਇਸ ਨੂੰ ਚੈਕ ਅਪ ਕਰ ਲਵਾਂਗਾ। (These are generally circulated. I will check it up.) (ਨੰ: 69)

**ਕਾਮਰੇਡ ਦਰਸ਼ਨ ਸਿੰਘ ਝਬਾਲ**
**ਜਥੇਦਾਰ ਹਰਦਿੱਤ ਸਿੰਘ ਭੱਠਲ** } ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪਿਛਲੇ ਸਾਲ ਮੁੱਖ ਮੰਤਰੀ ਨੇ ਅਧਿਆਪਕਾਂ ਦੀਆਂ ਮੰਗਾਂ ਪੂਰੀਆਂ ਕਰਨ ਬਾਰੇ ਅਧਿਆਪਕ ਆਗੂਆਂ ਨੂੰ ਵਿਸ਼ਵਾਸ ਦਵਾਇਆ ਸੀ ਤੇ ਇਸ ਪਿਛੋਂ ਵਿਦਿਆ ਮੰਤਰੀ ਨੇ ਕਈ ਵਾਰ ਮੰਗਾਂ ਨੂੰ ਜਾਇਜ਼ ਮੰਨ ਕੇ ਪੂਰੀਆਂ ਕਰਨ ਦਾ ਵਿਸ਼ਵਾਸ ਦਵਾਇਆ ਸੀ। ਮੰਗਾਂ ਪੂਰੀਆਂ ਨਾ ਹੋਣ ਕਰਕੇ ਪਰਾਇਮਰੀ ਅਧਿਆਪਕਾਂ ਵਿਚ ਭਾਰੀ ਬੇਚੈਨੀ ਹੈ ਅਤੇ ਦੁਬਾਰਾ ਜਦੋ ਜਹਿਦ ਸ਼ੁਰੂ ਕਰ ਰਹੇ ਹਨ, ਗੌ: ਪ੍ਰਾਇਮਰੀ ਟੀਚਰਜ਼ ਐਸੋਸੀਏਸ਼ਨ (ਫੈਡਰੇਸ਼ਨ), ਪੰਜਾਬ ਵਲੋਂ ਸ੍ਰੀ ਗੁਰਦੇਵ ਸਿੰਘ ਦਰਦੀ,

[ ਕਾਮਰੇਡ ਦਰਸ਼ਨ ਸਿੰਘ ਝਬਾਲ ]

ਪ੍ਰਧਾਨ ਦੀ ਅਗਵਾਈ ਵਿਚ 9 ਅਧਿਆਪਕ ਸੱਤ ਦਿਨਾਂ, 26-2-70 ਤੋਂ ਦੀ ਭੁੱਖ ਹੜਤਾਲ ਤੇ ਬੈਠੇ, ਹਨ ਅਖਬਾਰਾਂ ਵਿਚ ਇਕ ਦਿਨ ਦੀ ਅਲਾਮਤੀ ਹੜਤਾਲ ਦੀਆਂ ਖਬਰਾਂ ਵੀ ਆਉਂਦੀਆਂ ਹਨ ਇਸ ਬੇਚੈਨੀ ਨੂੰ ਦੂਰ ਕਰਨ ਲਈ ਸਬੰਧਤ ਮੰਤਰੀ ਜਵਾਬ ਦੇਣ ਦੀ ਕਿਰਪਾਲਤਾ ਕਰਨ।

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The Minister concerned may please make a statement.)

(ਨ: 71)

ਸਰਦਾਰ ਕਿਰਪਾਲ ਸਿੰਘ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਅਪਰਲ, 1970 ਤੋਂ ਪੜ੍ਹਾਈ ਦਾ ਨਵਾਂ ਸਾਲ ਸ਼ੁਰੂ ਹੁੰਦਿਆਂ ਹੀ ਅੰਮ੍ਰਿਤਸਰ ਸ਼ਹਿਰ ਦੇ ਬੱਚਿਆਂ ਲਈ ਸਰਕਾਰੀ ਸਕੂਲਾਂ ਵਿਚ ਦਾਖਲੇ ਦਾ ਮਸਲਾ ਫਿਰ ਸਾਹਮਣੇ ਆ ਜਾਏਗਾ। ਹਕੀਕਤ ਇਹ ਹੈ ਕਿ ਸਕੂਲਾਂ ਦੀ ਪਰਾਵਿੰਸ਼ੇਲਾਈਜੇਸ਼ਨ ਤੋਂ ਬਾਅਦ ਗੁਜ਼ਰੇ 12 ਸਾਲਾਂ ਵਿਚ ਸ਼ਹਿਰ ਦੀ ਲੋੜ ਨਾਲੋਂ ਬਹੁਤ ਘੱਟ ਨਵੇਂ ਸਕੂਲ ਖੋਲੇ ਗਏ ਹਨ। ਪ੍ਰਾਈਵੇਟ ਸਕੂਲ ਗਰੀਬਾਂ ਦੀ ਪਹੁੰਚ ਤੋਂ ਪਰੇ ਹਨ। ਇਸ ਤੋਂ ਇਲਾਵਾ ਕਈ ਪ੍ਰਾਈਵੇਟ ਸਕੂਲ ਘਟ ਜਗ੍ਹਾ ਵਿਚ ਬਹੁਤ ਵੱਧ ਬੱਚੇ ਦਾਖਲ ਕਰਕੇ ਸਿਹਤ ਸਫਾਈ ਦਾ ਵੀ ਸਤਿਆਨਾਸ ਕਰ ਦੇਂਦੇ ਹਨ। ਕਈ ਪ੍ਰਾਈਵੇਟ ਸਕੂਲ ਤਾਂ ਵੱਧ ਫੀਸਾਂ ਅਤੇ ਸਿਆਸੀ ਰਸੂਖ ਨਾਲ ਸਰਕਾਰੀ ਸਹਾਇਤਾ ਦੇ ਵੱਧ ਤੋਂ ਵੱਧ ਲਾਭ ਉਠਾ ਰਹੇ ਹਨ ਅਤੇ ਕਈ ਵਿਚਾਰੇ ਗਰੀਬ ਬੱਚਿਆਂ ਅਤੇ ਆਪਣੇ ਆਪ ਉਤੇ ਬੋਝ ਹੀ ਬਣੇ ਹੋਏ ਹਨ। ਇਨਾਂ ਹਾਲਤਾਂ ਵਿਚ ਪ੍ਰਾਇਮਰੀ ਅਤੇ ਮਿਡਲ ਤੱਕ ਪੜ੍ਹਾਈ ਦਾ ਗਰੀਬਾਂ ਲਈ ਅੱਛਾ ਖਾਸਾ ਮਸਲਾ ਬਣ ਚੁਕਿਆ ਹੈ। ਦਾਖਲੇ ਸ਼ੁਰੂ ਹੋਣ ਤੋਂ ਪਹਿਲਾਂ ਲੋੜ ਅਨੁਸਾਰ ਸਕੂਲਾਂ ਅਤੇ ਸਟਾਫ ਦਾ ਪੂਰਾ ਕਰਨਾ ਗਰੀਬਾਂ ਦੇ ਤੌਖਲੇ ਦੂਰ ਕਰਨਾ ਹੈ। ਬੱਚਿਆਂ ਦੇ ਭਵਿਖ ਦੀ ਫਿਕਰ ਬੇਚੈਨੀ ਦਾ ਕਾਰਨ ਬਣ ਰਹੀ ਹੈ। ਸਰਕਾਰ ਇਸ ਮੁਤਅੱਲਕ ਆਇੰਦਾ ਜੋ ਕਰਨਾ ਚਾਹੁੰਦੀ ਏ ਉਹਦਾ ਇਲਾਨ ਕਰਕੇ ਗਰੀਬਾਂ ਦੀ ਚਿੰਤਾ ਦੂਰ ਕਰੇ।

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ! (Admitted. The Minister concerned may kindly make a statement.)

ਸ੍ਰੀ ਸਪੀਕਰ : ਕਾਲ ਅਟੈਂਸ਼ਨ ਨੰ: 72, ਸ੍ਰੀ ਗੁਰਦਿਆਲ ਸੈਣੀ, (Call Attention Motion No. 72 stands in the name of Shri Gurdial Saini.)

(ਸ੍ਰੀ ਗੁਰਦਿਆਲ ਸੈਣੀ ਸਦਨ ਵਿਚ ਹਾਜ਼ਰ ਨਹੀਂ ਸਨ ਇਸ ਲਈ ਇਹ ਮੂਵ ਨਹੀਂ ਕੀਤੀ ਗਈ )

Serial No. 73

**Sardar Mehtab Singh Dhillon** : Sir, I beg to draw the attention of the Government towards an urgent matter of public importance, namely, wrong selection of Village Fatehgarh Sabhraon, District Amritsar instead of Village Fateh Garh Sabraon, District Ferozepur, by

Government for the purpose of building a Memorial in the memory of Sardar Sham Singh Attariwala, who laid down his life in the battle of freedom for Punjab against the British, which took place in Fatehgarh Sabhraon, District Ferozepur and not District Amritsar. The people of Village Fatehgarh Sabhraon, District Ferozepur are very much perturbed and agitated at the wrong decision of the Government. They want this Memorial to be built at the right place. The Chief Minister is requested to make a detailed statement in the matter.

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may kindly make a statement.)

---

## STATEMENTS LAID ON THE TABLE OF THE HOUSE IN REPLY TO CALL-ATTENTION NOTICES

**Chief Parliamentary Secretary** (Sardar Gurmit Singh) : Sir, I beg to lay on the Table of the House reply to Call-Attention Notices Nos. 17, 23 and 25.

(ਨੰ: 17)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਦੇ ਸਰਕਾਰੀ ਸਕੂਲਾਂ ਦੇ ਅਧਿਆਪਕ ਤੇ ਹੋਰ ਸਰਕਾਰੀ ਮੁਲਾਂਜ਼ਮ ਅਪਣੀਆਂ ਮੰਗਾਂ ਦੇ ਹੱਕ ਵਿਚ 23 ਫਰਵਰੀ, 1970 ਨੂੰ ਵਿਧਾਨ ਸਭਾ ਦੇ ਬਾਹਰ ਧਰਨਾ ਤੇ ਭੁੱਖ ਹੜਤਾਲ ਕਰ ਰਹੇ ਹਨ । ਸਰਕਾਰ ਦੀ ਅਧਿਆਪਕਾਂ ਤੇ ਸਰਕਾਰੀ ਮੁਲਾਜ਼ਮਾਂ ਪ੍ਰਤੀ ਟਾਲਮਟੋਲ ਦੀ ਨੀਤੀ ਨੇ ਉਨ੍ਹਾਂ ਨੂੰ ਇਹ ਕਦਮ ਚੁਕਣ ਤੇ ਮਜਬੂਰ ਕਰ ਦਿੱਤਾ ਹੈ, ਅਤੇ ਉਹ ਹੋਰ ਸਖਤ ਕਦਮ ਚੁਕਣ ਤੇ ਵਿਚਾਰ ਕਰ ਰਹੇ ਹਨ। ਇਸ ਬਾਰੇ ਸਰਕਾਰ ਆਪਣੀ ਨੀਤੀ ਸਪਸ਼ਟ ਕਰੇ ।

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ) : ਸਰਕਾਰੀ ਸਕੂਲਾਂ ਅਤੇ ਪ੍ਰਾਈਵੇਟਲੀ ਮੈਨੇਜ਼ਡ ਸਕੂਲਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਦੀਆਂ ਸਮੱਸਿਆਵਾਂ ਵੱਲ ਸਰਕਾਰ ਪੂਰਾ ਪੂਰਾ ਧਿਆਨ ਦਿੰਦੀ ਰਹੀ ਹੈ ਅਤੇ ਉਨ੍ਹਾਂ ਨੂੰ ਸੁਲਝਾਉਣ ਲਈ ਆਪਣੀ ਸ਼ਕਤੀ ਦੇ ਅੰਦਰ ਅੰਦਰ ਪੂਰਾ ਯਤਨ ਕਰਦੀ ਰਹੀ ਹੈ ।

ਅਧਿਆਪਕਾਂ ਦੀਆਂ ਵੱਖ ਵੱਖ ਸ਼੍ਰੇਣੀਆਂ ਦੇ ਗਰੇਡ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ 1 ਨਵੰਬਰ, 1966 ਤੋਂ ਸੋਧੇ ਗਏ ਸਨ । ਕਈ ਹਾਲਤਾਂ ਵਿਚ ਤਾਂ ਪੰਜਾਬ ਸਰਕਾਰ ਨੇ ਕਮਿਸ਼ਨ ਦੀਆਂ ਸਿਫਾਰਸ਼ਾਂ ਤੋਂ ਵੀ ਚੰਗੇ ਗਰੇਡ ਬਣਾ ਦਿੱਤੇ ਸਨ । ਮਿਸਾਲ ਵਜੋਂ ਕੋਠਾਰੀ ਕਮਿਸ਼ਨ ਨੇ ਨਿਮਨ ਲਿਖਤ ਗਰੇਡ ਜੇ.ਬੀ.ਟੀ. ਅਧਿਆਪਕਾਂ ਅਤੇ ਮਾਸਟਰਾਂ ਨੂੰ ਦੇਣ ਲਈ ਸਫਾਰਸ਼ ਕੀਤੀ ਸੀ

1. ਜੇ, ਬੀ. ਟੀ, 1: 125-250 = 85%
   2: 250-300 = 15%

[ਸਿਖਿਆ ਮੰਤਰੀ]

2. ਮਾਸਟਰਾਂ 1. 220-400 = 85%
2. 400-500 = 15%

ਪਰੰਤੂ ਪੰਜਾਬ ਸਰਕਾਰ ਨੇ ਇਨ੍ਹਾਂ ਗਰੇਡਾਂ ਨੂੰ ਹੋਰ ਵੀ ਚੰਗਾ ਬਣਾ ਦਿਤਾ ਅਤੇ ਸਾਰੇ ਅਧਿਆਪਕਾਂ ਦਾ ਗਰੇਡ 125-300 ਕਰ ਦਿੱਤਾ ਅਤੇ ਸਾਰੇ ਮਾਸਟਰਾਂ ਦਾ ਗਰੇਡ 220-500 ਕਰ ਦਿੱਤਾ।

ਪੰਜਾਬ ਵਿਚ ਕੰਮ ਕਰ ਰਹੇ ਅਧਿਆਪਕਾਂ ਦੇ ਗਰੇਡ ਦੇਸ਼ ਵਿਚ ਸਾਰੀਆਂ ਸਟੇਟਾਂ ਦੇ ਗਰੇਡਾਂ ਨਾਲੋਂ ਉਚੇਰੇ ਕਰ ਦਿਤੇ ਗਏ ਹਨ। ਬਹੁਤ ਸਾਰੀਆਂ ਨਵੀਆਂ ਮੰਗਾਂ ਬੇਬੁਨਿਆਦ ਹਨ। ਇਨ੍ਹਾਂ ਵਿਚੋਂ ਕੁਝ ਵਿਚਾਰ ਅਧੀਨ ਹਨ।

ਜਿਥੋਂ ਤੀਕ ਦੂਜੇ ਮੁਲਾਜ਼ਮਾਂ ਦੇ ਤਨਖਾਹ ਸਕੇਲਾਂ ਬਾਰੇ ਮੰਗਾਂ ਦਾ ਸਬੰਧ ਹੈ, ਉਹ ਸਰਕਾਰ ਦੇ ਵਿਚਾਰ ਅਧੀਨ ਹਨ।

(ਨੰ: 23)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ. ਕਿ ਅਧਿਆਪਕਾਂ ਦੀ ਸ਼ੁਰੂ ਹੋ ਚੁੱਕੀ ਐਜੀਟੇਸ਼ਨ ਬੜੇ ਖਤਰਨਾਕ ਨਤੀਜੇ ਪੈਦਾ ਕਰ ਸਕਦੀ ਹੈ। 18 ਫਰਵਰੀ, 1970 ਨੂੰ ਜ਼ਿਲ੍ਹਾ ਸਿਖਿਆ ਅਫਸਰਾ ਦੇ ਦਫਤਰਾਂ ਅੱਗੇ ਅਵਾਮੀ ਧਰਨਾ ਇਹਦਾ ਅਲਾਰਮ ਸੀ ਅਤੇ 23 ਫਰਵਰੀ, 1970 ਨੂੰ ਟੀਚਰਾਂ ਦੇ ਸਾਂਝੇ ਫ਼ਰੰਟ ਦੇ ਸਾਰੇ ਸੂਬਾਈ ਪ੍ਰਧਾਨਾਂ ਦੀ ਵਿਧਾਨ ਸਭਾ ਦੇ ਅੱਗੇ 72 ਘੰਟੇ ਦੀ ਭੁੱਖ ਹੜਤਾਲ ਆਉਣ ਵਾਲੀ ਹਨੇਰੀ ਦੀ ਸੂਚਕ ਹੈ। ਸਰਕਾਰ ਦੇ ਮੰਤਰੀ ਅਧਿਆਪਕਾਂ ਦੇ ਮੁਤਾਲਬੇ ਮੰਨਣ ਬਾਰੇ ਕਈ ਵਾਰ ਐਲਾਨ ਕਰ ਚੁੱਕੇ ਹਨ। 15 ਸਤੰਬਰ, 1969 ਜਵਾਹਰ ਨਗਰ ਕੈਂਪ ਦੇ ਦੀਵਾਨ ਵਿਚ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਤੋਂ ਪਹਿਲਾ ਪਹਿਲਾਂ ਅਧਿਆਪਕਾਂ ਦੇ ਮੁਤਾਲਬਿਆਂ ਨੂੰ ਮੰਨ ਲੈਣ ਦੀ ਗੱਲ ਸਿਖਿਆ ਮੰਤਰੀ ਜੀ ਨੇ ਕੀਤੀ ਸੀ। ਉਸ ਤੋਂ ਬਾਅਦ ਕਈ ਵਾਰੀ ਉਸ ਨੂੰ ਦੁਹਰਾਇਆ ਹੈ। ਹੁਣੇ ਹੁਣੇ ਲਹਿਰਾ ਗਾਗਾ ਦੇ ਇਲੈਕਸ਼ਨ ਜਲਸੇ ਵਿਚ ਫੇਰ ਇਹ ਗੱਲ ਦੁਹਰਾਈ ਗਈ ਹੈ। ਪਹਿਲੀ ਫਰੰਟ ਸਰਕਾਰ ਵੇਲੇ ਤਦ ਦੇ ਖਜ਼ਾਨਾ ਮੰਤਰੀ ਨੇ ਵੀ ਮੁਤਾਲਬੇ ਮੰਨਣ ਦੀ ਗੱਲ ਅਸੈਂਬਲੀ ਵਿਚ ਕਹੀ ਸੀ। ਇਹ ਮੁਤਾਲਬੇ ਵੀ ਕੋਈ ਬਹੁਤ ਵੱਡੇ ਨਹੀਂ ਹਨ। ਇਸ ਵੇਲੇ ਜੇ, ਬੀ. ਟੀ. ਦਾ ਗਰੇਡ 30 ਸਾਲ ਤੇ ਬੀ. ਐਡ. ਦਾ ਗਰੇਡ 25 ਸਾਲ ਤੇ ਤਕਸੀਮ ਕੀਤਾ ਹੋਇਆ ਹੈ। ਜਿਸਦੀ ਮੁਦਤ ਘਟਾ ਕੇ 15 ਸਾਲ ਕਰਨੀ ਕੋਈ ਬੜੀ ਸਖਾਵਤ ਨਹੀਂ। ਇਸ ਤੋਂ ਇਲਾਵਾ ਹੈਡਮਾਸਟਰਾਂ ਲਈ 400—800 ਤੇ ਪ੍ਰਿੰਸੀਪਲਾਂ ਲਈ 700—1100 ਗਰੇਡ ਦਾ ਮੁਤਾਲਬਾ ਵੀ ਨਿਹਾਇਤ ਜਾਇਜ਼ ਹੈ। ਥਰਡ ਕਲਾਸ ਪੋਸਟ ਗਰੈਜੂਏਟ ਲੈਕਚਰਾਰ 250—550 ਅਤੇ ਫਸਟ, ਸੈਕੰਡ ਕਲਾਸ 300—600 ਦਾ ਗਰੇਡ ਮੰਗ ਰਹੇ ਹਨ। ਜੋ ਕੁਠਾਰੀ ਕਮਿਸ਼ਨ ਦੇ ਫੈਸਲੇ ਮੁਤਾਬਕ 1 ਨਵੰਬਰ, 1966 ਤੋਂ ਉਨ੍ਹਾਂ ਦਾ ਹੱਕ ਹੈ। ਪਬਲਿਕ ਵਿਚ ਬਾਰ ਬਾਰ ਤਸਲੀਮ ਕਰਕੇ ਫਿਰ ਏਡੇ ਵੱਡੇ ਮਸਲੇ ਨੂੰ ਜਿਸਦਾ ਤੁਅੱਲਕ ਸਾਰੇ ਸਮਾਜ ਨਾਲ ਸਭ ਤੋਂ ਨੇੜੇ ਦਾ ਹੈ, ਮਹਿਜ਼ ਆਲਸ ਕਰਕੇ ਬੇਚੈਨੀ ਵਧਾਈ ਜਾਣਾ ਕਿਸੇ ਚੰਗੀ ਸਰਕਾਰ ਨੂੰ ਸ਼ੋਭਾ ਨਹੀਂ ਦਿੰਦਾ। ਸਰਕਾਰ ਇਸ ਮੁਤੱਲਕ ਆਪਣੀ ਪੁਜ਼ੀਸ਼ਨ ਸਪੱਸ਼ਟ ਕਰਕੇ ਬੇਚੈਨੀ ਨੂੰ ਵੱਧਣ ਤੋਂ ਰੋਕੇ।

**ਸਰਦਾਰ ਸੁਰਜੀਤ ਸਿੰਘ (ਸਿਖਿਆ ਮੰਤਰੀ)** : ਇਸ ਨੋਟਿਸ ਵਿਚ ਤਿੰਨ ਗੱਲਾਂ ਦਾ ਵਰਨਣ ਹੈ :—

1. ਅਧਿਆਪਕਾਂ ਦਾ ਸਪੈਨ ਘਟਾਉਣ ਬਾਰੇ ;

2. ਹੈਡਮਾਸਟਰਾਂ ਲਈ 400-800 ਤੇ ਪ੍ਰਿੰਸੀਪਲਾਂ ਲਈ 700—1100 ਦਾ ਗਰੇਡ ਦੇਣ ਬਾਰੇ ; ਅਤੇ

3, ਪੋਸਟ ਗਰੈਜੂਏਟ ਲੈਕਚਰਾਰਾਂ ਨੂੰ 300—600 ਦਾ ਗਰੇਡ ਦੇਣ ਬਾਰੇ ।

ਨੰ: (1) ਮਾਮਲਾ ਵਿਚਾਰ ਅਧੀਨ ਹੈ ।

ਨੰ: (2) ਹੈਡਮਾਸਟਰਾਂ ਤੇ ਪ੍ਰਿੰਸੀਪਲਾਂ ਦੇ ਗਰੇਡ ਬਾਰੇ ਕੋਈ ਐਸੀ ਗੱਲ ਨਜ਼ਰ ਨਹੀਂ ਆਈ ਜਿਹੜੀ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਪ੍ਰਤੀਕੂਲ ਹੋਵੇ ।

ਨੰ: (3) ਸਰਕਾਰ ਨੇ ਕੁਠਾਰੀ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਹਾਈ ਤੇ ਹਾਇਰ ਸੈਕੰਡਰੀ ਸਕੂਲਾਂ ਲਈ ਮਾਸਟਰਾਂ ਦੀਆਂ 829 ਆਸਾਮੀਆਂ ਨੂੰ ਅਪ-ਗਰੇਡ ਕਰਕੇ ਲੈਕਚਰਾਰ ਦੇ 300-25-450/25-600 (ਪਹਿਲੇ ਅਤੇ ਦੂਜੇ ਦਰਜੇ ਦੇ ਐਮ.ਏ. ਤੇ ਐਮ. ਐਸ. ਸੀ.) ਅਤੇ 250-25-400/25-550 (ਤੀਜੇ ਦਰਜੇ ਦੇ ਐਮ. ਏ. ਤੇ ਐਮ. ਐਸ. ਸੀ.) ਗਰੇਡ ਵਿਚ ਬਦਲ ਦਿੱਤਾ ਹੈ । 742 ਲੈਕਚਰਾਰਾਂ ਦੀਆਂ ਅਸਾਮੀਆਂ ਪਹਿਲਾਂ ਸਨ ਤੇ ਇਹ ਕੁਲ 1571 ਹੋ ਗਈਆਂ ਹਨ । ਇਨ੍ਹਾਂ ਤੇ ਯੋਗ ਉਮੀਦਵਾਰਾਂ ਨੂੰ ਚੁਣਕੇ ਤਰੱਕੀ ਦੇ ਕੇ ਲਾਇਆ ਜਾ ਚੁਕਿਆ ਹੈ । ਹਰੇਕ ਮਾਸਟਰ ਜਿਸ ਨੇ ਪੋਸਟ ਗਰੈਜੂਏਟ ਮਾਸਟਰ ਦੀ ਡਿਗਰੀ ਪ੍ਰਾਪਤ ਕਰ ਲਈ ਹੋਵੇ, ਦਾ ਹੱਕ ਨਹੀਂ ਬਣ ਜਾਂਦਾ ਕਿ ਇਸ ਨੂੰ ਇਸ ਗਰੇਡ ਵਿਚ ਪਾ ਦਿੱਤਾ ਜਾਵੇ ਕਿਉਂਕਿ ਸਰਕਾਰ ਦੀ ਨੀਤੀ ਅਨੁਸਾਰ ਇਹ ਗਰੇਡ ਸੀਨੀਆਰਟੀ ਅਤੇ ਮੈਰਿਟ ਦੇ ਆਧਾਰ ਤੇ ਅਤੇ ਸਕੂਲਾਂ ਦੀਆਂ ਲੋੜਾਂ ਅਨੁਸਾਰ ਆਸਾਮੀਆਂ ਦੀ ਗਿਣਤੀ ਨੂੰ ਮੁਖ ਰੱਖ ਕੇ ਹੀ ਦਿੱਤੇ ਜਾਂਦੇ ਹਨ ।

ਪੰਜਾਬ ਸਰਕਾਰ ਨੇ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਸਾਰੀਆਂ ਸਟੇਟਾਂ ਤੋਂ ਪਹਿਲਾਂ ਲਾਗੂ ਕੀਤੀਆਂ ਹਨ । ਤਕਰੀਬਨ ਹਰ ਪੱਧਰ ਤੇ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਤੋਂ ਵੱਧ ਗਰੇਡ ਦਿੱਤੇ ਗਏ ਹਨ । ਮਿਸਾਲ ਦੇ ਤੌਰ ਪਰ ਕੁਠਾਰੀ ਕਮਿਸ਼ਨ ਨੇ ਟੀਚਰਾਂ ਅਤੇ ਮਾਸਟਰਾਂ ਲਈ ਨਿਮਨ-ਲਿਖਤ ਗਰੇਡ ਦੇਣ ਦੀ ਸਿਫਾਰਸ਼ ਕੀਤੀ ਸੀ :—

| | | | | |
|---|---|---|---|---|
| 1. | ਟੀਚਰਜ਼ | 1. | 125-250 | (85%) |
| | (ਜੇ. ਬੀ. ਟੀ.) | 2. | 250-300 | (15%) |
| 2. | ਮਾਸਟਰਜ਼ | 1. | 220-400 | (85%) |
| | (ਟਰੇਡ ਗਰੈਜੂਏਟਸ) | 2. | 400-500 | (15%) |

ਇਸ ਦੇ ਬਾਵਜੂਦ ਸਰਕਾਰ ਨੇ ਸਾਰੇ ਟੀਚਰਾਂ ਨੂੰ 125-300 ਦਾ ਅਤੇ ਸਾਰੇ ਮਾਸਟਰਾਂ ਨੂੰ 220—500 ਦਾ ਗਰੇਡ ਦਿੱਤਾ ਹੈ । ਸਾਫ ਜ਼ਾਹਰ ਹੈ ਕਿ ਟੀਚਰਾਂ/ਮਾਸਟਰਾਂ ਦੇ ਗਰੇਡ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਤੇ ਵੀ ਕਿਤੇ ਉੱਚੇ ਕਰ ਦਿੱਤੇ ਗਏ ਹਨ ।

[ਸਿਖਿਆ ਮੰਤਰੀ]

ਸਰਦਾਰ ਕਿਰਪਾਲ ਸਿੰਘ ਐਮ. ਐਲ. ਏ. ਵਲੋਂ ਧਿਆਨ ਦਿਵਾਊ ਨੋਟਿਸ ਨੰ: 25 ਦਾ ਜਵਾਬ।

ਵੀ. ਜੇ. ਹਸਪਤਾਲ ਅਤੇ ਇਸ ਸਬੰਧਤ ਹਸਪਤਾਲਾਂ (ਸਰਕਾਰੀ ਜ਼ਨਾਨਾ ਹਸਪਤਾਲ) ਅਤੇ ਰਾਮ ਲਾਲ ਅੱਖਾਂ, ਨੱਕ, ਕੰਨ ਅਤੇ ਗਲੇ ਦੇ ਹਸਪਤਾਲ ਆਦਿ ਵਿਚ ਮਰੀਜ਼ਾਂ ਦੇ ਵਾਰਸਾਂ ਦੇ ਰਹਿਣ ਆਦਿ ਦਾ ਪ੍ਰਬੰਧ ਹੇਠ ਲਿਖੇ ਅਨੁਸਾਰ ਹੈ :—

1. ਰਾਮ ਲਾਲ, ਅੱਖਾਂ ਦੇ ਹਸਪਤਾਲ, ਅਤੇ ਨੱਕ, ਕੰਨ, ਗਲੇ ਦਾ ਹਸਪਤਾਲ;—ਇਸ ਹਸਪਤਾਲ ਵਿਚ ਮਰੀਜ਼ਾਂ ਦੇ ਵਾਰਸਾਂ ਦੇ ਰਹਿਣ ਲਈ ਇਕ ਸਰਾਂ ਹੈ ਜਿਸ ਦੇ ਵਿਚ 150 ਤੋਂ 200 ਤੱਕ ਵਾਰਸਾਂ ਦੇ ਰਹਿਣ ਦਾ ਪ੍ਰਬੰਧ ਹੈ। ਅੱਖਾਂ ਦੇ ਆਪਰੇਸ਼ਨ ਦੇ ਮੌਸਮ ਵਿਚ ਉਥੇ ਮਰੀਜ਼ਾਂ ਅਤੇ ਉਨ੍ਹਾਂ ਦੇ ਵਾਰਸਾਂ ਦੀ ਬਹੁਤਾਤ ਹੁੰਦੀ ਹੈ ਪਰ ਤਾਂ ਵੀ ਉਨ੍ਹਾਂ ਦੇ ਰਹਿਣ ਦਾ ਪ੍ਰਬੰਧ ਤਸੱਲੀ-ਬਖਸ਼ ਹੈ।
2. ਸਰਕਾਰੀ ਜ਼ਨਾਨਾ ਹਸਪਤਾਲ—ਇਸ ਹਸਪਤਾਲ ਵਿਚ ਸਰਕਾਰ ਵਲੋਂ ਮਰੀਜ਼ਾਂ ਦੇ ਵਾਰਸਾਂ ਦੇ ਰਹਿਣ ਲਈ ਕੋਈ ਪ੍ਰਬੰਧ ਨਹੀਂ ਹੈ। ਇਸ ਹਸਪਤਾਲ ਵਿਚ ਟੱਟੀਆਂ ਦਾ ਪ੍ਰਬੰਧ ਕੀਤਾ ਹੋਇਆ ਹੈ ਜੋ ਕਿ ਖਾਸ ਤੌਰ ਤੇ ਮਰੀਜ਼ਾਂ ਦੇ ਵਾਰਸਾਂ ਲਈ ਹੀ ਹਨ। ਇਸ ਹਸਪਤਾਲ ਦੇ ਸਾਹਮਣੇ ਇਕ ਮੰਦਰ ਹੈ ਜਿਥੇ ਮਰੀਜ਼ਾਂ ਦੇ ਵਾਰਸ ਆਮ ਤੌਰ ਤੇ ਰਹਿੰਦੇ ਹਨ।
3. ਵੀ.ਜੇ. ਹਸਪਤਾਲ;—ਇਸ ਹਸਪਤਾਲ ਵਿਚ ਮਰੀਜ਼ਾਂ ਦੇ ਰਹਿਣ ਲਈ ਕੋਈ ਪ੍ਰਬੰਧ ਨਹੀਂ। ਪਰ ਇਹ ਹਸਪਤਾਲ ਸ਼ਹਿਰ ਦੇ ਬਿਲਕੁਲ ਨਾਲ ਹੋਣ ਕਰਕੇ ਮਰੀਜ਼ਾਂ ਦੇ ਵਾਰਸ ਆਮ ਕਰਕੇ ਨਾਲ ਲਗਦੀਆਂ ਸਰਾਵਾਂ ਜਾਂ ਹੋਟਲਾਂ ਵਿਚ ਰਹਿੰਦੇ ਹਨ। ਗੰਭੀਰ ਮਰੀਜਾਂ ਦੇ ਵਾਰਸਾਂ ਨੂੰ ਉਨ੍ਹਾਂ ਪਾਸ ਵਾਰਡਾਂ ਅੰਦਰ ਹੀ ਰਹਿਣ ਦੀ ਆਗਿਆ ਦੇ ਦਿੱਤੀ ਜਾਂਦੀ ਹੈ।

ਜਿੱਥੋਂ ਤੱਕ ਮਰੀਜ਼ਾਂ ਦੀ ਘੱਟ ਸਹੂਲਤਾਂ ਦਾ ਪ੍ਰਬੰਧ ਹੈ ਇਹ ਇਸ ਕਾਰਨ ਹੈ ਕਿ ਜੋ ਇਨ੍ਹਾਂ ਹਸਪਤਾਲਾਂ ਦੀਆਂ ਬਿਲਡਿੰਗਾਂ ਹਨ ਉਹ ਬਹੁਤ ਪੁਰਾਣੀਆਂ ਬਣੀਆਂ ਹੋਈਆਂ ਹਨ ਅਤੇ ਹਸਪਤਾਲ ਆਮ ਤੌਰ ਤੇ ਓਵਰਕਰਾਊਡਿਡ ਰਹਿੰਦੇ ਹਨ।

ਨਵੇਂ ਮੈਡੀਕਲ ਐਨਕਲੇਵ, ਅੰਮ੍ਰਿਤਸਰ ਵਿਖੇ 500 ਬੈਡ ਹਸਪਤਾਲ ਬਨਾਉਣ ਦੀ ਤਜਵੀਜ਼ ਹੈ। ਹੁਣੇ ਹੀ ਇਸ ਹਸਪਤਾਲ ਦੇ ਵਿੱਚ ਇਕ ਆਊਟਡੋਰ ਪੇਸ਼ੈਂਟ ਡੀਪਾਰਟਮੈਂਟ ਬਲਾਕ ਰੁ: 3482700/- ਦੀ ਲਾਗਤ ਨਾਲ ਬਨਾਉਣ ਦੀ ਪ੍ਰਸ਼ਾਸ਼ਕੀ ਪਰਵਾਨਗੀ ਦੇ ਦਿੱਤੀ ਹੈ। ਇਹ ਬਲਾਕ ਬਨਣ ਨਾਲ ਮਰੀਜ਼ਾਂ ਨੂੰ ਹੋਰ ਸਹੂਲਤਾਂ ਮਿਲ ਸਕਨਗੀਆਂ। ਜਿਥੋਂ ਤੀਕ ਵਾਰਸਾਂ ਦੇ ਰਹਿਣ ਲਈ ਕੋਈ ਸਹੂਲਤਾਂ ਅਤੇ ਇਹੋ ਜੇਹੀਆਂ ਹੋਰ ਸਾਧਨ ਕਰਨ ਦਾ ਸਵਾਲ ਹੈ ਸਰਕਾਰ ਦੇ ਪਾਸ ਅਜੇ ਕੋਈ ਸਕੀਮ ਵਿਚਾਰ ਅਧੀਨ ਨਹੀਂ ਹੈ।

---

## SUPPLEMENTARY ESTIMATES (SECOND INSTALMENT) 1969-70

1. Discussion on the Estimates of the expenditure charged on the Revenues of the State.
2. Voting of the Demands for Supplementary Grants.

**Mr. Speaker** : Now we take up discussion on Supplementary Estimates. (Second Instalment) for the year 1969-70.

Any hon. Member who wishes to raise discussion on the expenditure charged on the revenues of the State may do so.

(No Member rose to speak).

If the House agrees, according to the previous practice, all the demands for Supplementary Estimates will be deemed to have been read and moved. The Hon. Members while speaking may indicate the demand on which they would like to raise discussion. Guillotine will be applied at 6.00 p.m. At that time I will put the demands one by one to the vote of the House.

That a supplementary sum not exceeding Rs. 15,64,960 be granted to the Governor to defray the charges that will come in course of payment for the year ending 31st March, 1970 in respect of 9—Land Revenue.

That a Supplementary sum not exceeding Rs. 10,32,800 be granted to the Governor to defray the charges that will come in course of payment for the year ending 31st March. 1970 in respect of 35—Industries.

That a Supplementary sum not exceeding Rs. 2,91,800 be granted to the Governor to defray the charges that will come in course of payment for the year ending 31st March, 1970, in respect of 42—Multipurpose River Scheme.

That a Supplementary sum not exceeding Rs. 7,50,000 be granted to the Governor to defray the charges that will come in course of payment for the year ending 31st March, 1970, in respect of 43—Irrigation, Navigation, Embankment and Drainage Works (Commercial).

That a Supplementary sum not exceeding Rs. 3,00,000 be granted to the Governor to defray the charges that will come in course of payment for the year ending 31st March, 1970 in respect of 44—Irrigation, Navigation, Embankment and Drainage Works (Non-Commercial).

That a Supplementary sum not exceeding Rs. 73,380 be granted to the Governor to defray the charges that will come in course of payment for the year ending 31st March, 1970, in respect of Charges on Irrigation Establishment.

That a Supplementary sum not exceeding Rs. 4,90,300 be granted to the Governor to defray the charges that will come in course of payment for the year ending 31st March, 1970, in respect of 50—Public Works.

That a Supplementary sum not exceeding Rs. 11,73,430 be granted to the Governor to defray the charges that will come in course of payment for the year ending 31st March, 1970, in respect of 57—Road and Water Transport Scheme.

That a Supplementary sum not exceeding Rs. 2,20,260 be granted to the Governor to defray the charges that will come in course of payment for the year ending 31st March, 1970, in respect of 65—Pensions and other Retirement Benefits.

That a Supplementary sum not exceeding Rs. 17,56,990 be granted to the Governor to defray the charges that will come in course of payment for the year ending 31st March, 1970, in respect of 70—Forests.

[Mr. Speaker]

That a Supplementary sum not exceeding Rs. 45,06,600 be granted to the Governor to defray the charges that will come in course of payment for the year ending 31st March, 1970, in respect of 98—Capital Outlay on Multipurpose River Scheme.

That a supplementary sum not exceeding Rs. 6,10,000 be granted to the Governor to defray the charges that will come in course of payment for the year ending 31st March, 1970, in respect of 103—Capital Outlay on Public Works.

That a Supplementary sum not exeeeding Rs. 81,400 be granted to the Governor to defray the charges that will come in course of payment for the year ending 31st March, 1970, in respect of 114—Capital Outlay on Road and Water Transport Scheme.

That a Supplementary sum not exceeding Rs. 10,86,02,050 be granted to the Governor to defray the charges that will come in course of payment for the year ending 31st March, 1970. in respect of Loans to Local Funds—Private Parties etc ,

**चौधरी बलबीर सिंह** (होशियारपुर ) : अध्यक्ष महोदय, यह जो सप्लीमैंटरी ऐस्टीमेटस इस डिमांड के वक्त इस सदन में पेश किये गये हैं इनमें से एक के मुतालिक मैं यहां पर अर्ज करना चाहता हूँ ।

इसमें जो 44 इरीगेशन और नैवीगेशन की डिमांड है इस में शाहपुर कंडी एरिये के लिए पंपिग सैटस लगाने के लिये एक लिफ्ट स्कीम के तहत रुपये की मांग की गई है ।

(इस समय श्री उपाध्यक्ष ने श्री अध्यक्ष की कुरसी संभाली ।)

4.51 P.M.

इस के साथ ही एक और डिमांड है, डिमांड नंबर 43 जिस में बांध बगैरा की रीपेअर्ज़ के लिये मांग की गई है । यह मांग महकमा नहिरवालों की तरफ से पेश की गई है । इस सिलसिले में ऐस्टीमेटस कमेटी ने जांच पड़ताल की है और कोशिश की कि मौके पर जा कर पता लगाया जाये कि जो काम होते हैं वह कहां तक दरुस्त होते हैं । मगर वहां जाकर पता चला कि बहुत सी कार्रवाई इस में फरजी होती है । कुछ बांध अभी मुकम्मल नहीं होते और बारिश में टूट जाते हैं, यह कोई अंदाज़ा लगा ही नहीं सकता कि असल में कितने बने और इनमें से टूट कितने गये, वहां पर क्या खर्च हुआ और क्या नहीं किया गया । यह जो इस तरह की रिपेअर्ज़ के बिल दिये जाते हैं इनमें लाखों रुपये का हर साल गबन होता है । इस सिलसिले में मैंने एक काल अटैनशन मोशन दी थी । उसमें यहां अजीब बात मैंने पढ़ी थी कि महकमा की रिपोर्ट के मुताबिक जब 72,000 C.S.F. पानी आया तो इन का महज़ 6 लाख रुपया माईनर रिपेअर्ज पर खर्च हुआ और जब 15,20 हजार C.S.F. पानी आया तो इनका 40 लाख से ऊपर कैसे खर्च आ गया ? मैं अर्ज़ करूँ कि यह गोल माल करने के लिये आफीसर्ज का एक खास दायरा बना हुआ है जो बारिशों के दिनों से कुछ वक्त पहले ऐस्टीमेटस डिपार्टमैंट वालों को बनाने के लिये कहते हैं, जब यह तखमीने पास हो जाते हैं तो पानी सैलाब का आता है और यह कहना शुरू कर देते हैं कि इतने बांध बनाये गये थे जो सारे के सारे पानी में बह गये और इस तरह से फरज़ी बिलों का पैसा मिल मिला कर हड़प कर लिया जाता है । इस हाऊस में एक सवाल के जवाब के सिलसिले में इस महकमा के मुतालिक बताया गया था कि इन्होंने G.P. wire की खरीद की, रूल्ज़ के मुताबिक यह जहां भी परचेज़ होकर जाती

है यह रेलवे के जरिये ले जाई जाती है मगर अमृतसर के लिये लुध्याना से वायर खरीद हुई और वह स्पेशल ट्रक्स पर लुध्याना से अमृतसर भेजी गई मगर जो चुंगी की रकम अमृतसर में दाखिल होने की दी गई वह लुध्याना की चुंगी की परची से कहीं कम थी। यानी माल खरीदा असल से कम और जो बिल बनाये गये वह ज्यादा रकम के थे, यह मामला भी ऐस्टीमेटस कमेटी के सामने आया है और उन्होंने कहा है कि अगर महकमा पर कड़ी निगरानी की जाये तो इस ढंग से यह रुपया बचाया जा सकता है। महकमे वालों को कितना रूपया दिया जाता है वह इसका ठीक ढंग से इस्तेमाल करने की कोशिश करे। जिस काम के लिये ऐस्टीमेटस पास होते हैं उनमें अगर ईमानदारी से बचत करने की कोशिश करें तो काफी रुपया बचाया जा सकता है। मगर इस महकमे में तो रिश्वत जोरों पर चल रही है और भारी तादाद में गड़बड़ मालूम होती है। जो भी आजकल पिछले 4–5 सालों के काम देखने में आते हैं उन सब में दराड़ आ गई हैं। इसका मतलब यह है कि जो सामान जिस रेशो से मिक्स होकर लगना चाहिए वह नहीं लगता जिसकी वजह से ऐसी बातें होती हैं और जिसकी वजह से सरकार का बहुत नुकसान होता है। होता यह है कि दोबारा फिर खर्च करने के लिये सरकार को ऐस्टीमेटस बनाने पड़ते हैं।

एक और खर्च जो महकमे के अफसरान की अहलियत की वजह से सरकार को करना पड़ रहा है वह है डिगरियों का जो सरकार पर कोर्टस में होती हैं। यह कुछ एमाऊंटस की मात्रा होती है जो सरकार को एक नोटिस मिलने पर लेनी पड़ती है। जब किसी के साथ बे इन्साफी होती है तो उसका डियू शेयर उसे दिया नहीं जाता तो वह बजाये इसके कि दफतर में किसी आदमी को पैसा देकर खर्च करे वह कोर्ट में जाकर मुकदमा लड़ता है और डिक्री हासल कर लेता है। सरकार को असल के इलावा और भी पैसा देना पड़ता है। यह जो ऐस्टीमेटस पेश किये गए हैं इसमें एक ऐसी ही मांग 10 हजार रुपये की मांग की गई है और यह माँग हर साल हमारे सामने आती है। अगर जिस आदमी का कोई बकाया है और उस को वक्त पर पैसा दे दिया जाये तो इससे काफी कुरप्शन बंद हो सकती है। दूसरे जिस आदमी को पैसा मिलना है वह उसे जरूरत के वक्त पर मिल सकता है। बिला वजह कोर्टस में सरकार के खिलाफ रिमार्कस होते हैं वह भी नहीं होंगे। ऐसे केसिज बहुत से होते हैं जिनके पहले नोटिस की परवाह नहीं की जाती और यह कोर्टस में जाकर ही इन पर असर होता है। पैन्शन बढ़ जान की वजह से भी कुछ सप्लीमैंटरी एस्टीमेटस पेश किये गए हैं, मगर इस पैनशन स्कीम के मुतालिक दुबारा विचार करने की ज़रूरत है। वह यह कि जिस पोस्ट की तनखाह आज से 10 साल पहले 20/– थी आज उसकी 200/- है पैन्शन तन्खाह पर मिलती है। आज से 10 साल पहले वह काम करने वाले की पैनशन तो मामूली बनेगी मगर मौजूदा आदमी की जो उसी पोस्ट पर काम करता है उनकी बहुत ज्यादा पैनशन बनती है। हालांकि पहले रिटायर्ड आदमी के लिये भी वही महिंगाई है जो हाल में रिटायर्ड हुए के लिये है। यह फर्क दूर होना चाहिए। यह बहुत बड़ी डिसपैरिटी है, डिसक्रीमीनेशन है। एक ओहदे पर एक महकमे में काम करने वालों की पैन्शन में इतना फर्क नहीं होना चाहिए। सरकार ने कुछ पैन्शने बढ़ाई हैं इस के लिए मैं सरकार को बधाई देता हूँ। परन्तु मैं समझता हूँ कि पैन्शनें प्रोपोशनली बढ़ाई जानी चाहिए। जितनी पैन्शन एक ओहदे पर काम करने वाला आज रिटायर होने पर आज लेता है उतनी ही पहले रिटायर होने वाले को मिलनी चाहिए सरकार को इस बारे में एक कमेटी बना कर यह कमी दूर कर देनी

[चौधरी बलबीर सिंह]

चाहिए। इसके साथ ही मैं यह कहना चाहता हूँ कि इस अनुपूरक ऐस्टीमेट की पलानिंग पहले होनी चाहिए। मैं समझता हूँ कि जो स्कीमें बजट में पास होती हैं.परन्तु बाद में किसी को औबलाईज करने के लिये पोलिटीकल कारणों से पूरी नहीं की जातीं तथा नयी स्कीम चालू कर दी जाती हैं किसी को ओबलाईज करने के लिए, यह सारे हाऊस की हत्तक है कि मैं मंत्री महोदय से प्रार्थना करूँगा कि वह आयंदा ऐसी चीज़ को रोकने की कोशिश करें।

ਚੌਧਰੀ ਰਾਮ ਸਿੰਘ (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਡਿਮਾਂਡ ਨੰ: 1 ਤੇ ਬੋਲਾਂਗਾ। ਸਰਕਾਰ ਨੇ ਇਸ ਦੇ ਲਈ, 18, 64, 960 ਰੁਪਏ ਮੰਗੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੇ 1 ਫਰਵਰੀ, 1968 ਨੂੰ ਸਰਕਾਰੀ ਮੁਲਾਜ਼ਮਾਂ ਦੀਆਂ ਤਨਖ਼ਾਹਾਂ ਵਧਾਈਆਂ ਸਨ। ਪਰ ਮੈਂ ਅਰਜ਼ ਕਰਦਾ ਹਾਂ ਕਿ ਇਹ ਤਨਖ਼ਾਹਾਂ ਵੱਡੇ ਵੱਡੇ ਅਫ਼ਸਰਾਂ ਦੀਆਂ ਹੀ ਜ਼ਿਆਦਾ ਵਧਾਈਆਂ ਗਈਆਂ ਹਨ। ਪਰ ਟੀਚਰਜ਼ ਅਤੇ ਤੀਸਰੇ ਤੇ ਚੌਥੇ ਦਰਜੇ ਦੇ ਮੁਲਾਜ਼ਮ ਅੱਜ ਵੀ ਅਸੰਤੁਸ਼ਟ ਫਿਰਦੇ ਹਨ। ਅਤੇ ਪੰਜਾਬ ਵਿਚ ਹੜਤਾਲ ਕਰਨ ਨੂੰ ਤਿਆਰ ਹਨ। ਸੀ ਐਮ. ਸਾਹਿਬ ਨੇ ਵੀ ਉਨ੍ਹਾਂ ਨੂੰ ਬੇਨਤੀ ਕੀਤੀ ਹੈ ਕਿ ਹੜਤਾਲ ਨਾ ਕਰਨ ਪਰ ਉਹ ਇਸ ਅਪੀਲ ਨੂੰ ਵੀ ਨਹੀਂ ਮੰਨੇ ਅਤੇ ਉਨ੍ਹਾਂ ਦੀ ਹੜਤਾਲ ਰੋਕਣ ਲਈ ਜ਼ਰੂਰੀ ਹੈ ਕਿ ਉਨ੍ਹਾਂ ਦੀਆਂ ਅਨਾਮਲੀਜ਼ ਦੂਰ ਕੀਤੀਆਂ ਜਾਣ। ਦੂਸਰੀ ਗੱਲ ਇਹ ਹੈ ਕਿ ਵਰਕ ਚਾਰਜ 20, 20-30–30 ਸਾਲ ਦੀ ਨੌਕਰੀ ਕਰਕੇ ਵੀ ਪੱਕੇ ਨਹੀਂ ਹੁੰਦੇ। ਉਨ੍ਹਾਂ ਦੀ ਮੰਗ ਹੈ ਕਿ ਉਨ੍ਹਾਂ ਨੂੰ 4 ਸਾਲ ਦੀ ਸਰਵਿਸ ਤੋਂ ਬਾਅਦ ਪੱਕਾ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਵੀ ਪੈਨਸ਼ਨ ਅਤੇ ਪ੍ਰਾਵੀਡੈਂਟ ਫ਼ੰਡ ਦੀਆਂ ਸਹੂਲਤਾਂ ਦਿੱਤੀਆਂ ਜਾਣ। ਮੈਂ ਫਾਈਨੈਂਸ ਮਨਿਸਟਰ ਅਤੇ ਪੰਜਾਬ ਸਰਕਾਰ ਨੂੰ ਅਰਜ਼ ਕਰਾਂਗਾ ਕਿ ਉਹ ਇਨ੍ਹਾਂ ਦੀਆਂ ਮੰਗਾਂ ਮੰਨ ਕੇ ਪੰਜਾਬ ਦੇ ਵਿਚ ਜੋ ਅਜ ਕ੍ਰਾਈਸਿਜ਼ ਆਇਆ ਹੋਇਆ ਹੈ ਇਸ ਨੂੰ ਦੂਰ ਕਰਨ। ਨਹੀਂ ਤਾਂ ਪੰਜਾਬ ਦੀ ਤਰੱਕੀ ਰੁਕ ਜਾਵੇਗੀ। ਅਗੇ ਚੰਡੀਗੜ੍ਹ ਦੇ ਮਸਲੇ ਕਰਕੇ ਪੰਜਾਬ ਦੀ ਤਰੱਕੀ 2-3 ਮਹੀਨੇ ਰੁਕੀ ਰਹੀ ਹੈ, ਜੇ ਹੁਣ ਇਹ ਹਾਲਾਤ ਠੀਕ ਨਾ ਕੀਤੇ ਗਏ ਤਾਂ ਫਿਰ ਪੰਜਾਬ ਦੀ ਤਰੱਕੀ ਰੁਕ ਜਾਵੇਗੀ। ਅੱਜ ਛੋਟੇ ਮੁਲਾਜ਼ਮਾਂ ਦੇ ਵਿਚ ਬੇਚੈਨੀ ਅਤੇ ਹਰਾਸਮੈਂਟ ਹੈ, ਇਸ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ। ਤਾਂ ਕਿ ਉਹ ਸਾਰੇ ਪੰਜਾਬ ਦੀ ਤਰੱਕੀ ਦੇ ਲਈ ਕੰਮ ਕਰ ਸਕਣ। ਫਿਰ ਸਫ਼ਾ 2 ਤੇ Interest on debt and other obligations ਦੀ ਡਿਮਾਂਡ ਹੈ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਨੂੰ ਹਰ ਸਾਲ 10-11 ਕਰੋੜ ਰੁਪਿਆ ਵਿਆਜ ਦਾ ਦੇਣਾ ਪੈਂਦਾ ਹੈ। ਇਸ ਦੇ ਲਈ ਮੈਂ ਸੁਝਾਓ ਦਿੰਦਾ ਹਾਂ ਕਿ ਖ਼ਰਚ ਘਟਾਉਣੇ ਚਾਹੀਦੇ ਹਨ ਅਤੇ ਆਮਦਨ ਵਧਾਉਣੀ ਚਾਹੀਦੀ ਹੈ। ਇਸ ਦੇ ਲਈ ਮੈਂ ਅਰਜ਼ ਕਰਦਾ ਹਾਂ ਕਿ ਮੈਂ ਸੁਝਾਵ ਦਿੱਤਾ ਸੀ ਕਿ ਬਿਲ ਪ੍ਰਿੰਟਿਡ ਹੋਣੇ ਚਾਹੀਦੇ ਹਨ ਤਾਂ ਕਿ ਦੁਕਾਨਦਾਰ ਸੇਲਜ਼-ਟੈਕਸ ਦੇ ਵਿਚ ਚੋਰੀ ਨਾ ਕਰ ਸਕਣ। ਜਦੋਂ ਰੋਡਵੇਜ਼ ਵਾਲੇ ਆਪਣੇ ਟਿਕਟ ਇਸਤੇਮਾਲ ਕਰ ਸਕਦੇ ਹਨ ਤਾਂ ਇਸ ਮਹਿਕਮੇ ਵਾਲੇ ਆਪਣੇ ਪ੍ਰਿੰਟਿਡ ਬਿਲ ਕਿਉਂ ਨਹੀਂ ਇਸਤੇਮਾਲ ਕਰ ਸਕਦੇ। ਇਸ ਤਰੀਕੇ ਦੇ ਨਾਲ ਸ਼ੇਲਜ਼ ਟੈਕਸ ਦੀ ਚੋਰੀ ਰੋਕੀ ਜਾ ਸਕਦੀ ਹੈ ਅਤੇ ਕਰਜ਼ਾ ਲੈਣ ਦਾ ਰੁਝਾਨ ਘਟਾਇਆ ਜਾ ਸਕਦਾ ਹੈ। ਇਸ ਦੇ ਨਾਲ ਹੀ ਮੈਂ ਅਰਜ਼ ਕਰਦਾ ਹਾਂ ਕਿ ਇਥੇ ਇਕ ਰੀਸੋਰਸਿਜ਼ ਕਮੇਟੀ ਬਣੀ ਹੋਈ ਹੈ. ਉਸ ਦੀ ਰਿਪੋਰਟ ਆਈ ਹੈ ਕਿ ਨਹੀਂ ਆਈ ਇਸ ਦਾ ਤਾਂ ਮੈਨੂੰ ਪਤਾ ਨਹੀਂ ਪਰ ਉਸ ਕਮੇਟੀ ਨੇ ਹਾਲੇ

5-6 ਮਹੀਨੇ ਹੋਰ ਰਹਿਣਾ ਹੈ । ਇਸ ਦਾ ਖ਼ਰਚ ਸੂਬੇ ਦੇ ਸਿਰ ਤੇ ਪੈ ਰਿਹਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਸ ਕਿਸਮ ਦੇ ਖ਼ਰਚ ਘਟਾ ਕੇ ਕਰਜ਼ਾ ਲੈਣ ਦਾ ਰੁਝਾਨ ਘਟਾਉਣਾ ਚਾਹੀਦਾ ਹੈ ਤਾਂ ਕਿ ਜੋ 10—12 ਕਰੋੜ ਸੂਦ ਸਾਨੂੰ ਦੇਣਾ ਪੈਂਦਾ ਹੈ ਉਹ ਕਿਧਰੇ ਹੋਰ ਤਰੱਕੀ ਕਰਨ ਤੇ ਖਰਚ ਕੀਤਾ ਜਾ ਸਕੇ ।

ਫਿਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਐਜੂਕੇਸ਼ਨ ਦੇ ਵਾਸਤੇ ਰੁਪਿਆ ਮੰਗਿਆ ਹੈ । ਇਹ ਬੜੀ ਖੁਸ਼ੀ ਦੀ ਗੱਲ ਹੈ । ਪਰ ਇਸ ਦੇ ਨਾਲ ਹੀ ਮੈਂ ਪੰਜਾਬ ਯੂਨੀਵਰਸਿਟੀ ਬਾਰੇ ਵੀ ਕੁਝ ਕਹਿਣਾ ਚਾਹੁੰਦਾ ਹਾਂ । ਕਦੇ ਇਹ ਯੂਨੀਵਰਸਿਟੀ ਪੰਜਾਬ ਅੱਜ ਦੇ ਹਿਮਾਚਲ, ਅੱਜ ਦੇ ਹਰਿਆਣੇ ਅਤੇ ਜੰਮੂ ਕਸ਼ਮੀਰ ਪ੍ਰਾਂਤ ਦੇ ਵੀ ਇਮਤਿਹਾਨ ਲੈਂਦੀ ਸੀ । ਪਰ ਹੁਣ ਇਹ ਯੂਨੀਵਰਸਿਟੀ ਬੜੀ ਮਹਿਦੂਦ ਜਿਹੀ ਹੋ ਕੇ ਰਹਿ ਗਈ ਹੈ । ਹਿਮਾਚਲ ਵਾਲੇ ਆਪਣੀ ਯੂਨੀਵਰਸਿਟੀ ਬਣਾ ਰਹੇ ਹਨ ਅਤੇ ਹਰਿਆਣੇ ਵਾਸਤੇ ਵਖਰੀ ਯੂਨੀਵਰਸਿਟੀ ਬਨਾਉਣ ਦੀ ਕੋਸ਼ਿਸ਼ ਹੋ ਰਹੀ ਹੈ । ਪੰਜਾਬ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਇਕ ਯੂਨੀਵਰਸਿਟੀ ਹੋਰ ਬਣ ਗਈ ਹੈ । ਇਹ ਭਾਵੇਂ ਬੜੀ ਖੁਸ਼ੀ ਦੀ ਗੱਲ ਹੈ । ਉਨ੍ਹਾਂ ਦੇ ਚੰਗੇ ਵਿਚਾਰ ਇਸ ਤਰੀਕੇ ਦੇ ਨਾਲ ਲੋਕਾਂ ਤੱਕ ਪਹੁੰਚਣਗੇ । ਪਰ ਮੇਰੀ ਅਰਜ਼ ਇਹ ਹੈ ਕਿ ਪੰਜਾਬ ਯੂਨੀ-ਵਰਸਿਟੀ ਜੋ ਕਿ ਹਿੰਦੁਸਤਾਨ ਦੀ ਇਕ ਬੇਹਤਰੀਨ ਯੂਨੀਵਰਸਿਟੀ ਹੈ, ਇਸ ਨੂੰ ਮਹਿਦੂਦ ਨਹੀਂ ਕਰਨਾ ਚਾਹੀਦਾ । ਸਗੋਂ ਇਸ ਤੋਂ ਪੰਜਾਬ ਨੂੰ ਤਰੱਕੀ ਦੇਣ ਦਾ ਕੰਮ ਲੈਣਾ ਚਾਹੀਦਾ ਹੈ । ਇਸ ਯੂਨੀਵਰਸਿਟੀ ਨੇ ਬੜੇ ਬੜੇ ਵਡੇ ਦਿਮਾਗ ਪੈਦਾ ਕੀਤੇ ਹਨ । ਵੱਡੇ ਵੱਡੇ ਲੋਕ ਪੈਦਾ ਕੀਤੇ ਹਨ । ਇਸ ਲਈ ਇਸ ਯੂਨੀਵਰਸਿਟੀ ਨੂੰ ਖਤਮ ਕਰ ਦੇਣਾ ਠੀਕ ਨਹੀਂ ਹੋਵੇਗਾ। ਇਹ ਇਕ ਵਹਿਮ ਪਿਆ ਹੋਇਆਂ ਹੈ ਕਿ ਇਸ ਯੂਨੀਵਰਸਿਟੀ ਤੇ ਆਰੀਆ ਸਮਾਜੀਆਂ ਦਾ ਕਬਜ਼ਾ ਹੈ । ਇਹ ਵਹਿਮ ਦੂਰ ਕਰ ਦੇਣਾ ਚਾਹੀਦਾ ਹੈ ਅਤੇ ਇਸ ਯੂਨੀਵਰਸਿਟੀ ਦਾ ਪਹਿਲਾ ਸਟੇਟਸ ਹੀ ਕਾਇਮ ਰਖਿਆ ਜਾਣਾ ਚਾਹੀਦਾ ਹੈ । ਤਾਂ ਕਿ ਇਹ ਪਹਿਲਾਂ ਦੀ ਤਰ੍ਹਾਂ ਹੀ ਪੰਜਾਬ ਦੇ ਨੌਜਵਾਨਾਂ ਨੂੰ ਅੱਗੇ ਵਧਾ ਸਕੇ ।

ਫਿਰ ਡਿਪਟੀ ਸਪੀਕਰ ਸਾਹਿਬ ਮੈਨੂੰ ਇਸ ਦੇ ਨਾਲ ਹੀ ਹਿੰਦੀ ਦਾ ਖਿਆਲ ਆਉਂਦਾ ਹੈ। ਇਥੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਹਿੰਦੀ ਦੇ ਲਈ ਇਕ ਵਖਰਾ ਸੈਲ ਕ੍ਰੀਏਟ ਕੀਤਾ ਜਾਵੇਗਾ । ਮੈਂ ਸਮਝਦਾ ਹਾਂ ਕਿ ਇਹ ਬਹੁਤ ਚੰਗੀ ਗੱਲ ਹੈ । ਕਿਉਂਕਿ ਹਿੰਦੀ ਸਾਡੀ ਮਾਤਰੀ ਭਾਸ਼ਾ ਹੈ । ਇਸ ਤੋਂ ਬਿਨਾ ਇਕ ਹੋਰ ਖ਼ਤਰਾ ਇਹ ਹੈ ਕਿ ਜਦੋਂ ਪੰਜਾਬ ਦਾ ਨੌਜਵਾਨ ਬੀ. ਏ. ਕਰਕੇ ਆਈ. ਏ. ਐਸ., ਆਈ. ਪੀ. ਐਸ. ਜਾਂ ਆਈ. ਐਫ. ਐਸ. ਦਾ ਇਮਤਿਹਾਨ ਦੇਵੇਗਾ ਜਾਂ ਜੋ ਪੰਜਾਬੀ ਅੱਜ 30% ਫੌਜ ਵਿਚ ਹਨ । ਜੇ ਹਿੰਦੀ ਦਾ ਸਟੈਂਡਰਡ ਇਥੇ ਕਮਜ਼ੋਰ ਹੋ ਗਿਆ ਤਾਂ ਪੰਜਾਬ ਵਿਚ ਕੋਈ ਵੀ ਪੰਜਾਬੀ ਆਈ. ਏ. ਐਸ. ਇਸ ਸੈਕਟਰੀਏਟ ਵਿਚ ਨਹੀਂ ਰਹਿ ਸਕੇਗਾ । 16/20 ਸਾਲ ਬਾਅਦ ਸਾਡਾ ਕੋਈ ਆਈ. ਏ. ਐਸ. ਸੈਂਟਰਲ ਸੈਕਰੀਟੇਰੀਏਟ ਵਿਚ ਨਹੀਂ ਰਹਿ ਸਕੇਗਾ । ਅੱਜ ਤੋਂ ਬਹੁਤ ਦੇਰ ਪਹਿਲਾਂ ਸੈਂਟਰਲ ਸੈਕਰੀਟੇਰੀਏਟ ਵਿਚ ਬੰਗਾਲੀ ਔਰ ਮਦਰਾਸੀ ਇਸ ਵਾਸਤੇ ਉਥੇ ਕਬਜ਼ਾ ਕਰੀ ਬੈਠੇ ਸੀ, ਕਿਉਂਕਿ ਉਹ ਅੰਗਰੇਜ਼ੀ ਚੰਗੀ ਤਰ੍ਹਾਂ ਜਾਣਦੇ ਸੀ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਹਿੰਦੀ ਦਾ ਸੈਲ ਮਜ਼ਬੂਤ ਬਣਾਇਆ ਜਾ ਰਿਹਾ ਹੈ, ਉਸ ਨੂੰ ਹੋਰ ਮਜ਼ਬੂਤ ਬਣਾਇਆ ਜਾਵੇ । ਇਸ ਤਰ੍ਹਾਂ ਨਾ ਹੋਵੇ ਕਿ 15/20 ਸਾਲ ਬਾਅਦ ਇਥੇ ਸਿਰਫ਼ ਅਨਪੜ੍ਹ ਹੀ ਰਹਿ ਜਾਣ ਔਰ ਆਈ. ਏ. ਐਸ/ਆਈ. ਪੀ. ਐਸ. ਔਰ ਮਿਲਿਟਰੀ ਵਿਚ ਜੋ ਅਫ਼ਸਰ ਬਣਨੇ ਹਨ, ਉਹ ਬਣਨੇ ਰਹਿ ਜਾਣ ।

[ ਚੌਧਰੀ ਰਾਮ ਸਿੰਘ ]

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਕ ਹੋਰ ਪ੍ਰਾਰਥਨਾ ਕਰਨੀ ਚਾਹੁੰਦਾ ਹਾਂ, ਉਹ ਇਹ ਹੈ ਕਿ ਸੰਨ 1951 ਦੀ ਮਰਦਮਸ਼ੁਮਾਰੀ ਵਿਚ ਜਦੋਂ ਝਗੜਾ ਪਿਆ ਤਾਂ ਪਰਾਈਮ ਮਨਿਸਟਰ ਸਾਹਿਬ, ਪੰਡਤ ਨਹਿਰੂ ਨੇ ਭਾਸ਼ਾਈ ਕਲਾਜ਼ ਉੜਾ ਦਿਤੀ ਸੀ। ਇਸ ਤਰ੍ਹਾਂ ਕਰਨ ਨਾਲ ਪੰਜਾਬ ਵਿਚ ਜੋ ਝਗੜਾ ਹੋਣ ਵਾਲਾ ਸੀ ਉਹ ਰੁਕ ਗਿਆ ਸੀ। ਅਤੇ ਪੰਜਾਬ ਦਾ ਵਾਤਾਵਰਨ ਪੀਸਫੁਲ ਹੋ ਗਿਆ ਸੀ। ਲੇਕਿਨ 1961 ਵਿਚ ਉਹ ਭਾਸ਼ਾਈ ਖਾਨਾ ਰਹਿ ਗਿਆ। ਉਸ ਵੇਲੇ ਦੀ ਜੋ ਵੀ ਲੀਡਰਸ਼ਿਪ ਪੰਜਾਬ ਦੀ ਸੀ, ਉਸਨੂੰ ਇਸ ਚੀਜ਼ ਨੂੰ ਰੋਕਣ ਦਾ ਯਤਨ ਕਰਨਾ ਚਾਹੀਦਾ ਸੀ। ਪਰ ਇਸ ਤਰ੍ਹਾਂ ਹੋਇਆ ਨਹੀਂ ਉਸ ਵੇਲੇ। ਲੇਕਿਨ ਹੁਣ ਮੈਂ ਇਹ ਅਰਜ਼ ਕਰਾਂਗਾ ਕਿ ਜੋ ਸੈਨਜ਼ਿਜ 1971 ਵਿਚ ਹੋਣ ਵਾਲੀ ਹੈ ਉਸ ਦੀ ਖਾਤਰ ਇਹ ਭਾਸ਼ਾਈ ਖਾਨਾਂ ਹਟਾ ਦੇਣਾ ਚਾਹੀਦਾ ਹੈ। ਮੈਨੂੰ ਖਤਰਾ ਜਾਪਦਾ ਹੈ ਕਿ ਕਿਤੇ ਫੇਰ 1961 ਵਾਲੀ ਹਾਲਤ ਨਾਂ ਹੋ ਜਾਵੇ। ਇਸ ਲਈ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ 1971 ਵਿਚ ਜਿਹੜੀਆਂ ਸੈਨਸਿਜ਼ ਹੋਣੀਆਂ ਹਨ, ਉਸ ਵੇਲੇ ਭਾਸ਼ਾਈ ਖਾਨਾ ਨਹੀਂ ਰਖਿਆ ਜਾਵੇਗਾ। (ਵਿਘਨ) । ਜੇ ਇਸ ਤਰ੍ਹਾਂ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਫਿਰ ਪੰਜਾਬ ਮੁੜ ਇਸ ਝਗੜੇ ਵਿਚ ਨਾ ਪਵੇ। ਮੈਂ ਪੰਜਾਬ ਸਰਕਾਰ ਨੂੰ ਤੁਹਾਡੀ ਰਾਹੀਂ ਅਰਜ਼ ਕਰਾਂਗਾ ਕਿ ਇਸ ਮਾਮਲੇ ਬਾਰੇ ਮੂਵ ਕੀਤਾ ਜਾਵੇ ਅਤੇ ਪੰਜਾਬ ਅਤੇ ਹਰਿਆਂਣਾ ਵਿਚ ਇਨ੍ਹਾਂ ਝਗੜਿਆਂ ਨੂੰ ਖਤਮ ਕੀਤੇ ਜਾਣ ਦਾ ਯਤਨ ਕੀਤਾ ਜਾਵੇ। ਜੇ ਇਹ ਚੀਜ਼ 1951 ਵਿਚ ਹੋ ਸਕਦੀ ਹੈ ਤਾਂ ਹੁਣ ਕਿਉਂ ਨਹੀਂ ਹੋ ਸਕਦੀ। (ਵਿਘਨ)

**ਇਕ ਅਵਾਜ਼ :** ਨਹੀਂ ਹੋ ਸਕਦੀ।

**ਚੌਧਰੀ ਰਾਮ ਸਿੰਘ :** ਮੈਂ ਕਹਿੰਦਾਂ ਹਾਂ ਕਿ ਹਲਫੀਆ ਬਿਆਨ ਟੰਡਨ ਸਾਹਿਬ ਤੋਂ ਲੈ ਲਵੋ, ਇਹ ਨੇ ਕਰਨ ਵਾਲੇ। (ਵਿਘਨ)

ਇਰੀਗੇਸ਼ਨ ਵਾਸਤੇ ਤਿੰਨ ਲਖ ਰੁਪਿਆ ਰਖਿਆ ਗਿਆ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਉਸ ਬੈਕਵਰਡ ਏਰੀਆ ਦੀ ਅਪ ਲਿਫਟ ਵਾਸਤੇ ਇਹ ਰੁਪਿਆ ਰਖਿਆ ਗਿਆ ਹੈ। ਸ਼੍ਰੀ ਕ੍ਰਿਸ਼ਨ ਲਾਲ ਜੀ ਜਦੋਂ ਫਾਈਨੈਂਸ ਮਨਿਸਟਰ ਸੀ, ਉਦੋਂ ਉਸ ਇਲਾਕੇ ਵਿਚ ਗਏ ਸੀ ਤਾਂ ਓਥੇ ਲਿਫਟ ਇਰੀਗੇਸ਼ਨ ਸਕੀਮ ਬੰਦ ਕਰਾ ਆਏ ਸੀ। ਮੈਨੂੰ ਬੜੀ ਖੁਸ਼ੀ ਹੁੰਦੀ ਜੇ ਉਸ ਲਿਫਟ ਇਰੀਗੇਸ਼ਨ ਸਕੀਮ ਨੂੰ ਚਾਲੂ ਕਰੋਗੇ। ਇਸ ਰਕਮ ਨੂੰ ਹੋਰ ਵਧਾ ਦਿਤਾ ਜਾਵੇ ਤਾਂ ਚੰਗੀ ਗਲ ਹੈ। ਪੰਜਾਬ ਦੇ ਚੀਫ ਇੰਜੀਨੀਅਰ ਸਮਝਦੇ ਹਨ ਕਿ ਉਹ ਰੇਤਲੀ ਜ਼ਮੀਨ ਹੈ ਅਤੇ ਉਥੇ ਪਾਣੀ ਦੇਣਾ ਜ਼ਰੂਰੀ ਹੈ। ਅਗਰ ਇਸ ਸਕੀਮ ਵਾਸਤੇ ਰੁਪਿਆ ਵਧਾ ਦਿੱਤਾ ਜਾਵੇ ਤਾਂ ਚੰਗੀ ਗਲ ਹੈ। ਇਸ ਨਾਲ (ਵਿਘਨ) ਸਰਕਾਰ ਨੂੰ ਆਬਿਆਨਾ ਵੀ ਜ਼ਿਆਦਾ ਆਵੇਗਾ। ਪਾਣੀ ਨੂੰ ਦੂਰ ਦਰਾਜ਼ ਇਲਾਕੇ ਵਿਚ ਪਹੁੰਚਾਉਣਾ ਚਾਹੀਦਾ ਹੈ। ਇਸ ਇਨਕਮ ਨੂੰ ਪਕਿਆਂ ਕਰਨ ਲਈ ਜ਼ਰੂਰੀ ਹੈ ਕਿ ਪਾਣੀ ਦੀ ਸਕੀਮ ਨੂੰ ਵੀ ਪਕਿਆ ਕੀਤਾ ਜਾਵੇ। ਇਸ ਲਈ ਇਸ ਰਕਮ ਨੂੰ ਹੋਰ ਐਨਹਾਂਸ ਕੀਤਾ ਜਾਂਵੇ।

ਆਈਟਮ ਨੰ: 11 ਵਿਚ ਥੋੜ੍ਹਾ ਰੁਪਿਆ ਰਖਿਆ ਗਿਆ ਹੈ। ਇਹ ਬਿਜਲੀ ਦੇ ਵਾਸਤੇ 5 ਕਰੋੜ ਰੁਪਿਆ ਰਖਿਆ ਜਾਵੇ। ਮੈਂ ਇਹ ਕਹਿੰਦਾ ਹਾਂ ਕਿ ਜਿਹੜਾ ਹੁਣ ਪਾਕਿਸਤਾਨ ਨੂੰ ਪਾਣੀ ਜਾਂਦਾ ਹੈ। ਇਸ ਉਤੇ ਪੰਜਾਬ ਸਰਕਾਰ ਆਪਣਾ ਡੈਮ ਬਨਾਉਣ ਵਾਲੀ ਹੈ। ਇਸ ਕਰਕੇ ਮੈਂ ਰਿਕੁਐਸਟ ਕਰਾਂਗਾ ਕਿ ਆਉਣ ਵਾਲੇ ਬਜਟ ਵਿਚ ਆਪਣੇ ਡੈਮ ਨੂੰ ਬਨਾਉਣ ਵਾਸਤੇ

ਆਪਣੇ ਫ਼ੰਡਜ਼ ਵਿਚੋਂ ਰੁਪਿਆ ਰਖਕੇ ਇਸ ਕੰਮ ਨੂੰ ਸਟਾਰਟ ਕੀਤਾ ਜਾਵੇ ਤਾਂ ਕਿ ਇਰੀਗੇਸ਼ਨ ਔਰ ਬਿਜਲੀ ਨਾਲ ਪੰਜਾਬ ਦੀ ਜ਼ਰਈ ਪੈਦਾਵਾਰ ਵਿਚ ਹੋਰ ਵਾਧਾ ਹੋਵੇ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਸਮਝਦਾ ਹਾਂ ਕਿ ਅਸੀਂ ਜੋ ਬਿਜਲੀ ਬੋਰਡ ਨੂੰ ਕਰਜ਼ਾ ਦਿਤਾ ਹੈ, ਇਸ ਬਾਰੇ ਸਾਨੂੰ ਬਿਜਲੀ ਬੋਰਡ ਨੂੰ ਸੁਝਾਉ ਵੀ ਦੇਣੇ ਚਾਹੀਦੇ ਹਨ। ਕਿ ਜਿਹੜਾ ਕੰਡੀ, ਤੇ ਹਿਲੀ ਏਰੀਆ ਹੈ ਜਿਥੇ ਐਸਟੀਮੇਟਸ ਜਸਟੀਫਾਈ ਨਹੀਂ ਹੁੰਦੇ ਉਨ੍ਹਾਂ ਏਰੀਆਂ ਨੂੰ ਵੀ ਬਿਜਲੀ ਪਾਣੀ ਮਿਲਣਾ ਚਾਹੀਦਾ ਹੈ। ਅਤੇ ਜੋ ਇਨਸਟਰਕਸ਼ਨਜ਼ ਹਨ, ਉਨ੍ਹਾਂ ਨੂੰ ਕਿਸੇ ਹਦ ਤਕ ਰਿਲੈਕਸ਼ ਕਰ ਦੇਣਾ ਚਾਹੀਦਾ ਹੈ। ਉਹ ਇਲਾਕੇ ਵਾਲੇ ਐਸਟੀਮੇਟਸ ਨੂੰ ਜਸਟੀਫਾਈ ਨਹੀਂ ਕਰ ਸਕਦੇ (ਵਿਘਨ)। ਜਿਵੇਂ ਕਿ ਇਕ ਪਿੰਡ 200 ਬੰਦਿਆਂ ਦਾ ਹੈ ਉਹ ਇਸ ਚੀਜ਼ ਨੂੰ ਜਸਟੀਫਾਈ ਨਹੀਂ ਕਰ ਸਕਦੇ। ਅਜਿਹੇ ਥਾਵਾਂ ਤੇ ਰੂਲਜ਼ ਦੀ ਰਿਲੈਕਸੇਸ਼ਨ ਹੋ ਜਾਣੀ ਚਾਹੀਦੀ ਹੈ। ਜੇ ਬਿਜਲੀ/ਪਾਣੀ ਤਾਂ ਉਨ੍ਹਾਂ ਪਹਾੜੀ ਲੋਕਾਂ ਨੂੰ ਨਿਹਮਤ ਹੈ। ਜੇ ਇਹ ਚੀਜ਼ਾਂ ਉਨ੍ਹਾਂ ਨੂੰ ਮਿਲ ਜਾਣਗੀਆਂ ਤਾਂ ਉਹ ਲੋਕ ਵੀ ਸਮਝਣਗੇ ਕਿ ਉਹ ਵੀ ਪੰਜਾਬ ਦੇ ਲੋਕਾਂ ਨਾਲ ਬਰਾਬਰ ਹਨ।

**Mr. Deputy Speaker**: Please wind up.

**ਚੌਧਰੀ ਰਾਮ ਸਿੰਘ** : ਡਿਮਾਂਡ ਨੰਬਰ (12) ਵਿਚ 22 ਲੱਖ ਰੁਪਿਆ ਫਿਰੋਜ਼ਪੁਰ ਪਰਾਜਕਟ ਪਬਲਿਕ ਵਰਕਸ ਵਾਸਤੇ ਜੋ ਰੁਪਿਆ ਰਖਿਆ ਹੋਇਆ ਹੈ, ਇਸ ਦੇ ਮੁਤਲਕ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਰੁਪਿਆ ਕਾਫੀ ਲੈਪਸ ਹੋ ਜਾਂਦਾ ਹੈ। ਰੁਪਿਆ ਕਢਵਾ ਲੈਂਦੇ ਹਨ, ਕੰਮ ਮੁਕੰਮਲ ਨਹੀਂ ਹੁੰਦਾ। ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਲੋਕ ਵੀ ਅਤੇ ਸਰਕਾਰ ਵੀ ਚਾਹੁੰਦੀ ਹੈ ਕਿ ਕੰਮ ਜਲਦੀ ਹੋਣ। ਇਸ ਲਈ ਇਸ ਵਾਸਤੇ ਮਸ਼ੀਨਰੀ ਨੂੰ ਗੀਅਰਅਪ ਕਰਨਾ ਚਾਹੀਦਾ ਹੈ ਤਾਂ ਕਿ ਇਕ ਸਾਲ ਦੇ ਅੰਦਰ ਅੰਦਰ ਉਹ ਪਰਾਜੈਕਟ ਪੂਰਾ ਹੋ ਜਾਵੇ ਅਤੇ ਇਸ ਨਾਲ ਲੋਕਾਂ ਨੂੰ ਵੀ ਪਤਾ ਲਗੇ ਕਿ ਸਾਲ ਵਿਚ ਜਿੰਨੇ ਰੁਪਏ ਸਰਕਾਰ ਨੇ ਰਖੇ ਸੀ ਉਸ ਰੁਪਏ ਨਾਲ ਪਰਾਜੈਕਟਸ ਪੂਰੇ ਹੋ ਗਏ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਬਜਟ ਦੀ ਪਰੋਵੀਜ਼ਨ ਰਖੀ ਜਾਂਦੀ ਹੈ ਉਹ ਰਕਮ ਯੂਟੇਲਾਈਜ਼ ਨਹੀਂ ਹੁੰਦੀ। ਜਿਸ ਤਰ੍ਹਾਂ ਕਿ ਚੌਧਰੀ ਬਲਬੀਰ ਸਿੰਘ ਜੀ ਨੇ ਕਿਹਾ ਸੀ ਕਿ ਦੋ ਕਰੋੜ ਰੁਪਿਆ ਜੋ ਕਿ ਐਗਰੀਕਲਚਰ ਡਿਪਾਰਟਮੈਂਟ ਨੇ ਜ਼ਰਾਇਤ ਵਾਸਤੇ ਰਖਿਆ ਸੀ, ਉਹ ਲੈਪਸ ਹੋ ਗਿਆ। ਅਗਰ ਉਹ ਦੋ ਕਰੋੜ ਰੁਪਿਆ ਐਗਰੀਕਲਚਰ ਵਾਸਤੇ ਯੂਟੇਲਾਈਜ਼ ਹੋ ਜਾਂਦਾ ਤਾਂ ਕਿੰਨਾ ਫ਼ਾਇਦਾ ਹੋਣਾ ਸੀ। (ਵਿਘਨ) ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਸਾਰਿਆਂ ਮਹਿਕਮਿਆਂ ਵਿਚ ਇਸ ਪਾਸੇ ਤਵਜੋ ਦੇਣ ਦੀ ਲੋੜ ਹੈ ਕਿ ਕਿਤੇ ਕੋਈ ਰੁਪਿਆ ਲੈਪਸ ਤਾਂ ਨਹੀਂ ਹੋ ਗਿਆ।

**Mr. Deputy Speaker**: Please take your seat.

**ਕਾਮਰੇਡ ਬਾਬੂ ਸਿੰਘ ਮਾਸਟਰ** (ਫੂਲ) : ਡਿਪਟੀ ਸਪੀਕਰ ਸਾਹਿਬ ਸਪਲੀਮੈਂਟਰੀ ਐਸਟੀ-ਮੇਟਸ ਤੇ ਸਭ ਤੋਂ ਦੁਖ ਭਰੀ ਅਤੇ ਅਫਸੋਸ ਦੀ ਗਲ ਇਹ ਹੈ ਕਿ ਜਦ ਹਰ ਸਾਲ ਸਾਲਾਨਾ ਬਜਟ ਬਣਦਾ ਹੈ, ਉਹਦੇ ਵਿਚ ਇਹ ਆਈਟਮਜ ਰਖੀਆਂ ਜਾਂਦੀਆਂ ਹਨ, ਫੇਰ ਬਾਅਦ ਵਿਚ ਸਪਲੀਮੈਂਟਰੀ ਐਸਟੀਮੇਟਸ ਦੀ ਜ਼ਰੂਰਤ ਨਹੀਂ ਰਹਿੰਦੀ। (ਵਿਘਨ) ਡਿਮਾਂਡ ਨੰ: 2 ਵਿਚ 10,32,800 ਰੁਪਿਆ ਕਰਜ਼ਿਆਂ ਵਾਸਤੇ ਰਖਿਆ ਗਿਆ ਹੈ। ਕੀ ਇਹ ਸਪਲੀਮੈਂਟਰੀ ਐਸਟੀ-ਮੇਟਸ ਦੀ ਪਹਿਲੀ ਕਿਸ਼ਤ ਵਿਚ ਨਹੀਂ ਰਖਿਆ ਜਾ ਸਕਦਾ ਸੀ। ਉਦੋਂ ਵੀ ਇਹ ਸਕੀਮ ਸੀ। ਹੁਣ ਕੋਈ ਇਹ ਨਵੀਂ ਸਕੀਮ ਤਾਂ ਹੈ ਨਹੀਂ।

[ ਕਾਮਰੇਡ ਬਾਬੂ ਸਿੰਘ ਮਾਸਟਰ ]

ਇਕ ਸਾਲ ਦਾ ਜਿਹੜਾ ਬੱਜਟ ਬਣਿਆ ਹੋਇਆ ਹੈ । ਇਸ ਦੇ ਵਿਚ ਮੈਂ ਸਮਝਦਾ ਹਾਂ ਕਿ ਫੇਵਰੇਟਿਜ਼ਮ ਔਰ ਨੈਪੋਟਿਜ਼ਮ ਜ਼ਾਹਿਰ ਹੁੰਦੀ ਹੈ । ਮਨਿਸਟਰ ਬਜਟ ਨੂੰ ਆਪ ਵੇਖਦੇ ਤੱਕ ਨਹੀ, ਔਰ ਆਪਣੇ ਹਲਕੇ ਨੂੰ ਮੁੱਖ ਰੱਖ ਕੇ ਉਹ ਮੋਲਡ ਕਰਦੇ ਹਨ । ਇਸ ਦੇ ਨਾਲ ਹੀ ਡੀਮਾਂਡ ਨੰਬਰ 2 ਦੀ ਜਿਹੜੀ ਸੈਕੰਡ ਆਈਟਮ ਹੈ, ਉੱਸ ਦੇ ਵਿਚ ਇਹ ਕਿੰਨੇ ਦੁਖ ਦੀ ਗੱਲ ਹੈ ਕਿ ਗੌਰਮਿੰਟ ਸਾਡੀ ਸੁੱਤੀ ਪਈ ਹੈ । ਇਸ ਦੇ ਵਿਚ ਕਿੰਨੀ ਰੈਡ ਟੇਪਿਜ਼ਮ ਦੀ ਗੱਲ ਹੈ ਕਿ ਇਕ ਕੇਸ ਦਾ ਫੈਸਲਾ ਅਪ੍ਰੈਲ, 1968 ਵਿਚ ਹੁੰਦਾ ਹੈ ਔਰ ਪ੍ਰਿੰਸੀਪਲ ਉਸ ਫੈਸਲੇ ਨੂੰ ਆਪਣੇ ਕੋਲ ਹੀ ਰੱਖਦਾ ਹੈ ਔਰ ਜੁਲਾਈ, 1968 ਵਿਚ ਉਹ ਫੇਸਲੇ ਦੀ ਇਤਲਾਹ ਦਿੰਦਾ ਹੈ, ਜਿਸ ਨਾਲ ਸਾਡੇ ਖਜ਼ਾਨੇ ਤੇ ਇਸ ਵਿਚਲੇ ਪੀਰੀਅਡ ਦਾ ਖਰਚੇ ਦਾ ਬੋਝ ਪੈਂਦਾ ਹੈ । ਪਰ ਇਸ ਦੀ ਰਿਸਪਾਂਸੀਬਿਲਟੀ ਫਿਕਸ ਨਹੀਂ ਕਰਦੇ ।

ਇਸ ਤੋਂ ਅਗੇ ਹੈ ਡੀਮਾਂਡ ਨੰ. 3 ਇਸ ਦੇ ਵਿਚ 2,91,800/— ਰੁਪਿਆ ਮੰਗਿਆ ਗਿਆ ਹੈ । ਔਰ ਇਸ ਦੇ ਵਿਚ ਇਹ ਫੈਸਲਾ ਕੀਤਾ ਹੈ ਕਿ ਤਿੰਨ ਚਾਰ ਸਾਲ ਰੈਗੂਲਰ ਪੀਰੀਅਡ ਤੋਂ ਨਹਿਰਾਂ ਨੂੰ ਸਾਫ ਕਰਨ ਵਾਸਤੇ ਪੈਸਾ ਚਾਹੀਦਾ ਹੈ ਮੈਂ ਕਹਿੰਦਾ ਹਾ ਕਿ ਇਹ ਠੀਕ ਹੈ ਕਿ ਨਹਿਰਾਂ ਦੀ ਸਫਾਈ ਹੋਣੀ ਚਾਹੀਦੀ ਹੈ ਤਾਂਕਿ ਪਾਣੀ ਦਾ ਫਲੋ ਠੀਕ ਤਰਾਂ ਚੱਲੇ ਅਤੇ ਜਿਸ ਨਾਲ ਨਹਿਰਾਂ ਵੀ ਖਰਾਬ ਨਾ ਹੋਣ । ਪਰ ਇਹ ਕਿੰਨੀ ਹਾਸੋਹੀਣੀ ਗੱਲ ਹੈ ਕਿ ਇਹ ਨਹਿਰਾਂ ਦੀ ਸਫਾਈ ਵਾਸਤੇ ਇਕ ਸਾਲ ਦਾ ਹੀ ਬਜਟ ਨਹੀਂ ਰੱਖ ਸਕਦੇ ਮੈਂ ਕਹਿੰਦਾ ਹਾਂ ਕਿ ਰੈਗੂਲਰ ਨਹਿਰਾਂ ਠੀਕ ਕੀਤੀਆਂ ਜਾਣ । ਪਰ ਇਸ ਦੇ ਵਿਚ ਗੌਰਮਿੰਟ ਦੀ ਕਿਤਨੀ ਕੁਤਾਹੀ ਹੈ ਕਿ ਰੈਗੂਲਰ ਨਹਿਰਾਂ ਦੀ ਸਫਾਈ ਨਹੀਂ ਹੁੰਦੀ । ਕੁਝ ਤਾਂ ਸਾਡੇ ਚੀਫ਼ ਇੰਜੀਨੀਅਰ, ਐਸ. ਈਜ਼ ਅਤੇ ਐਕਸੀਅਨਜ਼ ਦੀ ਇਸ ਦੇ ਵਿਚ ਕੁਤਾਹੀ ਹੁੰਦੀ ਹੈ ਉਹ ਅੱਗੋਂ ਪਿੱਛੋਂ ਤਾਂ ਕੁਝ ਕਰਦੇ ਹੀ ਨਹੀਂ ਪਰ ਜਦੋਂ ਉਨ੍ਹਾਂ ਨੇ ਆਪਣੇ ਲੜਕੇ ਜਾਂ ਲੜਕੀ ਦੀ ਸ਼ਾਦੀ ਕਰਨੀ ਹੁੰਦੀ ਹੈ ਉਸ ਸਮੇਂ ਉਹ ਐਸਟੀਮੇਟ ਪੇਸ਼ ਕਰ ਦਿੰਦੇ ਹਨ । ਅਤੇ ਮਨਿਸਟਰ ਅੱਖਾਂ ਮੀਟ ਕੇ ਕਰ ਦਿੰਦੇ ਹਨ।

ਇਸ ਤੋਂ ਅਗੇ ਹੈ ਡੀਮਾਂਡ ਨੰ. 4 ਜਿਸ ਦੇ ਵਿਚ 7,50,000/- ਰੁਪਿਆ ਮੰਗਿਆ ਜਾ ਰਿਹਾ ਹੈ । ਔਰ ਪਹਿਲੇ ਸਪਲੀਮੈਂਟਰੀ ਐਸਟੀਮੇਟ ਵਿਚ 21 ਲੱਖ ਦੀ ਡੀਮਾਂਡ ਮੰਗੀ ਗਈ ਹੈ । ਮੈਂ ਐਸਟੀਮੇਟ ਕਮੇਟੀ ਨੂੰ ਦਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਕਾਫੀ ਕੁਰੱਪਸ਼ਨ ਘਟਾਉਣ ਦੀ ਕੋਸ਼ਿਸ਼ ਕੀਤੀ ਹੈ । ਭਾਵੇਂ ਉਨ੍ਹਾਂ ਦੀਆਂ ਸਿਫਾਰਸ਼ਾਂ ਤੇ ਸਰਕਾਰ ਅਮਲ ਨਾ ਕਰੇ. ਲੇਕਿਨ ਇਸ ਸਾਲ ਦੀ ਜਿਹੜੀ ਐਸਟੀਮੇਟ ਦੀ ਕਮੇਟੀ ਹੈ, ਉਸ ਨੇ ਕਾਫੀ ਸ਼ਲਾਘਾਯੋਗ ਕੰਮ ਕੀਤੇ ਹਨ। ਮੈਂ ਵੀ ਖੁਦ 2 ਸਾਲ ਇਸ ਕਮੇਟੀ ਦਾ ਮੈਂਬਰ ਰਿਹਾ ਹਾਂ, ਲੇਕਿਨ ਜਿਹੜਾ ਇਸ ਕਮੇਟੀ ਨੇ ਕੁਰੱਪਸ਼ਨ ਨੂੰ ਦੂਰ ਕਰਨ ਦਾ ਕੰਮ ਕੀਤਾ ਹੈ, ਉਹ ਬੜਾ ਸ਼ਲਾਘਾਯੋਗ ਹੈ । ਸਾਢੇ 7 ਲੱਖ ਰੁਪਿਆ ਹਰੀਕੇ ਬਰਿਜ, ਜਿਸ ਵਿਚ ਤੇੜਾਂ ਪੈ ਗਈਆਂ ਹਨ, ਉਸ ਦੇ ਵਾਸਤੇ ਮੰਗਿਆ ਜਾ ਰਿਹਾ ਹੈ । ਇਹ ਬਰਿਜ ਬਣਿਆ 1954 ਵਿਚ ਸੀ । ਇਸ ਦੇ ਵਿਚ ਦੁਖ ਦੀ ਗੱਲ ਇਹ ਹੈ ਕਿ ਸਾਡੀ ਸਰਕਾਰ ਬਿਲਕੁਲ ਅੱਖਾਂ ਮੀਟੀ ਬੈਠੀ ਹੈ । ਜਿਹੜਾ ਉਸਦਾ ਐਕਸੀਅਨ ਸੀ, ਉਹ ਅਜ ਕਲ ਉਥੇ ਐਸ. ਈ. ਬਣਿਆ ਬੈਠਾ ਹੈ । ਕੋਈ ਐਸਟੀਮੇਟ ਨਹੀਂ ਬਣਾਇਆ ਗਿਆ, ਐਵੇਂ ਬਹਾਨਾ ਬਣਾ ਦਿਆ ਕਿ ਇਸ ਦੇ ਉਪਰ ਦੀ ਮਸ਼ੀਨਰੀ ਲੰਘੀ ਸੀ । ਅਤੇ ਉਹ ਖਰਾਬ ਹੋ ਗਿਆ । ਡੀਪਾਰਟਮੈਂਟ ਦੇ ਸੀ. ਈ., ਐਸ. ਈ ਅਤੇ ਹੋਰ ਵਡੇ ਅਫਸਰ ਐਨੀ ਨਹੀਂ ਸੋਚ ਸਕਦੇ ਕਿ ਇਕ ਸਾਲ ਵਾਸਤੇ ਮੁਰੰਮਤ ਵਾਸਤੇ ਕਿੰਨਾ

ਪਤਾ ਕਿ ਸਪਲੀਮੈਂਟਰੀ ਐਸਟੀਮੇਟ ਵਿਚ ਕਿੰਨਾਂ ਪੈਸਾ ਰੱਖਿਆ ਜਾਂਵੇ ? ਇਸ ਲਈ ਮੈਂ ਅਰਜ ਕਰਾਂਗਾ ਕਿ ਮਨਿਸਟਰ ਸਾਹਿਬ ਨੂੰ ਇਸ ਦੀ ਸਪੈਸ਼ਲ ਇਨਕੁਆਇਰੀ ਕਰਨੀ ਚਾਹੀਦੀ ਹੈ । ਜਿਹੜਾ ਮਲਿਕਪੁਰ ਸੈਂਟਰ ਬਣਿਆ ਹੈ, ਉਥੇ ਉਸਦੀ ਕੋਈ ਤਜਵੀਜ਼ ਪਾਸ ਨਹੀਂ ਕਰਵਾਈ । ਇਸ ਦੇ ਇਲਾਵਾ ਹੁਣ ਜ਼ਿਹੜੇ ਤਿੰਨ ਇੰਜੀਨੀਅਰਾਂ ਦੀ ਕਮੇਟੀ ਬਣੀ ਹੈ, ਉਸ ਨੇ ਰਿਪੋਰਟ ਦਿਤੀ ਹੈ ਕਿ ਤਰੇੜਾਂ ਨੂੰ ਦੂਰ ਕਰਨ ਵਾਸਤੇ ਅਤੇ ਮੁਰੰਮਤ ਕਰਨ ਵਾਸਤੇ ਐਨਾ ਰੁਪਿਆ ਚਾਹੀਦਾ ਹੈ । ਸੋ ਮੇਰੇ ਕਹਿਣ ਦਾ ਭਾਵ ਹੈ ਕਿ ਕਮੇਟੀ ਇਸ ਚੀਜ਼ ਵਿਚ ਨਹੀਂ ਗਈ ਕਿ ਕੀ ਇਸ ਦੇ ਵਿਚ ਠੇਕੇਦਾਰ ਨੇ ਜਾਂ ਹੋਰਨਾਂ ਨੇ ਐਸਾ ਪੈਸਾ ਖਾਧਾ, ਜੇ ਮਨਿਸਟਰ ਨੇ ਪੈਸਾ ਖਾਧਾ ਤਾਂ ਇਸ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ । ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਾਂ ਵਾਸਤੇ ਸਾਢੇ ਸੱਤ ਲੱਖ ਰੁਪਿਆ ਮੰਗਿਆ ਜਾ ਰਿਹਾ ਹੈ । ਇਸ ਦੇ ਨਾਲ ਹੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਜਿਹੜੇ ਵੱਡੇ ਵੱਡੇ ਨਾਲੇ ਹਨ, ਉਨ੍ਹਾਂ ਤੇ ਪੁਲ ਸ਼ਪਲਾਈ ਨਹੀਂ ਕੀਤੇ ਗਏ । ਚੰਦ ਭਾਨ ਡਰੇਨ, ਲੁਸਾੜਾ ਡਰੇਨ, ਚੰਦਰ ਭਾਨ-ਬਾਜਾ ਡਰੇਨ ਅਤੇ ਉਸ ਦੇ ਲਾਗੇ ਜਿਹੜੇ ਪਿੰਡ ਬਦਿਆਂ ਪਿੱਛੋਂ ਹਨ ਜਿਨ੍ਹਾਂ ਨੂੰ ਜਾਣ ਲਈ ਕੋਈ ਰਸਤਾ ਨਹੀਂ ਲੰਘਦਾ । ਉਥੇ ਡਰੇਨ ਤੇ ਕੋਈਂ ਪੁਲ ਨਹੀਂ ਬਣਾਇਆ । ਹਾਲਾਂ ਕਿ ਉਹ ਸਨਾਮ ਪਿੰਡ ਹੈ, ਉਥੇ ਵੀ ਪੁਲ ਬਨਾਉਣ ਤੋਂ ਕੁਤਾਹੀ ਕੀਤੀ ਗਈ ਹੈ । ਸੋ ਨਾਲਿਆਂ ਤੇ ਪੁਲ ਨਹੀਂ ਬਣਾਏ ਗਏ ਭੁੰਦੜ ਪਿੰਡ ਦੇ ਕੋਲ ਕੋਈ ਪੁਲ ਨਹੀਂ ਹੈ । ਚੰਦ ਭਾਨ ਤੇ ਭਗਤਾ ਭਾਈ ਕਾ ਤੇ ਦੀਨਾ, ਜੋ ਕਿ ਇਕ ਇਤਹਾਸਿਕ ਪਿੰਡ ਹੈ, ਜਿਥੇ ਕਿ ਗੁਰੂ ਗੋਬਿੰਦ ਜੀ ਨੇ ਜ਼ਫ਼ਰਨਾਮਾ ਵਰਗੀ ਕਿਤਾਬ ਲਿਖੀ ਸੀ, ਉਥੇ ਕੋਈ ਪੁਲ ਨਹੀਂ ਬਣਾਇਆ ਗਿਆ ।

(ਇਸ ਸਮੇਂ ਪੈਨਲ ਆਫ਼ ਚੇਅਰਮੈਨ ਦੇ ਇਕ ਮੈਂਬਰ ਸ੍ਰੀ ਗਿਆਨ ਚੰਦ ਖਰਬੰਦਾ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਸੋ ਬਹੁਤ ਸਾਰੇ ਸਾਲ ਹੋ ਗਏ ਹਨ, ਉਥੇ ਕੋਈ ਪੁਲ ਨਹੀਂ ਬਣਿਆ । ਬਹੁਤ ਸਾਰੇ ਇੰਜੀਨੀਅਰ ਅਤੇ ਮਨਿਸਟਰੀਆਂ ਬਦਲੀਆਂ ਪਰ ਕਿੰਨੇ ਅਫਸੋਸ ਦੀ ਗੱਲ ਹੈ ਕਿ ਇਸ ਪੁਲ ਵਲ ਕੋਈ ਖਿਆਲ ਨਹੀਂ ਕੀਤਾ ਜਾਂਦਾ । ਵਜ਼ੀਰ ਸਾਹਿਬ ਵੱਲੋਂ ਜਾਂ ਵਡੇ ਅਫਸਰਾਂ ਵਲੋਂ ਕੋਈ ਐਕਸ਼ਨ ਨਹੀਂ ਹੋ ਰਿਹਾ । ਬੱਜਟ ਇਕ ਸਾਲ ਦਾਂ ਬਣਦਾ ਹੈ, ਹਾਂ ਇਹ ਤਾਂ ਹੋ ਸਕਦਾ ਹੈ ਕਿ ਅਗਲੇ ਬਜਟ ਵਿਚ ਹੋਰ ਰਕਮ ਮੰਗੀ ਜਾਵੇ । ਪਰ ਅਫਸੋਸ ਇਹ ਹੈ ਕਿ ਸਪਲੀਮੈਂਟਰੀ ਐਸਟੀਮੇਟ ਵਿਚ ਵੀ ਹੋਰ ਰਕਮ ਦਿਓ, ਇਸ ਗੱਲ ਦਾ ਅਫਸੋਸ ਹੈ ।

ਇਸ ਤੋਂ ਅਗੇ ਡੀਮਾਂਡ ਨੰ; 7 ਵਿਚ 4,90,30·/- ਰੁਪਿਆ ਮੰਗਿਆ ਗਿਆ ਹੈ । ਇਹ ਬੜੀ ਹਾਸੋਹੀਣੀ ਗੱਲ ਹੈ ਕਿ ਪਬਲਿਕ ਹੈਲਥ ਡੀਪਾਰਟਮੈਂਟ ਨੇ ਇਕ ਸਕੀਮ ਬਣਾਈ ਹੈ ਅਗਸਤ, 1969 ਵਿਚ ਔਰ ਉਹ ਪੈਸਾ ਹੁਣ ਮੰਗਦੇ ਹਨ । ਉਹ ਕਹਿੰਦੇ ਹਨ ਕਿ ਪਬਲਿਕ ਹੈਲਥ ਸਰਕਲ ਖੋਲਿਆ ਹੈ, 4 ਡਵੀਜ਼ਨ ਖੋਲੇ ਹਨ ਅਤੇ 16 ਸਬ ਡਵੀਜ਼ਨ ਖੋਲ੍ਹੇ ਹਨ ਔਰ ਇਸ ਦੇ ਵਾਸਤੇ ਪੈਸੇ ਚਾਹੀਦੇ ਹਨ ਕਿ ਜੀਪਾਂ ਅਤੇ ਟਰੱਕ ਖਰੀਦਣੇ ਹਨ ਹੈਰਾਨੀ ਇਸ ਗੱਲ ਦੀ ਹੈ ਕਿ ਉਹ ਅਗਸਤ, 1969 ਵਿਚ ਖ਼ੋਲੇ ਗਏ, ਸਟਾਫ ਵੀ ਮੰਗਵਾ ਲਿਆ, ਪਰ ਪੈਸੇ ਹੁਣ ਕਿਉਂ ਮੰਗੇ ਜਾ ਰਹੇ ਹਨ ? ਮੈਂ ਪੁੱਛਦਾ ਹਾਂ ਕਿ ਪਹਿਲਾਂ ਉਹ

[ ਕਾਮਰੇਡ ਬਾਬੂ ਸਿੰਘ ਮਾਸਟਰ ]

ਖਰੀਦਣੇ ਹਨ, ਇਨ੍ਹਾਂ ਬਾਰੇ ਪਹਿਲਾਂ ਕਿਉਂ ਨਹੀਂ ਸੋਚਿਆ ਗਿਆ ? ਇਹ ਪਹਿਲਾਂ ਕਿਉਂ ਨਹੀਂ ਸੋਚਿਆ ਕਿ ਕਿਹੜੇ ਕਿਹੜੇ ਇਲਾਕੇ ਵਾਸਤੇ ਕਿਹੋ ਜਿਹੇ ਟਰੱਕਾਂ ਅਤੇ ਜੀਪਾਂ ਖਰੀਦਣੇ ਹਨ, ? ਸੋ ਮੈਂ ਸਮਝਦਾ ਹਾਂ ਕਿ ਇਹੋ ਜਿਹਾ ਸਪਲੀਮੈਂਟਰੀ ਐਸਟੀਮੇਟ ਵਿਚ ਇਸ ਦੀ ਜ਼ਰੂਰਤ ਕੋਈ ਨਹੀਂ ਭਾਸਦੀ । ਫਿਰ ਇਥੇ ਹੀ ਨਹੀਂ ਇਨਸਟਰੂਮੈਂਟਸ ਵਾਸਤੇ ਵੀ ਰਕਮ ਮੰਗੀ ਗਈ ਹੈ । ਮੈਂ ਪੁਛਦਾ ਹਾਂ ਕਿ ਪਹਿਲਾਂ ਇਨਸਟਰੂਮੈਂਟਸ ਤੋਂ ਬਗੈਰ ਕਿਸ ਤਰ੍ਹਾਂ ਕੰਮ ਚਲਾਉਂਦੇ ਰਹੇ ਹਨ ? ਸੋ ਇਸ ਤਰ੍ਹਾਂ ਪੈਸਾ ਮੰਗਣਾ ਸਾਡੇ ਡੀਪਾਰਟਮੈਂਟ ਦੀ ਬੜੀ ਕਮਜ਼ੋਰੀ ਹੈ । ਇਸ ਲਈ ਮੈਂ ਕਹਾਂਗਾ ਕਿ ਇਹ ਨਾ ਅਹਿਲੀਅਤ ਦਾ ਸਬੂਤ ਹੈ ਅਤੇ ਇਹ ਇਨਐਫੀਸੈਂਸੀ ਹੈ, ਜਿਸ ਨਾਲ ਕਿ ਉਹ ਇਹ ਨਹੀਂ ਦੇਖ ਸਕਦੇ ਕਿ ਉਹ ਸਕੀਮ ਕਿਸ ਤਰਾਂ ਸਿਰੇ ਚੜੇਗੀ ਜੇ ਕਿਸੇ ਅਫਸਰ ਨੂੰ ਜਾਂ ਚੀਫ ਨੂੰ ਪੁਛੋ ਤਾਂ ਉਹ ਕਹਿੰਦੇ ਹਨ ਕਿ ਇਕ ਹੋਰ ਸਰਕਲ ਖੋਲਣਾ ਚਾਹੀਦਾ ਹੈ । ਹਾਂ ਠੀਕ ਹੈ, ਖੁਲ੍ਹਣੇ ਚਾਹੀਦੇ ਹਨ, ਜਿਥੇ ਪਾਣੀ ਦਾ ਪ੍ਰਬੰਧ ਨਹੀਂ ਉਥੇ ਪਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਪਰ ਇਹ ਠੀਕ ਨਹੀਂ ਕਿ ਕਿਹੜੇ ਕਿਹੜੇ ਇਲਾਕੇ ਵਾਸਤੇ ਕਿਹੜੇ ਕਿਹੜੇ ਵਹੀਕਲ ਚਾਹੀਦੇ ਹਨ ਅਤੇ ਡੀਮਾਂਡਜ਼ ਬਾਅਦ ਵਿਚ ਇਸ ਤਰ੍ਹਾਂ ਮੰਗੀਆਂ ਜਾਣ, ਇਸ ਲਈ ਮੈਂ ਕਹਾਂਗਾ ਕਿ ਡੀਪਾਰਟਮੈਂਟ ਨੂੰ, ਵਜ਼ੀਰ ਸਾਹਿਬ ਨੂੰ ਇਨ੍ਹਾਂ ਹੈਡ ਆਫ ਦੀ ਡੀਪਾਰਟਮੈਂਟ ਚੀਫ ਅਤੇ ਡਾਇਰੈਕਟਰ ਆਦਿ ਨੂੰ ਪੁੱਲ ਅੱਪ ਕਰਨਾ ਚਾਹੀਦਾ ਹੈ ਤਾ ਕਿ ਮੁੜ ਇਹ ਗਲਤੀ ਨਾ ਹੋਵੇ ।

ਇਸ ਤੋਂ ਅਗੇ ਹੈ ਡੀਮਾਂਡ ਨੰ. 14, ਇਸ ਦੇ ਵਿਚ 10,86,02,050/– ਰੁਪਏ ਦੀ ਮੰਗ ਰਖੀ ਗਈ ਹੈ । ਇਹ ਕਿਸ ਵਾਸਤੇ ਹੈ ? ਇਹ ਕਹਿੰਦੇ ਹਨ ਕਿ ਲੋਕਲ ਫੰਡਜ਼ ਐਂਡ ਪ੍ਰਾਈਵੇਟ ਪਾਰਟੀਜ਼ ਵਾਸਤੇ ਕਰਜ਼ਾ ਲੈਣਾ ਹੈ । ਇਹ ਬੜੇ ਦੁਖ ਦੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਜਿਹੜੀ ਅਸੀਂ ਪੰਜ ਸੋ ਸਾਲਾ ਜਨਮ ਸ਼ਤਾਬਦੀ ਮਨਾ ਰਹੇ ਹਾਂ, ਸਾਡੇ ਵਜ਼ੀਰਾਂ ਅਤੇ ਲੀਡਰਾਂ ਨੇ ਐਨੇ ਬਿਆਨ ਦਿਤੇ ਕਿ 23-11-1969 ਤੱਕ ਅਸੀਂ ਬਿਜਲੀ ਹਰ ਸ਼ਹਿਰ ਅਤੇ ਕਸਬੇ ਨੂੰ ਦੇ ਦਿਆਂਗੇ । ਇਹ ਕਹਿੰਦੇ ਸੀ ਕਿ ਅਸੀਂ ਕੋਈ ਗੁਰਦਵਾਰਾ ਨਹੀਂ ਛੱਡਣਾ ਜਿਥੇ ਕਿ ਬਿਜਲੀ ਨਾ ਚਮਕੇ । ਪਰ ਇਹ ਬੜੇ ਹਾਸੋਹੀਣੇ ਬਿਆਨ ਹਨ । ਅਸੀਂ ਕਈ ਡੈਪੂਟੇਸ਼ਨ ਲੈਕੇ ਮਨਿਸਟਰਾਂ ਨਾਲ ਗੱਲ ਬਾਤ ਕੀਤੀ, ਬਿਜਲੀ ਬੋਰਡ ਦੇ ਪ੍ਰਬੰਧਕਾਂ ਨਾਲ ਗਲਬਾਤ ਕੀਤੀ, ਪਰ ਮੈਂ ਕਹਿੰਦਾ ਹਾਂ ਕਿ ਜੇ ਅੱਜ ਵੀ ਟੈਂਡਰ ਦੇ ਦਿਓ ਤਾਂ ਵੀ 23 ਤੱਕ ਸਾਮਾਨ ਨਹੀਂ ਆ ਸਕਦਾ । ਇਹ ਬੜੇ ਹਾਸੋਹੀਣੇ ਬਿਆਨ ਸਨ ਅਤੇ ਇਹ ਕੰਮ ਪੂਰਾ ਨਹੀਂ ਹੋ ਰਿਹਾ । ਇਸ ਤੋਂ ਅੱਗੇ ਥਰਮਲ ਪਲਾਂਟ ਵਾਸਤੇ ਰੁਪਏ ਮੰਗੇ ਗਏ ਹਨ । ਇਹ ਠੀਕ ਹੈ ਕਿ ਲੋਕਾਂ ਦੀ ਤਕਲੀਫ ਇਸ ਨਾਲ ਦੂਰ ਹੋਵੇਗੀ । ਪਰ ਜਿਹੜਾ ਪੈਸਾ ਅਸੀਂ ਪ੍ਰਾਈਵੇਟ ਕੰਪਨੀਆਂ ਨੂੰ ਦਿੰਦੇ ਹਾਂ ਉਸਦੀ ਬਜਾਏ । ਸਭ ਤੋਂ ਵਡੀ ਮੁੱਖ ਗਲ ਹੈ ਫ਼ਾਰਮਰਜ਼, ਛੋਟੇ ਮਜ਼ਦੂਰ ਜਾਂ ਛੋਟੇ ਤਬਕੇ ਦੇ ਲੋਕਾਂ ਵਲ ਖ਼ਾਸ ਧਿਆਨ ਦੇਣੀ । ਇਸ ਗਲ ਦੀ ਲੋੜ ਹੈ, ਜ਼ਰੂਰਤ ਹੈ ਕਿ ਪਿੰਡਾਂ ਵਿਚ ਬਿਜਲੀ ਦਿਤੀ ਜਾਵੇ ਅਤੇ ਬਿਜਲੀ ਦੇ ਟਿਯੂਬਵੈਲਾਂ ਨੂੰ ਕੁਨੈਕਸ਼ਨ ਦਿਤਾ ਜਾਵੇ । ਚੇਅਰਮੈਨ ਸਾਹਿਬ, 11 ਕਰੋੜ ਰੁਪਏ ਦੀ ਰਕਮ ਇਹ ਹੁਣ ਮੰਗਦੇ ਹਨ ਤਾਂ ਬਿਜਲੀ ਦੇ ਲਾਟੂ ਕਦੋਂ ਚਮਕਣੇ ਹਨ । (ਵਿਘਨ) ਚੇਅਰਮੈਨ ਸਾਹਿਬ, ਲਹਿਰਾ ਗਾਗਾ ਦੀ ਇਲੈਕਸ਼ਨ ਸੀ ਉਥੇ ਤਾਂ ਇਹ ਕਹਿ ਸਕਦੇ ਸੀ ਕਿਉਂਕਿ ਉਥੇ ਵੋਟਾਂ ਲੈਣੀਆਂ ਸਨ ਪਰ 23-11-1969 ਨੂੰ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਯਾਦ ਮਨਾਉਣ ਦੇ ਮੌਕੇ ਜੋ ਢੋਂਗ ਰਚਿਆ ਗਿਆ ਇਹ ਗਲਾਂ ਠੀਕ ਨਹੀਂ ਹਨ । ਬੜੇ ਅਫ਼ਸੋਸ ਦੀ ਗਲ ਹੈ ਕਿ ਲੋਕਾਂ ਨੂੰ ਹਰ ਗਲ ਵਿਚ ਹਨੇਰੇ ਹਨੇਰੇ ਵਿਚ ਰਖਿਆ ਜਾਂਦਾ ਹੈ ।

(ਵਿਘਨ) ਸੋ ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ ਕਿ ਬਿਜਲੀ ਬੋਰਡ ਦੇ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਵੱਧ ਤੋਂ ਵੱਧ ਟਿਯੂਬਵੈਲਾਂ ਨੂੰ ਕੁਨੈਕਸ਼ਨ ਦੇਣ ਅਤੇ ਇਹੋ ਜਿਹੇ ਫਾਰਮੂਲੇ ਬਣਾਉਣ ਜਿਸ ਨਾਲ ਕਿ ਇਹ ਪ੍ਰੋਡਿਯੂਸ ਵਧ ਸਕੇ । ਚੇਅਰਮੈਨ ਸਾਹਿਬ, ਮੈਂ ਇਕ ਹੋਰ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਨੂੰ ਅਪਰੋਚ ਇਨ੍ਹਾਂ ਨੂੰ ਕਰਨਾ ਚਾਹੀਦਾ ਹੈ । ਜਿਥੇ ਅਸੀਂ ਕਰਤੇ ਉਨ੍ਹਾਂ ਨੂੰ ਲੈ ਕੇ ਦਿੰਦੇ ਹਾਂ ਤਾਂ ਲਾਜ਼ਮੀ ਤੌਰ ਤੇ ਸਾਡਾ ਇਹ ਵੀ ਫ਼ਰਜ਼ ਬਣ ਜਾਂਦਾ ਹੈ ਕਿ ਅਸੀਂ ਸੈਂਟਰ ਦੀ ਸਰਕਾਰ ਨੂੰ ਬੇਨਤੀ ਕਰੀਏ ਕਿ ਜਿਹੜੇ ਰੇਟ ਬਾਰੇ ਐਗਰੀਮੈਂਟ ਹੈ, ਉਹ ਐਗਰੀਮੈਂਟ ਬਹੁਤ ਪੁਰਾਣਾ ਹੈ ਔਰ ਉਸ ਐਗਰੀਮੈਂਟ ਨੂੰ ਦੁਬਾਰਾ ਸੋਚ ਵਿਚਾਰ ਕੇ ਨਵਾਂ ਐਗਰੀਮੈਂਟ ਕਰਨਾ ਚਾਹੀਦਾ ਹੈ ਅਤੇ ਕਹਿਣਾ ਚਾਹੀਦਾ ਹੈ ਕਿ ਇਹ ਜਿਹੜੇ ਰੇਟ ਵੱਧ ਰਹੇ ਹਨ, ਇਨ੍ਹਾਂ ਦੇ ਮੁਤਾਬਕ ਅਸੀਂ ਬਿਜਲੀ ਪੁਰਾਣੇ ਰੇਟ ਤੇ ਨਹੀਂ ਦੇ ਸਕਦੇ । ਇਸ ਲਈ ਇਹ ਨਵੇਂ ਸਿਰੇ ਤੋਂ ਕੋਈ ਐਗਰੀਮੈਂਟ ਹੋਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਜਿਹੜਾ ਥੇਈਂ ਡੈਮ ਬਾਰੇ ਇਰੀਗੇਸ਼ਨ ਅਤੇ ਪਾਵਰ ਮਨਿਸਟਰ ਸਰਦਾਰ ਸੋਹਣ ਸਿੰਘ ਬਾਸੀ ਜੀ ਨੇ ਕਿਹਾ ਹੈ ਕਿ ਅਸੀਂ 92 ਕਰੋੜ ਰੁਪਿਆ ਮੰਨਜ਼ੂਰ ਕਰਵਾ ਲਿਆ ਹੈ । ਜੇ ਤਾ ਇਹ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੇ ਮੌਕੇ ਤੇ ਕਹੀ ਗਈ ਗੱਲ ਵਾਂਗੂ ਨਹੀਂ ਤਾਂ ਮੈਂ ਉਨ੍ਹਾਂ ਨੂੰ ਇਸ ਚੀਜ਼ ਤੇ ਵਧਾਈ ਦਿੰਦਾ ਹਾਂ ਔਰ ਜੇ ਉਸ ਤਰ੍ਹਾਂ ਦੀ ਗੱਲ ਹੈ ਤਾਂ ਇਹ ਬੜੇ ਦੁਖ ਦੀ ਗਲ ਹੈ । ਚੇਅਰਮੈਨ ਸਾਹਿਬ, ਪੰਜਾਬ ਵਿਚ ਪਾਣੀ ਦੀ ਘਾਟ ਹੈ, ਬਿਜਲੀ ਦੀ ਘਾਟ ਹੈ । ਇਹ ਠੀਕ ਹੈ ਕਿ ਪੰਜਾਬ ਸ਼ਰਾਬ ਪੀਣ ਵਿਚ ਅਗੇ ਹੈ । ਜੇ ਇਸ ਕੰਮ ਵਿਚ ਅਗੇ ਰਹੇ ਤਾਂ ਜੇ ਥੇਈਂ ਡੈਮ ਪਹਿਲਾਂ ਹੀ ਬਣਾ ਦਿਤਾ ਜਾਂਦਾ ਤਾਂ ਇਹ ਪਾਣੀ ਦੇ ਪੱਖ ਤੋਂ, ਬਿਜਲੀ ਦੇ ਪੱਖ ਤੋਂ ਵੀ ਅਗੇ ਹੋ ਸਕਦਾ ਸੀ । ਇਸ ਲਈ ਮੇਰੀ ਬੇਨਤੀ ਹੈ ਕਿ ਹੁਣ ਵੀ ਜਿਤਨੀ ਜਲਦੀ ਹੋ ਸਕਦਾ ਹੈ, ਇਹ ਕੰਮ ਪੂਰਾ ਕਰਨਾ ਚਾਹੀਦਾ ਹੈ ਤਾਂ ਕਿ ਪਾਣੀ ਦੀ ਘਾਟ ਨੂੰ ਤੇ ਬਿਜਲੀ ਦੀ ਘਾਟ ਨੂੰ ਪੂਰਾ ਕੀਤਾ ਜਾ ਸਕੇ ।

ਫਿਰ ਚੇਅਰਮੈਨ ਸਾਹਿਬ, ਡੀਮਾਂਡ ਨੰਬਰ 1—6 ਦੇ ਬਾਰੇ ਦਸਿਆ ਗਿਆ ਹੈ । ਚੇਅਰਮੈਨ ਸਾਹਿਬ, ਅਫ਼ਸਰਾਂ ਦੇ ਗਰੇਡ 1 ਫਰਵਰੀ, 1968 ਤੋਂ ਵਧਾ ਦਿਤੇ ਔਰ ਲੋੜ ਇਸ ਪੈਸੇ ਦੀ ਪਈ 1969 ਵਿਚ । ਔਰ ਉਨ੍ਹਾਂ ਵਾਸਤੇ ਪੈਸੇ ਮੰਗੇ 15,64,960 ਰੁਪਏ ਔਰ ਦੂਸਰੇ ਪਾਸੇ ਛੋਟੇ ਕਰਮਚਾਰੀਆਂ ਵਾਸਤੇ ਡੀਮਾਂਡ ਕੀਤੀ ਹੈ ਸਿਰਫ 73,380 ਰੁਪਏ ਦੀ। ਇਹ ਕਿਤਨੇ ਦੁਖ ਦੀ ਗੱਲ ਹੈ ਕਿ ਅੱਜ ਛੋਟਾ ਮਲਾਜ਼ਮ ਮਹਿੰਗਾਈ ਦੇ ਹੱਥੋਂ ਤੰਗ ਆ ਕੇ ਚੀਕ ਰਿਹਾ ਹੈ ਔਰ ਇਸ ਵਾਸਤੇ ਹੜਤਾਲਾਂ ਕਰਦੇ ਹਨ, ਮੁਜ਼ਾਰੇ ਕਰਦੇ ਹਨ ਪਰ ਜਿਸ ਵੇਲੇ ਕੋਈ ਸਹੂਲਤਾਂ ਦੇਣ ਦਾ ਮੌਕਾ ਆਉਂਦਾ ਹੈ । ਜਾਂ ਦਿਤੀ ਜਾਂਦੀ ਹੈ ਤਾਂ ਵਡੇ ਅਫਸਰਾਂ ਨੂੰ ਜ਼ਿਆਦਾ ਦਿਤੀ ਜਾਂਦੀ ਹੈ ਔਰ ਛੋਟੇ ਮੁਲਾਜ਼ਮਾਂ ਨੂੰ ਬਹੁਤ ਘੱਟ ਦਿਤੀ ਜਾਂਦੀ ਹੈ । ਇਥੇ ਅਕਾਲੀ ਪਾਰਟੀ ਵਾਲੇ ਕਹਿੰਦੇ ਹਨ ਕਿ ਕਮਿਊਨਿਸਟ ਹੜਤਾਲਾਂ ਕਰਦੇ ਹਨ, ਮੁਜ਼ਾਹਰੇ ਕਰਦੇ ਹਨ ਹੁਣ ਤਾਂ ਚੇਅਰਮਨ ਸਾਹਿਬ, ਚੰਡੀਗੜ੍ਹ ਦੀ ਪ੍ਰਾਪਤੀ ਲਈ ਹੜਤਾਲਾਂ ਹੋਈਆਂ, ਮੁਜ਼ਾਰੇ ਕੀਤੇ ਗਏ, ਵਰਤ ਰਖੇ ਗਏ । ਮੇਰੀ ਅਰਜ਼ ਹੈ ਕਿ ਇਨ੍ਹਾਂ ਨੂੰ ਹੜਤਾਲਾਂ ਨਾਲ ਨਫਰਤ ਨਹੀਂ ਹੋਣੀ ਚਾਹੀਦੀ ਲੇਕਿਨ ਜਿਹੜੀ ਅਸੂਲੀ ਮੰਗ ਹੈ ਉਸ ਦੀ ਗਹਿਰਾਈ ਵਿਚ ਜਾ ਕੇ ਸੋਚਣਾ ਚਾਹੀਦਾ ਹੈ । ਹੁਣ ਮੁਲਾਜ਼ਮ 10 ਮਾਰਚ ਨੂੰ ਹੜਤਾਲ ਕਰ ਰਹੇ ਹਨ, ਉਨ੍ਹਾਂ ਵਲ ਔਰ ਉਨ੍ਹਾਂ ਦੀਆਂ ਮੰਗਾਂ ਵਲ ਧਿਆਨ ਦਿਤਾ ਜਾਵੇ । ਛੋਟਾ ਮੁਲਾਜ਼ਮ ਮਾਰਿਆ ਜਾ

[ ਕਾਮਰੇਡ ਬਾਬੂ ਸਿੰਘ ਮਾਸਟਰ ]

ਰਿਹਾ ਹੈ ਔਰ ਪਿਸ ਰਿਹਾ ਹੈ, ਉਨ੍ਹਾਂ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ । ਮੈਂ ਸਮਝਦਾ ਹਾਂ ਕਿ ਵਜ਼ੀਰ ਸਾਹਿਬ ਇਥੇ ਬੈਠੇ ਹਨ ਉਹ ਹੁਣ ਸਿਆਣਪ ਦੇ ਨਾਲ ਫੈਸਲਾ ਕਰਨਗੇ । ਚੇਅਰਮੈਨ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 10 ਮਈ ਨੂੰ ਸਾਰੀਆਂ ਅਨਾਮਲੀਜ਼ ਮੁਲਾਜ਼ਮਾਂ ਦੀਆਂ ਦੂਰ ਕਰ ਦਿਆਂਗੇ । ਜੇ ਇਹ ਅਸਲੀਅਤ ਵਿਚ ਕੁਝ ਕਰਨਾ ਚਾਹੁੰਦੇ ਹਨ ਤਾਂ ਜਿਹੜਾ ਬਜਟ ਆ ਰਿਹਾ ਹੈ ਉਸ ਵਿਚ ਸਭ ਕੁਝ ਪਤਾ ਲਗ ਜਾਵੇਗਾ ਕਿ ਅਨਾਮਲੀਜ਼ ਦੂਰ ਕਰਨ ਵਾਸਤੇ ਕੀ ਕੁਝ ਕੀਤਾ ਜਾ ਰਿਹਾ ਹੈ । (ਵਿਘਨ) ਚੇਅਰਮੈਨ ਸਾਹਿਬ, ਹਰ ਹਲਕੇ ਵਿਚ ਮੈਂਬਰ ਸਾਹਿਬ ਨੂੰ ਮੁਲਾਜ਼ਮ ਉਚੇਚਾ ਤੌਰ ਤੇ ਮਿਲ ਕੇ ਦਸਦੇ ਹਨ ਕਿ ਸਾਡੀਆਂ ਇਹ ਤਕਲੀਫਾਂ ਹਨ । ਇਹ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ ) ਮੁਲਾਜ਼ਮਾਂ ਨੂੰ ਡਰਾਉਂਦੇ, ਧਮਕਾਉਂਦੇ ਹਨ । ਲੇਕਿਨ ਚੇਅਰਮੈਨ ਸਾਹਿਬ

"ਤੰਗ ਆਮਦ, ਬਜੰਗ ਆਮਦ"

ਮੇਰੀ ਅਰਜ਼ ਹੈ ਕਿ ਤੰਗ ਆਕੇ ਕਿ ਉਹ ਡਰ ਨਹੀਂ ਸਕਦੇ । ਇਹ ਠੀਕ ਹੈ ਕਿ ਤੁਸੀਂ ਉਨ੍ਹਾਂ ਨੂੰ ਨੌਕਰੀ ਤੋਂ ਕਢ ਸਕਦੇ ਹੋ ਟਰਮੀਨੇਟ ਕਰ ਸਕਦੇ ਹੋ । (ਵਿਘਨ) ਤੁਸੀਂ ਮੁਲਾਜ਼ਮਾਂ ਨੂੰ ਕਨਫਰਮ ਨਹੀਂ ਕਰਦੇ । ਇਸ ਲਈ ਉਨ੍ਹਾਂ ਨੂੰ ਤੁਸੀਂ ਕਨਫਰਮ ਨਹੀਂ ਕਰਨਾ ਚਾਹੁੰਦੇ ਕਿਉਂਕਿ ਉਨ੍ਹਾਂ ਨੂੰ ਤੁਸੀਂ ਵਿਕਟੇਮਾਈਜ਼ ਕਰਨਾ ਚਾਹੁੰਦੇ ਹੋ । (ਵਿਘਨ) ਸੋ ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ ਕਿ ਉਨ੍ਹਾਂ ਦੀਆਂ ਜਾਇਜ਼ ਮੰਗਾਂ ਵਲ ਧਿਆਨ ਦਿਤਾ ਜਾਵੇ ਅਤੇ ਜਿਹੜਾ ਆਦਮੀ ਇਕ ਸਾਲ ਤੋਂ ਰੈਗੂਲਰ ਪੋਸਟ ਤੇ ਕੰਮ ਕਰ ਰਿਹਾ ਹੈ ਉਸ ਨੂੰ ਆਟੋਮੈਟੀਕਲੀ ਕਨਫਰਮ ਕਰ ਦੇਣਾ ਚਾਹੀਦਾ ਹੈ ।

ਅੰਤ ਵਿਚ ਚੇਅਰਮੈਨ ਸਾਹਿਬ, ਮੈਂ ਆਪ ਦਾ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਗੇ ਵਾਸਤੇ ਸਪਲੀਮੈਂਟਰੀ ਐਸਟੀਮੇਟਸ ਉਸ ਚੀਜ਼ ਦੇ ਹੋਣੇ ਚਾਹੀਦੇ ਹਨ ਜਿਥੇ ਕੋਈ ਐਮਰਜੈਂਸੀ ਹੋਵੇ ਜਾਂ ਹੋਰ ਕੋਈ ਅਤਿਅੰਤ ਜ਼ਰੂਰੀ ਹੋਵੇ ਉਸ ਦੇ ਵਾਸਤੇ ਸਾਡੀ ਮੋਹਰ ਲਵਾਉਣ, ਬਗੈਰ ਸੋਚੇ ਸਮਝੇ ਇਸ ਤਰ੍ਹਾਂ ਦੀਆਂ ਮੰਗਾਂ ਲਿਆਉਣਾ ਠੀਕ ਨਹੀਂ । ਫਾਈਨੈਂਸ ਮਨਿਸਟਰ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਇਥੇ ਬੈਠੇ ਹਨ ਮੇਰਾ ਖਿਆਲ ਹੈ ਕਿ ਉਹ ਅਫਸਰਾਂ ਨੂੰ ਤਾੜਨਾ ਕਰਨਗੇ ਅਤੇ ਹਦਾਇਤ ਕਰਨਗੇ ਕਿ ਅਗੇ ਵਾਸਤੇ ਇਹੋ ਜਿਹੀਆਂ ਮੰਗਾਂ ਵਾਸਤੇ ਸਪਲੀਮੈਂਟਰੀ ਐਸਟੀਮੇਟ ਨਹੀਂ ਬਣਾਉਣਗੇ, ਸਗੋਂ ਇਹ ਬਜਟ ਵਿਚ ਪੈਣੀਆਂ ਚਾਹੀਦੀਆਂ ਹਨ । ਇਤਨਾ ਕਹਿਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

ਸਰਦਾਰ ਬੇਅੰਤ ਸਿੰਘ (ਪਾਇਲ) : ਚੇਅਰਮੈਨ ਸਾਹਿਬ, ਇਹ ਸਪਲੀਮੈਂਟਰੀ ਐਸਟੀਮੇਟਸ ਜੋ ਅੱਜ ਸਾਡੀ ਸਰਕਾਰ ਨੇ ਲਿਆਂਦੇ ਹਨ, ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਰੂਰੀ ਗੱਲ ਸੀ । ਚੇਅਰਮੈਨ ਸਾਹਿਬ, ਜਦੋਂ ਬਜਟ ਪਾਸ ਹੋ ਜਾਵੇ ਤਾਂ ਇਹ ਕੋਈ ਜ਼ਰੂਰੀ ਨਹੀਂ ਹੁੰਦਾ ਕਿ ਉਹੀ ਬਜਟ ਸਾਰਾ ਸਾਲ ਚਲਣਾ ਹੈ । ਕਈ ਖਰਚ ਉਸ ਦੇ ਬਾਅਦ ਵੀ ਨਜ਼ਰ ਆਉਂਦੇ ਹਨ ਜਿਹੜੇ ਕਰਨੇ ਪੈਂਦੇ ਹਨ । ਅਸੀਂ ਆਪਣੇ ਘਰ ਵਿਚ ਵੀ ਦੇਖਦੇ ਹਾਂ ਕਿ ਜਦੋਂ ਕੋਈ ਵਿਆਹ ਸ਼ਾਦੀ ਹੁੰਦੀ ਹੈ ਤਾਂ ਪਹਿਲਾ ਕੋਈ ਖਰਚ ਹੋਰ ਹੁੰਦਾ ਹੈ ਔਰ ਬਾਅਦ ਵਿਚ ਕਈ ਐਡੀਸ਼ਨਜ਼ ਕਰਨੀਆਂ ਪੈਂਦੀਆਂ ਹਨ ਔਰ ਉਸ ਦੇ ਮੁਤਾਬਕ ਖਰਚ ਕਰਨਾ ਪੈਂਦਾ ਹੈ । ਪੈਸੇ ਲਿਆਂਦੇ ਹਨ ਉਹ ਖਾਮਖਾਹ ਹਨ, ਮੈਂ ਸਮਝਦਾ ਹਾਂ ਕਿ ਇਹ ਜ਼ਰੂਰੀ ਸੀ ।

ਚੇਅਰਮੈਨ ਸਾਹਿਬ, ਜਿਹੜਾ ਕਾਮਰੇਡ ਬਾਬੂ ਸਿੰਘ ਨੇ ਦਸਿਆ ਹੈ ਕਿ ਇਹ ਪੈਸਾ ਖ਼ਾਹਮਖ਼ਾਹ ਲਿਆਂਦਾ ਗਿਆ ਹੈ । ਇਹ ਗਲਤ ਹੈ । ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਰੂਰੀ ਸੀ ਇਹ ਰੁਪਿਆ ਇਸ ਕਰਕੇ ਲਿਆਉਣਾ ਪਿਆ ਕਿਉਂਕਿ ਅਸੀਂ ਸਰਵਿਸ ਰੂਲਜ਼ ਅਮੈਂਡ ਕਰਕੇ ਤਨਖਾਹਾਂ ਵਧਾਈਆਂ । ਮੈਂ ਸਮਝਦਾ ਹਾਂ ਕਿ ਤਨਖਾਹਾਂ ਵਧਾਉਣ ਦੇ ਨਾਲ ਜਿਹੜਾ ਇਸ ਸਰਕਾਰ ਨੇ ਸੋਸ਼ਲਿਸਟਿਕ ਸਟੈਪ ਚੁਕਿਆ ਹੈ ਉਹ ਸ਼ਾਇਦ ਹੀ ਕਿਸੇ ਹੋਰ ਸਰਕਾਰ ਨੇ ਚੁਕਿਆ ਹੋਵੇ । ਮੈਂ ਅਰਜ਼ ਕਰਾਂ ਕਿ ਮੁਲਾਜ਼ਮਾਂ ਵਿਚ ਬਹੁਤ ਵਡਾ ਪਾੜਾ ਸੀ, ਚਾਹੇ ਉਹ ਮੁਲਾਜ਼ਮ ਟੀਚਰ ਸੀ ਜਾਂ ਚਪੜਾਸੀ ਸੀ ਚਾਹੇ ਉਹ ਕੋਈ ਵੀ ਮੁਲਾਜ਼ਮ ਸੀ ਉਹ ਮਹਿਸੂਸ ਕਰਦਾ ਸੀ ਕਿ ਉਹ ਆਪਣੇ ਬਚਿਆਂ ਨੂੰ ਰੋਟੀ ਕਪੜਾ ਤਕ ਪ੍ਰੋਵਾਈਡ ਨਹੀਂ ਕਰ ਸਕਦਾ । ਉਹ ਪਾੜੇ ਨੂੰ ਘਟ ਕਰਣ ਦੇ ਯਤਨ ਕੀਤੇ ਹਨ ਅਤੇ ਹੁਣ ਉਨ੍ਹਾਂ ਮੁਲਾਜ਼ਮਾਂ ਵਿਚ ਥੋੜ੍ਹਾ ਜਿਹਾ ਉਤਸ਼ਾਹ ਆਇਆ ਹੈ ਅਤੇ ਉਹ ਮਹਿਸੂਸ ਕਰਣ ਲਗ ਪਏ ਹਨ ਕਿ ਉਹ ਸੋਸ਼ਲਿਸਟਿਕ ਪੈਟਰਨ ਜਿਹੜਾ ਕਾਂਗਰਸ ਸਰਕਾਰ ਨਹੀਂ ਸੀ ਲਿਆ ਸਕੀ ਉਹ ਸਾਡੀ ਸਰਕਾਰ ਨੇ ਲਿਆਉਣ ਵਲ ਕਦਮ ਚੁਕੇ ਹਨ । ਇਕ ਸਵੀਪਰ ਜਿਹੜਾ ਫੋਰਥ ਕਲਾਸ ਦਾ ਮੁਲਾਜ਼ਮ ਹੈ, ਉਹ ਸਿਰਫ 11/- ਰੁਪਏ ਤਨਖ਼ਾਹ ਲੈਂਦਾ ਹੁੰਦਾ ਸੀ, ਉਹ ਅਜ ਮਹਿਸੂਸ ਕਰਦਾ ਹੈ ਕਿ ਮੇਰੀ ਵੀ ਅਜ ਕਿਸੇ ਨੇ ਸੁਣੀ ਹੈ । ਚਪੜਾਸੀ ਜਿਹੜੇ ਇਥੇ ਦਫਤਰ ਵਿਚ ਮਿਲਦੇ ਹਨ, ਉਹ ਮਹਿਸੂਸ ਕਰਦੇ ਹਨ ਕਿ ਅਸੀਂ ਵੀ ਅਜ ਆਪਣੇ ਘਰਾਂ ਵਿਚ ਰੇਡੀਓ ਰਖ ਸਕਦੇ ਹਾਂ ਅਤੇ ਆਪਣੇ ਬਚਿਆਂ ਨੂੰ ਤਾਲੀਮ ਦਿਲਾ ਸਕਦੇ ਹਾਂ । ਇਸ ਦੇ ਨਾਲ ਹੀ ਸਾਰਾ ਕੰਮ ਖਤਮ ਨਹੀਂ ਹੋ ਗਿਆ ਹਾਲੇ ਹੋਰ ਵੀ ਬਹੁਤ ਕੰਮ ਹੋਣ ਵਾਲਾ ਹੈ । ਇਹ ਪਾੜਾ ਜਿਹੜਾ ਅਸੀਂ ਦੂਰ ਕਰਨਾ ਚਾਹੁੰਦੇ ਹਾਂ ਇਹ ਹੋਲੀ ਹੋਲੀ ਹੋਵੇਗਾ । ਜੇ ਕਿਹਾ ਜਾਏ ਕਿ ਓਵਰ ਨਾਈਟ ਹੋ ਜਾਏ, ਇਹ ਸੰਭਵ ਨਹੀਂ । ਸੋਸ਼ਲਿਸਟਿਕ ਪੈਟਰਨ ਅਸੀਂ ਜ਼ਰੂਰ ਲਿਆਉਣਾ ਹੈ ਸਾਡੀ ਸਰਕਾਰ ਇਸ ਗਲ ਲਈ ਕਮਿਟਡ ਹੈ । ਜਿਹੜੇ ਛੋਟੇ ਮੁਲਾਜ਼ਮ ਹਨ ਉਨ੍ਹਾਂ ਨੂੰ ਜ਼ਰੂਰ ਉਪਰ ਲਿਆਂਵਾਂਗੇ ਅਤੇ ਉਨਾਂ ਨੂੰ ਕਿਸੇ ਨਾਂ ਕਿਸੇ ਹਦ ਤਕ ਇਕ ਦਿਨ ਜ਼ਰੂਰ ਬੜੇ ਮਲਾਜ਼ਮਾਂ ਨਾਲ ਲੈ ਆਵਾਂਗੇ । ਅਜ ਅਸੀਂ ਵੇਖਦੇ ਹਾਂ ਕਿ ਬੜੇ ਅਫਸਰਾਂ ਦੇ ਬਚੇ ਸਨਾਵਰ ਜੈਸੇ ਸਕੂਲਾਂ ਵਿਚ ਪੜ੍ਹਦੇ ਹਨ ਅਤੇ ਛੋਟੇ ਮੁਲਾਜ਼ਮ ਦੀ ਉਥੇ ਤਕ ਕੋਈ ਪਹੁੰਚ ਨਹੀਂ ਹੁੰਦੀ । ਕਿਉਂਕਿ ਉਸਦੇ ਲਈ ਪੈਸਾ ਚਾਹੀਦਾ ਹੈ ।

ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਸਪੀਕਰ ਸਾਹਿਬ ਨੂੰ ਬਾਹਰ ਜਾਣ ਵਾਸਤੇ ਇਸ ਐਸਟੀਮੇਟ ਦੇ ਵਿਚ 20,001/- ਰੁਪਏ ਰਖੇ ਗਏ ਹਨ । ਸਪੀਕਰ ਸਾਹਿਬ ਨੇ ਅਬਰਾਡ ਜਾ ਕੇ ਬੜੀ ਅਛੀ ਟਰੇਨਿੰਗ ਲਈ ਹੈ, ਜਿਹੜੀ ਕਿ ਇਕ ਡੈਮੋਕਰੈਟਿਕ ਮੁਲਕ ਵਾਸਤੇ ਬਹੁਤ ਹੀ ਜ਼ਰੂਰੀ ਸੀ । (ਵਿਘਨ)

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇਥੇ ਐਜੂਕੇਸ਼ਨ ਵਾਸਤੇ ਹੋਰ ਕਾਫ਼ੀ ਪੈਸਾ ਰਖਿਆ ਹੈ । ਕਿਉਂਕਿ ਸੈਂਟਰਲ ਗੌਰਮਿੰਟ ਵਲੋਂ ਇਹ ਹੁਕਮ ਸੀ ਕਿ ਪੰਜਾਬੀ ਯੂਨੀਵਰਸਿਟੀ ਤੇ ਰੀਆਰਗੇਨਾਈਜ਼ੇਸ਼ਨ ਐਕਟ ਦੇ ਮੁਤਾਬਕ 19 ਲੱਖ ਰੁਪਏ ਖਰਚ ਕਰਨੇ ਸੀ । ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਤਾਲੀਮ ਤੇ ਕਾਫ਼ੀ ਧਿਆਨ ਦਿਤਾ ਹੈ । ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਕਿੰਨੇ ਸਕੂਲ ਹੋਰ ਖੋਲੇ ਗਏ ਹਨ, ਅਤੇ ਕਿੰਨੇ ਪ੍ਰਾਈਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਕੀਤੇ ਗਏ ਹਨ । ਜਿੰਨੀ ਚੰਗੀ ਪਾਲਿਸੀ ਸਾਡੀ ਇਸ ਸਰਕਾਰ ਦੀ ਹੈ, ਉਤਨੀ ਚੰਗੀ ਪਾਲਿਸੀ ਹੁਣ ਤਕ ਕਿਸੇ ਸਰਕਾਰ ਦੀ ਵੀ ਨਹੀਂ ਰਹੀ ।

[ ਸਰਦਾਰ ਬੇਅੰਤ ਸਿੰਘ ]

ਇਥੇ ਮੇਰੇ ਇਕ ਦੋਸਤ ਨੇ ਇਹ ਕਿਹਾ ਕਿ ਸਾਰੀ ਇਲੈਕਟਰੀਸਿਟੀ ਅਸੀਂ ਦਿਲੀ ਨੂੰ ਦੇ ਰਹੇ ਹਾਂ । ਮੈਂ ਅਰਜ਼ ਕਰਾਂ ਕਿ ਸਾਡੀ ਇਕ ਨੰਗਲ ਵਿਚ ਫਰਟੇਲਾਈਜ਼ਰ ਫੈਕਟਰੀ ਲਗੀ ਹੈ । ਸਾਨੂੰ ਉਸ ਦਾ ਕੋਈ ਫਾਇਦਾ ਨਹੀਂ ਹੋਇਆ । ਕਿਉਂਕਿ ਜਿਸ ਰੇਟ ਤੇ ਇਥੇ ਕਿਸੇ ਜ਼ਮੀਂਦਾਰ ਨੂੰ ਮਿਲਦੀ ਹੈ, ਉਸੇ ਹੀ ਰੇਟ ਤੇ ਬਾਹਰਲੇ ਜ਼ਿਮੀਂਦਾਰ ਨੂੰ ਮਿਲਦੀ ਹੈ ਅਤੇ ਇਸ ਲਈ ਇਥੇ ਦੇ ਜ਼ਿਮੀਂਦਾਰ ਨੂੰ ਕੋਈ ਫਾਇਦਾ ਨਹੀਂ । ਮੈਂ ਅਰਜ਼ ਕਰਦਾ ਹਾਂ ਕਿ ਅਗਰ ਇਥੇ ਬਿਜਲੀ ਜ਼ਿਮੀਦਾਰਾਂ ਨੂੰ ਸਸਤੇ ਰੇਟ ਤੇ ਦਿਤੀ ਜਾਏ ਤਾਂ ਉਸ ਬਿਜਲੀ ਨਾਲ ਹਜ਼ਾਰਾਂ ਟਿਊਬਵੈਲ ਇਥੇ ਹੋਰ ਲਗ ਸਕਦੇ ਹਨ । ਜਿਸਦੇ ਨਾਲ ਸਾਡੀ ਉਪਜ ਵਿਚ ਬਹੁਤ ਵਾਧਾ ਹੋ ਸਕਦਾ ਹੈ । ਮੈਨੂੰ ਬਹੁਤ ਅਫ਼ਸੋਸ ਹੈ ਕਿ ਸਾਡਾ ਬਹੁਤ ਸਾਰਾ ਏਰੀਆ ਬੰਜਰ ਪਿਆ ਹੋਇਆ ਹੈ । ਅਗਰ ਬਿਜਲੀ ਪੂਰੀ ਮਿਲੇ ਤਾਂ ਅਸੀਂ ਉਸ ਨੂੰ ਸੈਰਾਬ ਕਰਕੇ ਉਪਜਾਊ ਬਣਾ ਸਕਦੇ ਹਾਂ ।

ਇਸ ਲਈ ਸਾਡੀ ਗੌਰਮੈਂਟ ਥੇਂਈ ਡੈਮ ਅਤੇ ਬਿਆਸ ਪ੍ਰੋਜੈਕਟ ਵਾਸਤੇ ਕੋਸ਼ਿਸ਼ ਕਰ ਰਹੀ ਹੈ । ਲੋਕੀ ਇਹ ਕਿਉਂ ਭੁਲ ਜਾਂਦੇ ਹਨ ਕਿ ਪਿਛਲੀ ਸਰਕਾਰ ਨੇ ਬਿਜਲੀ ਵਾਸਤੇ ਕੁਝ ਨਹੀਂ ਕੀਤਾ ।

ਇਸ ਦੇ ਨਾਲ ਹੀ ਮੈਂ ਅਰਜ਼ ਕਰਾਂਗਾ ਕਿ ਸਾਡੀ ਸਰਕਾਰ ਨੇ ਡਰੇਨਾ ਅਤੇ ਨਹਿਰਾਂ ਵਾਸਤੇ ਜਿਹੜਾ ਪੈਸਾ ਰਖਿਆ ਹੈ ਉਹ ਬਹੁਤ ਹੀ ਵਾਜ਼ਬ ਹੈ । ਕਿਉਂਕਿ ਪਹਿਲਾਂ ਜਿਹੜੀਆਂ ਕੁਝ ਡਰੇਨਾਂ ਪੁਟੀਆਂ ਸਨ, ਉਹ ਹਰਿਆਣੇ ਵਿਚ ਚਲੀਆਂ ਗਈਆਂ ਹਨ ਅਤੇ ਇਸ ਲਈ ਨਵੀਆਂ ਡਰੇਨਾਂ ਦੀ ਖਾਸ ਤੌਰ ਤੇ ਲੋੜ ਹੈ । ਜਿਹੜੀਆਂ ਨਹਿਰਾਂ ਦੀਆਂ ਐਮਬੈਂਕਮੈਂਟ ਹਨ, ਉਨ੍ਹਾਂ ਪਟੜੀਆਂ ਦੀ ਬਹੁਤ ਬੁਰੀ ਹਾਲਤ ਹੈ, ਉਥੇ ਕਾਰਾਂ ਆਦਿ ਤਕ ਨਹੀਂ ਚਲ ਸਕਦੀਆਂ ਕਿਉਂਕਿ ਉਹ ਬਹੁਤ ਖਸਤਾ ਹੋ ਚੁਕੀਆਂ ਹਨ ਅਤੇ ਉਨ੍ਹਾਂ ਨੂੰ ਠੀਕ ਕਰਨਾ ਬਹੁਤ ਜਰੂਰੀ ਹੈ । ਅਤੇ ਜਿਹੜੇ ਖੇਤ ਬਿਜਲੀ ਅਤੇ ਪਾਣੀ ਨਾਲੋਂ ਰਹਿ ਪਏ ਹਨ, ਉਨ੍ਹਾਂ ਦੀ ਜ਼ਰੂਰਤ ਥੇਈਂ ਡੈਮ ਅਤੇ ਬਿਆਸ ਡੈਮ ਰਾਹੀਂ ਪੂਰੀ ਕਰ ਲਵਾਂਗੇ ।

ਇਸ ਦੇ ਬਾਦ ਟਰਾਂਸਪੋਰਟ ਬਾਰੇ ਵੀ ਕਾਫੀ ਰੁਪਿਆ ਰਖਿਆ ਹੈ । ਉਹ ਬਸਾਂ ਦੀ ਨੈਸ਼ਨੇਲਾਈਜ਼ੇਸ਼ਨ ਵਾਸਤੇ ਰਖਿਆ ਹੈ । ਪਹਿਲਾਂ 50:50 ਦਾ ਸਮਝੌਤਾ ਸੀ ਅਤੇ ਹੁਣ ਸਾਡੀ ਸਰਕਾਰ ਨੇ 60:40 ਦਾ ਕੀਤਾ ਹੈ । ਇਸ ਤਰ੍ਹਾਂ ਗਰੈਜੂਲੀ ਨੈਸ਼ਨੇਲਾਈਜ਼ੇਸ਼ਨ ਕਰਨ ਦਾ ਚੰਗਾ ਤਰੀਕਾ ਹੈ । ਜੇ ਇਕ ਦਮ ਹੀ ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਦਿਤੀ ਜਾਏ ਤਾਂ ਜਿਹੜੇ ਲੋਕਾਂ ਨੇ ਆਪਣੀ ਪੂੰਜੀ ਲਾਈ ਹੋਈ ਹੈ ਰੁਜ਼ਗਾਰ ਵਾਸਤੇ, ਉਹ ਅਨਐਮਪਲਾਈਡ ਹੋ ਜਾਣਗੇ ਅਤੇ ਉਹ ਠੀਕ ਨਹੀਂ ਰਹੇਗਾ । ਅਜ ਪੰਜਾਬ ਰੋਡ ਵੇਜ਼ ਆਪਣੇ ਪੂਰੇ ਪੈਰਾਂ ਤੇ ਨਹੀਂ ਹੈ, ਲੋਕ ਉਸ ਨੂੰ ਪੀਪਾ ਟ੍ਰਾਂਸਪੋਰਟ ਕਹਿੰਦੇ ਹਨ, ਕਿਉਂਕਿ ਉਨ੍ਹਾਂ ਦੀਆਂ ਬਸਾਂ ਠੀਕ ਤਰ੍ਹਾਂ ਨਹੀਂ ਚਲਦੀਆਂ ਕਿਉਂਕਿ ਉਨ੍ਹਾਂ ਪਾਸ ਪੈਸੇ ਦੀ ਕਮੀ ਹੈ । ਇਸਦੇ ਮੁਕਾਬਲੇ ਅਤੇ ਸਾਡੇ ਦੂਸਰੀਆਂ ਟਰਾਂਸਪੋਰਟ ਵਾਲੇ ਬਸਾਂ ਠੀਕ ਤਰਾਂ ਚਲਾਉਂਦੇ ਹਨ । ਇਨ੍ਹਾਂ ਨੂੰ ਨੈਸ਼ਨੇਲਾਈਜ਼ ਕਰਾਉਣ ਵਾਸਤੇ 60:40 ਦਾ ਮੁਹਾਇਦਾ ਕੀਤਾ ਹੈ ।

**ਚੌਧਰੀ ਬਲਬੀਰ ਸਿੰਘ:** ਮੇਰਾ ਵਿਅਵਸਥਾ ਦਾ ਪ੍ਰਸ਼ਨ ਇਹ ਹੈ ਕਿ ਕੋਈ ਕੈਬਨਿਟ ਮਨਿਸਟਰ ਹਾਊਸ ਵਿਚ ਮੌਂ ਹਾਜ਼ਰ ਨਹੀਂ ਹੈ, ਉਸਦਾ ਹੋਣਾ ਜਰੂਰੀ ਹੈ ।

**ਸ੍ਰੀ ਸਭਾਪਤੀ**: ਮਨਿਸਟਰ ਨੂੰ ਬੁਲਾ ਦਿਉ । (A Minister may be sent for.)

**ਸਰਦਾਰ ਦਲੀਪ ਸਿੰਘ ਪਾਂਧੀ**: ਮੇਰੀ ਅਰਜ਼ ਇਹ ਹੈ ਕਿ ਉਨ੍ਹਾਂ ਨੇ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ, ਅਤੇ ਆਪ ਨੇ ਕਿਹਾ ਕਿ ਬੁਲਾ ਦਿਉ . . (ਵਿਘਨ) . . ਇਹ ਠੀਕ ਨਹੀਂ ਹੈ . . . . . . (ਵਿਘਨ) . . . .

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, 15 ਮਿੰਟਾਂ ਲਈ ਐਡਜਰਨ ਕਰ ਦਿਉ, ਤਾਂ ਕਿ ਮਨਿਸਟਰ ਸਾਹਿਬ ਆ ਜਾਏ (ਵਿਘਨ)

(ਇਸ ਵਕਤ ਚੌਧਰੀ ਰਾਧਾ ਕ੍ਰਿਸ਼ਨ, ਖੇਤੀ ਬਾੜੀ ਮੰਤਰੀ, ਹਾਊਸ ਵਿਚ ਤਸ਼ਰੀਫ ਲੈ ਆਏ )

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਡਿਮਾਂਡ ਨੰ: 10 ਵਿਚ 39.60 ਲੱਖ ਰੁਪਿਆ ਫੌਰੇਸਟ ਵਾਸਤੇ ਰਖਿਆ ਗਿਆ ਹੈ । ਤੁਹਾਨੂੰ ਚੇਅਰਮੈਨ ਸਹਿਬ, ਪਤਾ ਹੀ ਹੈ ਕਿ ਸਾਡੀ ਸਟੇਟ ਵਿਚ ਜੰਗਲਾਤ, ਦੀ ਬਹੁਤ ਕਮੀ ਹੈ, ਕਿਉਂਕਿ ਜਿੰਨੇ ਵੀ ਜੰਗਲਾਤ ਸਨ ਉਹ ਹਿਮਾਚਲ ਵਿਚ ਚਲੇ ਗਏ ਹਨ । ਦਰਖ਼ਤਾਂ ਬਾਰੇ ਤਾਂ ਕਿਸੇ ਨੇ ਇਹ ਵੀ ਕਿਹਾ ਹੈ ਕਿ ਜਿਥੇ ਦਰਖਤ ਨਹੀਂ ਹਨ, ਉਥੇ ਬਾਰਸ਼ ਵੀ ਨਹੀਂ ਹੁੰਦੀ । ਹੁਣ ਤੁਸੀਂ ਵੇਖਦੇ ਹੋ ਕਿ ਉਸ ਦਰਖਤਾਂ ਦੀ ਕਮੀਂ ਨੂੰ ਪੂਰਾ ਕਰਨ ਲਈ ਸੜਕਾਂ ਦੇ ਦੋਵੇਂ ਪਾਸੇ ਸਫੈਦੇ ਦੀ ਪਲਾਂਟੇਸ਼ਨ ਕੀਤੀ ਗਈ ਹੈ । ਅਸੀਂ ਆਮ ਵੇਖਦੇ ਹਾਂ ਕਿ ਉਹ ਬੜੇ ਬੜੇ ਦਰਖਤ ਕਿੰਨੇ ਚੰਗੇ ਲਗਦੇ ਹਨ ਨੈਹਿਰਾਂ ਅਤੇ ਸੜਕਾਂ ਦੇ ਕੰਡਿਆਂ ਤੇ ਬਾਹਰਲੇ ਮੁਲਕਾਂ ਵਿਚ ਦਰਖਤਾਂ ਦੀ ਕਿੰਨੀ ਕਦਰ ਹੈ । ਦਰਖ਼ਤਾਂ ਦੀਆਂ ਕਿੰਨੀਆਂ ਚੀਜ਼ਾਂ ਬਣਦੀਆਂ ਹਨ । ਇਕਲਾ ਇਮਾਰਤ ਦਾ ਸਾਮਾਨ ਹੀ ਨਹੀਂ ਬਣਾਇਆ ਜਾਂਦਾ, ਬਲਕਿ ਹੋਰ ਵੀ ਕਈ ਚੀਜ਼ਾਂ ਬਣਦੀਆਂ ਹਨ, ਜਿਹੜੀਆਂ ਸਾਡੇ ਰੋਜ਼ ਮਰਰਾਹ ਦੇ ਕੰਮ ਦੀਆਂ ਹੁੰਦੀਆਂ ਹਨ । ਮੈਂ ਇਹ ਵੀ ਦਸ ਦਿਆਂ ਕਿ ਬਾਹਰਲੇ ਮੁਲਕਾਂ ਵਿਚ ਦਰਖਤਾਂ ਤੋਂ ਘਿਉ ਵੀ ਬਣਾਇਆ ਜਾਂਦਾ ਹੈ ਅਤੇ ਇਹ ਕੇਵਲ ਇਮਾਰਤਾਂ ਦੇ ਹੀ ਕੰਮ ਨਹੀਂ ਆਉਂਦੇ ।

ਚੇਅਰਮੈਨ ਸਾਹਿਬ, ਇਕ ਡਿਮਾਂਡ 10,000/— ਰੁਪਏ ਦੀ ਧਰਮਕੋਟ ਜੋਗੇਵਾਲਾ ਸੜਕ ਲਈ ਹੈ । ਇਹ ਬੇਟ ਦੀ ਸੜਕ ਹੈ । ਪਹਿਲੀ ਸਰਕਾਰ ਨੇ ਸੜਕਾਂ ਦੀ ਤਰਫ ਧਿਆਨ ਨਹੀਂ ਦਿਤਾ ਜਦ ਕਿ ਇਸ ਸਰਕਾਰ ਨੇ 1200 ਮੀਲ ਲੰਮੀਆਂ ਸੜਕਾਂ ਬਣਾਈਆਂ ਹਨ । ਹੁਣ ਜ਼ਿਮੀਦਾਰ ਮਹਿਸੂਸ ਕਰਨ ਲਗੇ ਹਨ ਕਿ ਸਰਕਾਰ ਉਨ੍ਹਾਂ ਵਲ ਧਿਆਨ ਦੇ ਰਹੀ ਹੈ । ਸਰਕਾਰ ਪਿੰਡਾਂ ਲਈ ਕਰੈਸ਼ ਪ੍ਰੋਗਰਾਮ ਬਣਾ ਕੇ ਸੜਕਾਂ ਬਣਵਾ ਰਹੀ ਹੈ । ਨਤੀਜਾ ਇਹ ਹੈ ਕਿ ਬੇਟ ਵਾਲੇ ਵੀ ਮਹਿਸੂਸ ਕਰਦੇ ਹਨ ਕਿ ਸਰਕਾਰ ਉਨ੍ਹਾਂ ਨੂੰ ਸਹੂਲਤਾਂ ਦੇ ਰਹੀ ਹੈ । ਇਸ ਲਈ ਮੈਂ ਕਹਾਂਗਾਂ ਕਿ ਇਹ ਡਿਮਾਂਡ ਨਿਹਾਇਤ ਜ਼ਰੂਰੀ ਹੈ ਅਤੇ ਇਕ ਦਮ ਪਾਸ ਕਰ ਦੇਣੀ ਚਾਹੀਦੀ ਹੈ ।

ਇਸ ਤੋਂ ਅਗੇ ਪਬਲਿਕ ਹੈਲਥ ਦਾ ਜ਼ਿਕਰ ਕਰਾਂਗਾ । ਇਸ ਵਿਚ ਜੀਪਾਂ ਲਈ ਕਾਫੀ ਰੁਪਿਆ ਰਖਿਆ ਗਿਆ ਹੈ । ਇਨ੍ਹਾਂ ਨੇ ਨਵੇਂ 16 ਡਵੀਜਨ ਖੋਲ੍ਹੇ ਹਨ । ਇਨ੍ਹਾਂ ਦਾ ਕੰਮ ਸਿਰਫ ਸ਼ਹਿਰਾਂ ਵਿਚ ਹੀ ਨਹੀਂ ਹੈ, ਇਨ੍ਹਾਂ ਦਾ ਅਸਲੀ ਕੰਮ ਤਾਂ ਪਿੰਡਾਂ ਵਿਚ ਹੈ । ਪਿੰਡਾਂ ਵਾਲਿਆਂ ਦੀ ਹਾਲਤ ਦੇਖ ਤਾਂ ਸ਼ਰਮ ਆਉਂਦੀ ਹੈ । ਇਹ ਹਰੀਜਨਾਂ ਦੀਆਂ ਗੱਲਾਂ

[ ਸਰਦਾਰ ਬੇਅੰਤ ਸਿੰਘ ]

ਕਰਦੇ ਹਨ ਅਤੇ ਨਾਹਰੇ ਲਾਉਂਦੇ ਹਨ ਕਿ ਅਸੀਂ ਹਰੀਜਨਾਂ ਨੂੰ ਬਹੁਤ ਲਿਫ਼ਟ ਕੀਤਾ ਹੈ, ਜਦੋਂ ਕਿ ਅਸਲੀਅਤ ਇਹ ਹੈ ਕਿ ਇਨ੍ਹਾਂ ਦੇ 20 ਸਾਲ ਦੇ ਰਾਜ ਦੇ ਬਾਵਜੂਦ ਅਜ ਵੀ ਉਹ ਸਲਮਜ਼ ਵਿਚ ਰਹਿੰਦੇ ਹਨ, ਉਨ੍ਹਾਂ ਦੇ ਘਰਾਂ ਇਰਦ ਗਿਰਦ ਪਾਣੀ ਖੜ੍ਹਾ ਹੈ ਅਤੇ ਉਹ ਵਿਚਾਰੇ ਗੰਦਗੀ ਵਿਚ ਰਹਿੰਦੇ ਹਨ । ਇਸ ਲਈ ਪਬਲਿਕ ਵਰਕਸ ਵਾਲਿਆਂ ਨੂੰ ਪਿੰਡਾਂ ਵਿਚ ਜਾਣਾ ਅਤੇ ਕੰਮ ਕਰਨਾ ਚਾਹੀਦਾ ਹੈ । ਇਸ ਦੇ ਲਈ ਇਨ੍ਹਾਂ ਲਈ ਜੀਪਾਂ ਬੜੀਆਂ ਜ਼ਰੂਰੀ ਹਨ ।

ਸ਼੍ਰੀ **ਸਭਾਪਤੀ** : ਦੋ ਮਿੰਟ ਵਿਚ ਖਤਮ ਕਰੋ । (Please wind up within two minutes.)

ਸਰਦਾਰ ਬੇਅੰਤ ਸਿੰਘ: ਬਹੁਤ ਅੱਛਾ ਜੀ । ਉਹ ਜੀਪਾਂ ਨਾਲ ਪਿੰਡਾਂ ਵਿਚ ਜਾ ਕੇ ਚੰਗਾ ਕੰਮ ਕਰ ਸਕਣਗੇ । ਅਜ ਕਲ ਤਾਂ ਉਹ ਸ਼ਹਿਰਾਂ ਵਿਚ ਹੀ ਟਿਯੂਬਵੈੱਲ ਅਤੇ ਫਲਸ਼ ਲਾਉਂਦੇ ਫਿਰਦੇ ਹਨ । ਮੁਲਕ ਦੀ 80% ਵਸੋਂ ਪਿੰਡਾਂ ਵਿਚ ਰਹਿੰਦੀ ਹੈ ਅਤੇ ਹਾਲੇ ਤਾਈ ਉਸ ਵਲ ਧਿਆਨ ਨਹੀਂ ਦਿਤਾ ਗਿਆ । ਹੁਣ ਇਸ ਪਾਸੇ ਖਾਸ ਧਿਆਨ ਦੇ ਕੇ ਹਰੀਜਨਾਂ ਅਤੇ ਦੂਜਿਆਂ ਦੀ ਹਾਲਤ ਦਾ ਸੁਧਾਰ ਕਰਨਾ ਲਾਜ਼ਮੀ ਹੈ । ਅਗਰ ਇਹ ਲੋਕ ਭੀ ਸਲਮਜ਼ ਦੀ ਥਾਂ ਚੰਗੇ ਮਕਾਨਾਂ ਵਿਚ ਰਹਿ ਸਕਣ ਤਾਂ ਇਹ ਵੀ ਆਜ਼ਾਦੀ ਦਾ ਸੁਖ ਮਾਣ ਸਕਦੇ ਹਨ ।

ਫਿਰ ਇਕ ਡੀਮਾਂਡ ਪੈਨਸ਼ਨਾਂ ਦੇ ਵਧਾਉਣ ਲਈ ਹੈ । ਰਿਟਾਇਰਡ ਆਦਮੀਆਂ ਦੀ ਪੈਨਸ਼ਨ ਵਧਾਉਣ ਲਈ ਰੁਪਿਆ ਮੰਗਿਆ ਗਿਆ ਹੈ, ਇਹ ਬੜੀ ਚੰਗੀ ਗੱਲ ਹੈ । ਜਦੋਂ ਆਦਮੀ ਬੁਢਾ ਹੋ ਜਾਂਦਾ ਹੈ ਤਾਂ ਉਸ ਦੀ ਲਾਈਫ ਇਸ ਤਰ੍ਹਾਂ ਦੀ ਹੋ ਜਾਂਦੀ ਹੈ ਕਿ ਉਸ ਦਾ ਸਹਾਰਾ ਨਹੀਂ ਰਹਿੰਦਾ । ਉਨ੍ਹਾਂ ਦੀਆਂ ਪੈਨਸ਼ਨਾਂ ਵਧਾ ਕੇ ਬੜਾ ਚੰਗਾ ਕੰਮ ਕੀਤਾ ਹੈ। ਇਸ ਲਈ ਸਰਕਾਰ ਨੇ ਕਾਫੀ ਰੁਪਿਆ ਰਖਿਆ ਹੈ ।

ਚੇਅਰਮੈਨ ਸਾਹਿਬ, ਆਪ ਦਾ ਧੰਨਵਾਦ ਹੈ ਕਿ ਆਪ ਨੇ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ । ਹਾਊਸ ਦਾ ਇਹ ਫਰਜ਼ ਹੈ ਕਿ ਉਹ ਇਨ੍ਹਾਂ ਮੰਗਾਂ ਨੂੰ ਮੁਤਫ਼ਿਕਾ ਤੌਰ ਤੇ ਪਾਸ ਕਰੇ ।

ਚੌਧਰੀ ਤੁਲਸੀ ਰਾਮ ਰੌਹਾਨ (ਬਲਾਚੌਰ): ਚੇਅਰਮੈਨ ਸਾਹਿਬ, ਸਰਕਾਰ ਨੇ ਜੋ ਸਪਲੀਮੈਂਟਰੀ ਐਸਟੀਮੇਟਸ ਪੇਸ਼ ਕੀਤੇ ਹਨ ਇਨ੍ਹਾਂ ਦੇ ਸਫ਼ਾ 9 ਤੇ ਇਰੀਗੇਸ਼ਨ ਐਂਡ ਐਮਬੈਂਕਮੈਂਟ ਆਦਿ ਦੀ 2,77,500 ਰੁਪਏ ਦੀ ਮੰਗ ਹੈ । ਚੇਅਰਮੈਨ ਸਾਹਿਬ, ਸਰਕਾਰ ਲਈ ਮੈਂ ਇਥੇ ਇਕ ਲਫ਼ਜ ਖੁਸ਼ਆਮਦੇਵ ਦਾ ਕਹਿਣਾ ਹੈ ਸ਼ੁਕਰ ਹੈ ਜੇ ਇਨ੍ਹਾਂ ਨੂੰ ਵੀ ਹੁਸ਼ਿਆਰਪੁਰ ਦੇ ਬੈਕਵਰਡ ਜ਼ਿਲੇ ਦਾ ਖਿਆਲ ਆਇਆ ਹੈ । ਇਹ ਜ਼ਿਲ੍ਹਾ ਅਜ ਤੋਂ 10 ਸਾਲ ਪਹਿਲਾਂ ਬੈਕਵਰਡ ਡੀਕਲੇਅਰ ਕੀਤਾ ਗਿਆ ਸੀ । ਚੇਅਰਮੈਨ ਸਾਹਿਬ, ਰੋਪੜ ਹੈਡ ਵਰਕਸ ਤੋਂ ਇਕ ਨਹਿਰ ਨਵਾਂ ਸ਼ਹਿਰ ਰਾਹੀਂ ਜ਼ਿਲ੍ਹਾ ਜਲੰਧਰ ਵਿਚ ਗਈ ਹੈ । ਮੈਂ ਨਹੀਂ ਸਮਝਦਾ ਕਿ ਉਹ ਹੁਸ਼ਿਆਰਪੁਰ ਦੇ ਜ਼ਿਲੇ ਨੂੰ ਸੈਰਾਬ ਕਰਦੀ ਹੈ, ਹੁਸ਼ਿਆਰਪੁਰ ਨੂੰ ਉਸ ਦਾ ਕੋਈ ਫਾਇਦਾ ਨਹੀਂ ਹੈ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਨਹਿਰ ਬਲਾਚੌਰ ਦੇ ਪਾਸ ਦੀ ਨਿਕਲੀ ਹੈ ਅਤੇ ਨਤੀਜਾ ਇਹ ਹੈ ਕਿ ਮਹਿਤਪੁਰ ਲਦਨੀ ਦੇ ਲਾਗੇ ਦੇ 17, 18 ਪਿੰਡ

ਸੇਮ ਹੇਠਾਂ ਆ ਗਏ ਹਨ । 3, 4 ਡੈਪੁਟੇਸ਼ਨ ਮਿਲ ਚੁਕੇ ਹਨ ਪਰ ਲੋਕਾਂ ਦੀ ਇਸ ਤਕਲੀਫ ਵਲ ਧਿਆਨ ਨਹੀਂ ਦਿਤਾ ਗਿਆ । ਜਲਸੇ ਵੀ ਹੋਏ, ਮਨਿਸਟਰ ਸਾਹਿਬ ਵੀ ਉਥੇ ਗਏ ਮਗਰ ਕੋਈ ਧਿਆਨ ਨਹੀਂ ਦਿਤਾ ਗਿਆ। ਹੁਣ ਹਾਲਤ ਇਹ ਹੈ ਕਿ 2, 3 ਪਿੰਡ ਉਥੋਂ ਉਜੜਨੇ ਸ਼ੁਰੂ ਹੋ ਗਏ ਹਨ । ਅਸੀਂ ਚੀਫ ਮਿਨਿਸਟਰ ਸਾਹਿਬ ਨੂੰ ਕਿਹਾ ਕਿ ਇਥੇ ਇਕ ਸੇਮ ਨਾਲਾ ਪੁਟ ਦਿਤਾ ਜਾਵੇ ਮਗਰ ਉਹ ਕਢਿਆ ਫਲੌਰ ਦੇ ਕੋਲ । ਉਨ੍ਹਾਂ ਪਿੰਡਾਂ ਦੀ ਪਰਵਾਹ ਨਹੀਂ ਕੀਤੀ ਗਈ । ਉਹ ਦੁਆਬਾ ਹੈ ਅਤੇ ਉਥੇ ਜ਼ਮੀਨ ਬਹੁਤ ਵਧੀਆ ਹੈ ਮਗਰ ਉਸ ਪਾਸੇ ਕੋਈ ਧਿਆਨ ਨਹੀਂ ਦਿਤਾ ਗਿਆ । ਕਿੰਨੇ ਅਫਸੋਸ ਦੀ ਗਲ ਹੈ ਕਿ ਉਹ ਪਿੰਡ ਉਜੜ ਰਹੇ ਹਨ । ਉਥੇ ਕੋਈ ਬਹੁਤਾ ਖਰਚ ਨਹੀਂ ਸੀ ਆਉਣਾ । ਇਕ ਛੋਟਾ ਜਿਹਾ ਨਾਲਾ ਸਤਲੁਜ ਦੇ ਨਾਲ ਨਾਲ ਕਢ ਦਿੰਦੇ ਤਾਂ ਉਹ ਪਿੰਡ ਬਚ ਜਾਂਦੇ ਅਤੇ ਬਰਬਾਦ ਨਾ ਹੁੰਦੇ । ਇਹੀ ਨਹੀਂ ਨਹਿਰ ਦੇ ਬਣਨ ਤੋਂ ਮਗਰੋਂ ਇਨ੍ਹਾਂ ਨੇ ਉਸ ਇਲਾਕੇ ਵਿਚ ਕੋਈ ਪੁਲ ਨਹੀਂ ਬਣਾਇਆ । ਪਿੰਡ ਇਕ ਪਾਸੇ ਅਤੇ ਉਨ੍ਹਾਂ ਦੀਆਂ ਜ਼ਮੀਨਾਂ ਦੂਜੇ ਪਾਸੇ ਰਹਿ ਗਈਆਂ ਹਨ ਅਤੇ ਕਿਸੇ ਤਰ੍ਹਾਂ ਦੇ ਮੀਨਜ਼ ਆਫ ਕਮਿਊਨੀਕੇਸ਼ਨ ਨਾ ਹੋਣ ਕਰਕੇ ਉਨ੍ਹਾ ਨੂੰ ਬੜੀ ਤਕਲੀਫ ਹੋ ਰਹੀ ਹੈ । ਉਨ੍ਹਾਂ ਨੂੰ 5—10 ਮੀਲ ਦਾ ਚੱਕਰ ਲਾਉਣਾ ਪੈਂਦਾ ਹੈ । ਪਿਛਲੇ ਬਜਟ ਵਿਚ ਇਨ੍ਹਾਂ ਨੇ ਦਸਿਆ ਸੀ ਕਿ ਅਸੀਂ ਉਥੇ ਪੁਲ ਬਣਾ ਰਹੇ ਹਾਂ ਪਰ ਅਜ ਤਕ ਸਾਨੂੰ ਕੁਝ ਨਹੀਂ ਪਤਾ ਲਗਾ । ਦੋ ਤਿੰਨ ਡੈਪੁਟੇਸ਼ਨ ਡੀ. ਸੀ. ਨੂੰ ਅਤੇ ਮਿਨਿਸਟਰ ਸਾਹਿਬ ਅਤੇ ਚੀਫ ਮਿਨਿਸਟਰ ਸਾਹਿਬ ਨੂੰ ਮਿਲੇ ਹਨ । ਸਰਦਾਰ ਉਮਰਾਨੰਗਲ ਸਾਹਿਬ ਨੇ ਉਥੇ ਜਲਸੇ ਵਿਚ ਕਿਹਾ ਕਿ ਪੁਲ ਸੈਕਸ਼ਨ ਹੋ ਗਿਆ ਹੈ ਪਰ ਸਾਨੂੰ ਤਾਂ ਉਸ ਦੇ ਕਾਗਜ਼ ਕਿਤੇ ਨਜ਼ਰ ਨਹੀਂ ਆਏ ।

ਸਰਦਾਰ ਉਮਰਾਓ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮਿਨਿਸਟਰ ਤਾਂ ਬੈਠਾ ਹੈ ਪਰ ਉਹ ਨਾ ਬੈਠਿਆਂ ਵਰਗਾ ਹੈ ਉਹ ਨੋਟਸ ਨਹੀਂ ਲੈ ਰਿਹਾ। (ਵਿਘਨ)

ਸ੍ਰੀ ਸਭਾਪਤੀ : ਰੂਲਜ਼ ਮੁਤਾਬਕ ਉਨ੍ਹਾਂ ਦਾ ਬੈਠਣਾ ਹੀ ਜ਼ਰੂਰੀ ਹੈ । (ਵਿਘਨ) (Under the rules only his presence is necessary.)

ਚੌਧਰੀ ਤੁਲਸੀ ਰਾਮ ਚੌਹਾਨ : ਹੁਣ ਮੈਂ ਕੁਲ ਐਜੂਕੇਸ਼ਨ ਬਾਰੇ ਗਲ ਕਰਨਾ ਚਾਹੁੰਦਾ ਹਾਂ । ਸਰਕਾਰ ਨੇ ਇਸ ਮਦ ਲਈ ਕਾਫੀ ਰੁਪਿਆ ਰਖਿਆ ਹੈ ਪਰ ਆਪ ਨੂੰ ਪਤਾ ਹੈ ਕਿ ਹੁਸ਼ਿਆਰਪੁਰ ਦਾ ਇਲਾਕਾ ਬੈਕਵਰਡ ਹੈ ਉਥੇ ਦੇ ਲੋਕ ਤਦ ਹੀ ਬਾਕੀ ਪੰਜਾਬ ਦੇ ਬਰਾਬਰ ਹੋ ਸਕਦੇ ਹਨ ਜੇ ਉਨ੍ਹਾਂ ਵਲ ਖਾਸ ਧਿਆਨ ਦਿੱਤਾ ਜਾਵੇ । ਮਗਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਸਰਕਾਰ ਨੇ ਉਥੇ ਕੋਈ ਸਕੂਲ ਅਪਗਰੇਡ ਨਹੀਂ ਕੀਤਾ । ਪਿੱਛਲਾ ਸਾਰਾ ਸਾਲ ਇਵੇਂ ਹੀ ਨਿਕਲ ਗਿਆ । ਮੈਂ ਪਰਸੋਂ ਵੀ ਕਿਹਾ ਸੀ ਅਜ ਫਿਰ ਕਹਿੰਦਾ ਹਾਂ ਕਿ ਉਸ ਸ਼ਿਵਾਲਕ ਰੇਂਜ ਦੇ ਨਾਲ ਕੰਡੀ ਦੇ ਏਰੀਏ ਵਿਚ ਸਬ ਤਹਿਸੀਲ ਬਲਾਚੌਰ ਵਿਚ ਇਕ ਵੀ ਹਾਇਰ ਸਕੰਡਰੀ ਸਕੂਲ ਨਹੀਂ ਹੈ । ਕੀ ਉਹ ਪੰਜਾਬ ਦਾ ਹਿੱਸਾ ਨਹੀਂ ਹੈ ? ਉਥੇ ਕੋਈ ਸਕੂਲ ਅਪਗਰੇਡ ਕਿਉਂ ਕੀਤਾ ਗਿਆ । ਕੀ ਉਥੇ ਦੇ ਬੱਚਿਆਂ ਨੂੰ ਤਾਲੀਮ ਦੀ ਲੋੜ ਨਹੀਂ ਮੈਂ ਸਰਕਾਰ ਨੂੰ ਆਪ ਦੇ ਜ਼ਰੀਏ ਕਹਿਣਾ ਚਾਹੁੰਦਾ ਹਾਂ ਕਿ ਅਗਰ ਪੰਜਾਬ ਸਰਕਾਰ ਦਾ ਇਹੀ ਰਵੱਈਆ ਰਿਹਾਂ ਤਾਂ ਉਹ ਇਕ ਦਿਨ ਉਠ ਪੈਣਗੇ ਅਤੇ ਮੰਗ ਕਰਨਗੇ ਕਿ ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਜਾਣ ਦਿਤਾ ਜਾਵੇ ਕਿਉਂਕਿ ਉਹ ਪੰਜਾਬ ਦਾ ਹਿੱਸਾ ਨਹੀਂ ਰਹਿਣਾ ਚਾਹੁੰਦੇ ।

[ ਚੌਧਰੀ ਤੁਲਸੀ ਰਾਮ ਚੌਹਾਨ ]

ਅਗਰ ਇਸ ਸਰਕਾਰ ਦਾ ਇਹ ਰਵਈਆ ਰਿਹਾ ਇਸ ਪਛੜੇ ਹੋਏ ਇਲਾਕੇ ਵਲ ਤਾਂ ਮੈਂ ਚੀਫ ਮਨਿਸਟਰ ਸਾਹਿਬ ਨੂੰ ਦਸਣਾ ਚਾਹਾਂਗਾ ਕਿ ਇਹ ਮਾੜੀ ਗਲ ਹੋਵੇਗੀ। ਇਸ ਇਲਾਕੇ ਵਿਚ ਸਕੂਲਾਂ ਨੂੰ ਅਪਗਰੇਡ ਨਹੀਂ ਕੀਤਾ ਗਿਆ ਹਾਲਾਂਕਿ ਬਾਕੀ ਦੀਆਂ ਥਾਵਾਂ ਤੇ ਕੀਤੇ ਗਏ ਹਨ। ਤਾਲੀਮ ਦੇ ਸਬੰਧ ਵਿਚ ਇਨ੍ਹਾਂ ਨੇ ਮੇਰੇ ਇਲਾਕੇ ਵਲ ਉੱਕਾ ਹੀ ਧਿਆਨ ਨਹੀਂ ਦਿਤਾ। ਕੁਲ 200 ਸਕੂਲ ਇਨ੍ਹਾਂ ਨੇ ਅਪਗਰੇਡ ਕੀਤੇ ਪਰ ਇਸ ਇਲਾਕੇ ਦਾ ਇਕ ਵੀ ਸਕੂਲ ਅਪਗਰੇਡ ਨਹੀਂ ਕੀਤਾ ਗਿਆ ਤੇ ਇਸ ਦੇ ਨਾਲ ਹੀ ਕਾਲਜ ਦੀ ਐਜੂਕੇਸ਼ਨ ਦਾ ਸਵਾਲ ਹੈ, ਮੇਜਰ ਜਨਰਲ ਦੀ ਬਰਸੀ ਤੇ ਕਾਮਰੇਡ ਰਾਮ ਕਿਸ਼ਨ ਦੀ ਗੌਰਮਿੰਟ ਵੇਲੇ ਉਸ ਵਕਤ ਦੇ ਡਿਫੈਂਸ ਮਨਿਸਟਰ ਅਤੇ ਅਜ ਕਲ ਦੇ ਹੋਮ ਮਨਿਸਟਰ ਇਸ ਇਲਾਕੇ ਵਿਚ ਗਏ ਅਤੇ ਇਹ ਇਲਾਨ ਕੀਤਾ ਗਿਆ ਕਿ ਇਸ ਇਲਾਕੇ ਵਿਚ ਇਕ ਕਾਲਜ ਖੋਲ੍ਹ ਦਿਤਾ ਜਾਵੇਗਾ ਉਸ ਸ਼ਹੀਦ ਦੀ ਯਾਦਗਾਰ ਵਜੋਂ, ਪਰ ਕੋਈ ਕਾਰਵਾਈ ਨਹੀਂ ਕੀਤੀ ਗਈ। ਇਸ ਕਾਲਜ ਲਈ 10 ਲਖ ਰੁਪਿਆ ਗੌਰਮਿੰਟ ਆਫ ਇੰਡੀਆਂ ਨੇ ਦੇਣਾ ਸੀ ਪਰ ਉਹ ਰਕਮ ਵੀ ਨਹੀਂ ਦਿਤੀ ਗਈ। ਇਹ ਗੱਲ ਬਲਾਚੌਰ ਦੀ ਹੈ ਜਿਥੇ ਕਿ ਚਵਾਨ ਸਾਹਿਬ ਡਿਫੈਂਸ ਮਨਿਸਟਰ ਨੇ ਪਬਲਿਕ ਵਿਚ ਇਸ ਗੱਲ ਨੂੰ ਡੀਕਲੇਅਰ ਕੀਤਾ ਸੀ ਪਰ ਇਸ ਤੇ ਅਮਲ ਨਹੀਂ ਕੀਤਾ ਗਿਆ। ਮੈਂ ਇਹ ਸਮਝਦਾ ਹਾਂ ਕਿ ਇਹ ਉਸ ਮਹਾਨ ਜਰਨੈਲ ਦੀ ਆਤਮਾ ਨਾਲ ਇਹ ਸਰਕਾਰ ਇਕ ਮਜ਼ਾਕ ਕਰ ਰਹੀ ਹੈ, ਇਹ ਨਹੀਂ ਸੀ ਚਾਹੀਦਾ। ਜਰਨੈਲ ਦੇ ਇੰਨੇ ਗੁਣ ਗਾਏ ਗਏ, ਉਸ ਮਹਾਨ ਯੋਧੇ ਨੇ ਲਦਾਖ ਵਿਚ ਦੇਸ਼ ਦੀ ਖਾਤਰ ਮਹਾਨ ਕੁਰਬਾਨੀ ਦਿਤੀ ਉਸ ਦੇ ਨਾਂ ਤੇ ਇਹ ਕਾਲਜ ਖੋਲ੍ਹਿਆ ਜਾਣਾ ਸੀ ਪਰ ਕੋਈ ਪਰਵਾਹ ਨਹੀਂ ਕੀਤੀ ਗਈ। ਇਥੇ ਤਕ ਕਿ ਪਿੰਡ ਵਾਲਿਆਂ ਨੇ 10 ਏਕੜ ਜਮੀਨ ਕਾਨਸਾਲੀਡੇਸ਼ਨ ਵਿਚ ਵਖਰੀ ਰਖ ਕੇ ਗੌਰਮਿੰਟ ਦੇ ਹਵਾਲੇ ਕਰ ਦਿਤੀ ਅਤੇ ਗੌਰਮਿੰਟ ਨੇ ਆਪਣੇ ਕਬਜੇ ਕਰ ਲਈ ਪਰ ਕਾਲਜ ਅਜ ਤਕ ਇਥੇ ਨਹੀਂ ਖੋਲ੍ਹਿਆ ਗਿਆ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਦਾ ਧਿਆਨ ਇਸ ਬਹੁਤ ਜ਼ਰੂਰੀ ਮਸਲੇ ਵਲ ਦਿਵਾਉਂਦਾ ਹਾਂ ਕਿ ਉਹ ਆਪ ਇਸ ਪਾਸੇ ਧਿਆਨ ਦੇ ਕੇ ਕਾਲਜ ਨੂੰ ਛੇਤੀ ਤੋਂ ਛੇਤੀ ਇਸ ਇਲਾਕੇ ਵਿਚ ਖੁਲ੍ਹਾ ਦੇਣ ਤਾਂ ਕਿ ਇਸ ਪਛੜੇ ਇਲਾਕੇ ਦੀ ਤਰੱਕੀ ਹੋ ਸਕੇ।

ਇਸ ਤੋਂ ਅਗੇ ਚੇਅਰਮੈਨ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਬਿਜਲੀ ਦਾ ਜਿਥੇ ਤਕ ਸਬੰਧ ਹੈ ਕਿੰਨੀ ਹੈਰਾਨੀ ਦੀ ਗੱਲ ਹੈ ਕਿ ਸਾਰੀ ਦੀ ਸਾਰੀ ਬਿਜਲੀ ਹੁਸ਼ਿਆਰਪੁਰ ਦੇ ਜ਼ਿਲੇ ਵਿਚੋਂ ਭਾਖੜਾ ਡੈਮ ਦੇ ਬਿਜਲੀ ਘਰਾਂ ਤੇ ਨਿਕਲਦੀ ਹੈ ਪਰ ਇਹ ਸਾਰੀ ਦੀ ਸਾਰੀ ਬਾਹਰ ਪੰਜਾਬ ਵਿਚ ਅਤੇ ਦੂਜੇ ਰਾਜਾਂ ਵਿਚ ਲਿਜਾਈ ਜਾਂਦੀ ਹੈ, ਕਿਨੇ ਮੋਟੇ ਮੋਟੇ ਖੰਭੇ ਅਤੇ ਭਾਰੀ ਤਾਰਾਂ ਦਾ ਜਾਲ ਵਿਛਾ ਕੇ ਇਸ ਬਿਜਲੀ ਨੂੰ ਬਾਹਰ ਲਿਜਾਇਆ ਜਾਂਦਾ ਹੈ ਇਸ ਨਾਲ ਲੁਧਿਆਨਾ ਫਿਰੋਜ਼ਪੁਰ ਅਤੇ ਬਾਕੀ ਦੇ ਸ਼ਹਿਰਾਂ ਵਿਚ ਇੰਡਸਟਰੀ ਦੀ ਤਰੱਕੀ ਕੀਤੀ ਜਾ ਰਹੀ ਹੈ ਅਤੇ ਖੇਤੀ ਬਾੜੀ ਦੀ ਤਰਕੀ ਦੀਆਂ ਸਕੀਮਾ ਤੇ ਇਹ ਬਿਜਲੀ ਖਰਚ ਕੀਤੀ ਜਾ ਰਹੀ ਹੈ ਪਰ ਕਿੰਨੇ ਦੁਖ ਦੀ ਗੱਲ ਹੈ ਕਿ ਮੇਰੇ ਜ਼ਿਲੇ ਵਿਚ ਕਿਤੇ ਵੀ ਬਿਜਲੀ ਨੂੰ ਇਸ ਤਰ੍ਹਾਂ ਵਰਤਣ ਲਈ ਕੋਈ ਸਕੀਮ ਨਹੀਂ ਬਣਾਈ ਗਈ। ਕੰਡੀ ਦੇ ਇਲਾਕੇ ਦੇ 100 ਪਿੰਡਾਂ ਵਿਚ ਕਿਤੇ ਵੀ ਇਕ ਥਾਂ ਤੇ ਇਹ ਬਿਜਲੀ ਦਸ ਦੇਣ ਤਾਂ ਇਨਾਂ ਨੂੰ ਮੰਨ ਲਵਾਂਗਾ ਇਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ 500ਵਾਂ ਜਨਮ ਦਿਵਸ ਮਨਾਇਆ ਅਤੇ ਇਸ ਦੇ ਉਪਲਕਸ਼ ਵਿਚ ਕਈ ਤਰਾਂ ਦੀਆਂ ਡਿਵੈਲਪਮੈਂਟ ਦੀਆਂ ਸਕੀਮਾਂ ਤਿਆਰ ਕੀਤੀਆਂ ਹਨ ਅਤੇ ਇਸ ਹਾਊਸ ਵਿਚ ਵੀ ਕੁਝ ਸਕੀਮਾਂ ਦਾ ਜਿਕਰ ਕੀਤਾ ਗਿਆ ਕਿ 1000 ਤੋਂ ਉਪਰ ਪਿੰਡਾਂ

ਨੂੰ ਬਿਜਲੀ ਦਿਤੀ ਗਈ ਹੈ ਜਾਂ ਦਿੱਤੀ ਜਾਵੇਗੀ ਪਰ ਇਸ ਮੇਰੇ ਇਲਾਕੇ ਵਿਚ ਇਕ ਵੀ ਪਿੰਡ ਨੂੰ ਇਸ ਸਕੀਮ ਵਿਚ ਸ਼ਾਮਲ ਨਹੀਂ ਕੀਤਾ ਗਿਆ ਅਤੇ ਨਾ ਹੀ ਕੋਈ ਸਕੀਮ ਇਸ ਇਲਾਕੇ ਨੂੰ ਬਿਜਲੀ ਦੇਣ ਬਾਰੇ ਬਨਾਈ ਗਈ ਹੈ । ਇਕ ਇੰਨੇ ਵਡੇ ਇਨਸਾਨ ਦਾ ਇਹ ਦਿਵਸ ਮਨਾ ਰਹੇ ਹੋਣ ਅਤੇ ਉਸ ਦਿਵਸ ਨੂੰ ਮਨਾਂਦਿਆਂ ਕਈ ਤਰ੍ਹਾਂ ਦੀਆਂ ਸਕੀਮਾਂ ਇਹ ਜਾਰੀ ਕਰਨ ਤਾਂ ਇਸ ਪਛੜੇ ਇਲਾਕੇ ਵਲ ਧਿਆਨ ਕਿਉਂ ਨਾ ਦੇਣ । ਗੁਰੂ ਨਾਨਕ ਯੂਨੀਵਰਸਿਟੀ ਕਾਇਮ ਕੀਤੀ ਗਈ ਹੈ ਅਤੇ ਹੋਰ ਬਹੁਤ ਸਾਰੇ ਚੰਗੇ ਕੰਮ ਕੀਤੇ ਗਏ ਹਨ ਪਰ ਇਸ ਇਲਾਕੇ ਵਲ ਧਿਆਨ ਨਹੀਂ ਦਿਤਾ ਗਿਆ ਹਾਲਾਂ ਕਿ ਨਾਨਕ ਨੇ ਇਸ ਜ਼ਮੀਨ ਪੈ ਵਾਹਦਤ ਕੇ ਗੀਤ ਗਾਏ ।

ਲੱਖਾਂ ਕਰੋੜਾਂ ਰੁਪਏ ਖ਼ਰਚ ਕੀਤੇ ਜਾ ਰਹੇ ਹਨ ਇਸ ਦਿਵਸ ਮਨਾਂਦਿਆਂ ਪਰ ਇਸ ਇਲਾਕੇ ਵਲ ਨਿਗਾਹ ਨਹੀਂ ਕੀਤੀ । ਅਜੇ ਤਿਨ ਦਿਨ ਹੀ ਹੋਏ ਹਨ ਕਿ ਇਥੇ ਸਵਾਲ ਹਾਊਸ ਵਿਚ ਆਇਆ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਵਸ ਨੂੰ ਮਨਾਉਣ ਲਈ ਕਿਨਾਂ ਰੁਪਿਆ ਇਕਠਾ ਕੀਤਾ ਗਿਆ ਅਤੇ ਇਸ ਬਾਰੇ ਸਰਦਾਰ ਆਤਮਾ ਸਿੰਘ ਹੋਰਾਂ ਅਤੇ ਸਰਦਾਰ ਬਲਵੰਤ ਸਿੰਘ ਨੇ ਕੁਝ ਡੀਟੇਲਾਂ ਦਿਤੀਆਂ । ਮੈਂਬਰਾਂ ਨੇ ਇਸ ਨੂੰ ਗੌਰਮਿੰਟ ਨਾਲ ਜੋੜਿਆ ਅਤੇ ਇਹ ਵੀ ਦਸਿਆ ਕਿ ਕਿਸ ਤਰਾਂ ਰੁਪਿਆ ਇਕਠਾ ਕੀਤਾ ਗਿਆ ਅਤੇ ਇਸ ਸਰਕਾਰ ਦੀ ਕਾਲੀ ਕਰਤੂਤ ਨੂੰ ਹਾਊਸ ਦੇ ਸਾਹਮਣੇ ਰਖਿਆ । 2 ਕਰੋੜ ਰੁਪਿਆ ਮੇਰਾ ਮਤਲਬ ਹੈ 2 ਲੱਖ ਰੁਪਿਆ ਇਕਠਾ ਕੀਤਾ ਗਿਆ ਅਤੇ ਸਰਦਾਰ ਆਤਮਾ ਸਿੰਘ ਹੋਰਾਂ ਪਰਸਨਲ ਐਕਸਪੈਲਨੇਸ਼ਨ ਦਿੱਤੀ । ਇਹ ਰਕਮ ਜਲੰਧਰ ਵਿਚ ਇਕੱਠੀ ਕੀਤੀ ਗਈ ਅਤੇ ਸਾਫ ਪਤਾ ਲਗ ਗਿਆ ਕਿ ਇਹ ਰਕਮ ਕਿਸ ਤਰਾਂ ਖਰਚ ਕੀਤੀ ਗਈ (ਵਿਘਨ) ।

**ਇਕ ਅਵਾਜ਼ :** ਇਹ ਕਿਹੜੀ ਡਾਂਮਾਂਡ ਤੇ ਬੋਲ ਰਹੇ ਹਨ ?

**ਚੌਧਰੀ ਤੁਲਸੀ ਰਾਮ ਚੌਹਾਨ.** ਮੈਂ ਤਾਂ ਆਪਣੇ ਇਲਾਕੇ ਵਿਚ ਬਿਜਲੀ ਨਾ ਜਾਣ ਦੇ ਬਾਰੇ ਵਿਚ ਅਰਜ਼ ਕਰ ਰਿਹਾ ਹਾ ਅਤੇ ਇਹ ਦਸ ਰਿਹਾ ਹਾਂ ਕਿ ਇਕ ਮਹਾਨ ਇਨਸਾਨ ਦਾ ਦਿਵਸ ਮਨਾਇਆ ਜਾ ਰਿਹਾ ਹੋਵੇ ਅਤੇ ਰੁਪਏ ਨੂੰ ਖੁਰਦਬੁਰਦ ਕੀਤਾ ਜਾ ਰਿਹਾ ਹੋਵੇ ਅਤੇ ਇਸ ਇਲਾਕੇ ਵਲ ਕੋਈ ਧਿਆਨ ਨਾ ਦਿਤਾ ਜਾਵੇ ਇਹ ਠੀਕ ਨਹੀਂ ਸੀ । (ਘੰਟੀ)

ਮੈਂ ਇਕ ਦੋ ਬੇਨਤੀਆਂ ਕਰਕੇ ਆਪਣੀ ਸਪੀਚ ਨੂੰ ਖ਼ਤਮ ਕਰਦਾ ਹਾਂ । ਮੈਂ ਤਾਂ ਇਹ ਕਹਾਂਗਾ ਕਿ ਉਸ ਮਹਾਨ ਇਨਸਾਨ ਦੇ ਨਾਮ ਤੇ ਜਿਹੜਾ ਰੁਪਿਆ ਇਕੱਠਾ ਕੀਤਾ ਗਿਆ ਹੈ ਉਹ ਸੂਬੇ ਦੀ ਭਲਾਈ ਦੀਆਂ ਸਕੀਮਾਂ ਤੇ ਖਰਚ ਹੋਣਾ ਚਾਹੀਦਾ ਹੈ ਇਸ ਵਿਚ ਉਸ ਗੁਰੂ ਦੇ ਨਾਂ ਤੇ ਹੇਰਾ ਫੇਰੀ ਨੂੰ ਰੋਕਣਾ ਚਾਹੀਦਾ ਹੈ (ਵਿਘਨ) । ਇਹ ਫੰਡ ਪਿੰਡਾਂ ਵਿਚ ਬਿਜਲੀ ਲਿਜਾਣ ਅਤੇ ਦੂਜੇ ਲੋਕ ਹਿਤਕਰ ਕੰਮਾਂ ਤੇ ਖਰਚ ਕੀਤੀ ਜਾਣੀ ਚਾਹੀਦੀ ਸੀ ਅਤੇ ਨਹੀਂ ਤਾ ਇਸ ਰਕਮ ਨੂੰ ਹਰੀਜ਼ਨ ਵੈਲਫੇਅਰ ਫੰਡ ਵਿਚ ਪਾ ਦਿਤਾ ਜਾਵੇ ਤਾਂ ਕਿ ਡਿਵੈਲਪਮੈਂਟ ਦੇ ਕੰਮਾਂ ਤੇ ਲਗ ਸਕੇ ਅਤੇ ਲੋਕਾਂ ਦੇ ਕੰਮ ਆ ਸਕੇ ।

ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਖੰਭੇ ਲਗਾ ਕੇ ਇਸ ਇਲਾਕੇ ਤੋਂ ਬਿਜਲੀ ਨੂੰ ਬਾਹਰ ਲਿਜਾਇਆ ਗਿਆ ਹੈ ਅਤੇ ਇਨ੍ਹਾਂ ਮੇਰੇ ਇਲਾਕੇ ਦੇ ਪਿੰਡਾਂ ਨੂੰ ਬਿਜਲੀ ਨਹੀਂ ਦਿਤੀ ਗਈ ਇਸ ਪਾਸੇ ਸਰਕਾਰ ਦਾ ਧਿਆਨ ਜਾਣਾ ਚਾਹੀਦਾ ਹੈ ।

[ ਚੌਧਰੀ ਤੁਲਸੀ ਰਾਮ ਚੌਹਾਨ ]

ਇਸ ਤੋਂ ਅਗੇ ਇਨਡਸਟਰੀ ਦਾ ਜ਼ਿਕਰ ਕੀਤਾ ਗਿਆ ਹੈ ਇਸ ਹੈਡ ਥਲੇ ਕਾਫੀ ਰਕਮ ਰਖੀ ਗਈ ਹੈ ਪਰ ਇਸ ਖੇਤਰ ਵਿਚ ਵੀ ਇਸ ਇਲਾਕੇ ਵਲ ਨਜ਼ਰ ਨਹੀਂ ਕੀਤੀ ਗਈ। ਪਹਿਲਾਂ ਇਹ ਤਜਵੀਜ਼ ਸੀ ਕਿ ਇਸ ਇਲਾਕੇ ਵਿਚ ਘੀ ਦੀ ਇਕ ਮਿਲ ਲਗਾ ਦਿਤੀ ਜਾਵੇਗੀ ਪਰ ਇਸ ਸਕੀਮ ਨੂੰ ਕੈਂਸਲ ਕਰ ਦਿਤਾ ਗਿਆ ਹੈ। ਇਸ ਦੇ ਨਾਲ ਹੀ ਬਗੜ ਘਾਹ ਦੀ ਸਕੀਮ ਸੀ। ਇਸ ਮੇਰੇ ਇਲਾਕੇ ਵਿਚ ਜਿੰਨਾ ਵੀ ਬਗੜ ਘਾਹ ਹੈ ਸਾਰੇ ਦਾ ਸਾਰਾ ਕਟ ਕੇ ਹਰਿਆਣੇ ਨੂੰ ਭੇਜ ਦਿਤਾ ਜਾਂਦਾ ਹੈ ਕਿਉਂਕਿ ਗਤੇ ਦੀ ਮਿਲ ਉਥੇ ਹੈ। ਇਸ ਦੇ ਬਾਰੇ ਵਿਚ ਸ਼ੋਰ ਹੋਇਆ ਤਾਂ ਸਰਕਾਰ ਨੇ ਇਹ ਕਿਹਾ ਕਿ ਇਸ ਦਾ ਸੌਦਾ ਸਨ, 1970 ਤਕ ਖਤਮ ਹੋ ਜਾਵੇਗਾ। ਮੈਂ ਸਰਕਾਰ ਦੇ ਇਸ ਫੈਸਲੇ ਨੂੰ ਵੈਲਕਮ ਕਰਦਾ ਹਾਂ ਪਰ ਨਾਲ ਹੀ ਇਹ ਬੇਨਤੀ ਕਰਦਾ ਹਾਂ ਕਿ ਕਰੋੜਾਂ ਰੁਪਏ ਦਾ ਬਗੜ ਬਾਹਰ ਜਾਂਦਾ ਹੈ ਇਸ ਦੀ ਥਾਂ ਤੇ ਇਸ ਇਲਾਕੇ ਵਿਚ ਇਕ ਕਾਰਖਾਨਾ ਲਗਾ ਦੇਣਾ ਚਾਹੀਦਾ ਹੈ ਤਾਂ ਕਿ ਇਨਡਸਟਰੀ ਦੇ ਖੇਤਰ ਵਿਚ ਇਹ ਇਲਾਕਾ ਤਰੱਕੀ ਕਰ ਸਕੇ। ਪਰ ਅਫ਼ਸੋਸ ਹੈ ਕਿ ਇਨ੍ਹਾਂ ਸਪਲੀਮੈਂਟਰੀ ਐਸਟੀਮੇਟਾਂ ਵਿਚ ਇਸ ਦਾ ਜਿਕਰ ਕਰਨਾ ਚਾਹੀਦਾ ਸੀ ਅਤੇ ਕੁਝ ਪ੍ਰੋਵੀਜ਼ਨ ਕਰਨਾ ਚਾਹੀਦਾ ਸੀ। ਪਰ ਇਥੇ ਇਸ ਤਰਾਂ ਦੇ ਕਾਰਖਾਨੇ ਦਾ ਕੋਈ ਨਿਸ਼ਾਨ ਨਹੀਂ ਮਿਲਦਾ। ਕੋਈ ਚੀਜ਼ ਨਹੀ ਦਸੀ ਕਿ ਕੀ ਸਰਕਾਰ ਇਸ ਤਰ੍ਹਾਂ ਦੀ ਸਕੀਮ ਨੂੰ ਐਗਜ਼ਾਮਿਨ ਕਰ ਰਹੀ ਹੈ ਜਾਂ ਛੇਤੀ ਹੀ ਬਣਾ ਰਹੀ ਹੈ। ਇਨਡਸਟਰੀ ਦੇ ਖੇਤਰ ਵਿਚ ਤਾਂ ਇਨ੍ਹਾਂ ਦੇ ਬਾਕੀ ਇਲਾਕਿਆਂ ਨੂੰ ਧਿਆਨ ਵਿਚ ਰਖਿਆ ਹੈ ਪਰ ਮੇਰੇ ਇਲਾਕੇ ਨੂੰ ਨਹੀਂ। ਇਕ ਅਫਸੋਸ ਦੀ ਗੱਲ ਇਹ ਹੈ ਕਿ ਅਫਸਰ ਇਸ ਇਲਾਕੇ ਨੂੰ ਆਪਣਾ ਸਮਝਦੇ ਹੀ ਨਹੀਂ ਅਤੇ ਇਹ ਕਹਿ ਦਿੰਦੇ ਹਨ ਕਿ ਇਹ ਤਾਂ ਹਿਲੀ ਏਰੀਆ ਹੈ। ਪੰਜਾਬ ਗੌਰਮੈਂਟ ਦੇ ਅਫਸਰਾਂ ਨੂੰ ਤਾਂ ਇਹ ਪਤਾ ਹੀ ਨਹੀਂ ਕਿ ਇਹ ਇਲਾਕਾ ਪੰਜਾਬ ਦਾ ਹਿਸਾ ਹੈ ਅਤੇ ਇਸ ਨੂੰ ਸਿਵਾਲਕ ਰੇਂਜ ਕਹਿੰਦੇ ਹਨ ਇਸ ਤੇ ਪੰਜਾਬ ਦਾ ਹੱਕ ਹੈ ਅਤੇ ਇਸ ਇਲਾਕੇ ਵਲ ਪੂਰਾ ਧਿਆਨ ਦੇਕੇ ਇਸ ਨੂੰ ਇੰਡਸਟ੍ਰੀਲਾਇਜ਼ ਕਰਨਾ ਚਾਹੀਦਾ ਹੈ ਨਹੀਂ ਤਾਂ ਜੇਕਰ ਇਹ ਆਪਣਾ ਇਲਾਕਾ ਹੀ ਇਸ ਨੂੰ ਨਹੀਂ ਸਮਝਦੇ ਤਾਂ ਇਹ ਹਿਮਾਚਲ ਵਿਚ ਮਿਲਾ ਦੇਣਾ ਚਾਹੀਦਾ ਹੈ। (ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੇ ਅਨੰਦਪੁਰ ਸਾਹਿਬ ਦੀ ਡਿਵੈਲਪਮੈਂਟ ਦਾ ਪ੍ਰੋਗ੍ਰਾਮ ਬਣਾਇਆ ਹੈ ਇਹ ਚੰਗਾ ਕਦਮ ਹੈ ਅਤੇ ਮੈਂ ਇਸ ਲਈ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਅਨੰਦਪੁਰ ਸਾਹਿਬ ਦੇ ਨਾਂ ਤੇ ਤਾਂ ਇਨ੍ਹਾਂ ਨੇ ਕੁਝ ਤਰੱਕੀ ਵਲ ਕਦਮ ਚੁਕੇ ਹਨ ਪਰ ਇਸ ਦੇ ਨਾਲ ਲਗਦੇ ਇਲਾਕੇ ਅਜਿਹੇ ਹਨ ਜਿਥੇ ਪੀਣ ਦਾ ਪਾਣੀ ਨਹੀਂ। ਗੌਰਮੈਂਟ ਫੜਾਂ ਤਾਂ ਕਾਫੀ ਮਾਰਦੀ ਹੈ ਪਰ 100:150 ਪਿੰਡਾਂ ਵਿਚ ਪੀਣ ਨੂੰ ਪਾਣੀ ਨਹੀਂ ਮਿਲ ਰਿਹਾ। ਗੌਰਮੈਂਟ ਪਾਸ ਇਨ੍ਹਾਂ ਪਿੰਡਾਂ ਦੀ ਲਿਸਟ ਪੂਰੀ ਹੈ ਕਿ 187 ਪਿੰਡ ਹਨ ਇਸ ਲਈ ਸਕੀਮ ਵੀ 18 ਲਖ ਦੀ ਬਣਾਈ ਗਈ ਸੀ ਗੌਰਮੈਂਟ ਆਫ਼ ਇੰਡੀਆ ਨੇ 1964 ਵਿਚ ਡਰਿੰਕਿੰਗ ਵਾਟਰ ਕਮਿਸ਼ਨ ਕਾਇਮ ਕੀਤਾ ਸੀ ਅਤੇ 18 ਲਖ ਰੁਪਿਆ ਦਿਤਾ ਸੀ। ਇਸ ਦੇ ਬਾਰੇ ਸਵਾਲ ਕੀਤੇ ਗਏ ਤਾਂ ਇਹ ਜਵਾਬ ਦਿਤਾ ਗਿਆ ਕਿ ਮੈਟੀਰੀਅਲ 10 ਲਖ ਦਾ ਪਿਆ ਹੈ ਨਾਲਾਂ, ਖਤਿਆਂ ਵਿਚ ਪਈਆਂ ਹਨ ਅਜ ਕਿੰਨੇ ਸਾਲ ਇਸ ਗੱਲ ਨੂੰ ਹੋ ਗਏ ਹਨ ਇਹ ਸਾਮਾਨ ਇਨ੍ਹਾਂ ਨੇ ਸੰਨ 1964, 1965 ਵਿਚ ਅਤੇ 1966 ਵਿਚ ਵੀ ਖਰੀਦ ਕੀਤਾ। ਪਰ ਨਾਲਾਂ ਹੀ ਪਈਆਂ ਹਨ ਹੋਰ ਕੋਈ ਤਰੱਕੀ ਇਸ ਸਕੀਮ ਵਿਚ ਨਹੀਂ ਕੀਤੀ ਗਈ। ਪਿਛਲੇ ਬਜਟ ਸੈਸ਼ਨ ਵਿਚ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਦਿਤੀ ਸੀ ਉਸ ਦਾ ਜਵਾਬ ਇਹ ਆਇਆ ਕਿ ਹੁਸ਼ਿਆਰਪੁਰ ਦੇ ਡੀ. ਸੀ. ਨੂੰ ਲਿਖਿਆ ਗਿਆ ਕਿ ਮਾਲ ਕਿਥੇ ਪਿਆ ਹੈ ਉਹ ਖਡਾਂ ਲਭਦਾ

ਕਿ ਨਾਲਾਂ ਕਿਥੇ ਹਨ ਅਤੇ ਫਿਰ ਇਹ ਵੀ ਦਸਿਆ ਗਿਆ ਕਿ ਮਾਲ ਦੀ ਦੇਖ ਸੰਭਾਲ ਲਈ ਇਕ ਚੌਕੀਦਾਰ ਰਖਿਆ ਹੋਇਆ ਹੈ। ਕਿੰਨੀ ਚੇਅਰਮੈਨ ਸਾਹਿਬ ਹੈਰਾਨੀ ਦੀ ਗੱਲ ਹੈ ਕਿ ਇਕ ਇਕਲਾ ਚੌਕੀਦਾਰ ਪਹਾੜੀ ਇਲਾਕੇ ਵਿਚ ਇਨ੍ਹਾਂ ਨਾਲਾਂ ਦੀ ਦੇਖ ਸੰਭਾਲ ਕਿਸ ਤਰਾਂ ਕਰ ਸਕਦਾ ਹੈ। ਫਿਰ ਉਹ ਮਾਲ ਜਿਹੜਾ 50 ਮੀਲ ਦੀ ਵਲਗਣ ਵਿਚ ਪਿਆ ਹੋਵੇ। ਇਸ ਤਰ੍ਹਾਂ ਇਸ ਸਰਕਾਰ ਨੇ 18 ਲਖ ਰੁਪਏ ਦੀ ਰਕਮ ਬਰਬਾਦ ਕੀਤੀ ਹੈ ਪਰ ਅਜੇ ਤਕ ਪੀਣ ਦੇ ਪਾਣੀ ਦਾ ਮਸਲਾ ਹਲ ਨਹੀਂ ਹੋਇਆ ਅਤੇ ਇਹ ਇਲਾਕਾ ਇਸ ਗਲੋਂ ਬਹੁਤ ਦੁਖੀ ਹੈ। ਮੈਂ ਸਰਕਾਰ ਪਾਸ ਅਪੀਲ ਕਰਾਂਗਾ ਕਿ 500 ਸਾਲਾਨਾ ਦਿਵਸ ਤੇ ਜਿਹੜਾ ਕਿ ਸਰਕਾਰ ਮਨਾ ਰਹੀ ਹੈ ਇਸ ਸਕੀਮ ਨੂੰ ਸਿਰੇ ਚੜ੍ਹਾਉਣ ਤਾਂ ਕਿ ਇਲਾਕੇ ਵਿਚ ਪੀਣ ਦਾ ਪਾਣੀ ਤਾਂ ਆ ਸਕੇ ਅਤੇ ਇਹ ਜਿਹੜਾ 18 ਲਖ ਰੁਪਿਆ ਇਨ੍ਹਾਂ ਨੇ ਖੱਡਾਂ ਵਿਚ ਸੁਟਿਆ ਹੋਇਆ ਹੈ ਇਸ ਨੂੰ ਸਿਰੇ ਲਗਾਇਆ ਜਾ ਸਕੇ। (ਘੰਟੀ)

ਮੈਂ ਚੇਅਰਮੈਨ ਸਾਹਿਬ ਵਾਈਂਡ ਅਪ ਹੀ ਕਰ ਰਿਹਾ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਪੀਣ ਦੇ ਪਾਣੀ ਦੀ ਸਕੀਮ ਨੂੰ ਲਾਗੂ ਛੇਤੀ ਤੋਂ ਛੇਤੀ ਕਰਨਾ ਚਾਹੀਦਾ ਹੈ ਇਸ ਬੈਕਵਰਡ ਇਲਾਕੇ ਵਿਚ ਐਜੂਕੇਸ਼ਨ ਦੇ ਖੇਤਰ ਵਿਚ ਸਕੂਲ ਅਪਗਰੇਡ ਕਰਨੇ ਚਾਹੀਦੇ ਹਨ ਅਤੇ ਕਾਲਜ ਖੋਲ੍ਹਣਾ ਚਾਹੀਦਾ ਹੈ ਜਿਸ ਦਾ ਵਾਅਦਾ ਸਰਕਾਰ ਨੇ ਕੀਤਾ ਸੀ। ਇਨਡਸਟਰੀ ਦੇ ਖੇਤਰ ਵਿਚ ਕਾਰਖਾਨੇ ਲਗਾਉਣੇ ਚਾਹੀਦੇ ਹਨ। ਮੈਂ ਸਰਕਾਰ ਨੂੰ ਇਹ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਅਤੇ ਇਨ੍ਹਾਂ ਸਕੀਮਾਂ ਨੂੰ ਐਸਟੈਬਲਿਸ਼ ਨਾ ਕੀਤਾ ਗਿਆ ਤਾਂ ਉਹ ਦਿਨ ਦੂਰ ਨਹੀਂ ਕਿ ਇਸ ਇਲਾਕੇ ਦੇ ਲੋਕ ਆਪਣੇ ਹਕਾਂ ਨੂੰ ਲੈਣ ਲਈ ਮਜਬੂਰ ਹੋ ਜਾਣਗੇ। ਜੈ ਹਿੰਦ।

ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ, ਦੱਖਣ): ਚੇਅਰਮੈਨ ਸਾਹਿਬ ਇਨਾਂ ਡੀਮਾਂਡਜ਼ ਤੇ ਬਹੁਤੀਂ ਲੰਬੀਂ ਚੌੜੀ ਤਕਰੀਰ ਦੀ ਤਾਂ ਲੋੜ ਨਹੀਂ ਪਰ ਮੈਂ ਇਕ ਦੋ ਗੱਲਾਂ ਵਲ ਹੀ ਮੈਂ ਆਪ ਦੇ ਰਾਹੀਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾ। ਐਸਟੀਮੇਟਸ ਕਮੇਟੀ ਨੇ ਇਸ ਦੇ ਬਾਰੇ ਜਿਹੜੇ ਰਿਮਾਰਕਸ ਦਿਤੇ ਹਨ ਉਨਾਂ ਦੇ ਮੁਤਾਬਿਕ ਤਾਂ ਇਨ੍ਹਾਂ ਸਾਰੀਆਂ ਡੀਮਾਂਡਾਂ ਦੀ ਲੋੜ ਨਹੀਂ ਇਹ ਬਿਨਾ ਜ਼ਰੂਰਤ ਦੇ ਲਿਆਂਦੀਆਂ ਗਈਆਂ ਹਨ। ਇਸ ਦੀ ਹੈਡ ਵਾਈਜ਼ ਆਈਟਮਾਂ ਤੇ ਵਿਚਾਰ ਕੀਤੀ ਗਈ ਹੈ ਅਤੇ ਮੈਂ ਉਨ੍ਹਾਂ ਗਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਮੇਟੀ ਦੀ ਕਲੀਅਰ ਕਟ ਰਿਪੋਰਟ ਤੋਂ ਬਾਦ ਇਨ੍ਹਾਂ ਤੇ ਵਿਚਾਰ ਨਹੀਂ ਸੀ ਹੋਣਾ ਚਾਹੀਦਾ ਪਰ ਸਰਕਾਰ ਨੇ ਉਸ ਕਮੇਟੀ ਦੀ ਅਹਿਮੀਅਤ ਨੂੰ ਨਹੀਂ ਸਮਝਿਆ ਅਤੇ ਇਨ੍ਹਾਂ ਨੂੰ ਵਿਚਾਰ ਕਰਨ ਲਈ ਪੇਸ਼ ਕਰ ਦਿਤਾ।

ਇਨ੍ਹਾਂ ਖਰਚਾਂ ਨੂੰ ਐਸਟੀਮੇਟਸ ਕਮੇਟੀ ਨੇ ਜਦੋਂ ਪਹਿਲਾਂ ਐਗਜ਼ਾਮਿਨ ਕੀਤਾ ਹੈ ਹੁਣ ਮੁੜ ਇਸ ਤੇ ਕੋਈ ਗੱਲਾਂ ਕਰਨੀਆਂ ਮੈਂ ਸਮਝਦਾ ਹਾਂ ਮੁਨਾਸਿਬ ਨਹੀਂ ਹਨ, ਪਰ ਫੇਰ ਵੀ ਕੁਝ ਗੱਲਾਂ ਐਸੀਆਂ ਹਨ ਕਈ ਹੈਡਜ਼ ਦੇ ਵਿਚ ਜਿਨ੍ਹਾਂ ਦੇ ਮੁਤਾਲਿਕ ਕੁਝ ਕਹਿਣਾ ਮੇਰ ਲਈ ਵੀ ਜ਼ਰੂਰੀ ਹੋ ਗਿਆ ਹੈ। ਏਥੇ ਡੀਮਾਂਡ ਨੰ: 6 ਰਾਹੀਂ, 73,380 ਰੁਪਏ ਦੀ ਮੰਗ ਕੀਤੀ ਗਈ ਹੈ ਜਿਹੜੀ ਕਿ ਪੇ ਸਕੇਲ ਦੇ ਰੀਵਾਈਜ਼ ਹੋ ਜਾਣ ਨਾਲ ਹੋਰ ਖਰਚੇ ਵਧ ਜਾਣ ਕਰਕੇ, ਲੋੜ ਪਈ ਹੈ। ਜਿਸ ਬੇਸਿਜ਼ ਤੇ ਇਨਾਮਲੀਜ਼ ਦੂਰ ਕਰਨ ਵਾਸਤੇ ਜੇਕਰ ਇਹ ਖਰਚਾ ਵਧਿਆ ਹੈ ਤਾਂ ਤੇ ਇਕ ਵਖਰੀ ਗਲ ਹੈ ਪਰ ਜੇ ਇਨਾਮਲੀਜ਼ ਉਸੇ ਤਰ੍ਹਾਂ ਹੀ ਕਾਇਮ

[ ਸਰਦਾਰ ਕਿਰਪਾਲ ਸਿੰਘ ]

ਹਨ ਅਤੇ ਉਹ ਚੀਜ਼ ਕਵਰ ਨਹੀਂ ਹੁੰਦੀ ਤਾਂ ਮੈਂ ਕਹਿ ਸਕਦਾ ਹਾਂ ਕਿ ਇਤਨਾ ਰਸ਼ ਅਪ ਕਰਨ ਦੀ ਕੀ ਜ਼ਰੂਰਤ ਸੀ ਇਹ ਦੋ ਚਾਰ ਦਿਨ ਨੂੰ ਜਿਹੜਾ ਬਜਟ ਆਉਣ ਵਾਲਾ ਹੈ ਉਸ ਵਿਚ ਪ੍ਰੋਵੀਜ਼ਨ ਕੀਤੀ ਜਾ ਸਕਦੀ ਸੀ । ਇਸ ਦਾ ਸਪਲੀਮੈਂਟਰੀ ਬਜਟ ਦੇ ਨਾਲ ਕੋਈ ਸਬੰਧ ਨਜ਼ਰ ਨਹੀਂ ਆਉਂਦਾ । ਇਹ ਤਾਂ ਇਕ ਤਰਾਂ ਦੀ ਉਹੀ ਗੱਲ ਹੋਈ ਹੈ ਕਿ:—

"ਖਾਈ ਹੈ ਵੁਹੀ ਕਸਮ ਜੋ ਖਾਈ ਹੁਈ ਸੀ ਹੈ ।"

ਪਰ ਜੇ ਇਹ ਰੱਕਮ ਦੇਣ ਤੋਂ ਬਾਅਦ ਵੀ ਅਨਾਮਲੀਜ਼ ਕਾਇਮ ਹਨ, ਤਾਂ ਮੈਂ ਸਮਝਦਾ ਹਾਂ ਕਿ ਇਹ ਤਾਂ ਇਕ ਫਰਜ਼ੀ ਕਾਰਵਾਈ ਹੋਵੇਗੀ ।

ਇਸ ਤੋਂ ਇਲਾਵਾ ਹੈਡ 28 ਦੇ ਵਿਚ ਜਿਹੜੀ ਰਕਮ ਪੰਜਾਬ ਯੂਨੀਵਰਸਟੀ ਨੂੰ ਦੇਣ ਲਈ ਮੰਗੀ ਜਾ ਰਹੀ ਹੈ, ਮੇਰਾ ਇਸ ਗੱਲ ਨਾਲ ਕੋਈ ਵਾਸਤਾ ਨਹੀਂ ਕਿ ਕਿਉਂ ਦਿੱਤੀ ਜਾ ਰਹੀ ਹੈ । ਪੰਜਾਬ ਯੂਨੀਵਰਸਟੀ ਬਾਰੇ ਹੁਣ ਪਹਿਲਾਂ ਵਾਲੀ ਗੱਲ ਨਹੀਂ, ਇਸ ਨੇ 5 ਸਾਲ ਬਾਦ ਆਖਿਰ ਪੰਜਾਬ ਨੂੰ ਹੀ ਟਰਾਂਸਫਰ ਹੋਣਾ ਹੈ, ਇਹ ਜਿਹੜਾ ਪੈਸਾ ਦਿਤਾ ਜਾਣਾ ਹੈ ਇਹ ਹੁਣ ਏਥੋਂ ਦੇ ਲੋਕਾਂ ਦੀ ਭਲਾਈ ਲਈ ਹੀ ਖਰਚ ਹੋਣਾ ਹੈ, ਕਿਉਂਕਿ ਹੁਣ ਇਹ ਇਕ ਤਰਾਂ ਨਾਲ ਪੰਜਾਬ ਦਾ ਵਿਰਸਾ ਹੈ, ਮੈਂ ਸਮਝਦਾ ਹਾਂ ਕਿ ਕਈ ਮੈਂਬਰ ਸਹਿਬਾਨ ਇਹ ਸੋਚ ਕੇ ਕਿ ਅਸੀਂ ਹਰ ਹੈਡ ਤੇ ਬੋਲਣਾ ਹੈ ਜ਼ਰੂਰ ਇਸ ਤੇ ਟੀਕਾਟਿਪਣੀ ਕਰਨ ਦੀ ਕੋਸ਼ਸ਼ ਕਰਨ ਇਹ ਮੁਨਾਸਿਬ ਨਹੀਂ ਹੋਵੇਗਾ, ਜਿਤਨੀ ਸਾਡੀ ਸਟੇਟ ਦੇ ਵਿਚ ਤਾਲੀਮ ਵਧੇ ਫੂਲੇਗੀ ਉਤਨਾ ਹੀ ਇਸ ਸਟੇਟ ਦੇ ਲੋਕਾਂ ਦਾ ਵਕਾਰ ਬਾਹਰ ਵਧੇਗਾ ।

ਡੀਮਾਂਡ ਨੰ: 2 ਵਿਚ ਮੇਜਰ ਹੈਡ 35-ਇੰਡਸਟਰੀਜ਼ ਟਾਹੀਂ ਜਿਹੜਾ ਰੁਪਿਆ ਮੰਗਿਆ ਗਿਆ ਹੈ ਇਹ ਇਕ ਬਹੁਤ ਹੀ ਨਾ ਮੁਨਾਸਿਬ ਗੱਲ ਹੈ, ਕਿ ਬਜਾਏ ਇਸ ਦੇ ਉਹ ਲਾਭ ਵਿਖਾਉਣ ਇਹ ਵਿਆਜ ਦੇ ਤੌਰ ਤੇ ਹੋਰ ਵਾਧੂ ਖਰਚਾ ਮੰਗਿਆ ਗਿਆ ਹੈ । ਜਿਨ੍ਹਾਂ ਲੋਕਾਂ ਤੇ ਇਹ ਪੈਸਾ ਦੇਣ ਦੀ ਜ਼ਿਮੇਵਾਰੀ ਆਉਂਦੀ ਹੈ ਸਰਕਾਰ ਨੂੰ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ । ਮੇਰਾ ਆਪਣਾ ਵਿਚਾਰ ਹੈ ਕਿ ਸਪਲੀਮੈਂਟਰੀ ਐਸਟੀਮੇਟਸ ਹੀ ਅਸਟੀਮੇਟਸ ਕਮੇਟੀ ਦੀਆਂ ਰੀਕੁਮੈਂਡੇਸ਼ਨਜ਼ ਨੂੰ ਮਦੇ ਨਜ਼ਰ ਰਖ ਕੇ ਹੀ ਬਨਾਉਣੀਆਂ ਚਾਹੀਦੀਆਂ ਹਨ, ਜਾਂ ਉਨ੍ਹਾਂ ਨੂੰ ਤਰਮੀਮੀ ਮੱਦਾਂ ਦੀ ਸ਼ਕਲ ਵਿਚ ਬਜਟ ਵਿਚ ਆਉਣਾ ਚਾਹੀਦਾ ਹੈ ਤਦ ਹੀ ਇਸ ਹਾਊਸ ਵਿਚ ਐਸਟੀਮੇਟਸ ਕਮੇਟੀ ਦੀ ਰਿਪੋਰਟ ਭੇਜਣ ਦਾ ਕੋਈ ਲਾਭ ਹੋ ਸਕਦਾ ਹੈ ।

ਮੇਜਰ ਹੈਡ 42 ਦੇ ਵਿਚ ਜਿਹੜੀਆਂ ਰਕਮਾਂ ਮੰਗੀਆਂ ਜਾ ਰਹੀਆਂ ਹਨ, ਉਹ ਇਸ ਤਰ੍ਹਾਂ ਦੇ ਖਰਚੇ ਹਨ ਜਿਹੜੇ ਇਸ ਮਲਟੀ ਰਿਵਰ ਸਕੀਮ ਦੇ ਤਹਿਤ ਮੰਗੇ ਜਾ ਰਹੇ ਹਨ । ਇਹ ਸਕੀਮਾਂ ਦਰਿਆਵਾਂ ਲਈ ਹਨ ਅਤੇ ਇਨ੍ਹਾਂ ਤੇ ਪੈਸਾ ਵੀ ਦਰਿਆ ਦੀ ਤਰ੍ਹਾਂ ਬਹਾ ਦਿੱਤਾ ਜਾਂਦਾ ਹੈ । ਸਕੀਮਜ਼ ਆਮ ਤੌਰ ਤੇ ਸਾਲ ਦੇ ਅਖੀਰ ਤੇ 1 ਜਾਂ 2 ਮਾਰਚ ਨੂੰ ਆਉਂਦੀਆਂ ਹਨ ਅਤੇ ਇਕ ਮਹੀਨੇ ਵਿਚ ਤਖਮੀਨੇ ਪਾਸ ਹੋ ਕੇ ਕੰਮ ਸ਼ੁਰੂ ਹੋ ਜਾਂਦਾ ਹੈ ਤੇ ਨਾਲ ਦੀ ਨਾਲ ਦਰਿਆ ਦੇ ਹੜਾਂ ਦੇ ਬਹਾਓ ਵਿਚ ਸਾਰੇ ਸਪਰ ਰੁੜ ਗਏ ਵਿਖਾਏ ਜਾਂਦੇ ਹਨ ਇਸ ਤਰੀਕੇ ਨਾਲ ਸਾਰਾ ਰੁਪਿਆ ਖ਼ਤਮ ਹੋ ਜਾਂਦਾ ਹੈ, ਨਾ ਕਿਤੇ ਮਿਟੀ ਪਾਈ ਸਾਬਤ ਹੋ ਸਕਦੀ ਹੈ ਨਾ ਸਪਰਾਂ ਦਾ ਪਤਾ ਹੁੰਦਾ ਹੈ, ਇਹ ਕੋਈ ਸਾਬਤ ਹੀ ਨਹੀਂ ਕਰ ਸਕਦਾ ਕਿ ਅਸਲ ਵਿਚ

ਇਹ ਖਰਚਾ ਹੋਇਆ ਹੈ ਯਾ ਨਹੀਂ, ਕੰਮ ਵੀ ਹੋਇਆ ਹੈ ਜਾਂ ਨਹੀਂ, ਇਸ ਤਰਤੀਬ ਸਿਰ ਇਹ ਕੰਮ ਸ਼ੁਰੂ ਹੋਏ ਵਿਖਾਏ ਜਾਂਦੇ ਹਨ । ਹਰ ਸਾਲ ਇਹ ਤਖਮੀਨੇ ਬਣਦੇ ਹਨ, ਅਤੇ ਹਰ ਸਾਲ ਇਨ੍ਹਾਂ ਦੀਆਂ ਸਪਲੀਮੈਂਟਰੀ ਗਰਾਂਟਸ ਆਉਂਦੀਆਂ ਹਨ । ਹਰ ਦਫ਼ਾ ਮਿਟੀ ਪਾਈ ਜਾਂਦੀ ਹੈ, ਹੁਣ ਤਕ ਜਿਤਨੇ ਮਿਟੀ ਪਾਉਣ ਦੇ ਤਖਮੀਨੇ ਆਏ ਹਨ, ਜੇ ਸਾਰੇ ਪੰਜਾਬ ਦੀ ਇਕ ਫੁਟ ਮਿਟੀ ਵੀ ਪੁਟ ਕੇ ਪਾ ਦਿੱਤੀ ਜਾਵੇ ਤਾਂ ਵੀ ਉਹ ਥੋੜ੍ਹੀ ਹੋਵੇਗੀ ਜਿਤਨੀ ਇਨ੍ਹਾਂ ਨੇ ਆਪਣੇ ਤਖਮੀਨਿਆਂ ਦੇ ਵਿਚ ਪਾਣੀ ਵਿਚ ਰੁੜ੍ਹ ਗਈ ਸ਼ੋ ਕੀਤੀ ਹੈ । ਇਹ ਸਪਰ ਲਾਉਣੇ ਇਕ ਤਰ੍ਹਾਂ ਦੇ ਕੁਰਪਸ਼ਨ ਦੇ ਅੱਡੇ ਹਨ, ਜਿਹੜੇ ਸਰਕਾਰ ਨੂੰ ਬੰਦ ਕਰਨੇ ਚਾਹੀਦੇ ਹਨ, ਇਹ ਲੋਕਾਂ ਦੀ ਭਲਾਈ ਦਾ ਜਾਂ ਉਨ੍ਹਾਂ ਦੇ ਬਚਾਓ ਦਾ ਕੋਈ ਪਰਪਜ਼ ਸਰਵ ਨਹੀਂ ਕਰਦੇ । ਇਹ ਡੀਮਾਂਡ ਦੀ ਬਿਲਕੁਲ ਵੀ ਕੋਈ ਜਸਟੀਫੀਕੇਸ਼ਨ ਨਹੀਂ ਹੈ ।

ਡੀਮਾਂਡ ਨੰ: 4 ਅਤੇ 5 ਵਿਚ ਮੇਜਰ ਹੈਡ 43 ਅਤੇ 44 ਰਾਹੀਂ ਜਿਹੜਾ ਪੈਸਾ ਹਰੀਕਾ ਬ੍ਰਿਜ ਦੀ ਮਜ਼ਬੂਤੀ ਦੇ ਵਾਸਤੇ ਅਗੇ ਸ਼ਾਹਪੁਰ ਕੰਡੀ ਲਿਫਟ ਸਕੀਮ ਦੇ ਲਈ ਮੰਗਿਆ ਗਿਆ ਹੈ ਮੈਂ ਸਮਝਦਾ ਹਾਂ ਇਹ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ । ਇਨ੍ਹਾਂ ਨੇ ਸਾਢੇ ਸੱਤ ਲੱਖ ਦੀ ਮੰਗ ਜਿਹੜੀ ਕੀਤੀ ਹੈ ਇਹ ਇਕ ਨਿਹਾਇਤ ਹੀ ਜਲਦ ਬਾਜ਼ੀ ਤੋਂ ਕੰਮ ਲੈਕੇ ਡੀਪਾਰਟਮੈਂਟ ਨੇ ਫਾਈਨੈਂਸ ਨੂੰ ਭੇਜ ਦਿੱਤੀ ਅਤੇ ਉਨ੍ਹਾਂ ਨੇ ਸਪਲੀਮੈਂਟਰੀ ਡੀਮਾਂਡ ਰਾਹੀਂ ਹਾਊਸ ਦੇ ਵਿਚ ਲੈ ਆਂਦੀ । ਮੈਂ ਪੁਛਦਾ ਹਾਂ ਕਿ ਇਸ ਦੇ ਖਰਚ ਹੋਣ ਬਾਰੇ ਕੀ ਕਿਸੇ ਐਕਸਪਰਟ ਕਮੇਟੀ ਦੀ ਵੀ ਕੋਈ ਰਾਏ ਲਈ ਗਈ । ਇਸੇ ਤਰਾਂ ਇਹ ਕੋਈ ਐਸਾ ਖਰਚ ਤਾਂ ਨਹੀਂ ਸੀ ਜਿਸ ਦੀ ਕਿ ਸਪਲੀਮੈਂਟਰੀ ਗਰਾਂਟਸ ਰਾਹੀਂ ਹਾਊਸ ਦੀ ਮਨਜ਼ੂਰੀ ਲਈ ਜਾਣੀ ਜ਼ਰੂਰੀ ਸੀ ਇਹ ਜਨਰਲ ਬਜਟ ਵਿਚ ਆ ਸਕਦੀ ਸੀ, 1954 ਤੋਂ ਇਹ ਸਕੀਮ ਸਰਕਾਰ ਦੇ ਵਿਚਾਰ ਵਿਚ ਹੈ, ਇਸ ਨੂੰ 6 ਸਾਲ ਹੋ ਗਏ ਹਨ ਪਰ ਅਜ ਇਸ ਦਾ ਐਸਟੀਮੇਟਸ ਦੇ ਵਿਚ ਆਉਣਾ ਕੋਈ ਜਸਟੀਫ਼ੀਕੇਸ਼ਨ ਨਹੀਂ । ਇਹ ਟੋਟਲ ਰਿਪੋਰਟ ਹੀ ਸਕਰੂਟਨੀ ਹੋ ਕੇ ਆਉਣ ਵਾਲੀ ਹੈ ਇਤਨੇ ਵੱਡੇ ਵੱਡੇ ਖਰਚੇ ਇਤਨੀ ਜਲਦੀ ਦੇਣੇ ਜਦੋਂ ਕਿ ਬਜਟ ਸਾਹਮਣੇ ਤਿਆਰ ਹੋ ਕੇ ਆ ਰਿਹਾ ਹੈ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਦੇ ਨਾਲ ਕੋਈ ਜਸਟੀਫ਼ੀਕੇਸ਼ਨ ਨਹੀਂ ਹੈ ।

ਜਿਥੋਂ ਤਕ ਭਾਖੜਾ ਨਹਿਰ ਦੀ ਮੁਰੰਮਤ ਦਾ ਸਵਾਲ ਹੈ, ਇਹ ਮੁਰੰਮਤ ਵੀ ਹਰ ਸਾਲ ਹੁੰਦੀ ਹੈ ਇਹ ਵੀ ਬਜਟ ਦੇ ਵਿਚ ਹੀ ਆਉਣੀ ਚਾਹੀਦੀ ਹੈ ਇਸ ਤਰ੍ਹਾਂ ਹੈਪਹੈਜ਼ਰਡ ਤਰੀਕੇ ਨਾਲ ਆਉਣਾ ਕਿਵੇਂ ਵੀ ਮੁਨਾਸਿਬ ਨਹੀਂ ਹੈ । ਇਹ ਅਜੀਬ ਗੱਲ ਹੈ ਕਿ ਹਰ ਦਫ਼ਾ ਇਸੇ ਤਰਾਂ ਇਹ ਮੰਗਾਂ ਆਉਣ । ਇਹ ਜਨਰਲ ਬਜਟ ਦੇ ਵਿਚ ਹੀ ਆਉਣੀਆਂ ਚਾਹੀਦੀਆਂ ਹਨ । ਇਸ ਤੋਂ ਇਲਾਵਾ ਸ਼ਾਹ ਪੁਰ ਕੰਡੀ ਦੀ ਲਿਫਟ ਸਕੀਮ ਦਾ ਜਿਹੜਾ ਖਰਚਾ ਹੈ ਮੈਂ ਇਸ ਦੇ ਨਾਲ ਇਤਫ਼ਾਕ ਨਹੀਂ ਰਖਦਾ ਕਿ ਜੇ ਅਬੋਹਰ ਜਾਂ ਫਾਜ਼ਿਲਕਾ ਦੇ ਵਿਚ ਕੋਈ ਡੀਵੈਲਪਮੈਂਟ ਦਾ ਕੰਮ ਕਿਸੇ ਵਜਾਹ ਦੇ ਨਾਲ ਰੁਕ ਜਾਂਦਾ ਹੈ ਤਾਂ ਉਹ ਕੰਸਟੀਚੂਐਂਸੀ ਦੇ ਨੁਮਾਇੰਦੇ ਇਹ ਕਹਿਣ ਕਿ ਅਸੀਂ ਦੂਸਰੀ ਸਟੇਟ ਵਿਚ ਜਾਣਾ ਮੁਨਾਸਿਬ ਸਮਝਦੇ ਹਾਂ ਜਾਂ ਇਸ ਤਰ੍ਹਾਂ ਦੇ ਕੋਈ ਇਸ਼ਾਰੇ ਕਰਨ ਮੈਂ ਸਮਝਦਾ ਹਾਂ ਇਹ ਐਟੀਚਿਊਡ ਉਨ੍ਹਾਂ ਦਾ ਮੁਨਾਸਿਬ ਨਹੀਂ ਹੈ । ਜਿੱਥੋਂ ਤਕ ਇਸ ਗਵਰਮੈਂਟ ਦਾ ਤਆਲੁਕ ਹੈ ਜਾਂ ਕਿਸੇ ਹੋਰ ਪਾਰਟੀ ਦਾ ਤਆਲੁਕ ਹੈ ਇਹ ਟਾਪਿਕ ਹੀ ਸਪਲੀਮੈਂਟਰੀ ਐਸਟੀਮੇਟਸ ਦੇ ਵਿਚ ਆਉਣਾ ਨਹੀਂ ਚਾਹੀਦਾ, ਜਿਨ੍ਹਾਂ ਮੈਂਬਰਾਂ ਨੇ ਵੀ ਇਸ ਦੇ ਹੱਕ ਵਿਚ ਕਿਹਾ ਹੈ ਉਨ੍ਹਾਂ ਨੇ ਬੜੀ ਮਾੜੀ ਗੱਲ ਕੀਤੀ ਹੈ । ਲਿਫ਼ਟ ਸਕੀਮ ਦੇ ਵਿੱਚ 2,77,500/- ਰੁਪਏ ਦੀ ਰਕਮ ਖਰਚ ਹੋਣੀ

[ ਸਰਦਾਰ ਕਿਰਪਾਲ ਸਿੰਘ ]
ਹੈ ਉਨ੍ਹਾਂ ਪੰਪਾਂ ਦੇ ਜਿਹੜੇ ਕਿ ਲਿਫ਼ਟ ਸਕੀਮ ਦੇ ਤਹਿਤ ਹਰ ਹਾਲਤ ਵਿਚ ਫਿਕਸ ਹੋਣੇ ਹੀ ਸੀ, ਇਨ੍ਹਾਂ ਨੂੰ ਆਸਾਨੀ ਨਾਲ ਉਹ ਜਨਰਲ ਬਜਟ ਦੇ ਵਿਚ ਸ਼ੋ ਕਰ ਸਕਦੇ ਸੀ, ਪਰ ਇਸ ਤਰ੍ਹਾਂ ਲਿਆਉਣਾ ਜ਼ਾਹਰ ਕਰਦਾ ਹੈ ਕਿ ਜਲਦ ਬਾਜ਼ੀ ਵਿਚ ਪਾਸ ਕਰਾਉਣ ਵਿਚ ਕੋਈ ਵੀ ਗਲਤ ਤਰੀਕਾ ਇਖਤਿਆਰ ਕੀਤਾ ਗਿਆ ਜਾਪਦਾ ਹੈ, ਮਹਿਕਮੇ ਵੱਲੋਂ ਜਾਂ ਉਨ੍ਹਾਂ ਦੇ ਹੈਡਜ਼ ਵੱਲੋਂ । ਏਥੇ ਇਸ ਗੱਲ ਨੂੰ ਇਸ ਸ਼ਕਲ ਦੇ ਵਿਚ ਪੇਸ਼ ਕਰਨਾ ਕਿ ਇਸ ਦਾ ਸਬੰਧ ਡਿਸਪਿਊਟਿਡ ਏਰੀਆ ਦੇ ਨਾਲ ਹੈ ਜਾਂ, ਇਹ ਜ਼ਰੂਰ ਹੋਣਾ ਚਾਹੀਦਾ ਹੈ ਮੈਂ ਇਸ ਨੂੰ ਇਕ ਇਤਰਾਜ਼ ਵਾਲੀ ਗੱਲ ਸਮਝਦਾ ਹਾਂ, ਇਹ ਧਮਕੀ ਦੇਣਾ ਕਿ ਰੁਸ ਕੇ ਕਿਸੇ ਹੋਰ ਇਲਾਕੇ ਦੇ ਵਿਚ ਜਾ ਮਿਲਾਂਗੇ ਇਹ ਕੋਈ ਖ਼ੂਬਸੂਰਤ ਬਾਤ ਨਹੀਂ ਹੈ ।

ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਆਪਣੇ ਵਿਚਾਰ ਸਮਾਪਤ ਕਰਦਾ ਹਾਂ। ਸਿਰਫ਼ ਐਨਾਂ ਕਹਾਂਗਾ ਕਿ ਕੋਈ ਐਸੀ ਗੱਲ ਨਹੀਂ ਹੈ, ਜਿਸ ਦੇ ਬਾਰੇ ਐਸਟੀਮੇਟ ਕਮੇਟੀ ਨੇ ਆਪਣੇ ਕਮੈਂਟ ਨਾ ਦਿਤੇ ਹੋਣ । ਉਸ ਦੀ ਲਾਈਕਿੰਗ ਦੀ ਗੱਲ ਇਹ ਹੈ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਐਸਟੀਮੇਟ ਬਜਟ ਦੇ ਵਿਚ ਵੀ ਆ ਸਕਦੇ ਸੀ । ਪਰ ਇਨ੍ਹਾਂ ਨੇ ਸਬਜ਼ ਬਾਗ ਦਿਖਾਏ ਹਨ ।

ਮੈਖਾਨਾ-ਏ ਯੋਰਪ ਕੇ ਅੰਦਾਜ਼ ਨਿਰਾਲੇ ਹੈਂ ।
ਲਾਤੇ ਹੈਂ ਸਰੂਰ ਅਵਲ, ਦੇਤੇ ਹੈਂ ਸ਼ਰਾਬ ਆਖਿਰ ।

ਇਹ ਸਰੂਰ ਪਹਿਲਾਂ ਦੇ ਦਿੰਦੇ ਹਨ । ਪਹਿਲਾਂ ਸਬਜ਼ ਬਾਗ ਦਸ ਦਿੰਦੇ ਹਨ । ਨਕਸ਼ੇ ਬੰਨ੍ਹ ਦਿੰਦੇ ਹਨ । ਇਨ੍ਹਾਂ ਐਸਟੀਮੇਟਸ ਵਿਚ ਰਕਮਾਂ ਦਾ ਮਿਰੇਕਲ ਦਖਾ ਕੇ ਜ਼ਹਿਨ ਦੇ ਵਿਚ ਨਕਸ਼ੇ ਬੰਨ ਦਿੰਦੇ ਹਨ । ਪਰ ਮੈਂ ਸਮਝਦਾ ਹਾਂ ਕਿ ਇਹ ਭੁਲ ਭੁਲਾਈਆਂ ਦਾ ਤਮਾਸ਼ਾ ਹੀ ਹੈ। ਡਿਵੈਲਪਮੈਂਟ ਤਾਂ ਉਹ ਹੁੰਦੀ ਹੈ ਜੋ ਅੱਖਾਂ ਚੁਧਿਆ ਦੇਵੇ। ਜੋ ਅੱਖਾਂ ਨਾ ਚੁੰਧਿਆਵੇ ਉਹ ਡਿਵੈਲਪਮੈਂਟ ਨਹੀਂ ਇਕ ਫਰੇਬ ਹੈ ਅਤੇ ਕੋਈ ਵੀ ਫਰੇਬ ਗੌਰਮਿੰਟ ਨੂੰ ਚੰਗਾ ਸਰਟੀਫਿਕੇਟ ਨਹੀਂ ਦਿਵਾ ਸਕਦਾ।

**ਸਰਦਾਰ ਬਸੰਤ ਸਿੰਘ (ਡਕਾਲਾ):** ਚੇਅਰਮੈਨ ਸਾਹਿਬ, ਇਹ ਸਪਲੀਮੈਂਟਰੀ ਐਸਟੀਮੇਟ ਲਿਆਉਣੇ ਕੋਈ ਅਨੋਖੀ ਗਲ ਨਹੀਂ ਹੈ। ਪਰ ਮੈਂ ਸਮਝਦਾ ਹਾਂ ਕਿ ਸਾਲ ਦੇ ਅਖੀਰ ਦੇ ਵਿਚ ਇਹ ਲੈ ਆਉਣੇ ਵੀ ਕੋਈ ਜ਼ਿਆਦਾ ਕਰੈਡਿਟੇਬਲ ਗਲ ਨਹੀਂ ਹੈ । ਇਸ ਦੇ ਨਾਲ ਹੀ ਇਹ ਵੀ ਵਿਚਾਰ ਪੈਦਾ ਹੁੰਦਾ ਹੈ ਕਿ ਕੀ ਸਾਲ ਦੇ ਅਖੀਰ ਦੇ ਵਿਚ ਆਏ ਹੋਏ ਇਹ ਸੈਪਲੀਮੈਂਟਰੀ ਐਸਟੀਮੇਟ ਦੀਆਂ ਰਕਮਾਂ ਠੀਕ ਪ੍ਰਕਾਰ ਖ਼ਰਚ ਵੀ ਹੋ ਸਕਣਗੀਆਂ । ਜਿਥੋਂ ਤਕ ਤਾਂ ਡਿਮਾਂਡਜ਼ ਦਾ ਸਬੰਧ ਹੈ, ਉਹ ਮੋਰ ਔਰ ਲੈਸ ਜਸਟੀਫਾਈਡ ਹਨ । ਮੈਂ ਸਭ ਤੋਂ ਪਹਿਲਾਂ ਇਰੀਗੇਸ਼ਨ ਦੇ ਬਾਰੇ ਅਰਜ਼ ਕਰਦਾ ਹਾਂ । ਜੇ ਮੈਂ ਗਲਤੀ ਨਹੀਂ ਕਰਦਾ ਤਾਂ ਦਸਦਾ ਹਾਂ ਕਿ ਪੰਜਾਬ ਦੇ ਵਿਚ ਸਭ ਤੋਂ ਪੁਰਾਣਾ ਐਕਟ ਕੈਨਾਲ ਐਕਟ ਹੈ । ਉਹੀ 40 ਸਾਲ ਪਹਿਲਾਂ ਦੇ ਮੋਘੇ, ਉਹੀ ਵਾਰਾਬੰਦੀਆਂ । ਉਹੀ ਚਕ ਬੰਦੀ ਸਿਸਟਮ । ਕੋਈ ਵੀ ਚੀਜ਼ ਤਬਦੀਲ ਨਹੀਂ ਹੋਈ । ਪਰ ਹੁਣ ਜਦ ਕਿ ਐਨੀ ਜ਼ਮੀਨ ਪਾਣੀ ਦੇ ਥਲੇ ਆ ਗਈ ਹੈ ਤਾਂ ਇਸ ਐਕਟ ਨੂੰ ਬਦਲਣਾ ਚਾਹੀਦਾ ਹੈ ਇਸ ਰਵਿਸ਼ ਨੂੰ ਬਦਲਣਾ ਚਾਹੀਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਕੈਨਾਲ ਡਿਪਾਰਟਮੈਂਟ ਇਕ ਕਮਰਸ਼ੀਅਲ ਡਿਪਾਰਟਮੈਂਟ ਹੈ । ਪਾਣੀ ਦਿੰਦਾ ਹੈ ਪੈਸੇ ਲੈਂਦਾ ਹੈ । ਜਿੰਨਾ ਪਾਣੀ ਦੇਵੇ ਉਨੇ ਹੀ ਪੈਸੇ ਲਵੇ । ਪਰ ਚੇਅਰਮੈਨ ਸਾਹਿਬ, ਇਸ ਤਰ੍ਹਾਂ ਹੁੰਦਾ ਨਹੀਂ ਹੈ। ਕਦੇ ਕਦੇ ਤਾਂ ਇਕ ਇਕ ਪਾਣੀ ਦੇ ਬਾਦ

ਕੋਈ ਬ੍ਰੀਚ ਹੋ ਜਾਂਦੀ ਹੈ ਜਾਂ ਨਹਿਰ ਸੁਕ ਜਾਂਦੀ ਹੈ ਅਤੇ ਬਾਕੀ ਪਾਣੀ ਨਹੀਂ ਮਿਲਦਾ ਪਰ ਆਬਿਆਨਾ ਉਨੇ ਦਾ ਉਨਾਂ ਹੀ ਕਿਸਾਨ ਨੂੰ ਦੇਣਾ ਪੈਂਦਾ ਹੈ। ਚੇਅਰਮੈਨ ਸਾਹਿਬ, ਜਦੋਂ ਅਸੀਂ ਫਸਲ ਬੀਜਦੇ ਹਾਂ ਤਾਂ ਜੇ ਬਾਰਸ਼ ਨਾ ਪਵੇ ਤਾਂ ਕਣਕ ਨੂੰ ਆਮ ਕਰਕੇ 7 ਜਾਂ 8 ਪਾਣੀਆਂ ਦੀ ਲੋੜ ਹੁੰਦੀ ਹੈ ਪਰ ਇਕ ਦੋ ਪਾਣੀ ਤੋਂ ਬਾਦ ਕਿਸਾਨ ਨੂੰ ਪਾਣੀ ਨਹੀਂ ਮਿਲਦਾ। ਇਸ ਲਈ ਜਾਂ ਤਾਂ ਕਿਸਾਨ ਨੂੰ ਪਾਣੀ ਪੂਰਾ ਮਿਲਣਾ ਚਾਹੀਦਾ ਹੈ ਅਤੇ ਜਾਂ ਇਹ ਸਿਸਟਮ ਹੋਣਾ ਚਾਹੀਦਾ ਹੈ ਕਿ ਜਿੰਨਾ ਪਾਣੀ ਮਹਿਕਮਾ ਦੇਵੇ ਉਨੇ ਦੇ ਹੀ ਪੈਸੇ ਲਵੇ। ਅਤੇ ਪਾਣੀ ਬੰਦ ਹੋਣ ਦੀ ਜ਼ਿਮੇਵਾਰੀ ਮਹਿਕਮੇ ਦੇ ਕਰਮਚਾਰੀਆਂ ਤੇ ਪਾਉਣੀ ਚਾਹੀਦੀ ਹੈ। ਉਨ੍ਹਾਂ ਦੀ ਗਲਤੀ ਦਾ ਜੁਰਮਾਨਾ ਕਿਸਾਨ ਨੂੰ ਕਿਉਂ ਪਵੇ। ਇਸ ਲਈ ਜੇ ਕੋਈ ਬ੍ਰੀਚ ਹੋ ਜਾਂਦੀ ਹੈ ਤਾਂ ਉਸ ਦਾ ਜੁਰਮਾਨਾ ਜੇ ਕਿਸੇ ਮੁਲਾਜ਼ਮ ਤੇ ਪਏਗਾ ਤਾਂ ਮੈਂ ਸਮਝਦਾ ਹਾਂ ਕਿ ਉਹ ਆਪਣੀ ਜ਼ਿਮੇਵਾਰੀ ਸਮਝੇਗਾ ਅਤੇ ਕੈਨਾਲ ਦੀ ਮੁਰੰਮਤ ਵਗੈਰਾ ਠੀਕ ਪ੍ਰਕਾਰ ਹੋ ਸਕੇਗੀ। ਮੈਂ ਮੰਤਰੀ ਸਾਹਿਬ ਦੀ ਸੇਵਾ ਵਿਚ ਅਰਜ਼ ਕਰਦਾ ਹਾਂ ਕਿ ਇਹ ਇਕ ਬੜਾ ਬੁਨਿਆਦੀ ਅਤੇ ਰੈਵੋਲਿਊਸ਼ਨਰੀ ਸਟੈਪ ਹੋਵੇਗਾ ਕਿ ਜੇ ਤੁਸੀਂ ਹੁਣ ਇਸ ਕੈਨਾਲ ਐਕਟ ਨੂੰ ਬਦਲਾ ਦਿਓ। ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਇਲਾਕੇ ਦੇ ਵਿਚ ਮੋਘਾ ਲਗਾ। ਉਸ ਦਾ ਮੂੰਹ ਉਚਾ ਸੀ। ਮੈਂ ਐਕਸੀਅਨ ਨੂੰ ਕਿਹਾ ਕਿ ਇਸ ਦਾ ਮੂੰਹ ਨੀਵਾਂ ਕਰ ਦਿਉ ਤਾਂ ਕਿ ਪਾਣੀ ਠੀਕ ਪ੍ਰਕਾਰ ਮਿਲ ਸਕੇ। ਪਰ ਉਸ ਨੇ ਮੈਨੂੰ ਕਿਹਾ ਕਿ ਐਕਟ ਇਜਾਜ਼ਤ ਨਹੀਂ ਦਿੰਦਾ। ਐਕਟ ਕਹਿੰਦਾ ਹੈ ਕਿ ਜਿਹੜਾ ਮੋਘਾ ਬਣਾਇਆ ਜਾਵੇ ਉਸ ਨੂੰ ਘਟ ਤੋਂ ਘਟ 3 ਸਾਲ ਤਕ ਜ਼ਰੂਰ ਟੈਸਟ ਕੀਤਾ ਜਾਵੇ। ਇਸ ਲਈ ਮੈਂ ਪੂਰਾ ਜ਼ੋਰ ਲਾਇਆ ਪਰ ਉਹ ਮੋਘਾ ਉਚੇ ਤੋਂ ਨੀਵਾਂ ਨਹੀਂ ਹੋ ਸਕਿਆ। ਮੈਂ ਉਸ ਐਕਸੀਅਨ ਦਾ ਨਾਂ ਨਹੀਂ ਲੈਂਦਾ ਪਰ ਇਸ ਨੁਕਸ ਨੂੰ ਜ਼ਰੂਰ ਦੂਰ ਕਰਨਾ ਚਾਹੀਦਾ ਹੈ।

ਦੂਸਰੀ ਗੱਲ ਇਥੇ ਮੁਲਾਜ਼ਮਾਂ ਦੀ ਕਹੀ ਗਈ ਹੈ। ਇਸ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੋਈ ਸਰਕਾਰ ਚੰਗੀ ਤਰ੍ਹਾਂ ਨਹੀਂ ਚਲ ਸਕਦੀ ਜੇ ਉਸ ਦੇ ਮੁਲਾਜ਼ਮ ਗੈਰ ਮੁਤਮਈਅਨ ਹੋਣ। ਜੇ ਉਹ ਮੁਲਜ਼ਮ ਇਹ ਮਹਿਸੂਸ ਕਰਨ ਕਿ ਉਨ੍ਹਾਂ ਦੇ ਨਾਲ ਧਕਾ ਹੋ ਰਿਹਾ ਹੈ, ਬੇਇਨਸਾਫ਼ੀ ਹੋ ਰਹੀ ਹੈ, ਜਾਂ ਉਨ੍ਹਾਂ ਨੂੰ ਕਿਸੇ ਦੂਜੇ ਤਬਕੇ ਦੇ ਬਰਾਬਰ ਨਹੀਂ ਸਮਝਿਆ ਜਾ ਰਿਹਾ ਤਾਂ ਉਹ ਠੀਕ ਪ੍ਰਕਾਰ ਕੰਮ ਨਹੀਂ ਕਰ ਸਕਦੇ। ਇਸ ਦੇ ਲਈ ਜੇ ਉਨ੍ਹਾਂ ਨੂੰ ਸਟਰਾਈਕ ਕਰਨੀ ਪਏ। ਤਾਂ ਇਹ ਠੀਕ ਨਹੀਂ ਪਰ ਇਸ ਦੇ ਨਾਲ ਹੀ ਮੈਂ ਇਹ ਗਲ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਸਟਰਾਈਕ ਦਾ ਇਕ ਐਸਾ ਟਰੈਂਡ ਚਲ ਪਿਆ ਹੈ ਜਿਹੜਾ ਦੇਸ਼ ਦੀ ਤਰੱਕੀ ਦੇ ਲਈ ਫਾਇਦੇ ਮੰਦ ਨਹੀਂ ਹੈ। ਇਹ ਇਕ ਰਵਿਸ਼ ਬਣ ਗਈ ਹੈ ਇਕ ਰਵਾਇਤ ਬਣ ਗਈ ਹੈ। ਮੈਂ ਕਈ ਵਾਰ ਪੜਤਾਲ ਕਰਕੇ ਦੇਖਿਆ ਹੈ ਕਿ ਜ਼ਿਆਦਾ ਸਟਰਾਈਕਾਂ ਸਿਰਫ ਮਿਸਅੰਡਰਸਟੈਂਡਿੰਗ ਕਰਕੇ ਹੁੰਦੀਆਂ ਹਨ। ਮੁਲਾਜ਼ਮ ਇਹ ਸਟੈਂਡ ਲੈ ਲੈਂਦੇ ਹਨ ਕਿ ਅਸੀਂ ਸਟਰਾਈਕ ਕਰਨੀ ਹੈ ਅਤੇ ਦੂਜੀ ਪਾਰਟੀ ਇਹ ਸਟੈਂਡ ਲੈ ਲੈਂਦੀ ਹੈ ਕਿ ਅਸੀਂ ਸਟਰਾਈਕਾਂ ਦਾ ਮੁਕਾਬਲਾ ਕਰਨਾ ਹੈ। ਅਸਲ ਦੇ ਵਿਚ ਗੱਲ ਕੁਝ ਨਹੀਂ ਹੁੰਦੀ। ਇਸ ਦੇ ਲਈ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਜੇ ਅਨਾਮਲੀ ਦੂਰ ਹੋਣੀਆਂ ਹੀ ਹਨ ਤਾਂ ਉਹ ਜਲਦੀ ਹੀ ਹੋ ਜਾਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਜਦੋਂ ਸੀ.ਐਮ. ਨੇ ਇਹ ਕਿਹਾ ਹੈ ਕਿ ਮਈ ਦੇ ਮਹੀਨੇ ਦੇ ਵਿਚ ਸਾਰੀਆਂ ਅਨਾਮਲੀਜ਼ ਦੂਰ ਹੋ ਜਾਣਗੀਆਂ ਤਾਂ ਮੈਂ ਸਮਝਦਾ ਹਾਂ ਕਿ ਸਟਰਾਈਕ ਦੀ ਲੋੜ ਨਹੀਂ ਰਹਿੰਦੀ। ਕਿਉਂਕਿ ਹਰ ਗੱਲ ਵਿਚ ਟਾਈਮ ਤਾਂ ਲਗਦਾ ਹੀ ਹੈ। ਸਟਰਾਈਕ ਦੇ ਕਾਰਣ ਕਈ ਵਾਰ ਕੰਮ ਦਾ ਇਤਨਾ ਏਰੀਅਰ ਹੋ

[ ਸਰਦਾਰ ਬਸੰਤ ਸਿੰਘ ]

ਜਾਂਦਾ ਹੈ ਕਿ 2-2 ਮਹੀਨੇ ਤਕ ਕਲੀਅਰ ਨਹੀਂ ਹੁੰਦਾ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਦ ਸੀ.ਐਮ ਨੇ ਇਕ ਡੇਟ ਦੇ ਦਿਤੀ ਹੈ ਤਾਂ ਸਟਰਾਈਕ ਨਹੀਂ ਹੋਣੀ ਚਾਹੀਦੀ । ਅਤੇ ਨਾਲ ਹੀ ਮੈਂ ਸਰਕਾਰ ਨੂੰ ਕਹਾਂਗਾ ਕਿ ਜਲਦੀਂ ਤੋਂ ਜਲਦੀ ਅਨਾਮਲੀਜ਼ ਦੂਰ ਕਰੇ । ਸਟਰਾਈਕ ਕਰਾ ਕੇ ਸਟੇਟ ਦੀ ਐਡਮਨਿਸਟਰੇਟਿਵ ਮਸ਼ੀਨਰੀ ਨੂੰ ਪੈਰਾਲਾਈਜ਼ ਨਹੀਂ ਕਰਨਾ ਚਾਹੀਦਾ । ਇਹ ਵੀ ਠੀਕ ਹੈ ਕਿ ਕਈ ਵਾਰ ਡਰਾਵਾ ਕੰਮ ਕਰਾ ਲੈਂਦਾ ਹੈ ਸਟਰਾਈਕਰ ਕੰਮ ਕਰਵਾ ਲੈਂਦੇ ਹਨ, ਪਰ ਇਹ ਸਟਰਾਈਕ ਨਹੀਂ ਹੋਣੀ ਚਾਹੀਦੀ ਅਤੇ ਇਸ ਨੂੰ ਆਪਸ ਵਿਚ ਨਜਿਠ ਲਿਆ ਜਾਣਾ ਚਾਹੀਦਾ ਹੈ ।

ਫਿਰ ਇਸ ਵਿਚ ਪੰਜਾਬ ਯੂਨੀਵਰਸਿਟੀ ਬਾਰੇ ਡੀਮਾਂਡ ਹੈ । ਮੈਂ ਸਮਝਦਾ ਹਾਂ ਕਿ ਹੋਰ ਯੂਨੀਵਰਸਿਟੀਆਂ ਦੇ ਵਾਂਗ ਪੰਜਾਬ ਯੂਨੀਵਰਸਿਟੀ ਦਾ ਵੀ ਇਹ ਹੱਕ ਹੈ ਕਿ ਉਹ ਪੰਜਾਬ ਗੌਰਮਿੰਟ ਤੋਂ ਆਪਣੇ ਕਾਰੋਬਾਰ ਦੇ ਲਈ ਪੈਸੇ ਲਵੇ । ਪਰ ਇਸ ਦੇ ਨਾਲ ਹੀ ਮੈਂ ਇਕ ਗੱਲ ਹੋਰ ਕਹਿ ਦੇਣੀ ਚਾਹੁੰਦਾ ਹਾਂ ਕਿ ਹੁਣੇ ਇਥੇ ਕਪੂਰ ਸਾਹਿਬ ਨੇ ਹਿੰਦੀ ਦਾ ਜ਼ਿਕਰ ਕੀਤਾ ਹੈ । ਮੈਂ ਸਮਝਦਾ ਹਾਂ ਕਿ ਹਿੰਦੀ ਦੀ ਹਿੰਦੁਸਤਾਨ ਦੇ ਵਿਚ ਜੋ ਪੁਜ਼ੀਸ਼ਨ ਹੈ ਉਸ ਤੋਂ ਕਿਸੇ ਨੂੰ ਕੋਈ ਭੁਲੇਖਾ ਨਹੀਂ ਅਤੇ ਨਾ ਹੀ ਇਨਕਾਰ ਹੈ । ਇਸੇ ਤਰ੍ਹਾਂ ਪੰਜਾਬ ਵਿਚ ਪੁਜ਼ੀਸ਼ਨ ਪੰਜਾਬੀ ਦੀ ਹੈ, ਉਸ ਤੋਂ ਕਿਸੇ ਨੂੰ ਕੋਈ ਇਨਕਾਰ ਨਹੀਂ ਹੈ । ਪਰ ਮੈਂ ਸਮਝਦਾ ਹਾਂ ਕਿ ਲੈਂਗੁਏਜਿਜ਼ ਨੂੰ ਫਨੈਟਿਸਿਜ਼ਮ ਵਿਚੋਂ ਕਢ ਲੈਣਾ ਚਾਹੀਦਾ ਹੈ । ਇਸ ਦੇ ਨਾਲ ਮੈਂ ਇਕ ਹੋਰ ਅਰਜ਼ ਕਰਦਾ ਹਾਂ ਕਿ ਪੰਜਾਬੀ ਇਕ ਐਸੀ ਕੌਮ ਹੈ ਜਿਸ ਨੂੰ ਕਿ ਸਹੀ ਮਾਹਨਿਆਂ ਦੇ ਵਿਚ ਇੰਟਰਨੈਸ਼ਨਲ ਕੌਮ ਕਿਹਾ ਜਾ ਸਕਦਾ ਹੈ । ਤੁਸੀਂ ਸੰਸਾਰ ਵਿਚ ਕਿਤੇ ਚਲੇ ਜਾਉ, ਨਿਊਜ਼ੀਲੈਂਡ ਚਲੇ ਜਾਉ, ਅਫਰੀਕਾ ਚਲੇ ਜਾਉ, ਮਲਾਇਆ ਚਲੇ ਜਾਉ ਤੁਹਾਨੂੰ ਹਰ ਥਾਂ ਤੇ ਪੰਜਾਬੀ ਮਿਲ ਜਾਣਗੇ । ਅਤੇ ਜੇ ਮੈਂ ਗਲਤੀ ਨਹੀਂ ਕਰਦਾ ਤਾਂ ਪੰਜਾਬ ਤੋਂ ਬਾਹਰ ਪੰਜਾਬੀਆਂ ਦੀ ਗਿਣਤੀ 10-12 ਲੱਖ ਦੇ ਕਰੀਬ ਹੈ । ਉਨ੍ਹਾਂ ਦੀ ਡਿਪੈਂਡੈਂਟਸ ਵੀ 4 ਦੇ ਨਾਲ ਜ਼ਰਬ ਦੇ ਕੇ ਕਢ ਲਉ । ਉਹ ਲੋਕ ਬਾਹਰ ਹਨ । ਫਿਰ ਉਨ੍ਹਾਂ ਦਾ ਪੈਸਾ ਇਥੇ ਕੀ ਕੰਮ ਕਰ ਰਿਹਾ ਹੈ ਇਹ ਵੀ ਤੁਸੀਂ ਦੇਖ ਲਉ, ਹੁਣ ਮੇਰੇ ਇਕ ਦੋਸਤ ਨੇ ਮੈਨੂੰ ਕਿਹਾ ਹੈ ਕਿ ਪੈਸੇ ਲਿਆਉਣ ਦੀ ਹੁਣ ਕਲਾਈਮੇਟ ਨਹੀਂ ਰਹੀ । ਮੈਂ ਜਵਾਬ ਦਿਤਾ ਕਿ ਕਲਾਈਮੇਟ ਅਸੀਂ ਜਾਣ ਕੇ ਖਤਮ ਕਰ ਰਹੇ ਹਾਂ । ਅਸੀਂ ਉਨ੍ਹਾਂ ਨੂੰ ਰਾਜ ਭਾਗ ਵਿਚ ਹਿਸਾ ਲੈਣ ਤੋਂ ਕਮਜ਼ੋਰ ਕਰ ਰਹੇ ਹਾਂ ਕਿਉਂਕਿ ਉਨ੍ਹਾਂ ਨੂੰ ਅੰਗਰੇਜ਼ੀ ਤੋਂ ਦੂਰ ਕਰ ਰਹੇ ਹਾਂ । ਅਸੀਂ ਉਨ੍ਹਾਂ ਦੇ ਹੱਕਾਂ ਨੂੰ ਉਥੇ ਕਮਜ਼ੋਰ ਕਰ ਦਿਤਾ ਹੈ । ਬਾਹਰਲੀਆਂ ਸਰਕਾਰਾਂ ਇਹ ਵੀ ਦੇਖਦੀਆਂ ਹਨ ਕਿ ਜੇ ਉਨ੍ਹਾਂ ਦਾ ਪੈਸਾ ਬਾਹਰ ਜਾ ਰਿਹਾ ਹੈ ਤਾਂ ਉਨ੍ਹਾਂ ਦਾ ਕੀ ਬਣ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਹ ਸਾਡਾ ਹੀ ਫ਼ਾਲਟ ਹੈ ਕਿ ਅਸੀਂ ਅੰਗਰੇਜ਼ੀ ਨੂੰ ਭੁਲਦੇ ਜਾ ਰਹੇ ਹਾਂ ।

ਅੰਗਰੇਜ਼ੀ ਇਕ ਇੰਟਰਨੈਸ਼ਨਲ ਲੈਂਗੁਏਜ ਹੈ । ਹੋਰ ਜੋ ਮਰਜ਼ੀ ਕਰੀ ਜਾਉ । ਸੈਲ ਬਣਾਉ ਡਿਪਾਰਟਮੈਂਟ ਖੋਲੋ । ਪਰ ਜੇ ਅੰਗਰੇਜ਼ੀ ਨੂੰ ਧਕਾ ਦਿਉਗੇ ਤਾਂ ਇਸ ਦੀ ਕੀਮਤ ਦੇਣੀ ਪਵੇਗੀ ।

ਥਰਮਲ ਪਲਾਂਟ ਬਾਰੇ, ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੀ ਖ਼ੁਸ਼ਕਿਸਮਤੀ ਹੈ ਕਿ ਇਹ ਪਲਾਂਟ ਇਥੇ ਲਗਾਉਣ ਦਾ ਫੈਸਲਾ ਕਰ ਲਿਆ ਹੈ ਸੈਂਟਰ ਦੀ ਸਰਕਾਰ ਦੀ ਮਨਜ਼ੂਰੀ ਨਾਲ । ਅਜ ਕਲ ਬਿਜਲੀ ਵਧੇਰੇ ਚਾਹੀਦੀ ਹੈ । ਜੇ ਬਿਜਲੀ ਦੀ ਕਮੀ ਨੂੰ ਪੂਰਾ ਨਾ ਕਰ ਸਕੇ ਤਾਂ ਇਕਨੌਮੀਕਲੀ ਬਹੁਤ ਪਿਛੇ ਰਹਿ ਜਾਵਾਂਗੇ । ਕੋਈ ਵੀ ਚੀਜ਼ ਹੋਵੇ ਜਿੰਨਾਂ ਚਿਰ ਉਸ

ਨੂੰ ਠੀਕ ਢੰਗ ਨਾਲ ਨਾ ਚਲਾਇਆ ਜਾਵੇ ਉਨਾਂ ਚਿਰ ਠੀਕ ਨਹੀਂ । ਜਿੰਨਾਂ ਚਿਰ ਘਟ ਤੋਂ ਘਟ ਖਰਚੇ ਨਾਲ ਵਧ ਤੋਂ ਵਧ ਟਾਰਗੇਟਸ ਪੂਰੇ ਨਾ ਕਰੀਏ ਉਨਾਂ ਚਿਰ ਠੀਕ ਨਹੀਂ। ਹੈਪ-ਹੈਜ਼ਰਡ ਜਾਂ ਸੜਨ ਜਿਹੜੀ ਡਿਵੈਲਪਮੈਂਟ ਹੁੰਦੀ ਹੈ, ਉਹਦੇ ਵਿਚ ਕਮੀਆਂ ਰਹਿ ਜਾਂਦੀਆਂ ਹਨ। ਕਈ ਚੀਜ਼ਾਂ ਐਸੀਆਂ ਹੋ ਜਾਂਦੀਆਂ ਹਨ ਜਿਹੜੀਆਂ ਕਿ ਨਹੀਂ ਹੋਣੀਆਂ ਚਾਹੀਦੀਆਂ ਹਨ । ਬਿਜਲੀ ਬੋਰਡ ਨੇ ਬੜਾ ਵਡਾ ਪਰੋਗਰਾਮ ਹਥ ਵਿਚ ਲਿਆ ਹੈ । ਪਰ ਜਿਥੋਂ ਤਕ ਇਸ ਦੀ ਮੇਨਟੈਂਨੈਂਸ ਦਾ ਤੁਅੱਲਕ ਹੈ, ਉਹ ਪੂਅਰ ਹੈ । ਸਾਰੇ ਪੰਜਾਬ ਵਿਚ ਹਾਲਤ ਐਸੀ ਹੈ ਕਿ ਬਿਜਲੀ ਹਫਤੇ ਵਿਚ ਦੋ ਦੋ ਦਿਨ ਨਹੀਂ ਆਉਂਦੀ। ਲਾਇਨਮੈਨ ਦੋ ਦੋ ਦਿਨ ਗੈਰ ਹਾਜ਼ਰ ਰਹਿੰਦੇ ਹਨ । ਉਹ ਸਮਝਦੇ ਹਨ ਕਿ ਉਨ੍ਹਾਂ ਉਤੇ ਕੋਈ ਸੁਪਰਵੀਜ਼ਨ ਨਹੀਂ । ਚਾਰ ਚਾਰ ਦਿਨ, ਛੇ ਛੇ ਦਿਨ, ਦਸ ਦਸ ਦਿਨ ਟਿਊਬਵੈਲ ਲਗਾਤਾਰ ਬੰਦ ਪਏ ਰਹਿੰਦੇ ਹਨ । ਜੇ ਹੋ ਸਕੇ ਤਾਂ ਇਸ ਹਾਊਸ ਦੀ ਇਕ ਐਡਵਾਇਜ਼ਰੀ ਕਮੇਟੀ ਜ਼ਰੂਰ ਹੋਣੀ ਚਾਹੀਦੀ ਹੈ, ਜੋ ਕਿ ਉਸ ਨਾਲ ਅਟੈਚ ਹੋਣੀ ਚਾਹੀਦੀ ਹੈ । ਇਹ ਕਮੇਟੀ ਬਿਜਲੀ ਬੋਰਡ ਨੂੰ ਦਸ ਸਕੇ ਕਿ ਥਰੈਸ਼ਰ ਦੇ ਸੀਜ਼ਨ ਵਿਚ ਫਲਾਨਾ ਕੰਮ ਹੋ ਗਿਆ ਹੈ ਜਾਂ ਫਲਾਨਾਂ ਕੰਮ ਹੋਣਾ ਰਹਿੰਦਾ ਹੈ । ਮੇਨਟੈਂਨੈਂਸ ਇਸ ਤਰ੍ਹਾਂ ਹੋ ਸਕਦੀ ਹੈ। ਇਸ ਤਰ੍ਹਾਂ ਪਬਲਿਕ ਦਾ ਸਹਿਯੋਗ ਵੀ ਲੈ ਸਕਦੇ ਹਨ ਅਤੇ ਉਨ੍ਹਾਂ ਦੀਆਂ ਤਕਲੀਫ਼ਾਂ ਵੀ ਕਮੇਟੀ ਦੀ ਮੀਟਿੰਗ ਵਿਚ ਆਉਣ ਅਤੇ ਉਹ ਦੂਰ ਹੋ ਸਕਣ । ਇਹਦੇ ਬਗੈਰ ਇਸਦੀ ਇਮਪਰੂਵਮੈਂਟ ਹੋਣੀ ਬੜੀ ਮੁਸ਼ਕਿਲ ਹੈ ।

ਪੈਨਸ਼ਨ ਬਾਰੇ ਮੈਂ ਕਹਾਂਗਾ ਕਿ ਇਹ ਬੜੀ ਅਛੀ ਚੀਜ਼ ਹੈ । ਅਸਲ ਵਿਚ ਜਦੋਂ ਉਹ ਸਾਰੀ ਉਮਰ ਮੁਲਾਜ਼ਮਤ ਕਰਦੇ ਹਨ ਅਤੇ ਫੇਰ ਜੇ ਬਾਦ ਦੀ ਜ਼ਿੰਦਗੀ ਉਹ ਅਛੀ ਨਾ ਗੁਜ਼ਾਰ ਸਕਣ ਤਾਂ ਕੋਈ ਚੰਗੀ ਗਲ ਨਹੀਂ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਇਸ ਤੋਂ ਵੀ ਵਧ ਉਨ੍ਹਾਂ ਲੋਕਾਂ ਨੂੰ ਮਿਲਣਾ ਚਾਹੀਦਾ ਹੈ । ਜੋ ਚੌਧਰੀ ਬਲਬੀਰ ਸਿੰਘ ਦਾ ਖਿਆਲ ਹੈ ਕਿ ਜਦੋਂ ਕੋਈ ਬੰਦਾ ਜਿਸ ਗਰੇਡ ਤੋਂ ਰਿਟਾਇਰ ਹੁੰਦਾ ਹੈ, ਉਸੇ ਹਿਸਾਬ ਨਾਲ ਉਸਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ, ਮੈਂ ਉਸ ਨਾਲ ਸਹਿਮਤ ਹਾਂ । ਉਸ ਤੋਂ ਘਟ ਪੈਨਸ਼ਨ ਦਾ ਮਿਲਨਾ ਤਾਂ ਇਕ ਮਖੌਲ ਵਾਲੀ ਗਲ ਹੈ ।

ਡਰੇਨੇਜ ਦੇ ਮੁਤੱਲਕ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੰਨਾਂ ਚਿਰ ਡਰੇਨੇਜ ਦੀ ਡਿਗਿੰਗ, ਮੇਨਟੇਨੈਂਸ ਅਤੇ ਇਸ ਚੀਜ਼ ਦਾ ਖਿਆਲ ਨਹੀਂ ਕਰਾਂਗੇ ਕਿ ਡਰੇਨ ਦੀ ਡੂੰਘਾਈ ਜਿੰਨੀ ਰਖੀ ਗਈ ਸੀ ਉਨੀ ਹੀ ਹੈ ਜਾਂ ਉਨਾਂ ਹੀ ਪਹਿਲਾਂ ਵਾਂਗ ਪਾਣੀ ਆਉਂਦਾ ਹੈ, ਜਿੰਨਾਂ ਚਿਰ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਖਿਆਲ ਨਹੀਂ ਰਖਾਂਗੇ ਉਨਾਂ ਚਿਰ ਇਸ ਦਾ ਕੋਈ ਫਾਇਦਾ ਨਹੀਂ ਹੈ । (ਵਿਘਨ)

ਸ਼੍ਰੀ ਸਭਾਪਤੀ: ਦੋ ਮਿੰਟ ਹੋਰ । (You have two minutes more.)

**ਸਰਦਾਰ ਬਸੰਤ ਸਿੰਘ** : ਰੋਡਜ਼ ਦੇ ਮੁਤਾਬਕ ਬੜਾ ਅਛਾ ਪਰੋਗਰਾਮ ਹੈ । ਪਰ ਇਨ੍ਹਾਂ ਦੀ ਮੇਨਟੈਨੈਂਸ ਨਹੀਂ ਹੈ । ਜਿਹੜੀਆਂ ਤਿੰਨ ਸਾਲ ਪਹਿਲਾਂ ਸੜਕਾਂ ਬਣੀਆਂ ਸਨ ਉਨ੍ਹਾਂ ਦੀਆਂ ਸਾਈਡਜ਼ ਕੋਈ ਨਹੀਂ ਹਨ । ਜਿੰਨਾਂ ਚਿਰ ਸੜਕਾਂ ਦੀ ਮੇਨਟੈਨੇਂਸ ਦਾ ਇੰਤਜ਼ਾਮ ਨਾ ਹੋਵੇ ਉਨਾਂ ਚਿਰ ਤਾਂ ਕਚੀਆਂ ਸੜਕਾਂ ਪਕੀਆਂ ਟੁਟੀਆਂ ਸੜਕਾਂ ਨਾਲੋਂ ਅੱਛੀਆਂ ਹੁੰਦੀਆਂ ਹਨ । ਇਨ੍ਹਾਂ ਸ਼ਬਦਾਂ ਨਾਲ ਮੈਂ ਬੈਠਦਾ ਹਾਂ ।

**ਖੁਰਾਕ, ਸਪਲਾਈ ਤੇ ਵਿੱਤ ਮੰਤਰੀ :** ਮੈਨੂੰ ਬੋਲ ਲੈਣ ਦਿਉ । ਛੇ ਵਜੇ ਤਾਂ ਗਿਲੋਟੀਨ ਲਗ ਜਾਣੀ ਹੈ ।

**ਸ੍ਰੀ ਸਭਾਪਤੀ :** ਪੰਜ ਮਿੰਟ ਲਈ ਸਰਦਾਰ ਦਲੀਪ ਸਿੰਘ ਪਾਂਧੀ ਬੋਲਣ ।
(Sardar Dalip Singh Pandhi may speak for five minutes.)

**ਸਰਦਾਰ ਦਲੀਪ ਸਿੰਘ ਪਾਂਧੀ:** (ਅਮਲੋਹ ਐਸ. ਸੀ.) ਮੈਂ ਤਾਂ ਸਪਲੀਮੈਂਟਰੀ ਐਸਟੀਮੇਂਟਸ ਦੀ ਪਰੋੜਤਾ ਕਰਨ ਲਈ ਖੜਾ ਹੋਇਆ ਹਾਂ । ਮੈਂ ਤਾਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਜਾਉ, ਉਹ ਕਾਫੀ ਪਛੜਿਆ ਹੋਇਆ ਹੈ । ਕਈ ਸਜਣ ਪਹਿਲਾਂ ਬੋਲ ਚੁਕੇ ਹਨ ਜਿਵੇਂ ਕਿ ਡਾਂਗ ਸਾਹਿਬ, ਹੁਸ਼ਿਆਰਪੁਰ ਦੀ ਗੱਲ ਆਉਂਦੀ ਹੈ, ਲਹਿਰਾ—ਗਾਗਾ ਦੇ ਸਜਣ ਤਾਂ ਮੁੱਖ ਮੰਤਰੀ ਵੀ ਰਹੇ । ਮੈਨੂੰ ਇਹ ਦੇਖ ਕੇ ਬੜਾ ਅਫਸੋਸ ਹੁੰਦਾ ਹੈ ਕਿ ਇਨ੍ਹਾਂ ਇਲਾਕਿਆਂ ਨਾਲ ਖਾਸ ਕਰਕੇ ਪਿੰਡਾਂ ਵਿਚ ਕਾਫ਼ੀ ਬੇ ਇਨਸਾਫ਼ੀ ਹੋਈ ਹੈ । ਪੰਜਾਬ ਸਰਕਾਰ ਨੇ ਪਿਛੇ ਜਿਹੇ ਸਪਲੀਮੈਂਟਰੀ ਐਸਟੀਮੇਟਸ ਲਿਆਂਦੇ ਸਨ । ਇਹ ਪੈਸੇ ਕੋਈ ਪੰਜਾਬ ਸਰਕਾਰ ਨੇ ਆਪਣੀ ਜੇਬ ਵਿਚ ਤਾਂ ਨਹੀਂ ਪਾ ਲੈਣੇ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਐਸਟੀਮੇਟਸ ਪੰਜਾਬ ਦੇ ਲੋਕਾਂ ਲਈ, ਇਨ੍ਹਾਂ ਦੀ ਬੇਹਤਰੀ ਲਈ ਹਨ, ਇਸ ਲਈ ਇਹ ਇਨ੍ਹਾਂ ਨੇ ਮੁਬਾਰਕਬਾਦ ਲੈਣ ਦੇ ਕਦਮ ਚੁਕੇ ਹਨ । ਪਰ ਇਸ ਵਿਚ ਗਾਰੰਟੀ ਇਹ ਹੋਣੀ ਚਾਹੀਦੀ ਹੈ ਕਿ ਇਹ ਪੈਸੇ 31 ਮਾਰਚ ਤਕ ਖਰਚ ਜ਼ਰੂਰ ਹੋ ਜਾਣ । ਪਿਛਲੇ ਵੀਹ ਸਾਲਾਂ ਤੋਂ ਇਹ ਰਿਵਾਜ ਰਿਹਾ ਹੈ ਕਿ ਪੈਸੈ ਮਾਰਚ ਦੇ ਅਖੀਰਲੇ ਦਿਨਾਂ ਵਿਚ ਹੀ ਖਰਚ ਹੁੰਦੇ ਹਨ । ਇਸ ਲਈ ਮੈਂ ਸਰਦਾਰ ਬਲਵੰਤ ਸਿੰਘ ਨੂੰ ਜੋ ਕਿ ਐਫ.ਐਮ. ਵੀ ਹਨ, ਅਰਜ਼ ਕਰਾਂਗਾ ਕਿ ਐਸੀ ਕੋਈ ਸਕੀਮ ਜਾਂ ਪਰੈਕਟਿਸ ਕਰਨ ਜਿਸ ਨਾਲ ਸੈਕਟਰੀ ਸਾਹਿਬਾਨ ਨੂੰ ਵੀ ਹਦਾਇਤ ਹੋਵੇ ਅਤੇ ਅਸੈਂਬਲੀ ਤੋਂ ਬਜਟ ਪਾਸ ਹੋਣ ਉਪਰੰਤ ਅਪਰੈਲ ਅਤੇ ਮਈ ਦੇ ਮਹੀਨਿਆਂ ਵਿਚ ਇਸ ਬਾਰੇ ਵਿਚਾਰ ਵਟਾਂਦਰਾ ਕਰਕੇ ਇਹ ਖਰਚ ਹੋ ਜਾਣਾ ਚਾਹੀਦਾ ਹੈ । ਪਹਿਲਾਂ ਬਹੁਤ ਸਾਰਾ ਪੈਸਾ ਲੈਪਸ ਹੁੰਦਾ ਰਿਹਾ ਹੈ । ਇਹ ਰਿਵਾਜ ਗਲਤ ਹੈ । ਮੈਂ ਸਰਦਾਰ ਬਲਵੰਤ ਸਿੰਘ ਨੂੰ ਬੇਨਤੀ ਕਰਾਂਗਾ ਕਿ ਫਾਈਨੈਂਸ ਅਤੇ ਹੋਰ ਸਾਰੇ ਦੂਸਰੇ ਮਹਿਕਮਿਆਂ ਨੂੰ ਖਿਚਣ ਕਿ ਇਹ ਪੰਜਾਬ ਦੇ ਲਈ ਪੈਸਾ ਖਰਚ ਕਰਨ । ਘਗਰ ਕੋਲ ਖਨੌਰੀ ਕੋਲ ਪਿੰਡਾਂ ਵਿਚ ਪਾਣੀ ਨਹੀਂ ਹੈ । ਉਥੇ ਇਕ ਭਾਖੜੇ ਨਹਿਰ ਦੇ ਸੂਏ ਨੂੰ ਹਰਿਆਣਾ ਸਰਕਾਰ ਨੇ ਰਖ ਲਿਆ ਹੈ । ਮੈਂ ਸਰਦਾਰ ਬਲਵੰਤ ਸਿੰਘ ਨੂੰ ਬੇਨਤੀ ਕਰਾਂਗਾ ਕਿ ਉਸ ਥਾਂ ਤੇ ਪੈਸੇ ਖਰਚ ਕੇ ਉਨ੍ਹਾਂ ਲੋਕਾਂ ਨੂੰ ਪਾਣੀ ਦੇਣ ਦਾ ਪਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਲੋਕਾਂ ਦਾ ਸੁਧਾਰ ਹੋ ਸਕੇ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਖਾਸ ਕਰਕੇ ਬਾਰਡਰ ਦੇ ਏਰੀਆ, ਹੁਸ਼ਿਆਰਪੁਰ ਜਾਂ ਪਟਿਆਲਾ ਜੋ ਕਿ ਹਰਿਆਣਾ ਦੇ ਨਾਲ ਦੇ ਪਿੰਡ ਹਨ, ਉਨ੍ਹਾਂ ਦੇ ਲੋਕਾਂ ਲਈ ਸੜਕਾਂ ਅਤੇ ਪਾਣੀ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ । ਪੰਜਾਬ ਸਰਕਾਰ ਨੂੰ ਮੈਂ ਬੇਨਤੀ ਕਰਾਂਗਾਂ ਕਿ ਜਿਹੜੇ ਇਨ੍ਹਾਂ ਕੋਲ ਨੇਕ ਅਤੇ ਚੰਗੇ ਅਫ਼ਸਰ ਹਨ ਉਨ੍ਹਾਂ ਨੂੰ ਇਨ੍ਹਾਂ ਥਾਵਾਂ ਤੇ ਡਿਪਟੀ ਕਮਿਸ਼ਨਰ, ਐਸ. ਪੀ, ਅਤੇ ਹੋਰ ਪੁਲਿਸ ਦੇ ਅਫ਼ਸਰ ਲਗਾਉਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਥਾਵਾਂ ਦੇ ਲੋਕਾਂ ਦਾ ਸੁਧਾਰ ਹੋ ਸਕੇ ।

ਸੰਗਰੂਰ ਦੇ ਏਰੀਏ ਵਿਚ ਤਕਰੀਬਨ ਉਹ ਅਫਸਰ ਉਥੇ ਲਗਾਏ ਜਾਂਦੇ ਹਨ, ਜੋ ਹੋਰ ਡਿਸਟ੍ਰਿਕਟਸ ਵਿਚੋਂ ਸਸਪੈਂਡ ਹੋਏ ਹੁੰਦੇ ਹਨ । ਸੰਤ ਲੱਖਾ ਸਿੰਘ ਦੇ ਇਲਾਕੇ ਮਾਨਸਾ ਵਿਚ (ਵਿਘਨ) ਨਾਲ ਵੀ ਕੈਪਸੂਲ ਵਿਕੀ ਜਾਂਦੇ ਹਨ । ਇਸ ਪਾਸੇ ਵੀ ਤਵਜੋਂ ਦੇਣੀ ਚਾਹੀਦੀ ਹੈ ।

ਹਰੀਕੇ ਪੱਤਣ ਦਾ ਪੁਲ ਹੈ । 12 ਸਾਲਾਂ ਤੋਂ ਉਥੇ ਖਰਚਣ ਲਈ ਪੈਸੇ ਦੀ ਮੰਗ ਹੋ ਰਹੀ ਹੈ। ਇਸ ਪੁਲ ਤੇ ਬੜਾ ਨੁਕਸਾਨ ਹੁੰਦਾ ਹੈ । ਇਸ ਦਾ ਕੋਈ ਪਰਬੰਧ ਕਰਨਾ ਚਾਹੀਦਾ ਹੈ । ਜਿਸ ਇੰਜਨੀਅਰ ਨੇ ਪਹਿਲਾਂ ਇਸਨੂੰ ਬਣਾਇਆ ਹੈ ਉਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਭਾਖੜਾ ਨਹਿਰ, ਇਰੀਗੇਸ਼ਨ ਅਤੇ ਪੀ. ਡਬਲਿਊ. ਡੀ. ਦੇ ਕੰਮਾਂ ਵਿਚ ਕਾਫੀ ਸ਼ਿਕਾਇਤਾਂ ਆਉਂਦੀਆਂ ਹਨ । ਇਟਾਂ, ਰੋੜੀ ਘਟ ਪਾਉਂਦੇ ਹਨ । ਇਸ ਚੀਜ਼ ਬਾਰੇ ਵੀ ਧਿਆਨ ਦੇਣਾ ਚਾਹੀਦਾ ਹੈ ।

ਇੰਡਸਟਰੀ ਬਾਰੇ ਵੀ ਸ਼ਿਕਾਇਤਾਂ ਆਉਂਦੀਆਂ ਹਨ । ਜਿਸ ਨੂੰ ਇੰਡਸਟਰੀ ਵਾਸਤੇ ਪੈਸੇ ਮਿਲਣ ਉਸ ਦੀ ਇਹ ਗਰੰਟੀ ਹੋਣੀ ਚਾਹੀਦੀ ਹੈ ਕਿ ਉਹ ਪੈਸੇ ਪੰਜਾਬ ਵਿਚ ਹੀ ਖ਼ਰਚ ਹੋਣਗੇ ਅਤੇ ਫ਼ਰੀਦਾਬਾਦ ਵਿਚ ਖਰਚ ਨਹੀਂ ਹੋਣਗੇ । ਇਸ ਚੀਜ਼ ਦੀ ਕੋਈ ਗਰੰਟੀ ਹੋਣੀ ਚਾਹੀਦੀ ਹੈ ।

ਅਮਲੋਹ ਤੋਂ ਗੋਬਿੰਦਗੜ੍ਹ ਸੜਕ ਬਣੀ ਹੈ, ਮੈਨੂੰ ਖੁਸ਼ੀ ਹੈ, ਪਰ ਉਹ ਸੜਕ ਬੜੀ ਘੱਟ ਚੌੜੀ ਹੈ । ਮਹਿਕਮੇ ਨੇ ਵਾਅਦਾ ਵੀ ਕੀਤਾ ਸੀ ਕਿ 22 ਫੁਟ ਕਰ ਦਿਆਂਗੇ, ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਆਉਂਦੇ ਬਜਟ ਵਿਚ ਉਹ 22 ਫੁਟ ਚੌੜੀ ਕਰਵਾ ਦੇਣ । ਭਾਵੇਂ ਉਹ 32 ਫੁਟ ਚੌੜੀ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਹੀ ਸਾਰੇ ਪੰਜਾਬ ਵਿਚ ਸੜਕਾਂ ਚੌੜੀਆਂ ਕਰਨੀਆਂ ਚਾਹੀਦੀਆਂ ਹਨ ਔਰ ਜੋ ਪੈਸਾ ਇਸ ਬਜਟ ਵਿਚ ਆਉਣਾ ਹੈ, ਉਸ ਦੀ ਇਕ ਪਾਈ ਤਕ ਵੀ ਖਰਾਬ ਨਾ ਹੋਵੇ ਅਤੇ ਠੀਕ ਤਰ੍ਹਾਂ ਵ੍ਰਤਿਆ ਜਾਵੇ । ਮੈਂ ਕਹਿੰਦਾ ਹਾਂ ਕਿ ਜਿੰਨੇ ਵੀ ਓਵਰਸੀਅਰਜ਼ ਹਨ, ਉਹ ਸਾਰੇ ਮੋਟਰ ਸਾਈਕਲ ਲਈ ਫਿਰਦੇ ਹਨ । ਇਸ ਮਹਿਕਮੇ ਦੇ ਇੰਜੀਨੀਅਰਜ਼ ਆਦਿ ਜੋ ਹਨ, ਉਨ੍ਹਾਂ ਦੀਆਂ ਕਿਸੇ ਦੀ ਕੋਠੀ ਦਿਲੀ ਬਣੀ ਹੋਈ ਹੈ ਅਤੇ ਕਿਸੇ ਦੀ ਕੁਲੂ ਬਣੀ ਹੋਈ ਹੈ । ਉਨ੍ਹਾਂ ਦੀਆਂ ਫਸਟ ਕਲਾਸ ਪੱਕੀਆਂ ਕੋਠੀਆਂ ਬਣੀਆਂ ਹੋਈਆਂ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਦਾ ਪੈਸਾ, ਪੰਜਾਬ ਦਾ ਬੱਜਟ, ਪੰਜਾਬ ਦੇ ਲੋਕਾਂ ਤੇ ਹੀ ਖ਼ਰਚ ਕਰਨਾ ਚਾਹੀਦਾ ਹੈ, ਇਸ ਨਾਲ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਮਿਲੇਗੀ । ਅੰਤ ਵਿਚ ਮੈਂ ਇਸ ਸਪਲੀਮੈਂਟਰੀ ਐਸਟੀਮੇਟ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਰਦਾਰ ਬਲਵੰਤ ਸਿੰਘ (ਵਜ਼ੀਰ ਸਾਹਿਬ) ਨੂੰ ਬੇਨਤੀ ਕਰਾਂਗਾ ਕਿ ਉਹ ਐਸਾ ਇੰਤਜ਼ਾਮ ਕਰਨ ਕਿ ਸਾਰਿਆਂ ਪੈਸਿਆਂ ਦੀ ਗਰੰਟੀ ਲੈਣ ਕਿ ਇਹ ਸਾਰਾ ਪੈਸਾ ਖਰਚ ਹੋਵੇਗਾ ਔਰ ਉਸਦੇ ਵਿਚ ਲੂਪਹੋਲਜ਼ ਨਾ ਹੋਣ । ਅੰਤ ਵਿਚ ਮੈਂ ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਟਾਈਮ ਦਿਤਾ ਹੈ ।

**ਜਥੇਦਾਰ ਹਰਦਿਤ ਸਿੰਘ ਭੱਠਲ :** (ਧਨੌਲਾ) ਚੇਅਰਮੈਨ ਸਾਹਿਬ, ਇਹ ਜਿਹੜੀ ਸਪਲੀਮੈਂਟਰੀ ਐਸਟੀਮੇਟ ਤੇ ਵਿਚਾਰ ਹੋ ਰਹੀ ਹੈ, ਇਸ ਦੇ ਵਿਚ ਡਰੇਨਾਂ ਵਾਸਤੇ ਪੈਸਾ ਮੰਗਿਆ ਗਿਆ ਹੈ । ਡਰੇਨਾਂ ਦੇ ਬਾਰੇ ਸਿਲਸਿਲਾ ਸਾਰੇ ਪੰਜਾਬ ਵਿਚ ਕਮਜ਼ੋਰ ਹੈ । ਜ਼ਿਲ੍ਹਾ ਸੰਗਰੂਰ ਵਿਚ ਜਿਥੇ ਕਿ ਗੌਰਮਿੰਟ ਨੇ ਵੀ ਹੜ੍ਹਾਂ ਦਾ ਮਾਰਿਆ ਅਤੇ ਸੇਮ ਦਾ ਮਾਰਿਆ ਅਤੇ ਪਛੜਿਆ ਇਲਾਕਾ ਕਰਾਰ ਦਿਤਾ ਹੈ, ਉਥੇ ਤਾਂ ਡਰੇਨਾਂ ਦੀ ਹਾਲਤ ਬਹੁਤ ਹੀ ਖਰਾਬ ਹੈ । ਮੈਂ ਦਸਦਾ ਹਾਂ ਕਿ ਉਥੇ ਜਿਸ ਤਰ੍ਹਾਂ ਧੂਰੀ ਡਰੇਨ, ਹੈ, ਕੈਦੀ ਮਰਾਜ਼, ਧਰਤੀ ਤੋਂ ਲੈਕੇ ਬੜਬੜ ਭੂਰੇ ਕੁਬੇ ਆਦਿ ਪਿੰਡ ਵਿਚੋਂ ਹੋਕੇ ਚਦਰੀਆਂ ਤਕ ਨਹੀਂ ਪਟੀ ਗਈ ਜਿਹੜੀ ਛੇਤੀ ਪਟੀ ਜਾਣੀ ਚਾਹੀਦੀ ਹੈ । ਉਹ ਤਾਂ ਉਥੇ ਬਿਲਕੁਲ ਨਾਮ ਮਾਤਰ ਹੀ ਹੈ, ਪਰ ਡਰੇਨ ਪਟੀ ਨਹੀਂ ਅੱਛੀ ਤਰ੍ਹਾਂ ਗਈ । ਇਸੇ ਤਰ੍ਹਾਂ ਦੂਸਰੇ ਪਾਸੇ ਹਰੀਕਾ ਡਰੇਨ ਹੈ, ਉਸਦਾ ਵੀ ਨਾ ਮਾਤਰ ਹੀ

[ਜਥੇਦਾਰ ਹਰਦਿਤ ਸਿੰਘ ਭੱਠਲ]

ਡਰੇਨ ਹੈ, ਕੀਤਾ ਉਸਦਾ ਵੀ ਕੁਝ ਨਹੀਂ ਗਿਆ। ਜਿਥੇ ਵੀ ਉਹ ਜਾਂਦੀ ਹੈ, ਉਥੇ ਹੀ ਪਿੰਡ ਮੌਰੇਡਾ ਤੇ ਨਾਲ ਲਗਦੇ ਪਿੰਡਾਂ ਦੀ ਆਬਾਦੀ ਨੂੰ ਮਾਰ ਕਰਦੀ ਹੈ। ਚੀਮਾਂ ਬਲਾਕ ਵਿਚ ਵੀ ਨਵੀਂ ਡਰੇਨ ਦੀ ਲੋੜ ਹੈ। ਉਥੇ ਉਗਰਾਹਾਂ ਦੀ ਧਰਤੀ ਮੇਦੇਵਾਸ ਦੀ ਧਰਤੀ ਫਤਹਿ ਗੜ੍ਹ ਅਤੇ ਦੋਨਾਂ ਸਮਾਜਾਂ ਆਦਿ ਦੇ ਜਿਹੜੇ ਪਿੰਡ ਹਨ, ਉਹ ਬਹੁਤ ਪਛੜੇ ਹੋਏ ਹਨ। ਜਿਥੇ ਜਿਥੇ ਡਰੇਨਾਂ ਨਿਕਲਣ ਵਾਲੀਆਂ ਹਨ, ਉਹ ਭੱਠਲ, ਹਰੀਗੜ੍ਹ ਧਨੌਲਾ ਕਾਲੇ ਕੇ ਸੁਮਾਲ ਦੁਨੇ ਦਾ ਕੋਟ ਆਦਿ ਡਰੇਨਾਂ ਨਿਕਲਣ ਦੀ ਲੋੜ ਹੈ। ਪਰ ਜਿਥੇ ਡਰੇਨਾਂ ਕਢੀਆਂ ਗਈਆਂ ਹਨ, ਉਥੇ ਡਰੇਨਾਂ ਤੇ ਪੁਲ ਨਹੀਂ ਹਨ। ਪੁਲ ਨਾ ਹੋਣ ਕਰਕੇ ਜ਼ਨਾਨੀਆਂ ਨੂੰ ਰੋਟੀਆਂ ਆਦਿ ਲੈਕੇ ਜਾਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ। ਕਿਉਂਕਿ ਪਿੰਡ ਇਕ ਪਾਸੇ ਹੁੰਦਾ ਹੈ ਅਤੇ ਜ਼ਮੀਨ ਦੂਸਰੇ ਪਾਸੇ ਹੁੰਦੀ ਹੈ, ਸੋ ਜਾਂ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਜ਼ਿਮੀਂਦਾਰ ਜਦ ਸਵੇਰੇ ਕੰਮ ਤੇ ਜਾਂਦੇ ਹਨ ਤਾਂ ਉਸੀ ਵਕਤ ਹੀ ਰੋਟੀਆਂ ਆਦਿ ਕੋਲ ਲੈ ਕੇ ਜਾਇਆ ਕਰਨ। ਪਰ ਬੜਾ ਮੁਸ਼ਕਲ ਹੋ ਜਾਂਦਾ ਹੈ। ਪੁਲ ਨਾ ਹੋਣ ਕਰਕੇ ਉਥੋਂ ਦੇ ਜ਼ਿਮੀਦਾਰਾਂ ਦੇ ਗੱਡੇ ਨਹੀਂ ਲੰਘ ਸਕਦੇ। ਬੱਚਿਆਂ ਨੂੰ ਪੜ੍ਹਨ ਜਾਣ ਵਿਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਕਈ ਵਾਰ ਉਥੇ ਹਾਦਸੇ ਵੀ ਹੋਏ। ਮੈਂ ਦਸਦਾ ਹਾਂ ਪਿੰਡ ਦੁਗਾ ਦਾ ਇਕ ਡਰੇਨ ਵਿਚ ਦੀ ਲੰਘਦਾ ਹੋਇਆ ਪਾਣੀ ਦਾ ਵਹਾਉ ਜ਼ਿਆਦਾ ਹੋਣ ਕਾਰਨ ਉਠ ਪਾਣੀ ਦੇ ਵਿਚ ਹੀ ਰੁੜ੍ਹ ਗਿਆ, ਉਸ ਵਿਚਾਰੇ ਕੋਲੋਂ ਆਪਣੇ ਆਪ ਤਾਂ ਬਾਹਿਰ ਨਾ ਆਉਣ ਹੋਇਆ ਜਿਸ ਕਰਕੇ ਲੋਕਾਂ ਨੇ ਉਠ ਨੂੰ ਫੜ ਕੇ ਕਢਿਆ। ਮੇਰਾ ਭਾਵ ਇਹ ਹੈ ਕਿ ਪੁਲ ਨਾ ਹੋਣ ਕਰਕੇ ਲੋਕਾਂ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ। ਦੂਸਰੇ ਪਾਸੇ ਮਲੇਰਕੋਟਲਾ, ਕੈਰੋਂ ਡਰੇਨ ਹੈ, ਉਸ ਦੇ ਵਿਚ ਵੀ ਦੋ ਮਰ ਗਏ ਹਨ। ਸੋ ਜਿੰਨਾ ਚਿਰ ਪੁਲ ਨਾ ਬਣਾਏ ਜਾਣ ਉਨਾ ਚਿਰ ਡਰੇਨ ਵਿਚ ਦੀ ਲੰਘਣਾ ਮੁਸ਼ਕਲ ਹੈ, ਜ਼ਿਮੀਂਦਾਰਾਂ ਨੂੰ ਰੇਹ ਦੇ ਗੱਡੇ ਲੈ ਕੇ ਜਾਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ। ਇਸ ਲਈ ਹਰ ਇਕ ਡਰੇਨ ਤੇ ਲੋੜ ਵੰਦੀਆਂ ਥਾਵਾਂ ਤੇ ਪੁਲ ਬਣਨੇ ਚਾਹੀਦੇ ਹਨ ਅਤੇ ਡਰੇਨਾਂ ਵੀ ਠੀਕ ਮੁਕੰਮਲ ਬਣਨੀਆਂ ਚਾਹੀਦੀਆਂ ਹਨ।

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ।)

ਇਸ ਤੋਂ ਅਗੇ ਮੈਂ ਸੜਕਾਂ ਦੇ ਮੁਤਲਕ ਅਰਜ਼ ਕਰਨੀ ਚਾਹੁੰਦਾ ਹਾਂ।

**ਸ੍ਰੀ ਸਪੀਕਰ** : ਜਥੇਦਾਰ ਸਾਹਿਬ, ਤੁਸੀਂ ਹੁਣ ਆਪਣੀ ਸਪੀਚ ਖਤਮ ਕਰ ਦਿਉ।

(*Addressing Jathedar Hardit Singh Bhathal* : The hon. Member may now wind up please.)

**ਜਥੇਦਾਰ ਹਰਦਿਤ ਸਿੰਘ ਭੱਠਲ** : ਸਪੀਕਰ ਸਾਹਿਬ, ਮੈਂ ਤਾਂ ਹਾਲਾਂ ਹੁਣੇ ਹੀ ਬੋਲਣ ਵਾਸਤੇ ਖੜਾ ਹੋਇਆ ਹਾਂ, ਮੈਂ ਸਿਰਫ ਦੋ ਚਾਰ ਮਿੰਟ ਹੀ ਹੋਰ ਲਵਾਂਗਾ। ਮੈਂ ਸੜਕਾਂ ਦੇ ਮੁਤਲਕ ਕਹਿਣਾ ਚਾਹੁੰਦਾ ਹਾਂ ਕਿ ਸੰਗਰੂਰ ਦੇ ਇਲਾਕੇ ਵਿਚ ਸੜਕਾਂ ਬਹੁਤ ਜ਼ਰੂਰੀ ਹਨ। ਕਈ ਸੜਕਾਂ ਉਲੀਕੀਆਂ ਤਾਂ ਪਈਆਂ ਹਨ, ਪਰ ਬਣੀਆਂ ਨਹੀਂ ਹਨ. ਜਿਸ ਤਰ੍ਹਾਂ ਕਿ ਧੂਰੀ ਸੰਗਰੂਰ ਰੋਡ ਤੇ ਧਨੀਆਂ, ਲੱਡੇ ਤੋਂ ਲੈਕੇ ਵਾਲੀਆਂ, ਕਟੂ, ਉਮਲੀ, ਫਰਵਾਹੀ ਤਕ ਸੜਕ ਉਲੀਕੀ ਪਈ ਹੈ, ਪਰ ਬਣੀ ਨਹੀਂ। ਧਨੌਲੇ ਤੋਂ ਭਿਖੀ 10 ਮੀਲ ਦੀ ਸੜਕ ਨਹੀਂ ਹਾਲਾਂ ਤਕ ਬਣੀ। ਲੌਂਗੋਵਾਲ ਤੋਂ ਸ਼ੇਰੋਂ ਵਿਚ ਦੀ ਸਨਾਮ ਸਲਾਬ ਅਤੇ ਚੀਮਿਆਂ ਤੋਂ ਚੰਦਰੀਆ ਚੀਮਾਂ ਤਕ ਨਹੀਂ ਬਣੀ। ਸੰਗਰੂਰ ਤੋਂ ਉਥਲੀ ਚੱਠੇ ਤੇ ਲਖਬੀਰਵਾਲਾਂ, ਸੁਨਾਮ ਤਕ ਨਹੀਂ ਬਣੀ।

ਸੰਗਰੂਰ ਤੋਂ ਉਭਾਵਾਲ ਨਮੋਲ' ਸ਼ੇਰੋਂ ਤੋਂ ਚੀਮਿਆਂ ਤਕ ਨਹੀਂ ਬਣੀ, ਚੀਮਿਆਂ ਤੋਂ ਤੋਲਆਲ, ਧਰਮਗੜ੍ਹ, ਪਾਟਿਆਆਲੀ ਇਹ ਨਹੀਂ ਬਣੀ, ਸ਼ੇਰੇ ਤੋਂ ਭਲੱਥ ਤਕ ਸੜਕ ਉਸੇ ਤਰ੍ਹਾਂ ਪਈ ਹੈ, ਉਹ ਨਹੀਂ ਬਣੀ। ਸੁਨਾਮ ਤੋਂ ਜਖੇਪਲ ਵਿਚ ਦੀ ਬਲਾਵੇ ਨੂੰ ਸੋ ਮੈਂ ਕਹਿੰਦਾ ਹਾਂ ਕਿ ਸੜਕਾਂ ਦੇ ਸਿਲਸਿਲੇ ਵਿਚ ਬਿਲਕੁਲ ਕੰਮ ਕਮਜ਼ੋਰ ਹੈ । ਇਹ ਛੇਤੀ ਬਣਾਉਣੀਆਂ ਚਾਹੀਦੀਆਂ ਹਨ।

ਇਸ ਤੋਂ ਅਗੇ ਮਾਸਟਰਾਂ ਬਾਰੇ ਮੈਂ ਕਹਿੰਦਾ ਹਾਂ ਕਿ ਕੁਠਾਰੀ ਕਮਿਸ਼ਨ ਦੇ ਵਿਚ ਜਿਹੜੀਆਂ ਗਲਤੀਆਂ ਹਨ, ਉਨ੍ਹਾਂ ਦੇ ਬਾਰੇ ਪਿਛਲੇ ਸਾਲ ਤੁਸੀਂ ਵੀ ਕਿਹਾ ਸੀ ਕਿ ਇਨ੍ਹਾਂ ਨੂੰ ਠੀਕ ਕਰਾਂਗੇ । ਪਰ ਕੀਤਾ ਕੁਝ ਨਹੀਂ । ਉਹ ਵਿਚਾਰੇ ਭੁਖੇ ਮਰਦੇ ਹਨ । ਜੇ ਤੁਸੀਂ ਦੋ ਚਾਰ ਰੁਪਏ ਵਧਾਉਂਦੇ ਵੀ ਹੋ ਤਾਂ ਦਸ ਰੁਪਏ ਮਹਿੰਗਾਈ ਵਧ ਜਾਂਦੀ ਹੈ । ਸੋ ਉਹ ਵਿਚਾਰੇ ਗੁਜ਼ਾਰਾ ਕਿਸ ਤਰ੍ਹਾਂ ਕਰਨ । ਉਧਰ ਮੁੰਡੇ ਟਰੇਨਿੰਗ ਕਰਕੇ ਵਿਹਲੇ ਬੈਠੇ ਹਨ, ਉਨ੍ਹਾਂ ਨੂੰ ਕੰਮ ਨਹੀਂ ਮਿਲਦਾ । ਦੂਸਰੇ ਪਾਸੇ 80-80 ਮੁੰਡੇ ਟੀਚਰਾਂ ਨੂੰ ਸਕੂਲ ਵਿਚ ਕਲਾਸ ਵਿਚ ਸਾਂਭਣੇ ਪੈਂਦੇ ਹਨ, ਉਨ੍ਹਾਂ ਵਿਚਾਰਿਆਂ ਨੂੰ ਕੰਟਰੋਲ ਕਰਨਾ ਬਹੁਤ ਮੁਸ਼ਕਲ ਹੋ ਜਾਂਦਾ ਹੈ, ਇਸ ਤਰ੍ਹਾਂ ਮਾਸਟਰ ਪੜ੍ਹਾਉਣਗੇ ਕੀ ਬੱਚੇ ਪੜ੍ਹਨਗੇ ਕੀ ਜੇ ਕਰ ਉਨ੍ਹਾਂ ਟੀਚਰਾਂ ਦਾ ਕੁਝ ਨਾ ਕੀਤਾ ਗਿਆ । ਜੇ ਉਹ ਵਿਚਾਰੇ ਹੜਤਾਲ ਕਰਦੇ ਹਨ ਤਾਂ ਇਹ ਕਹਿੰਦੇ ਹਨ ਕਿ ਕਮਿਊਨਿਸਟ ਉਨ੍ਹਾਂ ਨੂੰ ਖਰਾਬ ਕਰਦੇ ਹਨ ਅਤੇ ਇਹ ਐਜੀਟੇਸ਼ਨਾਂ ਤੇ ਹੜਤਾਲਾਂ ਕਰਾਉਂਦੇ ਹਨ ਅਤੇ ਧਰਨੇ ਕਰਵਾਉਂਦੇ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਨੂੰ ਕਪੜੇ ਨਾ ਮਿਲਣ, ਰੋਟੀ ਨਾ ਮਿਲੇ ਅਤੇ ਉਹ ਭੁਖੇ ਰਹਿਣ, ਤਾਂ ਉਹ ਭੁਖਹੜਤਾਲਾਂ ਨਾ ਕਰਨ ਤਾਂ ਕੀ ਕਰਨ ? ਰੋਟੀ, ਕਪੜਾ ਅਤੇ ਪੇਟ ਦੀ ਖਾਤਰ ਹਰ ਕੋਈ ਕਰਦਾ ਹੈ । ਜੇਕਰ ਧਰਨੇ ਮਾਰਨ ਨਾਲ ਅਤੇ ਮੁਜ਼ਾਹਰੇ ਕਰਨ ਨਾਲ ਕਮਿਊਨਿਸਟ ਬਣ ਜਾਂਦਾ ਹੈ ਤਾਂ ਤੁਸੀਂ ਸਾਰਿਆਂ ਨੇ ਚੰਡੀਗੜ੍ਹ ਦੀ ਖਾਤਰ ਮੁਜਾਹਰਾ ਕੀਤਾ ਤੇ ਦਿਲੀ ਜਾਕੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਬਾਰੇ ਵਿਚ ਧਰਨਾ ਮਾਰਿਆ ਤਾਂ ਫਿਰ ਤੁਸੀਂ ਵੀ ਸਾਰੇ ਕਮਿਊਨਿਸਟ ਬਣ ਗਏ ।

(ਇਸ ਸਮੇਂ ਹਾਊਸ ਦੀ ਬਿਜਲੀ ਚਲੀ ਗਈ ਅਤੇ ਕੁਝ ਸਮਾਂ ਨਹੀਂ ਆਈ ਜਿਸ ਕਰਕੇ ਹਨੇਰਾ ਹੋ ਗਿਆ)

ਹੁਣ ਮੈਂ ਬਿਜਲੀ ਦੇ ਮੁਤਲਕ ਕਹਿਣਾ ਚਾਹੁੰਦਾ ਹਾਂ । ਇਹ ਹਾਊਸ ਵਿਚ ਦਾ ਹਨੇਰਾ ਤਾਂ ਤੁਸੀਂ ਆਪ ਦੇਖ ਹੀ ਲਿਆ ਹੈ, ਪਤਾ ਨਹੀਂ ਇਹ ਕੀ ਭਾਣਾ ਵਰਤ ਰਿਹਾ ਹੈ । ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਬਿਜਲੀ ਘੱਟ ਮਿਲਦੀ ਹੈ । ਚਾਰ ਚਾਰ ਮਹੀਨੇ ਬਿਜਲੀ ਫਿੱਟ ਕੀਤੀ ਨੂੰ ਹੋ ਗਏ ਹਨ, ਪਰ ਲੋਕਾਂ ਨੂੰ ਕੁਨੈਕਸ਼ਨ ਨਹੀਂ ਮਿਲ ਰਹੇ । ਸੋ ਇਹ ਜਿਹੜੀ ਡੀਲੇ ਹੋ ਰਹੀ ਹੈ ਇਸ ਨੂੰ ਰੋਕਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਖੁਰਾਕ ਅਤੇ ਸਪਲਾਈ ਤੇ ਵਿੱਤ ਮੰਤਰੀ :** (ਸਰਦਾਰ ਬਲਵੰਤ ਸਿੰਘ) ਸਪੀਕਰ ਸਾਹਿਬ, ਸਪਲੀਮੈਂਟਰੀ ਐਸਟੀਮੇਟਸ ਬਾਰੇ ਮੈਨੂੰ ਇਹ ਦਸ ਕੇ ਬੜੀ ਖੁਸ਼ੀ ਹੁੰਦੀ ਹੈ ਕਿ ਬੜੇ ਕਨਸਟੱਰਕਟਿਵ ਸੁਜੈਜ਼ਨਜ਼ ਆਨਰੇਬਲ ਮੈਂਬਰਜ਼ ਸਾਹਿਬ ਵਲੋਂ ਆਏ ਹਨ ਔਰ ਕੁਝ ਕਰਿਟਿਸਿਜ਼ਮ ਵੀ ਹੋਏ ਹਨ ਜਿਹੜੇ ਕੇ ਲਾਜ਼ਮੀ ਆਉਂਦੇ ਹਨ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਮਹੂਰੀ ਰਾਜ ਦੇ ਵਿਚ ਸਪਲੀਮੈਂਟਰੀ ਐਸਟੀਮੇਟਸ ਇਕ ਤਰੀਕਾ ਹੈ ਜਿਹੜਾ ਸਾਰੀ ਦੁਨੀਆ ਵਿਚ ਹੈ । ਇਥੇ ਹੀ ਨਹੀਂ ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਵੀ

ਸਪਲੀਮੈਂਟਰੀ ਐਸਟੀਮੇਟਸ ਸਾਲ ਵਿਚ ਦੋ ਵਾਰੀ ਲਿਆਂਦੇ ਜਾਂਦੇ ਹਨ । ਇਹ ਇਸ ਖਿਆਲ ਨਾਲ ਲਿਆਂਦੇ ਜਾਂਦੇ ਹਨ ਕਿ ਜਿਹੜੇ ਕੁਝ ਐਮਰਜੈਂਸੀ ਦੇ ਕੰਮ ਹੁੰਦੇ ਹਨ ਉਨ੍ਹਾਂ ਨੂੰ ਮੀਟ ਕੀਤਾ ਜਾਵੇ । ਸਪੀਕਰ ਸਾਹਿਬ, ਸਾਡੇ ਕੰਟਰੀ ਦਾ ਜਿਹੜਾ ਫਾਈਨੈਂਸ਼ਲ ਸਿਸਟਮ ਹੈ ਉਸ ਵਿਚ ਐਸੀ ਸਿਚੂਏਸ਼ਨ ਹੈ ਜਿਸ ਕਰਕੇ ਸਾਨੂੰ ਖਾਸ ਤੌਰ ਤੇ ਸਪਲੀਮੈਂਟਰੀ ਐਸਟੀਮੇਟਸ ਲਿਆਉਣੇ ਪੈਂਦੇ ਹਨ । ਜਿਸ ਢੰਗ ਨਾਲ ਸੈਂਟਰ ਗੌਰਮਿੰਟ ਤੋਂ ਮਦਦ ਮਿਲਦੀ ਹੈ, ਜਿਸ ਢੰਗ ਨਾਲ ਕੋਈ ਸਕੀਮ ਇਨ ਦਾ ਮਿਡਲ ਆਫ ਦੀ ਈਅਰ ਉਹ ਸੈਂਕਸ਼ਨ ਕਰਦੇ ਹਨ ਉਸ ਦੇ ਮੁਤਾਬਕ ਸਾਨੂੰ ਵੀ ਕੰਟਰੀਬਿਊਸ਼ਨ ਕਰਨੀ ਪੈਂਦੀ ਹੈ, ਇਸ ਲਈ ਸਾਨੂੰ ਸਪਲੀ-ਮੈਂਟਰੀ ਐਸਟੀਮੇਟਸ ਲਿਆਉਂਣੇ ਪੈਂਦੇ ਹਨ ।

ਸਪੀਕਰ ਸਾਹਿਬ, ਪਹਿਲੀ ਡੀਮਾਂਡ ਰੈਵੀਨਿਊ ਅਮਲੇ ਦੀ ਤਨਖਾਹ ਦੇ ਬਾਰੇ ਰੁਪਏ ਦੀ ਹੈ । ਉਹ ਵੀ ਇਸ ਢੰਗ ਨਾਲ ਹੋਈ ਹੈ ਕਿ ਪੇ ਕਮਿਸ਼ਨ ਦੀ ਰਿਪੋਰਟ ਦੀ ਅਸੀਂ ਪੇ ਅਨਾਮਲੀਜ਼ ਦੂਰ ਕਰ ਰਹੇ ਹਾਂ, ਇਸ ਲਈ ਇਹ ਲਿਆਉਣ ਦੀ ਜ਼ਰੂਰਤ ਪਈ ਹੈ। ਇਸ ਕਰਕੇ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਪਲੀਮੈਂਟਰੀ ਐਸਟੀ-ਮੇਟਸ ਇਸ ਡੈਮੋਕਰੈਟਿਕ ਸਿਸਟਮ ਦਾ ਜ਼ਰੂਰੀ ਅੰਗ ਹਨ ਔਰ ਕੋਈ ਵੀ ਸਰਕਾਰ ਇਸ ਤੋਂ ਲਾਂਭੇ ਨਹੀਂ ਰਹਿ ਸਕਦੀ ।

ਸਪੀਕਰ ਸਾਹਿਬ, ਇੰਡਸਟਰੀ ਦੇ ਸਿਲਸਲੇ ਵਿਚ ਮੇਰੇ ਦੋਸਤ ਕਾਮਰੇਡ ਬਾਬੂ ਸਿੰਘ ਜੀ ਨੇ ਤੇ ਹੋਰ ਕੁਝ ਸਾਥੀਆਂ ਨੇ ਜੋ ਇੰਡਸਟਰੀਜ਼ ਲਈ ਡੀਮਾਂਡ ਹੈ ਉਸ ਸਿਲਸਲੇ ਵਿਚ ਭਾਰੀ ਕਰਿਟਿਸਿਜ਼ਮ ਕੀਤਾ ਹੈ । ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇੰਡਸਟਰੀਜ਼ ਦੇ ਵਾਸਤੇ ਅਸੀਂ ਕੁਝ ਲੋਨ ਸ਼ੁਰੂ ਸਾਲ ਦੇ ਵਿਚ ਰਖਿਆ ਸੀ ਪਰ ਬਾਦ ਵਿਚ ਪੰਜਾਬ ਗੌਰਮਿੰਟ ਦੀ ਚੰਗੀ ਪਾਲਿਸੀ ਹੋਣ ਕਾਰਨ । (ਵਿਘਨ)

ਕਲੇਜਾ ਥਾਮ ਕੇ ਸੁਣ ਲਉ (ਵਿਘਨ)

**ਇਕ ਆਵਾਜ਼:** ਅਵਾਜ਼ ਨਹੀਂ ਸੁਣਾਈ ਦਿੰਦੀ । (ਵਿਘਨ)

**ਖੁਰਾਕ ਅਤੇ ਸਪਲਾਈ ਤੇ ਵਿੱਤ ਮੰਤਰੀ:** ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ 20 ਸਾਲਾਂ ਤੋਂ ਇਹ ਮੰਗ ਚਲੀ ਆ ਰਹੀ ਸੀ ਕਿ ਪਾਵਰਜ਼ ਡੀਸੈਨਟਰੇਲਾਈਜ਼ ਕਰ ਦਿਤੀਆਂ ਜਾਣ । ਅਸੀਂ ਸਪੀਕਰ ਸਾਹਿਬ, ਇੰਡਸਟਰੀਜ਼ ਡਿਪਾਰਟਮੈਂਟ ਵਿਚ ਜਿਹੜੀਆਂ ਕਰਜ਼ੇ ਦੇਣ ਲਈ ਪਾਵਰਾਂ ਸਨ, ਉਨ੍ਹਾਂ ਨੂੰ ਡੀਸੈਨਟਰੇਲਾਈਜ਼ ਕੀਤਾ । (ਵਿਘਨ)

(ਇਸ ਵਕਤ ਹਾਊਸ ਵਿਚ ਬਿਜਲੀ ਆ ਗਈ)

ਸਪੀਕਰ ਸਾਹਿਬ, ਜਿਥੇ ਪਹਿਲਾਂ ਡਿਸਟ੍ਰਿਕਟ ਲੈਵਲ ਤੇ 2 ਹਜ਼ਾਰ ਰੁਪਏ ਤਕ ਲੋਨ ਦਿਤਾ ਜਾ ਸਕਦਾ ਸੀ ਇਹ ਮੌਜੂਦਾ ਪਾਲਿਸੀ ਦੇ ਮੁਤਾਬਕ 5 (ਪੰਜ) ਹਜ਼ਾਰ ਰੁਪਏ ਦਿਤਾ ਜਾ ਸਕਦਾ ਹੈ ਜਿਥੇ ਸਟੇਟ ਲੈਵਲ ਤੇ ਪੰਜ ਹਜ਼ਾਰ ਰੁਪਏ ਲੋਨ ਦਿਤਾ ਜਾ ਸਕਦਾ ਸੀ

ਹੁਣ ਦੱਸ ਹਜ਼ਾਰ ਰੁਪਏ ਦਿਤਾ ਸਕਦਾ ਹੈ । ਇਸ ਚੀਜ਼ ਦੇ ਨਾਲ ਹੀ ਸਪੀਕਰ ਸਾਹਿਬ, ਅਸੀਂ ਇਕ ਹੋਰ ਕੰਮ ਕੀਤਾ ਹੈ, ਉਹ ਇਹ ਹੈ ਕਿ ਇਕ ਸਮਾਲ ਸਕੇਲ ਇੰਡਸਟਰੀ ਕਾਰਪੋਰੇਸ਼ਨ ਬਣਾਈ ਜਿਸ ਨੇ ਰਾਅ ਮੈਟੀਰੀਅਲ ਦੇ ਲਈ ਜੋ ਸਕੇਰਸਿਟੀ ਸੀ ਉਸ ਦੇ ਵਾਸਤੇ ਉਸ ਨੇ ਬੜਾ ਕੰਮ ਕੀਤਾ ਹੈ । ਰਾ ਮੈਟੀਰੀਅਲ ਦੀ ਜੋ ਕਮੀ ਸੀ ਅਸੀਂ ਉਸ ਨੂੰ ਦੂਰ ਕੀਤਾ ਹੈ ਜਿਸ ਦੇ ਨਾਲ ਸਮਾਲ ਸਕੇਲ ਇੰਡਸਟਰੀਜ਼ ਨੂੰ ਪੁਲ ਅੱਪ ਮਿਲੀ । ਇਸ ਪੁਲ ਅੱਪ ਦੇ ਮਿਲਣ ਕਰਕੇ ਜਿਹੜੀ ਡੀਮਾਂਡ ਇੰਡਸਟਰੀਜ਼ ਦੀ ਸੀ ਉਹ ਵਧੀ । ਜਿੰਨੀ ਡੀਮਾਂਡ ਹੈ ਉਸ ਨੂੰ ਹਾਲੀਂ ਵੀ ਅਸੀਂ ਪੂਰਾ ਨਹੀਂ ਕਰ ਸਕੇ । ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਚੀਜ਼ ਨੂੰ ਮੁੱਖ ਰਖਦਿਆਂ ਹੋਇਆਂ ਇਹ ਸਾਰਾ ਕੁਝ ਕੀਤਾ ਹੈ । ਸਪੀਕਰ ਸਾਹਿਬ, ਪੰਜਾਬ ਵਿਚ ਅਸੀਂ ਢੰਢਾਰੀ ਕਲਾਂ ਨੂੰ ਫੋਕਲ ਪੁਆਇੰਟ ਬਣਾਇਆ । ਉਥੇ ਸਪੀਕਰ ਸਾਹਿਬ, 28 ਪਲਾਟ ਖਾਲੀ ਹਨ ਔਰ ਉਨ੍ਹਾਂ 28 ਪਲਾਟਾਂ ਦੇ ਵਾਸਤੇ ਤਿੰਨ ਸੌ ਦੇ ਕਰੀਬ ਐਪਲੀਕੇਸ਼ਨਜ਼ ਆਈਆਂ ਹਨ । (ਵਿਘਨ)

**ਸ਼੍ਰੀ ਸਪੀਕਰ** : ਪਰੋਗਰਾਮ ਦੇ ਮੁਤਾਬਕ ਗਿਲੋਟੀਨ 6 ਵਜੇ ਅਪਲਾਈ ਕਰਨੀ ਸੀ । ਤੁਸੀਂ ਹੋਰ ਕਿਤਨਾ ਟਾਇਮ ਹਾਲੀਂ ਲਵੋਗੇ । (According to the programme the Guillotine was to be applied at 6.00 P.M. How much time will the hon. Minister take ?

**ਖੁਰਾਕ ਅਤੇ ਸਪਲਾਈ ਤੇ ਵਿੱਤ ਮੰਤਰੀ** : ਸਪੀਕਰ ਸਾਹਿਬ, 10—15 ਮਿੰਟ ਹਾਲੀ ਹੋਰ ਲਵਾਂਗਾ । (ਵਿਘਨ)

**ਸ਼੍ਰੀ ਸਪੀਕਰ** : ਠੀਕ ਹੈ, ਹੁਣ ਗਿਲੋਟੀਨ ਸਵਾ ਛੇ ਵਜੇ ਅਪਲਾਈ ਕੀਤੀ ਜਾਵੇਗੀ ਔਰ ਅਕਾਰਡਿੰਗਲੀ ਹਾਊਸ ਦਾ ਟਾਈਮ ਵਧਾਇਆ ਜਾਂਦਾ ਹੈ । (ਵਿਘਨ) (All right, the Guillotine will be applied at 6.15 P.M. and the time of the House is extended accordingly)

**ਖੁਰਾਕ ਅਤੇ ਸਪਲਾਈ ਤੇ ਵਿੱਤ ਮੰਤਰੀ** : ਮੈਂ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਹ ਜਿਹੜੇ ਸੁਜੈਸ਼ਨਜ਼ ਹਨ ਇਸ ਦੇ ਨਾਲ ਆਨਰੇਬਲ ਮੈਂਬਰ ਸਹਿਬਾਨ ਵੀ ਸਹਿਮਤ ਹੋਣਗੇ। ਇਹ ਜ਼ਰੂਰਤਾਂ ਸਨ ਜਿਸ ਕਰਕੇ ਸਪਲੀਮੈਂਟਰੀ ਐਸਟੀਮੇਟਸ ਵਿਚ ਇਸ ਦੀ ਡੀਮਾਂਡ ਕੀਤੀ ਗਈ ਹੈ । ਇਸ ਕਿਸਮ ਦੇ ਹੀ ਐਸਟੀਮੇਟਸ ਹਨ ਜਿਹੜੇ ਸੂਬੇ ਦੀ ਅਕਾਨਮੀ ਨੂੰ ਉਚਾ ਕਰਨ ਵਾਸਤੇ ਜ਼ਰੂਰੀ ਹਨ । (ਵਿਘਨ)

ਸਪੀਕਰ ਸਾਹਿਬ, ਡੀਮਾਂਡ ਨੰਬਰ 5 ਵਿਚ ਇਰੀਗੇਸ਼ਨ ਦੇ ਸਿਲਸਿਲੇ ਵਿਚ ਕਾਫ਼ੀ ਮੈਂਬਰ ਸਾਹਿਬਾਨ ਨੇ ਕਿਹਾ ਹੈ । ਇਸ ਦੇ ਬਾਰੇ ਵੀ ਮੇਰੀ ਅਰਜ਼ ਹੈ ਕਿ ਸਰਟਨ ਸਿਚੂਏਸ਼ਨਜ਼ ਐਸੀਆਂ ਸਨ ਜਿਸ ਕਰਕੇ ਇਹ ਸਪਲੀਮੈਂਟਰੀ ਐਸਟੀਮੇਟਸ ਵਿਚ ਡੀਮਾਂਡ ਕੀਤੀ ਗਈ ਹੈ । ਜਿਸ ਤਰ੍ਹਾਂ ਇਕ ਨਾਲਾ ਸੀ ਉਸਨੇ ਆਪਣਾ ਰਸਤਾ ਬਦਲ ਲਿਆ ਜਿਸ ਨਾਲ ਸਾਡਾ ਜਿਹੜਾ ਅਰੇਂਜਮੈਂਟ ਸੀ ਉਸ ਨਾਲ ਸਾਰਾ ਖਰਾਬ ਹੋ ਗਿਆ ਔਰ ਇਸ ਲਈ ਇਹ ਜ਼ਰੂਰੀ ਸਮਝਿਆ ਗਿਆ ਕਿ ਉਸ ਨੂੰ ਕਾਇਮ ਰੱਖਣ ਵਾਸਤੇ ਇਹ ਚੀਜ਼ ਠੀਕ ਕੀਤੀ ਜਾਵੇ ।

[ਖੁਰਾਕ ਅਤੇ ਸਪਲਾਈ ਤੇ ਵਿਤ ਮੰਤਰੀ]

ਸਪੀਕਰ ਸਾਹਿਬ, ਕੁਝ ਮੈਂਬਰ ਸਾਹਿਬਾਨ ਨੇ ਪੇ ਸਕੇਲ ਦੇ ਬਾਰੇ ਜ਼ਿਕਰ ਕੀਤਾ ਹੈ । ਕੁਝ ਮੈਂਬਰ ਸਾਹਿਬਾਨ ਨੇ ਇਹ ਕਿਹਾ ਹੈ ਕਿ ਜਿਹੜੇ ਵਡੇ ਅਫਸਰ ਸੀ ਉਨ੍ਹਾਂ ਦੀਆਂ ਤਨਖਾਹਾਂ ਵਧਾ ਦਿਤੀਆਂ ਅਤੇ ਜਿਹੜੇ ਛੋਟੇ ਅਫਸਰ ਸੀ ਉਨ੍ਹਾਂ ਨੂੰ ਕੁਝ ਨਹੀਂ ਮਿਲਿਆ । ਇਹ ਵੀ ਕਿਹਾ ਗਿਆ ਹੈ ਕਿ ਤਗੜੇ ਆਦਮੀ ਜ਼ਿਆਦਾ ਪੈਸੇ ਲੈ ਗਏ ਹਨ ਔਰ ਛੋਟੇ ਕਰਮਚਾਰੀ ਪਿਛੇ ਰਹਿ ਗਏ ਹਨ । ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗਲ ਹੈ । ਅਸੀਂ ਹੁਣ ਪੇ ਅਨਾਮਲੀ ਕਮੇਟੀ ਵਿਚ ਪੰਜਤਾਲੀ ਹਜ਼ਾਰ ਸਰਕਾਰੀ ਕਰਮਚਾਰੀਆਂ ਨੂੰ ਜਿਹੜੇ ਕਿ ਕਾਮਨ ਕੈਟੇਗਰੀਜ਼ ਨਾਲ ਤੁਅੱਲਕ ਰਖਦੇ ਹਨ ਉਨ੍ਹਾਂ ਦੀਆਂ ਤਨਖਾਹਾਂ ਵਿਚ ਵਾਧਾ ਕੀਤਾ ਹੈ । ਉਹ 45 ਹਜ਼ਾਰ ਕਰਮਚਾਰੀ ਕਿਹੜੇ ਕੈਟੇਗਰੀਜ਼ ਦੇ ਹਨ, ਇਸ ਬਾਰੇ ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਉਹ ਪੀਅਨ ਹਨ, ਜਿਨ੍ਹਾਂ ਦੇ ਇਸ ਵੇਲੇ ਸਾਡੇ ਸੂਬੇ ਵਿਚ ਹਾਈਐਸਟ ਗਰੇਡ ਹਨ । ਉਸ ਕੈਟੇਗਰੀਜ਼ ਵਿਚ ਕਲਰਕ, ਅਸਿਸਟੈਂਟ ਵੀ, ਸੁਪਰਡੈਂਟ ਵੀ ਹਨ, ਸਟੈਨੋ-ਗਰਾਫਰ ਔਰ ਟਾਈਪਿਸਟ ਵੀ ਸ਼ਾਮਲ ਹਨ । ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ ਪੈਸੇ ਦਿਤੇ ਹਨ ਉਹ ਐਸੀਆਂ ਕੈਟੇਗਰੀਜ਼ ਹਨ ਜਿਹੜੀਆਂ ਛੋਟੇ ਤਬਕੇ ਦੀਆਂ ਹਨ। ਇਸ ਢੰਗ ਨਾਲ ਪੈਸੇ ਦੇ ਕੇ ਗਰੀਬ ਛੋਟੇ ਮੁਲਾਜ਼ਮਾਂ ਨੂੰ ਸਰਕਾਰ ਨੇ ਉਚਾ ਚੁਕਿਆ ਹੈ ਔਰ ਸਾਡੀ ਸਰਕਾਰ ਨੇ ਇਹ ਸਾਬਤ ਕੀਤਾ ਹੈ ਕਿ ਸਭ ਤੋਂ ਪਹਿਲਾਂ ਉਸ ਆਦਮੀ ਦੀ ਮਦਦ ਹੋਵੇਗੀ ਜਿਹੜਾ ਜ਼ਿਆਦਾ ਗਰੀਬ ਹੈ ।

ਬਾਕੀ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਦੀਆਂ ਕੈਟੀਗਰੀਜ਼ ਬਾਰੇ ਸੋਚਿਆ ਜਾ ਰਿਹਾ ਹੈ । ਔਰ ਮੈਨੂੰ ਉਮੀਦ ਹੈ ਕਿ ਅਸੀਂ ਬੜੀ ਜਲਦੀ ਸਾਰੇ ਮੁਲਾਜ਼ਮਾਂ ਦੀਆਂ ਅਨਾਮਲੀਜ਼ ਦੂਰ ਕਰਕੇ ਅਛੀਆਂ ਤਨਖਾਹਾਂ ਮੁਕੱਰਰ ਕਰ ਸਕਾਂਗੇ । ਮੈਨੂੰ ਪੂਰਾ ਭਰੋਸਾ ਹੈ ਕਿ ਸਾਡੇ ਸੂਬੇ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਸਾਰੇ ਹਿੰਦੁਸਤਾਨ ਦੀਆਂ ਬਾਕੀ ਦੀਆ ਸਟੇਟਾਂ ਨਾਲੋਂ ਘਟ ਨਹੀਂ ਰਹਿਣਗੀਆਂ ਔਰ ਮੈਂ ਇਹ ਵੀ ਕਹਿ ਸਕਦਾ ਹਾਂ ਕਿ ਬਾਕੀ ਸੂਬਿਆਂ ਦੀਆਂ ਤਨਖਾਹਾਂ ਪੰਜਾਬ ਨਾਲੋਂ ਵੱਧ ਨਹੀਂ ਹਨ । (ਵਿਘਨ)

ਸਪੀਕਰ ਸਾਹਿਬ, ਇਥੇ ਪੰਜਾਬ ਯੂਨੀਵਰਸਿਟੀ ਦੇ ਬਾਰੇ ਵਿਚ ਜ਼ਿਕਰ ਆਇਆ ਹੈ। ਮੈਂ ਹਾਊਸ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮੈਂਟ ਸਟੇਟ ਦੀਆਂ ਸਾਰੀਆਂ ਯੂਨੀਵਰਸਿਟੀਆਂ ਨੂੰ ਤਗੜਾ ਕਰਨਾ ਚਾਹੁੰਦੀ ਹੈ । ਇਸ ਵੇਲੇ ਸਾਡੇ ਕੋਲ ਤਿੰਨ ਯੂਨੀਵਰਸਿਟੀਆਂ ਹਨ । ਐਗਰੀਕਲਚਰਲ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ ਅਤੇ ਸ੍ਰੀ ਗੁਰੂ ਨਾਨਕ ਯੂਨੀਵਰਸਿਟੀ ਅਤੇ ਥੋੜੇ ਹੀ ਦਿਨਾਂ ਵਿਚ ਪੰਜਾਬ ਯੂਨੀਵਰਸਿਟੀ ਵੀ ਪੰਜਾਬ ਵਿਚ ਆਉਣ ਵਾਲੀ ਹੈ । ਅਸੀਂ ਇਸ ਯੂਨੀਵਰਸਿਟੀ ਨੂੰ ਵੀ ਮਜ਼ਬੂਤ ਕਰਾਂਗੇ ਜਿਸਦੇ ਸਰਦਾਰ ਉਮਰਾਓ ਸਿੰਘ ਹੋਰੀਂ ਸੈਨੇਟਰ/ਮੈਂਬਰ ਹਨ । ਇਸ ਵੇਲੇ ਵੀ ਸਾਡੀ ਪੰਜਾਬ ਗੌਰਮੈਂਟ 54.9% ਯਾਨੀ 5.5% ਪੰਜਾਬ ਯੂਨੀਵਰਸਿਟੀ ਦਾ ਖਰਚ ਬੀਅਰ ਕਰਦੀ ਹੈ । ਜਦ ਅਸੀਂ ਉਸ ਦੇ ਉਤੇ ਇਤਨਾ ਪੈਸਾ ਖਰਚ ਕਰਦੇ ਹਾਂ ਤਾਂ ਕੀ ਅਸੀਂ ਕਹਾਂਗੇ ਕਿ ਉਸ ਨੂੰ ਕਮਜ਼ੋਰ ਕੀਤਾ ਜਾਵੇ । ਮੈਂ ਇਸ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡੀ ਤਾਂ ਹਮੇਸ਼ਾਂ ਇਹ ਖਾਹਿਸ਼ ਹੈ ਕਿ ਯੂਨੀਵਰਸਿਟੀਆਂ ਤਰੱਕੀ ਕਰਨ ਕਿਉਂਕਿ ਜਿੰਨੀਆਂ ਯੂਨੀਵਰਸਿਟੀਆਂ ਅੱਛੀਆਂ ਹੋਣਗੀਆਂ ਸਾਡਾ ਐਜੂਕੇਸ਼ਨ ਦਾ ਸਿਸਟਮ ਉਨ੍ਹਾਂ ਹੀ ਅੱਛਾ ਹੋਵੇਗਾ ਅਤੇ ਫਲੋਰਿਸ਼ ਕਰੇਗਾ । (ਵਿਘਨ)

ਸਪੀਕਰ ਸਾਹਿਬ, ਇਥੇ ਹਰੀਕਾ ਬਰਿਜ ਬਾਰੇ ਜ਼ਿਕਰ ਆਇਆ ਹੈ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰੀਕਾ ਬਰਿਜ ਵਿਚ ਕਰਕ ਆਏ । ਪੰਜਾਬ ਸਰਕਾਰ ਵਲੋਂ ਇਕ ਕਮੇਟੀ ਮੁਕਰਰ ਕੀਤੀ ਗਈ ਕਿ ਇਹ ਮਾਲੂਮ ਕੀਤਾ ਜਾਏ ਕਿ ਉਹ ਕਰੈਕ ਕਿਉਂ ਆਏ ਅਤੇ ਇਨ੍ਹਾਂ ਕਰੈਕਾਂ ਦੇ ਆਉਣ ਦਾ ਕੀ ਕਾਰਨ ਸੀ ? ਉਸ ਕਮੇਟੀ ਨੇ ਤਿੰਨ ਫੈਕਟਸ ਦਸੇ ਹਨ- (1) ਜਿਹੜਾ ਡੀਜ਼ਾਇਨ ਦਾ ਕਰਾਈਟੇਰੀਆ ਸੀ ਉਸ ਨੂੰ ਪੂਰਾ ਨਹੀਂ ਕੀਤਾ ਗਿਆ । (2) ਜਿੰਨੀ ਕਪੈਸਿਟੀ ਟਰੈਫਿਕ ਦੀ ਸੀ ਉਹ ਇਹ ਸੀ ਕਿ 70 ਟਨ ਤੋਂ ਉਥੇ ਜ਼ਿਆਦਾ ਲੋਡ ਨਾ ਲੰਘੇ * * * * *

**ਕਾਮਰੇਡ ਬਾਬੂ ਸਿੰਘ ਮਾਸਟਰ** : ਮੇਰਾ ਪੁਆਇੰਟ ਆਫ ਇਨਫਰਮੇਸ਼ਨ ਇਹ ਹੈ ਕਿ ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜਾ ਮਲਿਕਪੁਰ ਸੈਂਟਰ ਹੈ ਉਸ ਕੋਲੋਂ ਕੀ ਇਹ ਹਰੀਕਾ ਬਰਿਜ ਵਾਸਤੇ ਟਰੈਫਿਕ....(ਵਿਘਨ)

**Mr. Speaker** : No point of information can be raised like this.

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਹਰ ਇਕ ਮੈਂਬਰ ਦਾ ਹਕ ਹੈ ਕਿ ਉਹ ਪੁਆਇੰਟ ਆਫ ਇਨਫਰਮੇਸ਼ਨ ਰੇਜ਼ ਕਰ ਸਕੇ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਹੜੇ ਰੂਲ ਦੇ ਥਲੇ ਇਹ ਪੁਛਦੇ ਹੋ । (Under what rule is the hon. Member doing so?)

**ਖੁਰਾਕ ਅਤੇ ਸਪਲਾਈ ਤੇ ਵਿੱਤ ਮੰਤਰੀ** : ਸਰ, ਮੈਂ ਅਰਜ਼ ਕਰਾਂਗਾ ਕਿ ਜਿਹੜਾ ਡੀਜ਼ਾਇਨ ਸੀ it was an approved design ਔਰ ਅਪਰੂਵਡ ਡੀਜ਼ਾਇਨ ਦੇ ਮੁਤਾਬਕ ਹੀ ਬਣਾਇਆ ਗਿਆ ਸੀ । ਇਨਕੁਆਇਰੀ ਤੋਂ ਪਤਾ ਲਗਿਆ ਕਿ ਬੜੇ ਐਮੀਨੈਂਟ ਇੰਜੀਨੀਅਰ ਨੇ ਉਹ ਬਰਿਜ ਬਣਾਇਆ ਸੀ । * *

ਹੁਣ ਉਸ ਤੇ ਪੈਸੇ ਖਰਚ ਕੀਤੇ ਹਨ, ਜਿਸ ਕਰਕੇ ਉਹ ਕਰੈਕਸ ਬੰਦ ਹੋ ਗਏ ਹਨ ।

ਸਪੀਕਰ ਸਾਹਿਬ, ਇਥੇ ਪਬਲਿਕ ਹੈਲਥ ਦੇ ਬਾਰੇ ਬੜਾ ਕਰਿਟੀਸਿਜ਼ਮ ਕੁਝ ਮੈਂਬਰ ਸਾਹਿਬਾਨ ਨੇ ਕੀਤਾ ਹੈ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ 1968-69 ਦੇ ਬਜਟ ਵਿਚ ਕੁਝ ਅਮਾਊਂਟ ਸੈਂਕਸ਼ਨ ਕੀਤਾ ਸੀ ਜੀਪਾਂ, ਟਰੱਕ ਅਤੇ ਬਾਕੀ ਇੰਸਟਰੂਮੈਂਟ ਖਰੀਦਣ ਲਈ, ਜਿਨ੍ਹਾਂ ਦੀ ਲੋੜ ਸੀ, ਪਰ ਉਹ ਵੇਲੇ ਸਿਰ ਨਹੀਂ ਖਰੀਦੇ ਜਾ ਸਕੇ । ਮੈਂ ਹਾਊਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਇਸ ਬਾਰੇ ਜ਼ਰੂਰ ਇਨਕੁਆਇਰੀ ਕਰਾਵਾਂਗੇ ਅਤੇ ਜਿਸ ਆਫੀਸਰ ਦਾ ਕਸੂਰ ਹੋਇਆ ਅਸੀਂ ਜ਼ਰੂਰ ਐਕਸ਼ਨ ਲਵਾਂਗੇ ।

**ਸ੍ਰੀ ਸਪੀਕਰ** : ਜਿਹੜੇ ਸ਼ਬਦ * * * ਬਾਰੇ ਕਹੇ ਗਏ ਹਨ ਉਹ ਸ਼ਬਦ ਪ੍ਰੋਸੀਡਿੰਗ ਦਾ ਪਾਰਟ ਨਹੀਂ ਬਣਨਗੇ । (The words used in connection with the * * will not form part of the proceedings.)

---

*Expunged as ordered by the Chair.

**ਖੁਰਾਕ ਅਤੇ ਸਪਲਾਈ ਤੇ ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਅਖੀਰ ਵਿਚ ਇਹ ਦੁਹਰਾਉਣਾ ਚਾਹੁੰਦਾ ਹਾਂ ਕਿ ਸਪਲੀਮੈਂਟਰੀ ਐਸਟੀਮੇਟਸ ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਸੀ ਕਿ ਜਮਹੂਰੀ ਨਿਜ਼ਾਮ ਦਾ ਬਕਾਇਦਾ ਇਕ ਹਿੱਸਾ ਹਨ । ਇਹ ਪਲੈਂਡ ਐਕਾਨਮੀ ਵਿਚ ਜ਼ਰੂਰ ਹੀ ਆਉਂਦੇ ਹਨ, ਇਹ ਅਨਫੋਰਸੀਨ ਸਕੀਮਾਂ ਦੀ ਲੋੜ ਕਰਕੇ ਹੀ ਲਿਆਏ ਜਾਦੇ ਹਨ। ਇਸ ਲਈ ਮੈਂ ਰਿਕੁਐਸਟ ਕਰਾਂਗਾ ਕਿ ਇਨ੍ਹਾਂ ਨੂੰ ਜ਼ਰੂਰ ਕਨਸਿਡਰ ਕੀਤਾ ਜਾਵੇ।

**Mr. Speaker** : Now, I will apply the Guillotine.

**Mr. Speaker** : Question is—

> That a Supplementary sum not exceeding Rs. 15,64,960 be granted to the Governor to defray the charges that will come in course of payment for the year ending 31st March, 1970 in respect of "9—Land Revenue."

*The motion was carried*

**Mr. Speaker** : Question is—

> That a Supplementary sum not exceeding Rs. 10,32,800 be granted to the Governor to defray the charges that will come in course of payment for the year ending 31st March, 1970, in respect of '35—Industries.'

*The motion was carried*

**Voices** : Sir, all the Demands for Grants may be put to the vote of the House together.

**Mr. Speaker** : Question is—

> That a Supplementary sum not exceeding Rs. 2,91, 800 be granted to the Governor to defray the charges that will come in course of payment for the year ending 31st March, 1970, in respect of '42—Multipurpose River Schemes.'

*The motion was carried*

**Mr. Speaker** : If the House has no objection, the remaining Demands for Grants will be put to the vote of the House together.

**Voices** : No objection. These may be put together.

**Mr. Speaker** : Question is—

> That a Supplementary sum not exceeding Rs. 7,50,000 be granted to the Governor to defray the charges that will come in course of payment for the year ending 31st March, 1970, in respect of 43—Irrigation, Navigation, Embankment and Drainage Works (Commercial).

> That a Supplementary sum not exceeding Rs. 3,00,000 be granted to the Governor to defray the charges that will come in course of payment for the year ending 31st March, 1970, in respect of 44—Irrigation, Navigation, Embankment and Drainage Works (Non-Commercial).

That a Supplementary sum not exceeding Rs. 73,380 be granted to the Governor to defray the charges that will come in course of payment for the year ending 31st March, 1970, in respect of Charges on Irrigation Establishment.

That a Supplementary sum not exceeding Rs. 4,90,300 be granted to the Governor to defray the charges that will come in course of payment for the year ending 31st March, 1970, in respect of 50—Public Works.

That a Supplementary sum not exceeding Rs. 11,73,430 be granted to the Governor to defray the charges that will come in course of payment for the year ending 31st March, 1970, in respect of 57—Road and Water Transport Scheme.

That a Supplementary sum not exceeding Rs. 2,20,260 be granted to the Governor to defray the charges that will come in course of payment for the year ending 31st March, 1970 in respect of 65—Pension and other Retirement Benefits.

That a Supplementary sum not exceeding Rs. 17,56,990 be granted to the Governor to defray the charges that will come in course of payment for the year ending 31st March, 1970, in respect of 70—Forests.

That a Supplementary sum not exceeding Rs. 45,06,600 be granted to the Governor to defray the charges that will come in course of payment for the year ending 31st March, 1970, in respect of 98—Capital Outlay on Multipurpose River Scheme.

That a Supplementary sum not exceeding Rs. 6,10,000 be granted to the Governor to defray the charges that will come in course of payment for the year ending 31st March, 1970, in respect of 103—Capital Outlay on Public Works.

That a Supplementary sum not exceeding Rs. 81,400 be granted to the Governor to defray the charges that will come in course of payment for the year ending 31st March, 1970, in respect of 114—Capital Outlay on Road and Water Transport Schemes.

That a Supplementary sum not exceeding Rs. 10,86,02,050 be granted to the Governor to defray the charges that will come in course of payment for the year ending 31st March, 1970, in respect of Loans to Local Funds—Private Parties etc.

*The Motions were carrried*

6.09 P. M.

**Mr. Speaker**: *The House stands adjourned till 9-00 A. M. on Tuesday, the 3rd March, 1970.*

*(The House then adjourned till 9.00 A.M. on Tuesday, the 3rd March, 1970)*

# APPENDIX

to

# PUNJAB VIDHAN SABHA DEBATES

*Dated 2nd March, 1970*

Vol. I-No. 7

## STARRED QUESTIONS AND ANSWERS

### VILLAGES/TOWNS PROPOSED TO BE TRANSFERRED TO HARYANA

*1312. **Comrade Darshan Singh Jhabal** : Will the Minister for Agriculture be pleased to state the total estimated produce of the area proposed to be transferred to Haryana State according to the recent declaration of Central Government ?

**Shri Radha Krishan** : As the exact number of villages/towns to be transferred to Haryana State is not yet known, the information, in question cannot be given.

(ਕਿਉਂਕਿ ਪਿੰਡਾਂ/ਕਸਬਿਆਂ ਦੀਂ ਗਿਣਤੀ ਜਿਹੜੇ ਕਿ ਹਰਿਆਣਾ ਸਟੇਟ ਨੂੰ ਜਾਣੇ ਹਨ, ਅਜੇ ਨਹੀਂ ਪਤਾ, ਇਸ ਲਈ ਪੁਛੀ ਗਈ ਸੂਚਨਾ ਨਹੀਂ ਦਿੱਤੀ ਜਾ ਸਕਦੀ ।)

### COMPLAINT AGAINST S.H.O. SADAR PATIALA

*1297. 1. **Chaudhri Sunder Singh**
2. **Sardar Sarup Singh**
3. **Sardar Gurbanta Singh**
} Will the Chief Minister be pleased to state —

(a) whether the Government has received any complaint from Shri Sat Pal Kapur, Ex. M. L. A. against the S. H. O. Sadar Patiala alleging that he interfered in the Election of President, Municipal Committee, Sanaur, District Patiala on the 18th August, 1969; if so, whether any enquiry was made on the basis of that complaint;

(b) whether any persons were examined in this connection; if so, their names;

(c) whether charges levelled against the S. H. O. were proved; if so the action taken against him ?

ਸਰਦਾਰ ਗੁਰਨਾਮ ਸਿੰਘ : (ਏ) ਹਾਂ ਜੀ। ਇਸ ਬਾਰੇ ਪੜਤਾਲ ਕਰਾਈ ਗਈ ਸੀ ।

(ਬੀ) ਹਾਂ ਜੀ । ਸ/ਸ਼੍ਰੀ ਸਤਪਾਲ ਗੋਇਲ, ਉਮ ਪ੍ਰਕਾਸ਼, ਹਰਮੋਹਨ ਸਿੰਘ, ਜੋਗਿੰਦਰ ਸਿੰਘ, ਪਿਆਰਾ ਸਿੰਘ, ਆਤਮਾ ਸਿੰਘ ਅਤੇ ਬਿਹਾਰੀ ਲਾਲ ਵਾਸੀ ਸਨੌਰ ਨੂੰ ਪੁੱਛ ਗਿੱਛ ਕੀਤੀ ਗਈ ਸੀ ।

(ਸੀ) ਐਸ.ਐਚ.ਓ. ਵਿਰੁੱਧ ਦੋਸ਼ ਸਾਬਤ ਨਹੀਂ ਹੋ ਸਕੇ । ਇਸ ਲਈ ਉਸ ਵਿਰੁਧ ਕਿਸੇ ਕਾਰਵਾਈ ਦੀ ਲੋੜ ਨਹੀਂ ਪਾਈ ਗਈ ।

RECOVERY OF SALES TAX FROM THE TOWNS OF ABOHAR AND FAZILKA

***1215. Sardar Gurbanta Singh** : Will the Chief Minister be pleased to state the amount of annual sales tax being realised from the towns of Abohar and Fazilka separately ?

**Sardar Narinder Singh** : The statement showing the annual sales tax realised from the towns of Abohar and Fazilka, during the financial years 1968-69 and 1969-70 (up to 31st January, 1970) is enclosed.

(ਅਬੋਹਰ ਅਤੇ ਫਾਜਿਲਕਾ ਸ਼ਹਿਰਾਂ ਤੋਂ ਸਾਲ 1968-69 ਅਤੇ 1969-70 ਦੇ ਸਾਲਾਨਾ ਵਿਕਰੀ ਕਰ ਦੀ ਵਸੂਲੀ ਦੀ ਸੂਚੀ ਨਾਲ ਲਾਈ ਜਾਂਦੀ ਹੈ ।)

---

**Statement showing the annual amount of Sales Tax realised from the towns of Abohar and Fazilka during the years 1968-69 and 1969-70 (upto 31st January, 1970)**

**1968-69**

**I. Abohar**

| | | | |
|---|---|---|---|
| (i) | Punjab General Sales Tax Act ,1948 | .. Rs. | 31,76,744 |
| (ii) | Central Sales Tax Act, 1956 | .. Rs. | 22,85,816 |

**II. Fazilka.**

| | | | |
|---|---|---|---|
| (i) | Punjab General Sales Tax Act, 1948 | .. Rs. | 12,15,123 |
| (ii) | Central Sales Tax Act, 1956. | .. Rs. | 8,50,556 |

**1969-70 (up to 31st January, 1970)**

**I. Abohar.**

| | | | |
|---|---|---|---|
| (i) | Punjab General Sales Tax Act, 1948 | .. Rs. | 24,59,022 |
| (ii) | Central Sales Tax Act, 1956 | .. Rs. | 10,83,581 |

**II. Fazilka.**

| | | | |
|---|---|---|---|
| (i) | Punjab General Sales Tax, Act, 1948 | .. Rs. | 10,51,562 |
| (ii) | Central Sales Tax Act, 1956 | .. Rs. | 6,54,575 |

## UNSTARRED QUESTIONS AND ANSWERS

### CASES OF SALES AND MORTGAGES OF LAND

491. **Comrade Satya Pal Dang** : Will the Minister for Revenue and Rehabilitation be pleased to state—

(a) the total number of cases of sales and mortgages of land effected in the State during the last three years and the amount of money involved ;

(b) the district-wise break up of the cases mentioned in part (a) above ?

**ਸਰਦਾਰ ਆਤਮਾ ਸਿੰਘ :** (ੲ) 1 ਨਵੰਬਰ, 1956 ਤੋਂ 31 ਮਾਰਚ, 1969 ਤੱਕ ।

| ਬੈਨਾਮੇ | | ਰਹਿਨ ਅਤੇ ਤਬਾਦਲਾ ਨਾਮੇ | |
|---|---|---|---|
| ਤਾਦਾਦ | ਮਾਲੀਅਤ | ਤਾਦਾਦ | ਮਾਲੀਅਤ |
| 2,15,853 | 1,74,901 ਰੁਪਏ | 1,236,227,417 | 73,87,52,120 ਰੁਪਏ |

## ਰਹਿਣ ਨਾਮਾਂ ਜ਼ਾਤ

(ਬੀ)

| ਨੰ: | ਜ਼ਿਲੇ ਦਾ ਨਾਂ | 1-11-66 ਤੋਂ 31-3-67 ਤਕ (1966-67) | | 1-4-67 ਤੋਂ 31-3-68 ਤੱਕ (1967-68) | | 1-4-68 ਤੋਂ 31-3-69 ਤੱਕ (1968-69) | |
|---|---|---|---|---|---|---|---|
| | | ਤਾਦਾਦ | ਮਾਲੀਅਤ | ਤਾਦਾਦ | ਮਾਲੀਅਤ | ਤਾਦਾਦ | ਮਾਲੀਅਤ |
| 1 | 2 | 3 | 4 | 5 | 6 | 7 | 8 |
| | | | ਰੁਪਏ | | ਰੁਪਏ | | ਰੁਪਏ |
| 1. | ਹੁਸ਼ਿਆਰਪੁਰ .. | 1,155 | 16,84,416.00 | 4,488 | 1,18,87,909.00 | 6,564 | 2,01,20,107.00 |
| 2. | ਜਲੰਧਰ .. | 1,980 | 14,04,499.34 | 7,315 | 5,31,14,744.00 | 7,499 | 6,34,10,764.44 |
| 3. | ਲੁਧਿਆਣਾ .. | 1,401 | 6,66,064.50 | 5,584 | 3,07,11,954.00 | 7,716 | 4,61,57,765.00 |
| 4. | ਫਿਰੋਜ਼ਪੁਰ .. | 1,736 | 78,73,043.00 | 4,870 | 2,18,67,837.50 | 9,645 | 6,09,74,440.84 |
| 5. | ਅੰਮ੍ਰਿਤਸਰ .. | 6,914 | 1,50,39,188.00 | 15,794 | 4,06,72,944.00 | 17,061 | 6,04,99,790.00 |
| 6. | ਗੁਰਦਾਸਪੁਰ .. | 2,575* | 51,40,601.00 | 7,573 | 2,03,94,692.00 | 9,419 | 3.15,08,423.00 |
| 7. | ਕਪੂਰਥਲਾ .. | 422 | 17,40,851.66 | 1,333 | 48,53,178.45 | 2,493 | 1,23,07,603.55 |

| | | | | | | | | |
|---|---|---|---|---|---|---|---|---|
| 8. | ਬਠਿੰਡਾ | .. | 1,133 | 5,07,73,668.00 | 4,883 | 2,83,21,730.00 | 6,967 | 44,27,645.00 |
| 9. | ਪਟਿਆਲਾ | .. | 1,269 | 1,18,11,540.00 | 3,832 | 2,51,55,364.50 | 6,479 | 3,55,02,370.52 |
| 10. | ਸੰਗਰੂਰ | .. | 2,109 | 74,28,188.30 | 9,290 | 3,68,07,693.02 | 9,630 | 4,73,47,654.58 |
| 11. | ਰੋਪੜ | .. | 498 | 12,90,551.00 | 2,063 | 43,93,663.00 | 3,211 | 1,06,73,655.00 |

ਬੈਨਾਮੇ ਅਤੇ ਤਬਾਦਲੇ ਨਾਮੇ

| | | | | | | | | |
|---|---|---|---|---|---|---|---|---|
| 1. | ਹੁਸ਼ਿਆਰਪੁਰ | .. | 3,338 | 76,83,819.00 | 9,148 | 3,49,20,345.00 | 8,871 | 3,94,47,552.00 |
| 2. | ਜਲੰਧਰ | .. | 4,386 | 3,51,65,219.89 | 12,054 | 8,67,41,600.14 | 11,422 | 8,67,63,323.12 |
| 3. | ਲੁਧਿਆਣਾ | .. | 4,538 | 1,97,838,13.50 | 12,692 | 6,57,91,010.50 | 12,795 | 10,95,12,792.65 |
| 4. | ਫਿਰੋਜ਼ਪੁਰ | .. | 4,301 | 2,56,48,467.15 | 12,779 | 9,28,12,825.99 | 12,347 | 9,36,31,069.49 |
| 5. | ਅੰਮ੍ਰਿਤਸਰ | .. | 3,714 | 1,59,49,463.00 | 10,495 | 4,22,00,059.85 | 11,085 | 5,07,04,829.32 |
| 6. | ਗੁਰਦਾਸਪੁਰ | .. | 2,199 | 49,08,618.00 | 6,319 | 2,26,02,915.00 | 6,290 | 2,77,93,701.00 |
| 7. | ਕਪੂਰਥਲਾ | .. | 1,860 | 46,65,206.98 | 4,291 | 2,84,21,698.24 | 3,847 | 2,91,94,562.89 |
| 8. | ਬਠਿੰਡਾ | .. | 2,021 | 1,08,39,203.00 | 7,095 | 4.99,37,476.00 | 6,412 | 4,85,26,526.00 |
| 9. | ਪਟਿਆਲਾ | .. | 2,686 | 1,27,33,699.25 | 7,593 | 3,80,08,432.35 | 7,328 | 4,80,28,447.04 |
| 10. | ਸੰਗਰੂਰ | .. | 1,910 | 74,53,974.00 | 6,486 | 3,19,40,356.04 | 5,681 | 2,84,62,451.56 |
| 11. | ਰੋਪੜ | .. | 1,429 | 19,54,613.00 | 4,282 | 1,09,25.095.00 | 4,119 | 1,85,74,252.00 |

## NAZOOL LAND IN ERSTWHILE PEPSU AREAS

497. **Comrade Babu Singh Master** : Will the Minister for Revenue and Rehabilitation be pleased to state—

(a) the total area of Nazool land in Erstwhile Pepsu areas that has been sold to the Harijans or their Co-operatives together with its district-wise break-up;

(b) the area of Nazool land in occupation of Harijans or their Co-operatives which has not yet been sold out to them together with its district-wise break-up;

(c) the remaining area of Nazool land which is still to be distributed together with its district-wise break-up ?

ਸਰਦਾਰ ਆਤਮਾ ਸਿੰਘ :

| | | ਏਕੜ | ਕਨਾਲ | ਮਰਲੇ |
|---|---|---|---|---|
| (ੲ) | ਪਟਿਆਲਾ | 7,300 | — | — |
| | ਸੰਗਰੂਰ | 5,966 | 4 | 6 |
| | ਬਠਿੰਡਾ | 5,446 | — | — |
| | ਕਪੂਰਥਲਾ | 5,444 | — | — |
| | ਕੁਲ ਜੋੜ | 24,156 | 4 | 6 |
| (ਬੀ) | ਪਟਿਆਲਾ | 131 | — | — |
| | ਸੰਗਰੂਰ | 107 | 7 | 9 |
| | ਬਠਿੰਡਾ | 107 | — | — |
| | ਕਪੂਰਥਲਾ | 274 | — | — |
| | ਕੁਲ ਜੋੜ | 619 | 7 | 9 |
| (ਸੀ) | ਪਟਿਆਲਾ | 131 | — | — |
| | ਸੰਗਰੂਰ | 47 | — | 13 |
| | ਬਠਿੰਡਾ | 107 | — | — |
| | ਕਪੂਰਥਲਾ | 274 | — | — |
| | ਕੁਲ ਜੋੜ | 559 | — | 13 |

## LAND DECLARED AS SURPLUS IN THE STATE

*499. **Comrade Babu Singh Master**: Will the Minister for Revenue and Rehabilitation be pleased to state—

(a) the total land so far declared as surplus in the State under the Punjab Security of Land Tenures Act, 1953, and the Pepsu Tenancy and Agricultural Lands Act, 1955, together with its district-wise break-up;

(b) the area of such land that has so far been utilised and in what manner together with its district-wise break-up;

(c) the time by which the balance of the declared surplus land is likely to be utilised;

(d) the number of cases of surplus land still proceeding in the Revenue Court and the area involved together with its district-wise break-up;

(e) whether any time-limit has been fixed for disposal of cases regarding declaration of surplus lands, if so what ?

ਸਰਦਾਰ ਆਤਮਾ ਸਿੰਘ : (ੲ) 1,77,794 ਸਟੈਂਡਰਡ ਏਕੜ (ਜ਼ਿਲੇਵਾਰ ਵੇਰਵਾ ਨੱਥੀ ਕੀਤਾ ਜਾਂਦਾ ਹੈ)

(ਬੀ) ਪਾਰਟ I

63,422 ਸਟੈਂਡਰਡ ਏਕੜ (ਜ਼ਿਲੇਵਾਰ ਵੇਰਵਾ ਨੱਥੀ ਕੀਤਾ ਜਾਂਦਾ ਹੈ)

ਪਾਰਟ II

ਯੋਗ ਮੁਜ਼ਾਰਿਆਂ ਨੂੰ ਜ਼ਮੀਨ ਅਲਾਟਮੈਂਟ ਰਾਹੀਂ ਇਸਤੇਮਾਲ ਕੀਤੀ ਗਈ ਹੈ)

(ਸੀ) ਕੋਈ ਸਮਾਂ ਨਿਸਚਿਤ ਕਰਨਾ ਸੰਭਵ ਨਹੀਂ ਹੈ ।

(ਡੀ) ਕੇਸ =470 ਰਕਬਾ =14,805.03—1/4 ਸਟੈਂਡਰਡ ਏਕੜ

(ਜ਼ਿਲੇਵਾਰ ਵੇਰਵਾ ਨੱਥੀ ਕੀਤਾ ਜਾਂਦਾ ਹੈ)

(ਈ) ਕੋਈ ਮਿਆਦ ਮੁਕੱਰਰ ਨਹੀਂ ਹੈ ਅਤੇ ਨਾ ਹੀ ਹੋ ਸਕਦੀ ਹੈ ।

---

ਕਾਮਰੇਡ ਬਾਬੂ ਸਿੰਘ ਮਾਸਟਰ, ਐਮ. ਐਲ. ਏ. ਦਾ ਰਾਜ ਵਿਚ ਵਾਧੂ ਕਰਾਰ ਦਿੱਤੀ ਗਈ ਜ਼ਮੀਨ ਬਾਰੇ ਬਿਨਾ ਨਿਸ਼ਾਨ ਪ੍ਰਸ਼ਨ 499 ਬਜਟ ਸਮਾਗਮ, 1970—ਜ਼ਿਲੇਵਾਰ ਵੇਰਵਾ

| ਜ਼ਿਲ੍ਹਾ | | (ਏ) ਕੁਲ ਜ਼ਮੀਨ ਜਿਹੜੀ ਕਿ ਰਾਜ ਵਿਚ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ ਐਕਟ, 1953 ਅਤੇ ਪੈਪਸੂ ਮੁਜ਼ਾਰਾਦਾਰੀ ਅਤੇ ਜ਼ਰਾਇਤੀ ਭੌਂ ਐਕਟ, 1955 ਤਹਿਤ ਸਰਪਲੱਸ ਕਰਾਰ ਦਿਤੀ ਗਈ | (ਬੀ) ਅਜਿਹੀ ਭੌਂ ਦਾ ਰਕਬਾ ਜਿਹੜਾ ਕਿ ਇਸ ਵੇਲੇ ਤੀਕ ਇਸਤੇਮਾਲ ਕਰ ਲਿਆ ਗਿਆ ਹੈ ਅਤੇ ਕਿਸ ਤਰੀਕੇ ਨਾਲ | (ਡੀ) ਸਰਪਲੱਸ ਜ਼ਮੀਨ ਦੀਆਂ ਮਿਸਲਾਂ ਦੀ ਗਿਣਤੀ ਜਿਹੜੀਆਂ ਕਿ ਰੈਵੀਨਿਊ ਅਦਾਲਤਾਂ ਵਿਚ ਚਲ ਰਹੀਆਂ ਹਨ ਅਤੇ ਰੱਕਬਾ। |
|---|---|---|---|---|
| 1. | ਜਲੰਧਰ .. | 7,093 ਸਟੈਂਡਰਡ ਏਕੜ | 4,675 ਸਟੈਂਡਰਡ ਏਕੜ | ਕੇਸ 15 ਰਕਬਾ 406.00 ਸਟੈਂਡਰਡ ਏਕੜ |
| 2. | ਅੰਮ੍ਰਿਤਸਰ .. | 21,297 ,, | 11,739 ,, | ਕੇਸ 26 ,, 435.00 ,, |
| 3. | ਗੁਰਦਾਸਪੁਰ . | 14,196 ,, | 12,0971 ,, | ਕੇਸ 29 ,, 620.00 ,, |
| 4. | ਹੁਸ਼ਿਆਰਪੁਰ .. | 4,222 ,, | 1,992 ,, | ਕੇਸ 8 ,, 95.00 ,, |
| 5. | ਫਿਰੋਜ਼ਪੁਰ .. | 88,163 ,, | 13,294 ,, | ਕੇਸ 1 22 ,, 7,232.00 ,, |
| 6. | ਰੋ ਪੜ .. | 1,563 ,, | 141 ,, | ਕੇਸ 5 ,, 914.6¼ ,, |

| | | | | | | | | | |
|---|---|---|---|---|---|---|---|---|---|
| 7. | ਲੁਧਿਆਣਾ | .. | 5,993 | ,, | 1,896 | ,, | ਕੇਸ 35 ,, | 1,081.00 | ,, |
| 8. | ਪਟਿਆਲਾ | .. | 8,430 | ,, | 6,823 | ,, | ਕੇਸ 130 ,, | 1,370.00 | ,, |
| 9. | ਬਠਿੰਡਾ | .. | 14,970 | ,, | 7,124 | ,, | ਕੇਸ 61 ,, | 947.35 | ,, |
| 10. | ਸੰਗਰੂਰ | .. | 10,564 | ,, | 2,752 | ,, | ਕੇਸ 37 , | 1,594.62 | ,, |
| 11. | ਕਪੂਰਥਲਾ | .. | 1,303 | ,, | 915 | ,, | ਕੇਸ 2 ,, | 60.00 | ,, |
| | ਟੋਟਲ | .. | 1,77,794 | ,, | 63,422 | ,, | ਕੇਸ 470 ,, | 14,805.03¼ | ਸਟੈਂਡਰਡ ਏਕੜ |